ਅੰਤਰ-ਭਾਰਤੀ ਪੁਸਤਕ-ਮਾਲਾ

# ਹਾਰਿਆ ਹੋਇਆ ਆਦਮੀ

ਬਲੀਵਾੜ ਕਾਂਤਾਰਾਵ

ਅਨੁਵਾਦਕ

ਰਾਜਿੰਦਰ ਦੇਵ ਸ਼ੁਕਲਾ



ਨੈਸ਼ਨਲ ਬੁਕ ਟਰੱਸਟ, ਇੰਡੀਆ

1991 (ਸ਼ੱਕ ਸੰਮਤ 1913)



**Hariya Hoiya Aadmi by Balivada Kanta Rao, Punjabi translation of Daga Padin Tammudu, originally published in Telugu.**

ਮੁੱਲ : 44.00

ਡਾਇਰੈਕਟਰ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ, ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ ।

# ਭੂਮਿਕਾ

ਕਵਿਤਾ ਤੋਂ ਇਲਾਵਾ ਉੱਤਮ ਕਥਾ ਸਾਹਿੱਤ ਅਕਸਰ ਕਥਾਤਮਕ ਗਦ ਦਾ ਰੂਪ ਗ੍ਰਹਿਣ ਕਰਦਾ ਹੈ। ਛੰਦ-ਯੋਜਨਾ ਦੇ ਨਾਲ ਹੀ ਅਲੰਕਾਰਿਕ ਸ਼ੈਲੀ ਦੀ ਵੀ ਵਰਤੋਂ ਨਾ ਕਰਕੇ ਵਰਨਣ—ਵਿਸ਼ਿਸ਼ਟਤਾ, ਕਥਨ-ਕੌਸ਼ਲ ਅਤੇ ਚਰਿੱਤਰ-ਚਿੱਤਰਣ ਮਾਤਰ ਨੂੰ ਪ੍ਰਮੁਖਤਾ ਦੇਣ ਦੇ ਕਾਰਣ ਕਥਾ ਨੇ ਨਾਵਲ ਦਾ ਰੂਪ ਧਾਰਨ ਕਰ ਲਿਆ। ਮਾਨਵ ਦੁਆਰਾ ਸਮਾਂ ਬਤੀਤ ਕਰਨ ਲਈ ਕੌਸ਼ਲਤਾ ਨਾਲ ਕਹੀ ਗਈ ਕਥਾ ਦਾ ਪਰਿਵਰਤਤ ਰੂਪ ਹੀ ਨਾਵਲ ਹੈ।

ਸਵਰਗਵਾਸੀ ਸ੍ਰੀ ਕੋਕੰਡ ਵੇਂਕਟ ਰਤਨਮ ਪੰਤੁਲੁ ਨੇ 'ਮਹਾਸਵੇਤ' (1864) ਅਤੇ ਸ੍ਰੀ ਗੋਪਾਲ ਕ੍ਰਿਸ਼ਣਮ ਸ਼ੇਟੀ ਨੇ 'ਰੰਗਰਾਜੂ ਚਰਿੱਤਰ' (1872) ਦਾ ਪਰਵਰਤੀ ਨਾਵਲਕਾਰ ਹੁੰਦੇ ਹੋਏ ਵੀ, ਕੰਦੁਕੂਰਿ ਵੀਰੇਸ਼ਲਿੰਗਮ ਪੰਤੁਲਜੀ ਦਾ 'ਰਾਜਸ਼ੇਖਰ ਚਰਿਤਰਮ' ਤੇਲਗੂ ਦੇ ਪਹਿਲੇ ਨਾਵਲ ਦੇ ਰੂਪ ਵਿਚ ਮੰਨਿਆ ਜਾ ਚੁੱਕਾ ਹੈ; ਕਿਉਂਕਿ ਉਹ 'ਵਿਕਾਰ ਆਫ ਵੇਕ ਫੀਲਡ' ਦੀ ਨਕਲ ਕਰਦਾ ਹੋਇਆ ਅਨੇਕ ਨਾਵਲ ਦੇ ਲੱਛਣਾਂ ਨਾਲ ਸੁਸੱਜਤ ਹੈ। ਇਸ ਨੂੰ ਤਤਕਾਲੀਨ ਸਾਮਾਜਿਕ ਸਥਿਤੀਆਂ ਦੀ ਦੂਰਬੀਨ ਕਹਿਣਾ ਜ਼ਿਆਦਾ ਢੁੱਕਵਾਂ ਹੈ। ਤੇਲਗੂ ਦੇ ਸਾਮਾਜਿਕ ਨਾਵਲਾਂ ਦੇ ਜਨਕ ਦੇ ਰੂਪ ਵਿਚ ਪ੍ਰਤਿਸ਼ਠਤ ਕੰਦੁਕੂਰਿ ਮੁੱਖ ਤੌਰ ਤੇ ਮਾਨਵਤਾਵਾਦੀ ਸਨ। ਆਪਣੇ ਨਾਵਲਾਂ ਦੇ ਮਾਧਿਅਮ ਨਾਲ ਆਂਧਰ ਪ੍ਰਦੇਸ ਦੇ ਲੋਕਾਂ ਦੀ ਸੁੱਤੀ ਚੇਤਨਾ ਨੂੰ ਜਾਗ੍ਰਤ ਕਰਨ ਵਿਚ ਜਿਥੇ ਚਲਮ[1] ਸਫਲ ਨਹੀਂ ਹੋ ਸਕੇ, ਉਥੇ ਕੰਦੁਕੂਰਿ ਨੂੰ ਇਸ ਵਿਚ ਬਹੁਤ ਸਫਲਤਾ ਪ੍ਰਾਪਤ ਹੋਈ। ਆਂਧਰ ਮਾਤਾ ਦੀਆਂ ਤੰਤਰੀਆਂ ਨੂੰ ਝੰਜੋੜਨ ਵਿਚ ਜਿਥੇ ਚਲਮ ਜੀ ਨੂੰ ਸਫਲਤਾ ਨਹੀਂ ਮਿਲੀ, ਉਥੇ ਕੰਦੁਕੂਰਿ ਉਸ ਕੰਮ ਵਿਚ ਪੂਰਨ ਸਫਲ ਹੋਏ।

'ਆਂਧਰ ਸਕਾਟ' ਦੇ ਨਾਂ ਨਾਲ ਪ੍ਰਸਿੱਧ ਚਿਲਕਮਰਤੀ ਲਕਸ਼ਮੀਨਰਸਿਮਹਾ ਵਾਤਾਵਰਣ ਨਿਰਮਾਣ ਵਿਚ ਸਕਾਟ, ਮੇਡੋਸ ਟਾਈਲਰ ਅਤੇ ਡਿਕੇਂਸ ਨਾਲੋਂ ਵੀ

1. ਇਨ੍ਹਾਂ ਨੇ ਸ਼ਰਤ ਦੇ ਬਰਾਬਰ ਸਾਮਾਜਿਕ ਕ੍ਰਾਂਤੀ ਪੈਦਾ ਕਰਨ ਵਾਲੇ ਅਨੇਕ ਸਮਕਾਲੀਨ ਤੇਲਗੂ ਨਾਵਲਾਂ ਦੀ ਰਚਨਾ ਕੀਤੀ ਹੈ।

ਬਹੁਤ ਅੱਗੇ ਨਿਕਲ ਗਏ ਹਨ। ਇਨ੍ਹਾਂ ਦੀ ਮਿਹਨਤ ਦੇ ਫਲਸਰੂਪ ਤੇਲਗੂ ਨਾਵਲ ਸੰਵਾਦ-ਚਾਤੁਰੀ ਨਾਲ ਯੁਕਤ ਹੋ ਕੇ ਨਾਟਕੀ ਬਣ ਗਿਆ ਹੈ। ਕਲਪਨਾ-ਕੌਸ਼ਲ, ਵਿਸ਼ੇ ਦੀ ਗੰਭੀਰਤਾ, ਹਾਸ-ਵਿਅੰਗ ਆਦਿ ਉਨ੍ਹਾਂ ਦੇ ਨਾਵਲਾਂ ਵਿਚ ਵਿਦਮਾਨ ਹੈ।

'ਆਂਧਰ ਪ੍ਰਚਾਰਿਣੀ ਗ੍ਰੰਥਮਾਲਾ' ਵਲੋਂ ਵਿਸ਼ੇਸ਼ ਉਤਸ਼ਾਹ ਪ੍ਰਾਪਤ ਕਰਕੇ ਉਕਤ ਨਾਵਲਾਂ ਤੋਂ ਇਲਾਵਾ ਜਾਸੂਸੀ, ਸਾਮਾਜਿਕ ਅਤੇ ਇਤਿਹਾਸਕ ਨਾਵਲਾਂ ਦੀ ਵੀ ਸਿਰਜਣਾ ਹੋਈ। ਇਸ ਦੇ ਨਾਲ ਹੀ, 'ਵਿਗਿਆਨ ਚੰਦ੍ਰਿਕਾ ਮੰਡਲੀ' ਨੇ ਭੋਗਰਾਜੂ ਨਾਰਾਇਣਮੂਰਤੀ ਕ੍ਰਿਤ ਪ੍ਰਸਿੱਧ ਨਾਵਲ—'ਵਿਮਲਾ ਦੇਵੀ' ਦੇ ਪ੍ਰਕਾਸ਼ਨ ਦੇ ਨਾਲ-ਨਾਲ ਹੋਰ ਕਿੰਨੇ ਹੀ ਨਾਵਲਾਂ ਨੂੰ ਪ੍ਰਕਾਸ਼ ਵਿਚ ਲਿਆ ਕੇ ਇਸ ਦਿਸ਼ਾ ਵਿਚ ਆਪਣਾ ਗੌਰਵਮਈ ਯੋਗਦਾਨ ਦਿੱਤਾ। 'ਅਸਤਮਯਮੁ', 'ਆਂਗਲਰਾਜਯਸਥਾਪਨਮੁ', 'ਧਰਣਿਕੋਟ' ਨਾਵਲਾਂ ਦੇ ਪ੍ਰਣਯਨ ਦੁਆਰਾ ਵਿਸ਼ੇਸ਼ ਪ੍ਰਸਿੱਧੀ-ਪ੍ਰਾਪਤ ਭੋਗਰਾਜੂ 'ਆਂਧਰਰਾਸ਼ਟਰਮ' ਵਿਗਿਆਨ-ਸੰਬੰਧ ਇਕ ਕਲਪਨਾ-ਪ੍ਰਧਾਨ ਨਾਵਲ ਦੀ ਰਚਨਾ ਕਰਕੇ ਅਪੂਰਵ ਜੱਸ ਕਮਾਇਆ।

ਭਾਰਤ ਦੇ ਸੁਤੰਤਰਤਾ-ਅੰਦੋਲਨ ਦੇ ਪ੍ਰਣਾਮ ਸਰੂਪ ਸਮਕਾਲੀਨ ਅਤੇ ਇਤਿਹਾਸਕ ਨਾਵਲਾਂ ਵਿਚੋਂ ਸ੍ਰੀ ਅਕਿਕਰਾਜੂਕ੍ਰਿਤ 'ਟੀਪੂ ਸੁਲਤਾਨ', ਸ੍ਰੀ ਵੇਂਕਟੇਸ਼ਵਰ ਸ਼ਾਸਤਰੀ ਕ੍ਰਿਤ 'ਰਾਯਚੂਰੁ ਯੁਦਮੁ' ਸ਼੍ਰੀ ਰਾਘਵਚੰਦਰਵਿਅਕ੍ਰਿਤ 'ਵਿਜਯਨਗਰ ਸਾਮਰਾਜਮੁ', ਸ੍ਰੀ ਵੇਂਕਟ ਪਾਰਵਤੀਸਵਰ ਕਵਿਦਯ ਕ੍ਰਿਤ 'ਪ੍ਰਮਦਾਵਨਮੁ', ਸ੍ਰੀ ਪੇਲਾਲ ਸੁਬਰਾਰਾਵ ਕ੍ਰਿਤ 'ਰਾਣੀ ਸੰਯੁਕਤਾ' ਆਦਿ ਵਿਸ਼ੇਸ਼ ਤੌਰ ਤੇ ਵਰਨਣਯੋਗ ਹਨ। ਇਤਿਹਾਸਕ ਅਤੇ ਸਾਮਾਜਿਕ ਨਾਵਲਾਂ ਦੀ ਸ਼੍ਰੇਣੀ ਵਿਚ ਵੇਂਕਟ ਪਾਰਵਤੀਸ਼ਵਰ ਕਵੀਆਂ ਦੇ ਚਾਰ ਨਾਵਲਾਂ ਵਿਚੋਂ 'ਮਾਤਰਮੰਦਿਰਮ' ਇਕ ਹੈ, ਜਿਸ ਨੇ ਹਰੀਜਨਾਂ ਦੇ ਮੰਦਰ-ਪ੍ਰਵੇਸ਼, ਨਸ਼ੇ ਦਾ ਸੇਵਨ ਨਾ ਕਰਨ ਆਦਿ ਵਿਸ਼ਿਆਂ ਨੂੰ ਬੜੀ ਸਫਲਤਾ ਅਤੇ ਸਰਲਤਾ ਨਾਲ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਹੈ। 20ਵੀਂ ਸਦੀ ਦੇ ਆਰੰਭ ਦੇ ਨਾਲ ਜਨਤਾ ਵਿਚ ਆ ਰਹੀ ਸਾਮਾਜਿਕ ਚੇਤਨਾ ਕਾਰਣ ਇਤਿਹਾਸਕ ਨਾਵਲਾਂ ਦੇ ਪ੍ਰਭਾਵ ਅਤੇ ਮਹੱਤਤਾ ਮਾਮੂਲੀ ਜਿਹੀ ਹਲਕੀ ਪੈ ਗਈ ਸੀ।

ਆਧੁਨਿਕ ਨਾਵਲ ਦੇ ਆਰੰਭ ਦੇ ਨਾਲ ਹੀ 'ਆਂਧਰ ਪ੍ਰਚਾਰਿਣੀ ਗ੍ਰੰਥਮਾਲਾ', ਵਿਗਿਆਨ ਚੰਦ੍ਰਿਕਾ ਮੰਡਲੀ', 'ਵੇਗੁਚੁੱਕ ਗ੍ਰੰਥਮਾਲਾ', 'ਸਰਸਵਤੀ ਗ੍ਰੰਥ ਮੰਡਲੀ', 'ਆਂਧਰ ਭਾਸ਼ਾਭਿਵਧਿਰਨੀ ਸੰਘਮੁ', 'ਸਾਧਨਾ ਸੰਮਤੀ' ਵਰਗੀਆਂ ਸੰਸਥਾਵਾਂ ਦੇ ਨਾਵਲ—ਰਚਨਾ—ਮੁਕਾਬਲਿਆਂ, ਬੰਗਾਲੀ ਅਤੇ ਕੰਨੜ ਭਾਸ਼ਾਗਤ ਨਾਵਲ ਅਨੁਵਾਦਾਂ, ਵਿਭਿੰਨ ਪੱਤਰ-ਪੱਤ੍ਰਿਕਾਵਾਂ ਆਦਿ ਸਭ ਨੇ ਤੇਲਗੂ ਦੇ ਨਾਵਲ-ਵਿਕਾਸ ਦੀ ਦਿਸ਼ਾ ਵਿਚ ਆਪਣਾ ਠੋਸ ਯੋਗਦਾਨ ਦਿੱਤਾ ਹੈ। ਰਾਜਨੀਤਕ ਖੇਤਰ ਵਿਚ ਮਹਾਤਮਾ ਗਾਂਧੀ ਦੇ ਸ਼ੁਭ ਆਗਮਨ ਨਾਲ ਆਂਧਰ ਦੇ ਸਾਹਿੱਤਕ ਨਾਵਲ ਦੇ ਖੇਤਰ ਵਿਚ ਲਗਾਤਾਰ ਸਿਰਜਣਾ ਸ਼ੁਰੂ ਹੋਈ।

ਤੇਲਗੂ ਦੇ ਕਵੀ ਸਮਰਾਟ ਸ੍ਰੀ ਵਿਸ਼ਵਨਾਥ ਸਤਯਨਾਰਾਇਣ ਕ੍ਰਿਤ 'ਏਕਵੀਰਾ' ਇਸ ਦਾ ਅਪਵਾਦ ਹੈ। ਉਨ੍ਹੀਂ ਦਿਨੀਂ ਤੇਲਗੂ ਦੇ ਆਧੁਨਿਕ ਨਾਵਲ ਦਾ ਆਰੰਭਕ ਅਵਸਥਾ ਵਿਚ ਰਹਿਣਾ ਹੀ ਇਸ ਅਪਵਾਦ ਦਾ ਮੁੱਖ ਕਾਰਣ ਹੈ। ਬਾਅਦ ਦੇ

ਨਾਵਲਾਂ ਵਿਚ ਆਉਣ ਵਾਲੇ ਦੋਸ਼ ਰਹਿਤ ਸਾਹਿਤ ਮੂਲਕ ਯਤਨਾਂ ਦੁਆਰਾ ਸਾਡੀ ਹਮਦਰਦੀ ਦੀ ਪ੍ਰਾਪਤੀ ਨਾਲ ਸਾਨੂੰ ਵਿਵਸ਼ ਕਰਨ ਵਾਲੇ ਕਿੰਨੇ ਹੀ ਪ੍ਰਮੁਖ ਪ੍ਰਸੰਗ ਜ਼ਿਆਦਾਤਰ ਇਨ੍ਹਾਂ ਨਾਵਲਾਂ ਵਿਚ ਮਿਲਦੇ ਹਨ ।

ਬੰਗ ਦੇਸ਼ ਦੇ ਉਦਾਰ ਨੂੰ ਧਿਆਨ ਵਿਚ ਰਖ ਕੇ 'ਬੰਦੇ ਮਾਤਰਮ—ਮੰਦੇ ਰਾਜਯਮ' (ਸਾਡਾ ਹੀ ਸ਼ਾਸਨ ਹੈ) ਦੇ ਨਾਲ ਜਿਸ ਰਾਸ਼ਟਰੀ ਅੰਦੋਲਨ ਦਾ ਸ਼ੁਭ ਆਰੰਭ ਹੋਇਆ ਸੀ, ਉਸ ਨੇ ਚਾਰ ਸ਼ਤਾਬਦੀਆਂ ਦੇ ਤੇਲਗੂ-ਸਾਹਿੱਤ ਦੇ ਸਵਰੂਪ ਨੂੰ ਹੀ ਬਦਲ ਦਿੱਤਾ । ਉਸ ਮਹਾਨ ਅੰਦੋਲਨ ਦੇ ਪ੍ਰਵਰਤਕ ਵਿਅਕਤੀਆਂ ਦੀ ਹਿੱਸੇਦਾਰੀ ਨਾਲ ਪ੍ਰਵਾਹਮਾਨ ਸਾਰਸਵਤ ਮੰਦਾਕਿਨੀ ਉਸ ਸਮੇਂ 'ਆਂਧਰੋਸ਼ਮਮੁ' ਦੇ ਨਾਂ ਨਾਲ ਪ੍ਰਸਿੱਧ ਹੋਈ । ਜਿਸ ਤਰ੍ਹਾਂ ਸਾਰੇ ਨਦੀ-ਨਾਲੇ ਅੰਤ ਦਰਿਆ ਵਿਚ ਮਿਲ ਜਾਂਦੇ ਹਨ, ਉਸੇ ਤਰ੍ਹਾਂ ਆਂਧਰਤਵ ਵੀ ਰਾਸ਼ਟਰਮੁਖੀ, ਰਾਸ਼ਟਰਵਾਦੀ ਅਤੇ ਰਾਸ਼ਟਰਲੰਕਾਰ ਹੀ ਬਣਿਆ ਰਿਹਾ । ਉਸ ਅੰਦੋਲਨ ਦੇ ਫਲਸਰੂਪ ਸ੍ਰੀ ਗੁਰਜਾਡ ਅੱਪਾਰਾਵ, ਸ੍ਰੀ ਰਾਯਪ੍ਰੋਲੁ ਸੁਬਾਰਾਵ, ਸ੍ਰੀ ਵਿਸ਼ਵਨਾਥ ਸਤਯਨਾਰਾਇਣ ਆਦਿ ਕਿੰਨੇ ਹੀ ਕਵੀਆਂ ਨੇ ਰਾਸ਼ਟਰੀ ਭਾਵਨਾ ਨਾਲ ਉਤਮ ਕਾਵਿਤਾ ਦੀ ਸਿਰਜਣਾ ਕੀਤੀ । ਇਸ ਦੇ ਨਾਲ ਹੀ ਉਸ ਸਮੇਂ ਰਾਸ਼ਟਰੀ ਅਤੇ ਸਾਂਸਕ੍ਰਿਤਕ ਭਾਵਨਾਵਾਂ ਨਾਲ ਭਰਪੂਰ ਅਨੇਕ ਨਾਵਲ ਵੀ ਹੋਂਦ ਵਿਚ ਆਏ ।

ਤੇਲਗੂ ਦੇ ਪਹਿਲੇ ਸਾਂਸਕ੍ਰਿਤਕ ਨਾਵਲ ਦੇ ਰੂਪ ਵਿਚ ਵਿਸ਼ਵਨਾਥ ਸਤਯਨਾਰਾਇਣ ਜੀ ਦਾ 'ਵੇਯਿਪਡਗਲੁ' ਪ੍ਰਕਾਸ਼ਤ ਹੋਇਆ ਜੋ ਸਮਾਂ ਪਾ ਕੇ 'ਸਹਸਰਫਨ' ਦੇ ਨਾਂ ਨਾਲ ਹਿੰਦੀ ਵਿਚ ਪ੍ਰਕਾਸ਼ਤ ਹੋਇਆ । ਤੇਲਗੂ ਦੇ ਨਾਵਲ-ਖੇਤਰ ਵਿਚ ਇਸ ਨਾਵਲ ਦੀ ਵਿਸ਼ੇਸ਼ ਥਾ ਹੈ । 19ਵੀਂ ਸਦੀ ਦੇ ਨਿਰਮਾਣ ਨੂੰ ਮੁੱਖ ਰੱਖ ਕੇ ਭਾਰਤੀ ਸੰਸਕ੍ਰਿਤਕ ਇਤਿਹਾਸ ਦਾ ਦੂਜਾ ਨਾਂ ਹੀ 'ਵੇਯਿਪਡਗਲੁ' ਹੈ ।

ਸਵਰਗੀ ਅਡਵਿ ਬਾਪਿਰਾਜੂ ਨੇ ਆਪਣੇ 'ਹਿਮਬਿੰਦੂ' ਦੁਆਰਾ ਤੇਲਗੂ ਦੇ ਨਾਵਲ ਖੇਤਰ ਵਿਚ ਇਕ ਨਵੀਂ ਦਿਸ਼ਾ ਸ਼ੁਰੂ ਕੀਤੀ । 'ਹਿਮਬਿੰਦੂ' ਦਾ ਪ੍ਰਭਾਵ ਇਕ ਪਾਸੇ ਸਾਹਿਤ ਤੇ ਪਿਆ, ਅਤੇ ਦੂਜੇ ਪਾਸੇ ਚਿੱਤਰਕਲਾ ਤੇ ਵੀ ਉਸ ਨੇ ਆਪਣੀ ਅਮਿਟ ਛਾਪ ਛੱਡੀ । ਸ੍ਰੀ ਬਾਪਿਰਾਜੂ ਦੇ 'ਨਾਰਾਯਣਰਾਵੂ' ਵਿਚ ਆਧੁਨਿਕ ਆਂਧਰ ਸੰਸਕ੍ਰਿਤਕ ਜੀਵਨ ਨਾਲ ਸੰਬੰਧਿਤ ਕਾਲਪਨਿਕ ਚਿੱਤਰ ਸ਼ਾਮਲ ਹਨ । ਬਾਪਿਰਾਜੂ ਦੇ ਨਾਵਲ ਜਿਥੇ ਗਦ ਕਾਵਿ ਦੇ ਨੇੜੇ ਪਾਏ ਜਾਂਦੇ ਹਨ, ਉਥੇ ਵਿਸ਼ਵਨਾਥ ਦੇ ਨਾਵਲ ਧਰਮਪ੍ਰਬੋਧਕ ਕਾਵਿ-ਕੋਟੀ ਵਿਚ ਆਪਣਾ ਸਥਾਨ ਰੱਖਦੇ ਹਨ ।

ਸ੍ਰੀ ਉਨਵ ਲਕਸ਼ਮੀਨਾਰਾਇਣ ਦੁਆਰਾ ਰਚੇ ਨਾਵਲ 'ਮਾਲਪਲਿ' ਵਿਚ ਆਪਣੇ ਯੁੱਗ ਦੇ ਪ੍ਰਗਤੀਸ਼ੀਲ ਵਿਚਾਰਾਂ ਦਾ ਸਮਰਥਨ ਕਰਨ ਵਾਲੀਆਂ ਸਾਮਾਜਿਕ ਪ੍ਰਤਿਗਾਮੀ ਸਥਿਤੀਆਂ ਅਤੇ ਵਿਧੀਆਂ ਬਹੁਤ ਸਜੀਵਤਾ ਨਾਲ ਅੰਕਿਤ ਕੀਤੀਆ ਗਈਆਂ ਹਨ । ਲਕਸ਼ਮੀਨਾਰਾਯਣ ਨੇ ਸਾਡੇ ਸਮਾਜ ਦੀ ਜਾਤ—ਮਤ, ਧਰਮਪਰਕ ਵਿਆਖਿਆ ਕਰਦੇ ਹੋਏ ਕਿਹਾ ਸੀ ਕਿ ਉਹ ਹਰੀਜਨਾਂ ਦਾ ਸ਼ੋਸ਼ਣ ਕਰ ਰਿਹਾ ਹੈ । ਉਨ੍ਹਾਂ ਦੇ ਇਸ ਨਾਵਲ ਦੀ ਵਿਆਖਿਆ ਅੱਜ ਕੱਲ੍ਹ ਆਰਥਿਕ ਅਤੇ ਅਧਿਕਾਰਕ ਪੱਧਰ ਤੇ ਵੀ ਕੀਤੀ ਜਾਣ ਲੱਗੀ ਹੈ । ਅਮੀਰਾਂ ਦੁਆਰਾ ਗਰੀਬਾਂ ਦੀ ਲੁੱਟ-ਖਸੁਟ ਨੂੰ

ਸੱਤਾਧਾਰੀਆਂ ਦੁਆਰਾ ਸੱਤਾਹੀਣਾ ਦਾ ਸ਼ੋਸ਼ਣ ਕਿਹਾ ਜਾਣ ਲੱਗਾ ਹੈ ਅਤੇ ਹੀਣਾਂ ਦੁਆਰਾ ਅਮੀਰਾਂ ਦੇ ਸ਼ੋਸ਼ਣ ਨੂੰ 'ਸਮਾਜਵਾਦ' ਦੀ ਸੰਗਿਆ ਦਿੱਤੀ ਜਾ ਰਹੀ ਹੈ। ਕੁਝ ਵੀ ਹੋਵੇ 'ਏਕਵੀਰਾ', 'ਵੇਯਿਪਡਗਲੁ', 'ਨਾਰਾਯਣਰਾਵੁ' ਆਦਿ ਨਾਵਲਾਂ ਦੇ ਬਾਅਦ ਆਧੁਨਿਕ ਆਂਧਰ ਨਾਵਲ ਦੇ ਵਿਕਾਸ ਦੇ ਮਾਰਗ ਵਿਚ 'ਮਾਲਪਲਿ' ਦੁਆਰਾ ਇਕ ਨਵਾਂ ਪੜਾਅ ਜੁੜ ਗਿਆ ਹੈ—ਇਕ ਨਵਾਂ ਉਤਸ਼ਾਹ ਮਿਲ ਗਿਆ ਹੈ। ਇਸ ਵਿਚ ਸ਼ਿਸ਼ਟਜਨ ਦੀ ਵਿਵਹਾਰਿਕ ਭਾਸ਼ਾ ਦੇ ਨਾਲ ਨਾਲ ਭਾਸ਼ਾ-ਵਿਸ਼ਅਕ ਸਮੱਸਿਆ ਦਾ ਵੀ ਸਮਾਧਾਨ ਪੇਸ਼ ਕੀਤਾ ਹੈ।

ਇਥੇ, ਸ੍ਰੀ ਵਿਸ਼ਵਨਾਥ ਦੀ ਰਚਨਾ 'ਚੇਲਿਯਲਿਕਟ੍ਟੁ' ਦੀ ਚਰਚਾ ਕਰਨੀ ਵੀ ਉਚਿਤ ਜਾਪਦੀ ਹੈ। 'ਵਿਅਕਤੀ ਸਵਤੰਤਰਯ-ਦੁਰਰਥ-ਬਾਧਕ' ਇਸ ਨਾਵਲ ਨੇ ਤੇਲਗੂ ਦੇ ਨਾਵਲ ਖੇਤਰ ਵਿਚ ਦੋ ਪ੍ਰਮੁੱਖ ਵਿਸ਼ੇਸ਼ਤਾਵਾਂ ਨੂੰ ਪ੍ਰਤਿਸ਼ਠਤ ਕੀਤਾ। ਪਹਿਲੀ, ਸੀਤਾ ਰਮੱਯਾ ਵਰਗੇ ਪ੍ਰਤਿਨਾਇਕ (ਐਂਟੀ ਹੀਰੋ) ਦੀ ਸ੍ਰਿਸ਼ਟੀ ਅਤੇ ਦੂਜਾ ਰਤਨਾਵਲੀ ਵਰਗੀ ਬੁਧੀਪ੍ਰਧਾਨ ਨਾਇਕਾ ਦਾ ਰੂਪਾਇਣ। ਇਸ ਦੁਆਰਾ ਲੇਖਕ ਨੇ ਸਾਹਿਤ ਦੇ ਮਾਤਰ ਪ੍ਰੰਪਰਿਕ ਨਾਇਕ ਵੱਲ ਕੇਵਲ ਸ਼ਿੰਗਾਰ ਨਾਇਕਾ ਦੀ ਸ੍ਰਿਸ਼ਟੀ ਦੀ ਪ੍ਰਾਚੀਨ ਪਰਿਪਾਟੀ ਦੀ ਦਿਸ਼ਾ ਵਿਚ ਇਕ ਕ੍ਰਾਂਤੀ ਲਿਆਂਦੀ ਹੈ। ਇਸ ਤਰ੍ਹਾਂ ਲੇਖਕ ਨੇ 'ਅਸਮਰਥੁਨਿ ਜੀਵਯਾਤਰ', 'ਅਲਪਜੀਵ' ਵਰਗੇ ਪ੍ਰਤਿਨਾਇਕ ਵਿਰੁੱਧ ਵਿਸ਼ੇ (ਐਂਟੀ ਹੀਰੋ ਥੀਮ) ਉਪਰ ਆਧਾਰਿਤ ਕਈ ਨਾਵਲ ਲਿਖੇ। ਅੰਤ ਵਿਚ ਕਾਮ ਦੀ ਮਹੱਤਤਾ ਦੇ ਵਿਸ਼ੇ ਬਾਰੇ ਏਨਾ ਕਹਿਣਾ ਜ਼ਰੂਰੀ ਹੈ ਕਿ ਸਰੀਰਕ ਤੌਰ ਤੇ ਕੀਤਾ ਭੋਗ ਮਾਨਸਿਕ ਭੋਗ ਕਰਨ ਨਾਲੋਂ ਉਤਮ ਹੈ।

ਤੇਲਗੂ ਦੇ ਨਾਵਲ ਖੇਤਰ ਵਿਚ ਵਿਭਿੰਨ ਵਾਟਾਂ ਅਤੇ ਸ਼ਾਖਾਵਾਂ ਦਾ ਬੀਜ-ਆਰੋਪਣ ਜੇਕਰ ਭਾਰਤੀ ਅੰਦੋਲਨ ਤੋਂ ਬਹੁਤ ਪਹਿਲਾਂ ਹੀ ਹੋ ਚੁਕਿਆ ਸੀ, ਤਾਂ ਉਸ ਦੇ ਬਹੁਤ ਬਾਅਦ ਹੀ ਉਹ ਫੁਟ ਕੇ ਕਥਾ-ਸੰਯੋਜਨ, ਘਟਨਾ ਦੀ ਉਸਾਰੀ, ਸ਼ੈਲੀ ਵਿਸ਼ਿਸ਼ਟਤਾ ਅਤੇ ਸ਼ਿਲਪ ਆਦਿ ਅਨੇਕ ਗੁਣਾਂ ਨਾਲ ਭਰਪੂਰ ਸੀ। ਉਕਤ ਸਾਰੀਆਂ ਵਿਸ਼ੇਸ਼ਤਾਵਾਂ ਨਾਲੋਂ ਅਛੋਹ ਸ੍ਰੀ ਬੁੱਚੀਬਾਬੂ ਦੇ 'ਚਿਵਰਕੁਮਿਗਿਲੇਦਿ', ਸ੍ਰੀ ਦੇਵੀ ਜੀ ਦੇ 'ਕਾਲਾਤੀਤ ਵਿਅਕਤੁਲ' ਵਰਗੇ ਆਤਮ-ਆਸ਼ਰਤ ਨਾਵਲਾਂ ਵਿਚ ਮਨੋਵਿਗਿਆਨ ਦਾ ਵਰਨਣ ਵੀ ਸੀ। ਵਿਸ਼ੁਧ ਸਮਾਜਵਾਦੀ, ਕਾਰਜ-ਕਾਰਣ ਨਾਲ ਸੰਬੰਧਿਤ, ਵਿਅਕਤੀਵਾਦੀ ਨਾਵਲ-ਸ੍ਰੇਸ਼ਟਤਾ ਦੇ ਰੂਪ ਵਿਚ ਪ੍ਰਸਿੱਧ ਸ੍ਰੀ ਗੋਪੀਚੰਦ ਦੀ ਰਚਨਾ 'ਅਸਮਥੁਰਨਿ ਜੀਵਯਾਤਰ' ਮਨੋ-ਵਿਸ਼ਲੇਸ਼ਣਾਤਮਕ ਕਿਸੇ ਵਿਸ਼ੇਸ਼ ਸਿਧਾਂਤ ਦਾ ਸਮਨਵੈ ਮਾਤਰ ਨਹੀਂ ਹੈ। ਫਿਰ ਵੀ ਪ੍ਰਤਿਨਾਇਕ ਵਿਰੁੱਧ ਵਿਸ਼ੇ ਨਾਲ ਸੰਬੰਧਿਤ ਇਸ ਨਾਵਲ ਦੇ ਅੰਤਰਗਤ ਵਿਵੇਕ ਵਿਸ਼ਿਸ਼ਟਤਾਵਾਦ ਦਾ, ਮਾਰਕਸਵਾਦ ਦਾ ਅਤੇ ਰੋਜ਼ਾਨਾ ਜੀਵਨ ਦੀਆਂ ਅਨੇਕ ਜ਼ਰੂਰਤਾਂ ਅਤੇ ਅਭਾਵਾਂ ਵਿਚਕਾਰ ਕਿਸ ਤਰ੍ਹਾਂ ਸਮਝੌਤਾ ਕਰਨਾ ਪੈਂਦਾ ਹੈ—ਇਸ ਦਾ ਵੀ ਸੁੰਦਰ ਨਿਰੂਪਣ ਹੋਇਆ ਹੈ। ਵਿਅਕਤਿਕ ਅਤੇ ਸਾਮਾਜਿਕ ਆਦਰਸ਼ਾਂ ਦੇ ਸੰਘਰਸ਼ ਦਾ ਨਾਟਕੀ ਨਿਭਾਅ ਹੀ ਇਸ ਨਾਵਲ ਦਾ ਨਾਇਕ ਸੀਤਾਰਾਮਾਰਾਵ ਹੈ। ਸੰਵਾਦਾਂ ਦੇ ਮਾਧਿਅਮ ਨਾਲ ਘਟਨਾ—ਸੰਯੋਜਨ ਅਤੇ ਕਥਾ-ਗਮਨ ਕੌਸ਼ਲ ਹੀ ਗੋਪੀਚੰਦ ਦੀ ਸ਼ਿਲਪ ਨਿਪੁੰਨਤਾ ਹੈ।

'ਚਿਵਰਕੁਮਿਗਿਲੇਦਿ' ਤੇਲਗੂ ਦੇ ਮਨੋਵਿਸ਼ਲੇਸ਼ਣਾਤਮਕ ਨਾਵਲਾਂ ਦੇ ਮਾਰਗ ਵਿਚ ਮੀਲ ਪੱਥਰ ਮੰਨਿਆ ਜਾ ਸਕਦਾ ਹੈ। ਇਸਦਾ ਨਾਇਕ ਦਯਾਨਿਧੀ ਇਕ ਆਤਮ ਤੱਤਵ ਗਿਆਨੀ ਹੈ। ਇਹ ਲਿੰਗਿਕ ਵਿਸ਼ਿਆਂ ਵਿਚ ਇਕ ਪ੍ਰਕਾਰ ਦੀ ਭਾਵ—ਸੰਕੀਰਨਤਾ ਅਤੇ ਸੰਸਲਿਸ਼ਟ ਭਾਵਨਾ ਵਾਲਾ ਵਿਅਕਤੀ ਹੈ। ਇਹ ਆਪਣੀਆਂ ਨਸਾਂ ਦੀ ਦੁਰਬਲਤਾ 'ਤੇ ਵਿਜੈ ਪ੍ਰਾਪਤ ਕਰਕੇ ਅਤੇ ਆਤਮ ਅਨੁਸ਼ੀਲ ਦੁਆਰਾ ਲੌਕਿਕ ਸੰਗਤ ਦੇ ਪਰਿ-ਤਿਆਗ ਵਰਗੀ ਸਥਿਤੀ ਨੂੰ ਉਤਪੰਨ ਕਰਕੇ ਖੁਦ ਇਕ ਨਾਇਕ ਦੇ ਰੂਪ ਵਿਚ ਪ੍ਰਤਿਸ਼ਠਤ ਹੋਇਆ। ਇਸ ਤਰ੍ਹਾਂ ਜੀਵਨ ਦੇ ਇਕ ਵਿਸ਼ਿਸ਼ਟ (ਜਾਂ ਵਚਿੱਤਰ ?) ਦ੍ਰਿਸ਼ਟੀਕੋਣ ਦੇ ਨਿਰਮਾਣ ਦੇ ਯਤਨ ਵਿਚ ਇਸ ਦਾ ਅਸਤਿਤਵ ਹੀ ਬਿਖਰ ਗਿਆ ! ਸਮਾਜ-ਸੁਧਾਰ ਤੋਂ ਪਹਿਲਾਂ ਵਿਅਕਤੀ ਲਈ ਆਤਮ-ਸੁਧਾਰ ਦੀ ਜ਼ਰੂਰਤ ਦੀ ਭਾਵਨਾ ਨੇ ਇਸ ਦਹਾਕੇ ਦੇ ਸਾਮਾਜਿਕ ਨਾਵਲਾਂ ਦੀ ਦਿਸ਼ਾ ਨੂੰ ਮਨੋਵਿਗਿਆਨਕ ਨਾਵਲਾਂ ਦੀ ਸ੍ਰਿਸ਼ਟੀ ਵੱਲ ਮੋੜ ਦਿੱਤਾ। ਇਸ ਤਰ੍ਹਾਂ ਤੇਲਗੂ ਦੀ ਨਾਵਲ-ਧਾਰਾ ਵੀਰੇਸ਼ਲਿੰਗਮ ਦੀ ਸਾਮਾਜਿਕਤਾ ਨਾਲ ਮਿਲ ਕੇ ਗੋਪੀਚੰਦ ਅਤੇ ਬੁੱਚੀਬਾਬੂ ਦੀ ਮਨੋਵਿਸ਼ਲੇਸ਼ਣਾਤਮਕਤਾ ਵੱਲ ਨਿਰੰਤਰ ਵਧਣ ਲੱਗ ਪਿਆ।

ਰਾਸ਼ਟਰਵਾਦੀ ਅਤੇ ਛਾਇਆਵਾਦੀ ਅੰਦੋਲਨਾਂ ਤੋਂ ਬਾਅਦ ਪ੍ਰਗਤੀਵਾਦੀ ਅੰਦੋਲਨ ਦਾ ਨਾਮ ਹੀ ਵਿਸ਼ੇਸ਼ ਰੂਪ ਨਾਲ ਵਰਨਣਯੋਗ ਹੈ। ਮਾਰਕਸਵਾਦੀ ਆਰਥਕ ਸਿਧਾਂਤਾਂ ਦੇ ਆਧਾਰ ਤੇ ਵਿਸ਼ਵ ਵਿਆਪੀ ਰੂਪ ਵਿਚ ਪ੍ਰਚਲਤ ਇਕ ਮਹਾਨ ਕ੍ਰਾਂਤੀਕਾਰੀ ਸਾਹਿਤ ਅੰਦੋਲਨ ਦਾ ਅੰਗ ਬਣ ਕੇ ਆਂਧਰਾ ਵਿਚ ਪ੍ਰਗਤੀਵਾਦੀ ਨਾਵਲਾਂ ਦੀ ਵੀ ਇਕ ਧਾਰਾ ਵੇਗ ਨਾਲ ਵਹਿ ਤੁਰੀ, ਜੋ ਆਪਣੇ ਸਮੇਂ ਦੇ ਰਾਜਨੀਤਕ ਅਤੇ ਸਾਮਾਜਿਕ ਖੇਤਰਾਂ ਵਿਚ ਆ ਰਹੀਆਂ ਅਨੇਕ ਗਤੀਵਿਧੀਆਂ ਅਤੇ ਪ੍ਰਸਥਿਤੀਆਂ ਦਾ ਦਰਪਨ ਰਹੀ ਹੈ। ਇਸ ਦਿਸ਼ਾ ਵਿਚ ਡਾਕਟਰ ਜੀ. ਬੀ. ਕ੍ਰਿਸ਼ਣਾਰਾਵ ਜੀ ਦਾ ਸਾਮਾਜਿਕ ਰਾਜਨੀਤਕ ਉਪਹਾਸਮੂਲਕ ਬੁਧੀ ਪ੍ਰਧਾਨ ਨਾਵਲ 'ਕੀਲੁਬੋਮੱਲ,' ਰਾਚਕੋਂਡ ਵਿਸ਼ਵਨਾਥ ਸ਼ਾਸਤਰੀ ਅਤੇ ਬਲੀਵਾੜ ਕਾਂਤਾਰਾਵ ਦੇ ਸ਼ੀਲ ਪ੍ਰਧਾਨ ਨਾਵਲ 'ਅਲਪਜੀਵ' ਅਤੇ 'ਗੋਡਮੀਦ ਬੋਮ' ਅਤੇ ਕੋਵਡਟਿਗੰਟਿ ਕੁਟੰਬਰਾਵ ਦਾ 'ਬੇਦਰਿਨ ਮਨੁਸ਼ਯੁਲੁ' ਪ੍ਰਮੁੱਖ ਰੂਪ ਨਾਲ ਵਰਨਣਯੋਗ ਹਨ ਜੋ ਭਾਵ—ਗਰਿਮਾ ਅਤੇ ਅਭਿਵਿਅਕਤੀ ਦੀ ਸਮਰਥਾ ਨਾਲ ਸੁਸਜਤ ਯੁਗੀਨ ਚਿਤਵ੍ਰਿਤੀਆਂ ਦੀਆਂ ਪ੍ਰਤਿਬਿੰਬਾਤਮਕ ਰਚਨਾਵਾਂ ਹਨ।

ਤਿਲੰਗਾਨਾ ਵਿਚ ਨਿਜ਼ਾਮ ਦੀ ਸ਼ਾਸਨ—ਸੱਤਾ ਦੇ ਵਿਰੁੱਧ ਇਕ ਬਹੁਮੁੱਖੀ ਤੀਬਰ ਅੰਦੋਲਨ ਚਲਿਆ ਸੀ, ਜਿਸ ਨੂੰ ਸਾਹਿਤਕ ਬੱਲ ਪ੍ਰਦਾਨ ਕਰਦੇ ਹੋਏ ਉਸ ਸਮੇਂ 'ਪੁਲੁਲੁ ਸਤਿਆਗ੍ਰਹਮੁ,' 'ਰਥਚਕਰਾਲੁ,' 'ਔਨਮਾਲ,' 'ਦਵਾਨਲਮ,' 'ਮ੍ਰਿਤਯੁਜਯੁਲੁ,' 'ਸਿੰਹ ਗਰਜਨਮ,' 'ਕਤੁਲਵੰਤੇਨ,' 'ਪ੍ਰਜਲਮਨਿਸ਼ੀ,' 'ਯੁੱਗਸੰਧੀ,' 'ਵੇਲੁਵਲੋ ਪੂਚਿਕ ਪੁਲੱਲ' ਆਦਿ ਅਨੇਕ ਨਾਵਲ ਲਿਖੇ ਗਏ। ਇਹ ਸਭ ਨਾਵਲ ਆਪਣੇ ਸਮੇਂ ਦੀਆਂ ਸਾਮਾਜਿਕ ਅਤੇ ਰਾਜਨੀਤਕ ਪ੍ਰਸਥਿਤੀਆਂ ਦੇ ਸਜੀਵ ਚਿੱਤਰਾਂ ਨਾਲ ਭਰਪੂਰ ਬਹੁਤ ਹੀ ਕ੍ਰਾਂਤੀਕਾਰੀ ਰਚਨਾਵਾਂ ਹਨ, ਜੋ ਮਾਨਵ-ਮਾਤਰ ਦੇ ਤਨ ਮਨ ਦੇ ਰਗ-ਰਸ ਵਿਚ ਕ੍ਰਾਂਤੀ ਦੀ ਊਸ਼ਮਾ ਭਰ ਕੇ ਖ਼ੂਨ ਨੂੰ ਗਰਮਾਉਣ ਵਿਚ ਸਮਰਥ ਹਨ।

ਆਧੁਨਿਕ ਸਾਹਿਤ ਵਿਚ ਵਿਗਿਆਨਕ ਚੇਤਨਾ ਬਹੁਤ ਮਿਲਦੀ ਹੈ । ਵਿਗਿਆਨ ਨੇ ਅਧਿਆਤਮਕਤਾ ਨੂੰ ਅਰਧ-ਭੌਤਿਕਤਾ ਵਿਚ ਪਰਿਣਤ ਕਰ ਦਿੱਤਾ । ਇਸ ਲਈ ਅੱਜ ਦੀ ਜਵਾਨ ਪੀੜ੍ਹੀ ਦਾ ਸਮਕਾਲੀਨ ਨਾਵਲ ਅਤਿ ਭਾਵੁਕਤਾ ਨੂੰ ਛੱਡ ਕੇ ਵਿਸ਼ਲੇਸ਼ਣਾਤਮਕ ਅਤੇ ਬੌਧਿਕ ਬਣ ਗਿਆ ਹੈ । ਇਸ ਨਾਲ ਮਨੋਵਿਸ਼ਲੇਸ਼ਣਾਤਮਕ, ਮਨੋਬਲ ਮੂਲਕ ਅਤੇ ਮਾਨਸਿਕ ਸਥਿਤੀ ਨਾਲ ਸੰਬੰਧਿਤ ਕਈ ਨਾਵਲ ਵੀ ਲਿਖੇ ਗਏ, ਜੋ ਵਿਗਿਆਨਕ ਨਾਵਲ-ਯੁੱਗ ਦੇ ਸ਼ੁੱਕਰ ਤਾਰੇ ਬਣ ਗਏ ਹਨ । ਇਨ੍ਹਾਂ ਲਈ ਮੁਦਰਣ ਯੰਤਰਾਂ, ਗ੍ਰੰਥਾਲਿਆਂ ਅਤੇ ਆਕਾਸ਼ਬਾਣੀ ਨੇ ਅਭੂਤਪੂਰਵ ਸਹਿਯੋਗ ਪ੍ਰਦਾਨ ਕੀਤਾ ਹੈ ।

ਭਾਵੇਂ, ਸਮਗਰ ਚੇਤਨਾ ਨਾਲ ਸੰਪਨ ਕੋਈ ਨਾਵਲ ਤੇਲਗੂ ਵਿਚ ਪਿਛਲੇ ਦਹਾਕੇ ਤਕ ਨਹੀਂ ਸੀ, ਫਿਰ ਵੀ ਸਰਵ ਸ਼੍ਰੀ ਬੁੱਚੀਬਾਬੂ, ਗੋਪੀਚੰਦ, ਸ਼੍ਰੀ ਦੇਵੀ, ਰਾਚਕੋਂਡ ਵਿਸ਼ਵਨਾਥ ਸ਼ਾਸਤਰੀ ਜੀ. ਵੀ. ਕ੍ਰਿਸ਼ਣਾਰਾਵ ਆਦਿ ਦੇ ਨਾਵਲਾਂ ਦੀਆਂ ਬਹੁਮੁੱਖੀ ਚੇਤਨਾਵਾਂ ਸਾਨੂੰ ਜ਼ਰੂਰ ਪ੍ਰਭਾਵਿਤ ਕਰਦੀਆਂ ਹਨ ।

ਸ਼੍ਰੀ ਬਲੀਵਾੜ ਕਾਂਤਾਰਾਵ ਦੁਆਰਾ ਲਿਖਤ 'ਪੁਣਯਭੂਮੀ' (1969) ਪ੍ਰਮੁੱਖ ਰੂਪ ਨਾਲ ਭਾਵੀ ਨਾਲ ਸੰਬੰਧਿਤ ਆਸ਼ਾਵਾਦੀ ਨਾਵਲ ਹੈ । ਉਨ੍ਹਾਂ ਦਾ 'ਗੋਡਮੀਦ ਬੋਮ' ਅਤੇ 'ਦਗਾਪਡਿਨ ਤਮੁਡੁ' ਸਾਮਾਜਿਕ, ਸਾਂਸਕ੍ਰਿਤਕ ਅਤੇ ਮਨੋਵਿਸ਼ਲੇਸ਼ਣਾਤਮਕ ਗੁਣਾਂ ਨਾਲ ਭਰਪੂਰ ਹੋ ਕੇ ਜੀਵਨ-ਸੱਚ ਦੇ ਪ੍ਰਤਿਪਾਦਕ ਬਣੇ ਹੋਏ ਹਨ ।

'ਗੋਡਮੀਦ ਬੋਮ' ਦਾ ਪਾਤਰ ਭਰਦਮ ਰੰਗਯਾਨਾਯੁਡੂ ਜੀ ਦਾ ਇਕਲੌਤਾ ਪੁੱਤਰ ਹੈ, ਜੋ ਦੁਰ-ਵਿਵਹਾਰ ਅਤੇ ਤੇਜ਼ ਸੁਭਾਅ ਵਾਲਾ ਵਿਅਕਤੀ ਹੈ । ਪਾਰਵਤੀ ਨਾਯੁਡੁਜੀ ਦੀ ਬਹੂ ਹੈ, ਜੋ ਨਾਰੀ ਦੀ ਸ਼ੋਭਾ ਨਾਲ ਹੀ ਘਰ ਦੀ ਸ਼ੋਭਾ ਮੰਨਣ ਵਾਲੀ ਉਦਾਤ ਮਨ ਵਾਲੀ ਇਸਤ੍ਰੀ ਹੈ । ਪਤੀ ਦੁਆਰਾ ਬਾਰ-ਬਾਰ ਇਹ ਪੁੱਛ ਕੇ ਸਤਾਏ ਜਾਣ ਤੇ ਕਿ ਇਸਤ੍ਰੀ ਲਈ ਪਤੀ ਮੁੱਖ ਹੁੰਦਾ ਹੈ ਜਾਂ ਭਰਾ, ਪਾਰਵਤੀ ਜਿਸ ਸ਼ਾਂਤ ਅਤੇ ਸੰਜਮੀ ਵਿਵਹਾਰ ਦਾ ਸਬੂਤ ਦਿੰਦੀ ਹੈ, ਉਹ ਅਨੂਪਮ ਹੈ । ਰਾਮੂ ਪਾਰਵਤੀ ਲਈ ਸੁੰਦਰ ਸਮਾਨ ਹੈ, ਜੋ ਸੜਕ ਅਤੇ ਟੁੱਟੀ ਕੰਧ ਤੇ ਕਿਸੇ ਦੁਆਰਾ ਕੋਇਲੇ ਨਾਲ ਬਣਾਏ ਗਏ ਚਿੱਤਰਾਂ ਨੂੰ ਦੇਖ ਕੇ ਉਸ ਦੇ ਗੂੜ੍ਹੇ ਅਰਥਾਂ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ ਅਤੇ ਭੈਣ ਦੀ ਸੁੱਖ-ਸ਼ਾਂਤੀ ਲਈ ਆਪਣੇ ਸ਼ਾਂਤ, ਸੰਜਮੀ ਅਤੇ ਤਿਆਗਮਈ ਉਦਾਤ ਵਿਵਹਾਰ ਦੁਆਰਾ ਬਹਿਨੋਈ ਵਰਗੇ ਭੱਦੇ ਦਾ ਹਿਰਦੇ-ਪਰਿਵਰਤਨ ਕਰਕੇ ਉਸ ਦੇ ਅਸਾਧ ਅਤੇ ਅਭੱਦਰ ਸੁਭਾਅ ਨੂੰ ਅੰਤ ਸਾਧੂ ਅਤੇ ਭੱਦਰ ਬਣਾਉਂਦਾ ਹੈ । ਅਸਲ ਵਿਚ ਰਾਮ ਦਾ ਇਹੀ ਕੰਮ ਇਸ ਨਾਵਲ ਦਾ ਪ੍ਰਾਣ ਹੈ ਜੋ ਬਹੁਤ ਹੀ ਰਮਣੀਅਤਾ ਨਾਲ ਚਿੱਤਰਤ ਹੋਇਆ ਹੈ । ਰੰਗਯਾਨਾਯੁਡੁਜੀ ਦਾ ਦਾਹ ਕਰਮ ਭਰਦਮ ਦੇ ਹੱਥੀਂ ਸੁਚਾਰੂ ਰੂਪ ਨਾਲ ਸੰਪੰਨ ਕਰਾ ਕੇ ਆਪਣੀ ਭੈਣ ਵਰਗੀ ਪਾਰਵਤੀ ਦੇ ਮਾਨਸ ਵਿਚ ਆਨੰਦ ਅਤੇ ਵਿਸ਼ਾਦ ਦਾ ਜਵਾਰਭਾਟਾ ਉਠਾਉਂਦੇ ਹੋਏ ਅੰਤ ਰਾਮੂ ਦੇ ਸਦਾ ਲਈ ਉਸ ਘਰ ਤੋਂ ਦੂਰ ਚਲੇ ਜਾਣ ਦੇ ਨਾਲ ਹੀ ਇਸ ਨਾਵਲ ਦਾ ਅੰਤ ਹੁੰਦਾ ਹੈ । ਪ੍ਰਾਚੀਨ ਪ੍ਰੰਪਰਾਵਾਂ ਦੇ ਮੁੱਲਾਂ ਤੋਂ ਚੰਗੀ ਤਰ੍ਹਾਂ ਜਾਣੂ ਰੰਗੱਯਾ ਵਰਗੇ ਵੱਡੇ ਲੋਕ ਅਤੇ ਯੁਗੀਨ ਚੇਤਨਾ ਨੂੰ ਪਚਾ ਕੇ ਤੰਦ-ਅਨੁਰੂਪ ਉਦਾਰ ਅਤੇ ਤਿਆਗਮਈ

ਆਚਰਣ ਕਰਨ ਵਾਲੇ ਰਾਮੂ ਵਰਗੇ ਜਵਾਨ ਲੋਕ ਸਦਾ ਹੀ ਸਮਾਜ ਲਈ ਸਿੱਧ ਹੁੰਦੇ ਹਨ। ਕਥਾ-ਗਮਨ ਦੀ ਕੁਸ਼ਲਤਾ, ਪਾਤਰ-ਪ੍ਰਵੇਸ਼ ਦੀ ਪੱਧਤੀ, ਚਰਿੱਤਰ-ਚਿੱਤਰਣ ਦੀ ਚਾਤੁਰੀ ਆਦਿ ਲਈ ਲੇਖਕ ਦਾ ਇਹ ਨਾਵਲ ਬਹੁਤ ਪ੍ਰਸਿੱਧ ਹੈ। ਇਸ ਦਾ ਇਕ ਸੰਖਿਪਤ ਰੂਪ ਵੀ 1974 ਵਿਚ ਪ੍ਰਕਾਸ਼ਤ ਹੋਇਆ ਸੀ।

ਕਾਂਤਾਰਾਵ ਜੀ ਦਾ 'ਈਦੇਸਵਰਗਮ-ਇਦੇਨਰਕਮ' ਨਾਮੀ ਉਪਨਿਆਸ ਡਾ. ਏ. ਪਾਂਡੁਰੰਗ ਰਾਵ ਦੁਆਰਾ 'ਗਿਰਾ ਅਨਯਨ-ਨਯਨ ਬਿਨ ਬਾਨੀ' ਦੇ ਨਾਂ ਨਾਲ ਹਿੰਦੀ ਵਿਚ ਪ੍ਰਕਾਸ਼ਤ ਹੋਇਆ। ਸ੍ਰੀ ਜੀ. ਸਤਿਆਰਾਵ ਜੀ ਨੂੰ ਇਸ ਦਾ ਆਂਗਲਾਨੁਵਾਦ ਵੀ ਕੀਤਾ ਹੈ। ਜੀਵਨ ਵਿਚ ਕਈ ਕਸ਼ਟ ਅਤੇ ਦੁੱਖ ਭੋਗਣ ਵਾਲੇ ਅਤੇ ਸਮਾਜ ਦੁਆਰਾ ਅਨੇਕ ਅਪਮਾਨਾਂ ਦਾ ਭਾਗੀ ਬਣਨ ਵਾਲੇ ਦੇ ਜੀਵਨ ਦੀਆਂ ਘਟਨਾਵਾਂ ਦੀ ਕਰੁਣਾਮਈ ਕਥਾ ਦਾ ਇਸ ਵਿਚ ਬਾਰੀਕੀ ਨਾਲ ਚਿੱਤਰਣ ਕੀਤਾ ਗਿਆ ਹੈ। ਕਲੇਸ਼ ਅਤੇ ਅਪਮਾਨਾਂ ਦੇ ਵਿਚ ਵੀ ਇਸ ਦਾ ਨਾਇਕ ਕਦੇ ਹਤਾਸ਼ ਜਾਂ ਨਿਰਾਸ਼ ਨਹੀਂ ਹੁੰਦਾ—ਕਦੀ ਆਪਣੇ ਜੀਵਨ ਨੂੰ ਵਿਅਰਥ ਜਾਂ ਨਿਰ-ਉਪਯੋਗੀ ਨਹੀਂ ਮੰਨਦਾ। ਬਚਪਨ ਤੋਂ ਹੀ ਸਮਾਜ ਲਈ ਆਪਣੇ ਜੀਵਨ ਦੀ ਸਾਰਥਕਤਾ ਅਤੇ ਪ੍ਰਯੋਜਨ ਮੂਲਕਤਾ 'ਤੇ ਉਸ ਦਾ ਬਹੁਤ ਹੀ ਯਕੀਨ ਹੈ। ਬੁੱਚੀ ਵਰਗੀ ਦਾਸੀ ਅਤੇ ਮੰਜੁਲਾ ਵਰਗੀ ਬੂਆ ਦੇ ਸਨੇਹ ਨੂੰ ਜੀਵਨ ਦਾ ਸਹਾਰਾ ਮੰਨ ਕੇ ਪਲਣ ਵਾਲਾ ਕਾਂਤਮ ਅੰਤ ਇਕ ਪ੍ਰਸਿੱਧ ਗਾਇਕ ਬਣਦਾ ਹੈ ਅਤੇ 'ਕਲਿਆਣੀ' ਨਾਮਕ ਇਕ ਮੂਕ ਕੰਨਿਆ ਦਾ ਪਾਲਣ-ਪੋਸ਼ਣ ਕਰਦਾ ਹੈ। ਉਹ ਆਪਣੇ ਜੀਵਨ ਦੇ ਵਿਧੀ-ਵਿਧਾਨ ਦਾ ਵਿਚਾਰ ਕਰਕੇ ਹੈਰਾਨ ਹੁੰਦਾ ਹੈ। ਉਸ ਦਾ ਮਾਨਸ ਹੀ ਉਸ ਦਾ ਸਾਮਰਾਜ ਹੈ। ਸਵਰਗ ਵਿਚ ਰਹਿ ਕੇ ਵੀ ਉਸ ਨੂੰ ਨਰਕ ਦੇ ਰੂਪ ਵਿਚ ਅਤੇ ਨਰਕ ਵਿਚ ਰਹਿ ਕੇ ਵੀ ਉਸ ਨੂੰ ਸਵਰਗ ਦੇ ਰੂਪ ਵਿਚ ਮੰਨ ਕੇ ਮਾਨਣ ਦੀ ਸਮਰਥਾ ਦਾ ਸਜੀਵ ਚਿੱਤਰਣ ਹੀ ਇਹ ਨਾਵਲ ਹੈ।

ਲੇਖਕ ਦੇ ਪ੍ਰਸਿੱਧਤਾ ਪ੍ਰਾਪਤ ਹੋਰ ਨਾਵਲਾਂ ਵਿਚ 'ਪ੍ਰਵਾਹਮ', 'ਇਦੇ ਦਾਰਿ', 'ਪੁਣਯਭੂਮਿ', 'ਸੰਪੰਗਿ' 'ਨਾਲੁਗੁਮੰਚਾਲੁ' ਆਦਿ ਗਿਣਨਯੋਗ ਹਨ। ਇਨ੍ਹਾਂ ਵਿਚ 'ਪੁਣਯਭੂਮੀ' ਨੂੰ ਆਂਧਰ ਪ੍ਰਦੇਸ ਸਾਹਿਤ ਅਕਾਦਮੀ ਦੁਆਰਾ (1972) ਦਾ ਪੁਰਸਕਾਰ ਪ੍ਰਦਾਨ ਕੀਤਾ ਜਾ ਚੁੱਕਾ ਹੈ ਅਤੇ 'ਸੰਪੰਗਿ' ਆਂਧਰ ਪ੍ਰਦੇਸ ਦੇ ਹੈਦਰਾਬਾਦ—ਸ਼ਾਖਾ ਦੀ ਆਕਾਸ਼ਬਾਣੀ ਦੁਆਰਾ ਨਾਟਕੀਕਰਣ ਦਾ ਗੌਰਵ ਪ੍ਰਾਪਤ ਕਰ ਚੁੱਕਾ ਹੈ।

ਪ੍ਰਸਤੁਤ ਨਾਵਲ 'ਦਗਾਪਡਿਨ ਤਮੁਡੁ' ਲੇਖਕ ਦੀ ਸਭ ਤੋਂ ਉਤਮ ਰਚਨਾ ਹੈ। ਇਸ ਦਾ ਨਾਮਕਰਣ ਤੇਲਗੂ ਦੇ ਪ੍ਰਸਿੱਧ ਪ੍ਰਗਤੀਵਾਦੀ ਕਵੀ ਸ੍ਰੀ ਸ੍ਰੀ ਦੇ ਕਾਵਿ-ਸੰਗ੍ਰਹਿ 'ਮਹਾ ਪ੍ਰਸਥਾਨ' ਦੇ, ਇਸ ਨਾਵਲਕਾਰ 'ਤੇ ਪਏ ਗੂੜ੍ਹੇ ਪ੍ਰਭਾਵ ਦਾ ਪਰਿਣਾਮ ਹੈ। ਲੇਖਕ ਨੇ ਆਪਣੇ ਇਸ ਨਾਵਲ ਵਿਚ ਇਕ ਮਹਾਨ ਕਲਿਆਣਕਾਰੀ ਆਦਰਸ਼ ਦਾ ਯਥਾਰਥ ਰੂਪ ਚਿੱਤਰਤ ਕੀਤਾ ਹੈ। ਭਾਵੇਂ ਇਸ ਦੇ ਜੀਵਨ ਚਿੱਤਰਣ ਦੇ ਵਿਧਾਨ ਵਿਚ ਸੁਭਾਵਿਕਤਾ ਹੈ, ਤਾਂ ਵੀ ਯਥਾਰਥ ਮੂਲਕ ਸੁਭਾਵਿਕ ਕਥਾ-ਸਾਹਿਤ ਨੂੰ ਖੁਦ ਵਿਕਰਤ ਕਰਨ ਵਾਲੇ ਦੋਸ਼ਾਂ ਤੋਂ ਇਹ ਬਿਲਕੁਲ ਮੁਕਤ ਹੈ। ਇਸ ਵਿਚ ਦੁਸ਼ਮਨ ਨੂੰ ਨਿਰ-ਵਸਤਰ ਕਰਨ ਦੀ ਸ਼ਕਤੀ ਨਾਲ ਯੁਕਤ ਛੱਲ ਰਹਿਤ ਗ੍ਰਾਮੀਣ ਵਾਤਾਵਰਣ

ਦੀ ਨਿਰਮਲ ਗੁਰੂਤਾ ਅਤੇ ਸਪਰਧਾਵਰਧਕ ਸਮਰਥਾ ਨਾਲ ਸੰਪੰਨ ਛੱਲ-ਮਈ ਸ਼ਹਿਰੀ ਵਾਤਾਵਰਣ ਦੀ ਕੁਸ਼ਲਤਾ ਦਾ ਤੁਲਨਾਤਮਕ ਵਿਵੇਚਨ ਅਤੇ ਨਿਰੂਪਣ ਹੈ। ਪਿੰਡਾਂ ਦੇ ਆਪਸੀ ਸੁਖਮਈ ਜੀਵਨ ਵਿਧਾਨ ਦੇ ਮਾਰਗ ਵਿਚ ਵਰਤਮਾਨ ਯੁੱਗ ਦੀਆਂ ਕੁਟਿਲ ਰਾਜਨੀਤੀਆਂ ਦੁਆਰਾ ਉਤਪੰਨ ਸਥਿਤੀਆਂ ਕਾਰਣ ਮਾਸਿਕ ਤਨਖਾਹ ਵਾਲੀਆਂ ਨੌਕਰੀਆਂ ਦੀ ਮਰੀਚਿਕਾ ਦੀ ਖੋਜ ਵਿਚ ਨਗਰਾਂ ਪਿੱਛੇ ਜ਼ਰੂਰੀ ਰੂਪ ਨਾਲ ਦੌੜਨ ਵਾਲੇ ਪੇਂਡੂ ਲੋਕਾਂ ਦੀ ਮਜਬੂਰੀ ਦਾ ਵਰਨਣ ਇਸ ਨਾਵਲ ਵਿਚ ਬੜੀ ਮਾਰਮਿਕਤਾ ਨਾਲ ਕੀਤਾ ਗਿਆ ਹੈ। ਕਾਂਤਾਰਾਵ ਦੇ ਨਾਵਲਾਂ ਦੀ ਕਥਾਵਸਤੂ ਪ੍ਰੰਪਰਿਕ ਰੂਪ ਨਾਲ ਚਲੀਆਂ ਆ ਰਹੀਆਂ ਜੀਵਨ-ਪੱਧਤੀਆਂ ਨਾਲ ਸੰਬੰਧਿਤ ਸਮਾਜਿਕ ਅਤੇ ਆਰਥਿਕ ਵਿਘਟਨਾ 'ਤੇ ਆਧਾਰਿਤ ਰਹਿੰਦੀਆਂ ਹਨ, ਜਿਸ ਦੇ ਪ੍ਰਬਲ ਪ੍ਰਮਾਣ ਦੇ ਰੂਪ ਵਿਚ ਉਨ੍ਹਾਂ ਦੇ 'ਗੋਡਮੀਦ ਬੋਮ', 'ਦਗਾਪੜਿਨ ਤਮੁੜੁ', 'ਪੁਣਯਭੂਮੀ' ਆਦਿ ਨੂੰ ਦੇਖਿਆ ਜਾ ਸਕਦਾ ਹੈ। ਕਾਂਤਾਰਾਵ ਇਕ ਸਫ਼ਲ ਕਹਾਣੀਕਾਰ ਵੀ ਹਨ। ਮਦਪਾਨ ਅਤੇ ਦੁਰਾਚਾਰ ਦੇ ਨਿਰਮੂਲਨ ਵਿਚ ਸੁਧਾਰਵਾਦੀ ਦ੍ਰਿਸ਼ਟੀਕੋਣ ਨੂੰ ਤਿਆਗ ਕੇ ਸ਼ਾਸਨ-ਸੱਤਾ ਦੀ ਸ਼ਰਨ ਵਿਚ ਜਾਣ ਦੀ ਰੁੱਚੀ ਦਾ ਵਰਨਣ ਕਰਨ ਵਾਲੀ ਉਨ੍ਹਾਂ ਦੀ 'ਦੋਂਗਲੁ' (ਚੋਰ) ਨਾਮਕ ਕਹਾਣੀ ਬਹੁਤ ਪ੍ਰਸਿੱਧ ਹੈ।

ਆਧੁਨਿਕ ਭਾਰਤ ਵਿਚ ਬਹੁਤ ਤੇਜ਼ ਗਤੀ ਨਾਲ ਵਧਦੀ ਹੋਈ ਉਦਯੋਗਿਕ ਉਨਤੀ, ਰਾਜਨੀਤਕ ਚੇਤਨਾ ਦਾ ਵਿਕਾਸ ਸਨ 1945 ਦੇ ਆਸਪਾਸ ਦੀ ਜ਼ਿਮੀਂਦਾਰੀ ਪ੍ਰਥਾ ਦੇ ਵਿਘਟਨ ਆਦਿ ਦੇ ਪ੍ਰਭਾਵ ਨਾਲ ਆਂਧਰ ਪ੍ਰਦੇਸ਼ ਦੇ ਗ੍ਰਾਮੀਣ ਜੀਵਨ-ਵਿਧਾਨ ਵਿਚ ਉਤਪੰਨ ਜ਼ਰੂਰੀ ਮੁਸ਼ਕਲਾਂ ਦੇ ਸਮੁੱਚੇ ਰੂਪ ਦਾ ਨਾਮ ਹੀ 'ਦਗਾਪੜਿਨ ਤਮੁੜੁ' (ਹਾਰਿਆ ਹੋਇਆ ਆਦਮੀ) ਹੈ।

ਇਸ ਨਾਵਲ ਦਾ ਨਾਇਕ ਪੁਲੱਈਆ ਆਪਣੇ ਆਰੰਭਕ ਸੁਖਮਈ ਜੀਵਨ ਦੇ ਵਾਤਾਵਰਣ ਤੋਂ ਹੱਟ ਕੇ ਗ੍ਰਾਮੀਣ ਜੀਵਨ ਵਿਚ ਛੱਲਮਈ ਰਾਜਨੀਤੀਆਂ ਦਾ ਸ਼ਿਕਾਰ ਬਣਨ ਲਈ ਮਜਬੂਰ ਹੁੰਦਾ ਹੈ। ਅਸਲ ਵਿਚ ਪੁਲੱਈਆ ਇਕ ਮੱਧ ਵਰਗੀ ਕਿਸਾਨ ਹੈ ਜੋ ਮਿਹਨਤ ਕਰਕੇ ਨਿਆਇ-ਸੰਗਤ ਜੀਵਨ ਬਿਤਾਉਣ ਨੂੰ ਆਪਣਾ ਆਦਰਸ਼ ਬਣਾ ਲੈਂਦਾ ਹੈ। ਪਰ ਇਸ ਦੇਸ਼ ਵਿਚ ਅਜਿਹੇ ਮਹਾਨ ਆਦਰਸ਼ ਦੀ ਵਿਅਰਥਤਾ ਨੂੰ ਇਸ ਨਾਵਲ ਵਿਚ ਪੇਸ਼ ਕੀਤਾ ਗਿਆ ਹੈ। ਪੁਲੱਈਆ ਦਾ ਵਾਤਾਵਰਣ ਉਸ ਦੇ ਪਤਨ ਅਤੇ ਆਦਰਸ਼ ਤੋਂ ਭਟਕਣ ਦੀ ਭੂਮਿਕਾ ਹੀ ਨਿਰਮਤ ਕਰਦਾ ਹੈ। ਇਸ ਤਰ੍ਹਾਂ ਪੁਲੱਈਆ ਇਕ ਤਰ੍ਹਾਂ ਨਾਲ ਅੱਜ ਦੀਆਂ ਸਾਮਾਜਿਕ ਅਤੇ ਰਾਜਨੀਤਕ ਅਸਮਾਨਤਾਵਾਂ ਦਾ ਸ਼ਿਕਾਰ ਬਣ ਕੇ ਨਿਰ-ਆਸ਼ਰਤ, ਨਿਰਉਪਯੋਗੀ ਅਤੇ ਭਿਖਾਰਨਾਂ ਬਣਦੀਆ ਜਾਣ ਵਾਲੀਆਂ ਅਨੇਕ ਗ੍ਰਾਮੀਣ ਅਤੇ ਨਾਗਰ ਜਨਤਾ ਦਾ ਸਹੀ ਪ੍ਰਤੀਕ ਬਣ ਜਾਂਦਾ ਹੈ ? ਨਾਲ ਹੀ, ਇਹ ਨਾਵਲ ਗ੍ਰਾਮੀਣ ਜੀਵਨ ਦੀ ਕਰੁਧਿਤ ਰਾਜਨੀਤੀ ਦੇ ਜ਼ਹਿਰੀ ਦੰਦਾਂ ਦੀ ਵਿਆਖਿਆ ਕਰਨ ਵਾਲਾ ਸਾਹਿਤਕ ਸ਼ਾਸ਼ਤਰ ਬਣ ਜਾਂਦਾ ਹੈ।

ਪੰਜਭੂਤ ਆਪਣੇ-ਆਪਣੇ ਧਰਮ-ਅਨੁਰੂਪ ਸਦਾ ਚਲਦੇ ਰਹਿੰਦੇ ਹਨ। ਸਰੀਰ ਪੰਜ ਭੌਤਿਕ ਹੈ। ਅੰਤ ਸਰੀਰਧਾਰੀ ਪ੍ਰਾਣੀ ਜਦ ਆਪਣੇ ਸਹਿਜ ਧਰਮ ਦੇ ਉਲਟ

ਆਚਰਣ ਕਰਦਾ ਹੈ, ਤਾਂ ਇਸ ਜਗਤ ਦੀ ਕੋਈ ਵੀ ਸ਼ਕਤੀ ਉਸ ਦੀ ਰੱਖਿਆ ਨਹੀਂ ਕਰ ਸਕਦੀ। ਧਰਮ ਆਚਰਣ ਦੁਆਰਾ ਆਪਣੇ ਮਾਣ-ਪ੍ਰਾਣ ਦੀ ਹਾਨੀ ਕਰ ਲੈਣ ਦੀ ਆਤਮ-ਪ੍ਰਵਚਨਤਾ ਵਿਚ ਭਲੇ ਹੀ ਸਫ਼ਲ ਹੋ ਜਾਣ, ਪ੍ਰੰਤੂ ਜਗਤ ਰਚਨਾ ਦੇ ਪ੍ਰਯਤਨ ਵਿਚ ਕਦੀ ਵੀ ਸਫ਼ਲ ਨਹੀਂ ਹੋ ਸਕਦਾ। ਪੁਲੱਈਆ ਦਾ ਇਕ ਸਾਥੀ-ਚੋਰ ਕਥਾ ਵਿਚ ਉਸ ਨੂੰ ਇਸ ਤੱਥ ਦਾ ਹੀ ਬੋਧ ਕਰਾਉਂਦਾ ਹੈ। ਇਸ ਚਿਰੰਜੀਵੀ ਸੱਚ ਵਿਚ ਇਸ ਨਾਵਲਕਾਰ ਦਾ ਦ੍ਰਿੜ੍ਹ ਵਿਸ਼ਵਾਸ ਹੈ। ਇਹੀ ਕਾਰਣ ਹੈ ਕਿ ਉਨ੍ਹਾਂ ਦੇ ਸਭ ਨਾਵਲਾਂ ਵਿਚ ਇਸ ਭਾਵ ਦਾ ਪ੍ਰਗਟਾ ਹੋਇਆ ਹੈ। ਕੋਈ ਵੀ ਸਾਹਿਤ ਜਦੋਂ ਤਕ ਉਦਾਤ ਨੈਤਿਕ ਮੁੱਲਾਂ 'ਤੇ ਆਧਾਰਿਤ ਨਹੀਂ ਰਹਿੰਦਾ ਉਸ ਸਮੇਂ ਤਕ ਉਹ ਚਿਰੰਜੀਵੀ ਸਾਹਿਤ ਦੀ ਸ਼੍ਰੇਣੀ ਵਿਚ ਨਹੀਂ ਆਉਂਦਾ ਹੈ। ਇਸ ਲਈ ਲੇਖਕ ਨੇ ਆਪਣੇ ਇਸ ਨਾਵਲ ਵਿਚ ਲੋਕ-ਕਲਿਆਣ ਦੀ ਭਾਵਨਾ ਲੈ ਕੇ ਚਲਣ ਵਾਲੇ ਇਕ ਪੂਰਣ ਪੁਰਸ਼ ਦੀ ਵਿਕਾਸ-ਕਲਪਨਾ ਕੀਤੀ ਹੈ। ਤਾਂ ਹੀ ਇਸ ਨਾਵਲ ਦਾ ਨਾਇਕ ਪੁਲੱਈਆ ਅਖੀਰ ਸਦੀਵੀ ਚੰਚਲ ਆਰਥਿਕ ਅਤੇ ਰਾਜਨੀਤਕ ਸਿਧਾਂਤਾਂ ਤੋਂ ਉਪਰ ਉਠ ਕੇ ਸਾਡੇ ਆਦਰ ਦਾ ਪਾਤਰ ਬਣ ਜਾਂਦਾ ਹੈ।

ਮਾਨਵ ਪ੍ਰਤਿ ਪ੍ਰਕਿਰਤੀ ਦੀ ਚਿਰਾਂ ਤੋਂ ਚਲੀ ਆ ਰਹੀ ਹਮਦਰਦੀ ਨੂੰ ਸਿੱਧ ਕਰਨ ਲਈ ਹੀ ਲੇਖਕ ਨੇ ਆਪਣੇ ਇਸ ਨਾਵਲ ਨੂੰ ਪ੍ਰਕਿਰਤੀ ਦੇ ਵਰਨਣਾਂ ਦੇ ਨਾਲ-ਨਾਲ ਬਾਹਰੀ ਪ੍ਰਕਿਰਤੀ ਦੇ ਵਰਨਣਾਂ ਨਾਲ ਵੀ ਸੁਸਜਤ ਕੀਤਾ ਹੈ। ਮਾਨਵ ਦਾ ਪ੍ਰਕਿਰਤੀ ਨਾਲੋਂ ਅਲੱਗ ਹੋਣਾ; ਧਰਮ ਤੋਂ ਦੂਰ ਹੋਣ ਦੇ ਰੂਪ ਵਿਚ ਪੁਲੱਈਆ ਦੇ ਸੰਦਰਭ ਵਿਚ ਜੋ ਵਾਪਰਿਆ ਹੈ, ਉਸ ਦੇ ਮੂਲ ਵਿਚ ਲੇਖਕ ਦੀ ਇਹੀ ਭਾਵਨਾ ਵਿਦਮਾਨ ਹੈ।

ਨਾਵਲ ਦੇ ਆਰੰਭ ਵਿਚ ਨਾਇਕ ਪੁਲੱਈਆ ਦੀ ਉਮਡਦੀ ਹੋਈ ਨਦੀ ਨਾਲ ਤੁਲਨਾ ਕਰੀਏ ਤਾਂ ਨਾਇਕਾ ਨੀਲੀ ਉਸ ਦੇ ਦੋਵਾਂ ਕਿਨਾਰਿਆਂ ਵਾਂਗ ਲੱਗਦੀ ਹੈ। ਸ਼ੇਰ ਦੇ ਸਰੀਰ ਵਰਗਾ ਪੁਲੱਈਆ ਕਹਾਣੀ ਵਿਚ ਮੇਮਣਾ ਜਿਹਾ ਬਣ ਜਾਂਦਾ ਹੈ ਅਤੇ ਕਿਸਾਨ ਦੀ ਪੁੱਤਰੀ ਨੀਲੀ ਦੇਵਤਾ ਦੀ ਪਤਨੀ ਵਾਂਗ ਬਣ ਜਾਂਦੀ ਹੈ। ਪੁਲੱਈਆ ਅੰਤ ਇਕ ਸਾਧਾਰਣ ਵੇਸ ਵਾਲਾ ਬਣ ਜਾਂਦਾ ਹੈ ਅਤੇ ਕਲ-ਕਲ ਕਰਦੀ ਨਦੀ ਵਾਂਗ ਵਹਿ ਰਹੀ ਨੀਲੀ ਅਖੀਰ ਭਰੀ ਹੋਈ ਗਾਗਰ ਬਣ ਜਾਂਦੀ ਹੈ। ਇਸ ਤਰ੍ਹਾਂ ਲੱਗਦਾ ਹੈ ਜਿਵੇਂ ਪਤੀ-ਪਤਨੀਆਂ ਨੇ ਆਪਣੇ ਵਿਆਹੁਤਾ ਪਵਿੱਤਰ ਜੀਵਨ ਦੌਰਾਨ ਇਕ ਦੂਜੇ ਦੇ ਅਭਾਵਾਂ ਨੂੰ ਇਕ ਦੂਜੇ ਦੇ ਗੁਣਾਂ ਨਾਲ ਭਰ ਕੇ ਉਨ੍ਹਾਂ ਨੂੰ ਪਰਿਪੂਰਣ ਬਣਾ ਲਿਆ ਹੋਵੇ। ਪੜ੍ਹੀ ਲਿਖੀ ਨਾ ਹੋਣ ਤੇ ਵੀ ਉਨਤ ਸੰਸਕਾਰਾਂ ਨਾਲ ਯੁਕਤ ਨੀਲੀ ਬੋਲ-ਚਾਲ ਵਿਚ ਪ੍ਰਬੀਨ ਹੈ—ਉਦਾਰ ਮਨ ਵਾਲੀ ਔਰਤ ਹੈ। ਇਸ ਨਾਵਲ ਦੇ ਸਾਰੇ ਸਜੀਵ ਪਾਤਰਾਂ ਵਿਚੋਂ ਨੀਲੀ ਦਾ ਪ੍ਰਮੁਖ ਸਥਾਨ ਹੈ। ਉਹ ਆਂਧਰ ਦੀ ਆਦਰਸ਼ ਗ੍ਰਾਮੀਣ ਨਾਰੀ ਦੇ ਸਰਬ-ਉਤਮ ਸਰੂਪ ਦੀ ਸਾਕਾਰ ਮੂਰਤ ਹੈ।

ਖੇਤੀਬਾੜੀ ਕਰਕੇ ਜੀਵਕਾ ਕਮਾਉਂਦੇ ਹੋਏ ਅਤੇ ਪਤਨੀ ਨੀਲੀ ਦੇ ਰਾਗ ਭਾਵਾਂ ਨਾਲ ਆਪਣੇ ਆਪ ਨੂੰ ਗਰਮਾਉਂਦੇ ਹੋਏ ਜੀਵਨ ਬਿਤਾਉਣ ਵਾਲੇ ਪੁਲੱਈਆ ਦੇ ਮਨ ਵਿਚ, ਨਟ ਵਿਦਿਆ ਵਿਚ ਪਿਤਾ ਨੂੰ ਵੀ ਮਾਤ ਕਰਨ ਵਾਲੇ ਪੁੱਤਰ ਨੂੰ ਪਾਉਣ

ਦੀ ਤੀਬਰ ਇੱਛਾ ਰਹਿੰਦੀ ਹੈ। ਉਸ ਦੀ ਇਹ ਵੀ ਕਾਮਨਾ ਹੈ ਕਿ ਉਸ ਦਾ ਪੁੱਤਰ ਆਪਣੇ ਸਰਲ ਵਿਵਹਾਰ ਨਾਲ ਚੋਰਾਂ ਨੂੰ ਫੜਾਉਣ ਵਾਲਾ 'ਰਾਜਾ ਪੁੱਤਰ' ਬਣੇ। ਸੁਯੋਗ ਨਾਲ ਪੁਲੱਈਆ ਅਜਿਹੇ ਹੀ ਪੁੱਤਰ ਨੂੰ ਪਾ ਲੈਂਦਾ ਹੈ। ਪੁਲੱਈਆ ਆਪਣੇ ਪਿਤਾ ਦੇ ਹੀ ਨਾਂ ਤੇ ਪੁੱਤਰ ਦਾ ਨਾਂ 'ਮੱਲੂ' ਰੱਖਦਾ ਹੈ।

ਜੀਵਨ ਵਿਚ ਸੁੱਖ-ਦੁੱਖ ਹਮੇਸ਼ਾਂ ਨਾਲ-ਨਾਲ ਚਲਦੇ ਹਨ। ਪੁਲੱਈਆ ਦੇ ਜੀਵਨ ਵਿਚ ਵੀ ਇਕ ਤਾਮਸੀ ਮੋੜ ਆਉਂਦਾ ਹੈ। ਪਰ ਵਿਡੰਬਨਾ ਇਹ ਹੈ ਕਿ ਉਸ ਭਾਰਤ ਦੀ ਸੁਤੰਤਰਤਾ ਦੇ ਆਉਣ ਨਾਲ ਆਉਂਦਾ ਹੈ! ਰਾਜਨੀਤੀ ਦੇ ਕੁਟਿਲ ਅਤੇ ਕੁਸੱਤ ਦਾਅ-ਪੇਚ ਪਿੰਡਾਂ ਦੇ ਨਿਰਮਲ ਵਾਤਾਵਰਣ ਨੂੰ ਦੂਸ਼ਿਤ ਕਰ ਦਿੰਦੇ ਹਨ। ਜਿਥੇ ਦੇਖੋ ਉਥੇ ਹੀ ਅਕਾਲ ਅਤੇ ਭੁੱਖਮਰੀ !—ਰਾਸ਼ਨਿੰਗ ਦੇ ਬਹਾਨੇ ਸਰਕਾਰੀ ਕਰਮਚਾਰੀਆਂ ਦੁਆਰਾ ਹੀ ਧੰਨ ਇਕੱਠਾ ਕਰਨਾ ਅਤੇ ਚੋਰ ਬਾਜ਼ਾਰੀ ! ਧਾਨ ਕੁੱਟਣ ਦੀਆਂ ਮਿੱਲਾਂ ਅਤੇ ਹੋਟਲਾਂ ਦੇ ਖੁਲ੍ਹ ਜਾਣ ਨਾਲ ਵੱਧਦੀ ਹੋਈ ਬੇਕਾਰੀ ਅਤੇ ਬੇਜਾਰੀ। ਭਾਰਤ ਦੀ ਸੁਤੰਤਰਤਾ ਦੇ ਬਾਅਦ ਦੀ ਸ਼ਹਿਰੀ ਸਭਿਅਤਾ ਅਤੇ ਸੰਸਕ੍ਰਿਤੀ ਦੇ ਲੱਛਣ ਕਹਿਲਾਉਣ ਵਾਲੇ ਉਕਤ ਸਭ ਤੱਤ ਪੁਲੱਈਆ ਦੇ ਪਿੰਡ—ਨਵਿਰੀ ਵਿਚ ਵੀ ਪਹੁੰਚ ਜਾਂਦੇ ਹਨ। ਮਿਹਨਤ ਕਰਕੇ ਪੇਟ ਪਾਲਣ ਵਾਲੇ ਪੁਲੱਈਆ ਦਾ ਇਸ ਨਵੇਂ ਵਾਤਾਵਰਣ ਵਿਚ ਦਮ ਘੁੱਟਣ ਲੱਗਦਾ ਹੈ। ਉਸ ਨੂੰ ਇਹ ਸਮਝਦਿਆਂ ਦੇਰ ਨਹੀਂ ਲਗਦੀ ਕਿ ਅੱਜ ਦਾ ਸਮਾਂ ਨਿਆਂ ਅਤੇ ਧਰਮ ਦਾ ਨਹੀਂ ਹੈ, ਇਥੇ ਕੇਵਲ ਧਨ ਦਾ ਹੀ ਮਾਣ ਹੁੰਦਾ ਹੈ।

ਰਿਣ ਦਾਤਾ ਦੇ ਲੌਹ ਜਾਲ ਤੋਂ ਮੁਕਤ ਹੋਣ ਦੇ ਵਿਚਾਰ ਨਾਲ ਪੁਲੱਈਆ ਆਪਣੀ ਜ਼ਮੀਨ ਜਾਇਦਾਦ ਵੇਚ ਕੇ ਸ਼ਹਿਰ ਆ ਜਾਂਦਾ ਹੈ। ਪਰ ਇਥੇ ਆ ਕੇ ਪੁਲੱਈਆ ਦੀ ਸਥਿਤੀ ਅਜਿਹੀ ਬਣ ਜਾਂਦੀ ਹੈ ਜਿਵੇਂ ਕੋਈ ਖੂਹ ਵਿਚ ਡਿੱਗਣ ਤੋਂ ਬਚਣ ਦਾ ਯਤਨ ਕਰਦਾ ਹੋਇਆ ਖੱਡੇ ਵਿਚ ਡਿੱਗ ਜਾਂਦਾ ਹੈ। ਪਰਿਵਾਰ ਨੂੰ ਪਾਲਣ ਦੇ ਯਤਨ ਵਿਚ ਪੁਲੱਈਆ ਨੂੰ ਖੁਦ ਚੋਰ ਬਣਨਾ ਪੈਂਦਾ ਹੈ। ਉਸ ਨਾਲੋਂ ਕਦੀ ਵੀ ਇਕ ਪਲ ਲਈ ਅਲਗ ਜਾਂ ਦੂਰ ਨਾ ਰਹਿ ਸਕਣ ਵਾਲਾ ਉਸ ਦਾ ਪੁੱਤਰ ਹੀ ਉਸ ਨੂੰ ਫੜਾਉਣ ਦਾ ਸਾਧਨ ਬਣਦਾ ਹੈ, ਜਿਸ ਨਾਲ ਆਪਣੇ ਪੁੱਤਰ ਨੂੰ, ਚੋਰਾਂ ਨੂੰ ਫੜਵਾਉਣ ਵਾਲੇ 'ਰਾਜਾ ਬੇਟਾ' ਦੇ ਰੂਪ ਵਿਚ ਦੇਖਣ ਦੀ ਉਸ ਦੀ ਇੱਛਾ ਉਲਟ ਦਿਸ਼ਾ ਵਿਚ ਪੂਰਣ ਹੋ ਜਾਂਦੀ ਹੈ।

ਪੁਲੱਈਆ ਦਾ ਪਿੰਡ ਦਾ ਜੀਵਨ ਤਿਆਗ ਕੇ ਨਗਰ ਵੱਲ ਖਿੱਚੇ ਜਾਣਾ ਹੀ ਇਕ ਬਹੁਤ ਵੱਡਾ ਅਪਰਾਧ ਬਣ ਜਾਂਦਾ ਹੈ। ਉਸ ਦੇ ਨਗਰ ਪ੍ਰਵੇਸ਼ ਦੇ ਨਾਲ ਹੀ ਉਸ ਦੀ ਪਤਨ ਦੀ ਗਤੀ ਵੀ ਦ੍ਰਿੜ੍ਹ ਹੋ ਜਾਂਦੀ ਹੈ।

ਨਵਿਰੀ ਦੀ ਗ੍ਰਾਮਦੇਵੀ ਦਾ ਨਾਂ 'ਨੀਲੰਮਾ' ਹੈ। ਉਸ ਨਾਂ ਦੀ ਨਾਇਕਾ ਨੀਲੀ ਦੇ ਕਰਮਵਾਦੀ ਸਿਧਾਂਤ ਦੀ ਪ੍ਰਤਿਮਾ ਬਣਨ ਦੇ ਮੂਲ ਵਿਚ ਸੰਜਮ ਦੀ ਭਾਵਨਾ ਨਿਹਿਤ ਹੈ। ਨੀਲੀ ਦੇ ਮਨ ਦੀ ਸ਼ਾਂਤੀ, ਮੁਆਫ਼ ਕਰਨ ਦੀ ਸ਼ਕਤੀ, ਉਦਾਰਤਾ, ਸੇਵਾ-ਭਾਵ ਆਦਿ ਅਨੇਕ ਕੋਮਲ ਅਤੇ ਉਦਾਤ ਗੱਲਾਂ ਕਈ ਕਸੌਟੀਆਂ ਤੇ ਖਰੀਆਂ ਉਤਰ ਕੇ ਉਸ ਨੂੰ ਮਹਾਂ-ਕਾਵਿ ਦੇ ਨਾਇਕ ਵਾਂਗ ਬਣਾ ਦਿੰਦੀਆਂ ਹਨ। ਅਕਾਲ ਦੇ

ਦਿਨਾਂ ਵਿਚ ਵੀ ਉਹ ਦ੍ਰਿੜ੍ਹਤਾ ਦੀ ਅਚਲ ਪ੍ਰਤਿਮਾ ਬਣ ਕੇ ਆਪਣੇ ਜੀਵਨ ਦੇ ਆਦਰਸ਼ਾਂ ਨੂੰ ਸਫਲ ਅਤੇ ਸਾਰਥਕ ਬਣਾ ਲੈਂਦੀ ਹੈ। ਉਸ ਦੇ ਪਤੀ ਨੂੰ ਜਦੋਂ ਜੇਲ੍ਹ ਦੇ ਕਠੋਰ ਦੰਡ ਦੀ ਸਜ਼ਾ ਮਿਲਦੀ ਹੈ ਅਤੇ ਉਸ ਦੇ ਪਰਿਣਾਮ ਸਰੂਪ ਜਦੋਂ ਉਹ ਖ਼ੁਦ ਬਿਪਤਾਵਾਂ ਨਾਲ ਘਿਰ ਜਾਂਦੀ ਹੈ, ਫਿਰ ਵੀ ਉਸ ਦੇ ਸੰਜਮ ਅਤੇ ਧੀਰਜ ਰਤਾ ਵੀ ਨਹੀਂ ਡੋਲਦੇ।

ਇਕ ਪਾਸੇ ਪਤੀ ਨੂੰ ਜੇਲ੍ਹ ਦੀ ਸਖ਼ਤ ਸਜ਼ਾ ਅਤੇ ਦੂਜੇ ਪਾਸੇ ਪਤਨੀ ਦੀਆਂ ਆਪਣੀਆਂ ਦੋਨਾਂ ਸੰਤਾਨਾਂ ਦੀ ਭੁੱਖ ਦੀ ਅੱਗ ਨੂੰ ਬੁਝਾਉਣ ਲਈ ਘੁੱਟ ਕੁ ਮਾਂਡ ਵੀ ਨਾ ਦੇਣ ਦੀ ਸਮਰਥਾ ਅਤੇ ਉਪਰ ਤੋਂ ਗਰਭ ਵਿਚ ਪਲ ਰਹੇ ਬੱਚੇ ਦੀ ਚਿੰਤਾ। ਉਸ ਦੇ ਕੋਲ ਨਾ ਸਿਰ ਛੁਪਾਉਣ ਦੀ ਜਗ੍ਹਾ ਹੈ ਅਤੇ ਨਾ ਕੋਈ ਧੀਰਜ ਦੇਣ ਵਾਲਾ ਹੀ ਹੈ! ਜਿਸ ਨੇ ਹਮੇਸ਼ਾਂ ਦੇਣਾ ਹੀ ਦੇਣਾ ਸਿੱਖਿਆ ਸੀ, ਲੈਣਾ ਨਹੀਂ—ਅਜਿਹੀ ਉਸ ਨੀਲੀ ਦੇ ਸਾਹਮਣੇ ਅੱਜ ਗਲੀਆਂ ਵਿਚ ਭੀਖ ਮੰਗਣ ਦੇ ਸਿਵਾ ਦੂਜਾ ਕੋਈ ਰਸਤਾ ਹੀ ਨਹੀਂ ਬਚਿਆ ਸੀ। ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਉਸ ਦੀ ਇਸ ਤਰਸ ਭਰੀ ਦਸ਼ਾ ਦਾ ਉਤਰਦਾਈ ਕੌਣ ਹੈ? ਕੀ, ਅਸੀਂ ਜਾਂ ਸਾਡਾ ਸਮਾਜ? ਜਾਂ ਇਕ ਪਾਸੇ ਪੇਟ ਦੀ ਅੱਗ ਨੂੰ ਮਿਟਾਉਣ ਲਈ ਆਪਣੇ ਮਾਣ-ਪ੍ਰਾਣ ਦੀ ਬਾਜ਼ੀ ਲਾ ਕੇ ਕੰਬਦੇ ਹੱਥਾਂ ਨਾਲ ਇਕ ਕੌਰ ਦੀ ਚੋਰੀ ਕਰਨ ਵਾਲੇ ਨੂੰ ਸਖਤ ਤੋਂ ਸਖਤ ਸਜ਼ਾ ਦਿੰਦੇ ਹੋਏ ਦੂਜੇ ਪਾਸੇ ਸੰਪੰਨ ਹੋ ਕੇ ਵੀ ਸਦਾ ਕਰੋੜਾਂ ਦੇ ਕਵਲਾਂ ਦਾ ਸਰਲਤਾ ਨਾਲ ਅਪਹਰਣ ਕਰਨ ਵਾਲੇ ਨੂੰ ਪਰਜਾ-ਸੇਵੀ ਜਾਂ ਜਨ ਸੇਵਾ ਦੀ ਉਪਾਧੀ ਨਾਲ ਸਨਮਾਨਤ ਕਰਨ ਵਾਲੇ ਸਾਡੇ ਸਾਮਾਜਿਕ ਸਿਧਾਂਤ ਜਾਂ ਸਾਡੇ ਨਿਆਇ ਸ਼ਾਸਤਰ? ਜਾ ਕਈ ਤਰ੍ਹਾਂ ਦੀ ਨਾਅਰੇਬਾਜ਼ੀ ਨਾਲ ਹੀ ਸੰਤੁਸ਼ਟ ਹੋ ਜਾਣ ਵਾਲੀ ਸਾਡੀ ਸ਼ਾਸਨ-ਪ੍ਰਣਾਲੀ? ਜਾਂ ਕੋਈ ਹੋਰ? ਇਸ ਦਾ ਉਤਰ ਕਿਸ ਤੋਂ ਮੰਗਿਆ ਜਾਵੇ? ਇਸ ਦੇ ਲਈ ਦੋਸ਼ੀ ਕਿਸ ਨੂੰ ਠਹਿਰਾਇਆ ਜਾਵੇ?

ਆਂਧਰ ਪ੍ਰਦੇਸ਼ ਨਾਲ ਸੰਬੰਧਿਤ ਇਸ ਨਾਵਲ ਦਾ ਨਾਂ ਜੇ ਕਰ ਬਦਲ ਦਿੱਤਾ ਜਾਵੇ, ਤਾਂ ਇਹ ਕਹਾਣੀ ਭਾਰਤ ਦੇ ਕਿਸੇ ਵੀ ਪ੍ਰਾਂਤ ਦੀ ਜਾਂ ਕੋਨੇ ਦੀ ਕਹਾਣੀ ਬਣ ਸਕਦੀ ਹੈ। ਇਹ ਨਾਵਲ ਅਸਲ ਵਿਚ ਮਾਨਵ-ਮਾਤਰ ਦੀ ਕਥਨੀ ਅਤੇ ਕਰਨੀ ਦੇ ਵਿਚਕਾਰਲੀ ਦੂਰੀ ਦਾ ਸਪੱਸ਼ਟ ਸੰਕੇਤ ਹੈ।

ਇਸ ਨਾਵਲ ਦੀ ਕਹਾਣੀ ਦਿਲਚਸਪ ਹੈ। ਪ੍ਰਕਿਰਤੀ ਨਾਲੋਂ ਮਨੁੱਖ ਦੀ ਨਿੱਤ ਵਧਦੀ ਹੋਈ ਦੂਰੀ ਅਤੇ ਉਸ ਨੂੰ ਸਚੇਤ ਕਰਨਾ ਇਸ ਦਾ ਇਕ ਦਲ ਹੈ, ਤਾਂ ਸਵਾਰਥ ਨੂੰ ਰਾਸ਼ਟਰ ਉੱਥਾਨ ਦਾ ਦੁਸ਼ਮਣ ਐਲਾਨ ਕਰਨਾ ਇਸ ਦਾ ਦੂਜਾ ਦਲ ਹੈ। ਇਕ ਸਮਾਂ ਸੀ ਜਦ ਕਿ ਪੁਲੱਈਆ ਨੇ ਆਪਣੇ ਪਿੰਡ ਵਾਸੀਆਂ ਦੇ ਸਾਹਮਣੇ ਆਪਣੀ ਅਸਮਰਥਾ ਸਿੱਧ ਕੀਤੀ ਸੀ। ਇਕ ਤਰ੍ਹਾਂ ਨਾਲ ਇਹ ਉਸ ਦਾ ਸੱਤਿਆਗ੍ਰਹਿ ਸੀ—ਪਾਸ਼ਵਿਕਤਾ ਦੇ ਸਾਹਮਣੇ ਨੈਤਿਕ ਸ਼ਕਤੀ ਦਾ ਪਤਨ ਸੀ। ਇਸ ਅੰਤਰਬੋਧ ਦਾ ਆਦਰ ਕਰਕੇ ਉਸ ਨੂੰ ਪੇਸ਼ ਕਰਨ ਵਾਲੇ ਕਾਂਤਾਰਾਵ ਜੀ ਨਿਸ਼ਚੇ ਹੀ ਵਧਾਈ ਦੇ ਹੱਕਦਾਰ ਹਨ।

ਨਾਈ ਰਾਮੁਡੂ, ਅੰਧਾ ਵੇਕੰਨਾ, ਪੀਸਾ, ਰਜੂਆ, ਸੁਰੰਮਾ, ਆਦੇਮਾ ਦੀਦੀ,

ਚੰਦਰਈਆ, ਬੁੱਚਾ ਆਦਿ ਜੀਵੰਤ ਪਾਤਰਾਂ ਦੇ ਮਾਧਿਅਮ ਨਾਲ ਨਾਵਲ ਦੀ ਪ੍ਰਾਣਵਤਾ ਨੂੰ ਸ਼ਕਤੀਸ਼ਾਲੀ ਬਣਾਉਣ ਵਿਚ ਲੇਖਕ ਨੂੰ ਆਸ਼ਾ ਅਨੁਸਾਰ ਸਫ਼ਲਤਾ ਮਿਲੀ। ਇਸ ਨਾਵਲ ਵਿਚ ਸ਼ੁਰੂ ਤੋਂ ਅੰਤ ਤਕ ਆਂਧਰ ਪ੍ਰਦੇਸ਼ ਦੇ ਸ੍ਰੀਕਾਕੁਲਮ ਜ਼ਿਲ੍ਹੇ ਦਾ ਗ੍ਰਾਮੀਣ ਜੀਵਨ ਅਤੇ ਵਿਸ਼ਾਖਾਪਟਨਮ ਦਾ ਨਾਗਰ ਜੀਵਨ ਬਹੁਤ ਹੀ ਬਰੀਕੀ ਨਾਲ ਚਿੱਤਰਤ ਕੀਤਾ ਗਿਆ ਹੈ।

ਜਿਨ੍ਹਾਂ ਨਾਵਲਕਾਰਾਂ ਦਾ ਵਰਨਣ ਪਹਿਲਾਂ ਹੋ ਚੁੱਕਾ ਹੈ, ਉਹ ਸਾਰੇ ਪਿਛਲੀ ਪੀੜ੍ਹੀ ਦੇ ਹਨ। ਇਨ੍ਹਾਂ ਵਿਚੋਂ ਅੱਧੇ ਲੋਕ ਹੁਣ ਨਹੀਂ ਰਹੇ। ਹੁਣ ਉਨ੍ਹਾਂ ਦਾ ਪੁਨਰ-ਆਗਮਨ ਸੰਭਵ ਨਹੀਂ ਹੈ। ਖੈਰ ਹੁਣ ਵੀ ਤੇਲਗੂ ਦਾ ਸਾਹਿਤ ਬਹੁਤ ਅਮੀਰ ਹੈ। ਇਨ੍ਹਾਂ ਨਾਵਲਕਾਰਾਂ ਵਿਚੋਂ ਸ੍ਰੀ ਨਾਗਰਾਜੂ ਦਾ ਨਾਮ ਵਿਸ਼ੇਸ਼ ਰੂਪ ਨਾਲ ਵਰਨਣਯੋਗ ਹੈ। ਇਨ੍ਹਾਂ ਦਾ 'ਤਾਰਗੁਬੋਤੁ' (ਪਿਅੱਕੜ) ਨਾਮਕ ਲਘੂ ਨਾਵਲ ਮਾਨਵ ਮਨ ਦੀ ਚੇਤਨਾ-ਰਾਸ਼ੀ ਦਾ ਅਤਿਅੰਤ ਸਜੀਵ ਅਤੇ ਸਫ਼ਲ ਚਿੱਤਰ ਪੇਸ਼ ਕਰਦਾ ਹੈ।

ਭਾਰਤ ਉਪਰ ਚੀਨ ਅਤੇ ਪਾਕਿਸਤਾਨ ਦੇ ਹਮਲਿਆਂ, ਕੁਝ ਸਾਲ ਪਹਿਲਾਂ (1969, 1972) ਦੇ ਤਿਲੰਗਾਨਾ ਅਤੇ ਆਂਧਰ ਦੇ ਵੱਖਰੇਵੇਂ ਦੇ ਅੰਦੋਲਨਾਂ ਆਦਿ ਦੇ ਪ੍ਰਭਾਵ ਤੋਂ ਪ੍ਰੇਰਿਤ ਮਾਰਮਕ ਨਾਵਲ ਤੇਲਗੂ ਵਿਚ ਹਾਲਾਂ ਤਕ ਨਹੀਂ ਲਿਖੇ ਗਏ। ਕਿਸੇ ਵੀ ਅੰਦੋਲਨ ਦੀ ਕਾਵਿਆਤਮਕ ਅਭਿਵਿਅਕਤੀ ਜਿੰਨੀ ਛੇਤੀ ਹੁੰਦੀ ਹੈ ਓਨੀ ਉਸ ਦੀ ਨਾਵਲ ਅਭਿਵਿਅਕਤੀ ਨਹੀਂ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਪਿਛਲੇ ਦੋ ਦਹਾਕਿਆਂ ਤੋਂ ਤੇਲਗੂ ਦੀ ਨਾਵਲ ਸਾਹਿਤ-ਧਾਰਾ ਜ਼ਿਆਦਾ ਸਜੀਵ ਨਹੀਂ ਰਹੀ। ਇਹ ਗਤੀਸ਼ੀਲ ਘੱਟ ਅਤੇ ਰਾਸ਼ੀ ਵਾਲੀ ਜ਼ਿਆਦਾ ਹੁੰਦੀ ਰਹੀ। ਰਾਸ਼ੀ ਦਾ ਮਾਣ ਵੱਧ ਹੋਇਆ, ਗਤੀ ਜਾਂ ਗੁਣ ਦਾ ਘੱਟ। ਨਾਵਲਾਂ ਦੇ ਸਾਧਾਰਣ ਪਾਠਕਾਂ ਦੀ ਗਿਣਤੀ ਵਿਚ ਵਾਧੇ ਤੋਂ ਹੀ ਸਪੱਸ਼ਟ ਹੋ ਜਾਂਦਾ ਹੈ। ਨਾਵਲਕਾਰਾਂ ਦੀ ਵਿਚਾਰਕ ਅਤੇ ਸ਼ਿਲਪ ਚੇਤਨਾ ਦੀ ਦਿਸ਼ਾ ਵੀ ਬਦਲੀ। ਅਜਿਹੇ ਨਾਵਲਾਂ ਦੀ ਆਂਸ਼ਕ ਉਪਯੋਗਤਾ ਦਾ ਪਹਿਲਾਂ ਹੀ ਵਰਨਣ ਕੀਤਾ ਜਾ ਚੁੱਕਾ ਹੈ। ਕਈ ਔਰਤ ਲੇਖਿਕਾਵਾਂ ਵੀ ਇਸ ਦਿਸ਼ਾ ਵਿਚ ਬਹੁਤ ਸਜਗਤਾ ਨਾਲ ਕੰਮ ਕਰ ਰਹੀਆਂ ਹਨ।

ਤੇਲਗੂ ਦੀਆਂ ਕਈ ਲੇਖਿਕਾਵਾਂ ਨੇ, ਨਿਸ਼ਚੇ ਹੀ, ਨਾਰੀ-ਸਹਿਜ ਸਮੱਸਿਆਵਾਂ ਦੇ ਸੀਮਤ ਘੇਰੇ ਤੋਂ ਉਪਰ ਉਠ ਕੇ ਮਾਨਵ ਜੀਵਨ ਦੀ ਵਿਆਪਕਤਾ ਅਤੇ ਵਿਵਿਧਤਾ ਨੂੰ ਆਪਣੇ ਨਾਵਲਾਂ ਦਾ ਵਿਸ਼ੇ ਬਣਾਉਣ ਦਾ ਸਫ਼ਲ ਯਤਨ ਕੀਤਾ ਹੈ। 'ਬਲਿਪੀਠਮ', 'ਸ਼ਮਤਾ', 'ਮਟਿ ਮਨਿਸ਼ੀ' ਆਦਿ ਨਾਵਲ ਇਸ ਦੀ ਉੱਤਮ ਉਦਾਹਰਣ ਹਨ। ਸਾਧਾਰਨ ਜਨ-ਜੀਵਨ 'ਚੋਂ ਕਥਾ ਵਸਤੂ ਦੀ ਚੋਣ, ਸੂਖਮ ਚਰਿੱਤਰ-ਚਿੱਤਰਣ ਦੀ ਸਮਰਥਾ, ਸੂਖਮ ਵਿਵੇਚਨ, ਮਰਮ ਸਪਰਸ਼ੀ ਸ਼ਕਤੀ, ਕਲਪਨਾ ਦੀ ਰੰਗੀਨੀ ਆਦਿ ਅਨੇਕ ਨਾਵਲ ਦੇ ਗੁਣਾਂ ਨਾਲ ਸੰਪੰਨ ਅੱਜ ਦੀਆਂ ਅਨੇਕ ਲੇਖਿਕਾਵਾਂ ਤੇਲਗੂ ਦੇ ਨਾਵਲ-ਸਾਹਿਤ ਨੂੰ ਅਮੀਰ ਕਰ ਰਹੀਆਂ ਹਨ। ਪਰ ਇਨ੍ਹਾਂ ਸਭ ਨੂੰ ਸ੍ਰੇਸ਼ਟ ਨਹੀਂ ਕਿਹਾ ਜਾ ਸਕਦਾ। ਰੂਸੀ ਨਾਵਲਾਂ ਤੋਂ ਪ੍ਰਭਾਵਿਤ ਆਂਚਲਿਕ ਨਾਵਲਾਂ (ਰਿਲੇ ਨਾਵਲ)

ਦੀ ਰਚਨਾ ਵੀ ਅੱਜ ਕਲ੍ਹ ਹੋ ਰਹੀ ਹੈ । ਇਨ੍ਹਾਂ ਦੇ ਜ਼ਿਆਦਾਤਰ ਨਾਵਲ ਚਲ-ਚਿੱਤਰਾਂ ਦੀ ਕਥਾਵਸਤੂ ਬਣ ਰਹੇ ਹਨ ।

ਕੁਲ ਮਿਲਾ ਕੇ ਤੈਲਗੂ ਦੇ ਨਾਵਲ ਦਾ ਭਵਿੱਖ ਉੱਜਵਲ ਹੈ । ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਬਲੀਵਾੜ ਕਾਂਤਾਰਾਵ ਜੀ ਦੇ ਇਹ ਨਾਵਲ ਆਪਣੀ ਅੰਦਰੂਨੀ ਚੇਤਨਾ ਅਤੇ ਬਾਹਰੀ ਚਿੱਤਰਣ ਦੇ ਆਲੋਕ ਨਾਲ ਤੇਲਗੂ ਦੇ ਭਾਵੀ ਨਾਵਲ-ਵਿਕਾਸ ਨੂੰ ਸੁਦ੍ਰਿੜ੍ਹ ਕਰਨ ਦੇ ਯੋਗ ਹੋ ਸਕਦੇ ਹਨ ।

—ਡਾ. ਬੀ. ਵੀ. ਕੁਟੁੰਬਰਾਵੂ

# 1

ਇਕ ਸੱਭਿਆ ਆਦਮੀ ਨੇ ਜਾਪਾਨ ਦੇ ਹੀਰੋਸ਼ੀਮਾ ਸ਼ਹਿਰ ਉੱਤੇ ਐਟਮ ਬੰਬ ਸੁੱਟਿਆ ਸੀ। ਠੀਕ ਉਸੇ ਰਾਤ ਆਂਧਰ ਪ੍ਰਦੇਸ਼ ਦੇ ਉੱਤਰ ਵਿਚ ਵੰਸ਼ਧਾਰਾ ਨਦੀ ਦੇ ਕੰਢੇ ਨਵਿਰੀ ਨਾਂ ਦੇ ਪਿੰਡ ਵਿਚ ਇਕ ਅਸੱਭਿਆ ਆਦਮੀ ਨੇ ਉਥੋਂ ਦੇ ਪੰਦਰਾਂ ਹਜ਼ਾਰ ਪੇਂਡੂਆਂ ਨੂੰ ਥਰਥਰ ਕੰਬਾ ਦਿੱਤਾ ਸੀ।

ਉਸ ਆਦਮੀ ਦੀ ਸਭਿਅਤਾ ਨੇ ਐਟਮ ਬੰਬ ਨੂੰ ਕਿਸੇ ਸਮੁੰਦਰ ਵਿਚ ਡਿੱਗਣ ਤੋਂ ਬਚਾ ਕੇ ਉਸ ਸ਼ਹਿਰ ਉਤੇ ਸੁੱਟ ਕੇ, ਉਸ ਸ਼ਹਿਰ ਦੇ ਦੋ ਲੱਖ ਤ੍ਰੇਹਠ ਹਜ਼ਾਰ ਲੋਕਾਂ ਨੂੰ ਮਾਰ ਦਿੱਤਾ। ਤਿੰਨ ਹਜ਼ਾਰ ਤਿੰਨ ਸੌ ਏਕੜ ਜ਼ਮੀਨ ਨੂੰ ਬੰਜਰ ਬਣਾ ਦਿੱਤਾ ਤੇ ਚੌਂਹਠ ਹਜ਼ਾਰ ਘਰਾਂ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ।

ਇਕ ਆਦਮੀ ਦੀ ਅਸੱਭਿਅਤਾ ਨੇ ਪਿੰਡ ਦੇ ਹਜ਼ਾਰਾਂ ਕੰਬਦੇ ਹੋਏ ਪੇਂਡੂਆਂ ਵਿਚ ਡਰ ਪੈਦਾ ਕਰਕੇ ਉਨ੍ਹਾਂ ਤੋਂ ਇਕ ਦਿਨ ਉਸ ਪਿੰਡ ਦੀ ਦੇਵੀ ਨੀਲੰਮਾ ਦੀ ਪੂਜਾ ਕਰਵਾਈ ਸੀ।

ਵੰਸ਼ਧਾਰਾ ਨਦੀ ਦੇ ਕਿਨਾਰੇ ਚਰਾਗਾਹ ਵਿਚ ਸਥਿਤ ਨੀਲੰਮਾ ਤੇ ਮੰਦਰ ਵਿਚ ਉਸ ਰਾਤ ਰਾਮੂ ਭਗਤ, ਜਿਸ ਦੇ ਸਿਰ ਉਹ ਦੇਵੀ ਚੜ੍ਹ ਬੋਲੀ ਸੀ—ਚੀਖ਼ ਚੀਖ਼ ਕੇ ਜ਼ਮੀਨ ਅਸਮਾਨ ਇਕ ਕਰ ਰਿਹਾ ਸੀ।

ਉਸ ਦਾ ਨੱਕ ਚਪਟਾ, ਦਾੜ੍ਹੀ ਲੰਬੀ, ਵਾਲ ਖਿਲਰੇ ਹੋਏ, ਸਿੰਗਾਂ ਵਾਂਗ ਆਕੜੀਆਂ ਮੁੱਛਾਂ, ਪਿਚਕੀਆਂ ਗਲ੍ਹਾਂ ਅਤੇ ਕਾਲਾ ਇਕਹਿਰਾ ਸਰੀਰ ਸੀ। ਇਕ ਪਰਨੇ ਤੋਂ ਬਿਨਾਂ ਉਹਦੇ ਸਰੀਰ ਤੇ ਹੋਰ ਕੋਈ ਕੱਪੜਾ ਨਹੀਂ ਸੀ।

ਉਨ੍ਹਾਂ ਪੇਂਡੂਆਂ ਵਿਚੋਂ ਕੁਝ ਲੋਕ ਰਾਮੂ ਭਗਤ ਅੱਗੇ ਆਪਣਾ ਸਿਰ ਝੁਕਾ ਦਿੰਦੇ, ਕੁਝ ਲੋਕ ਉਹਦੇ ਪੈਰਾਂ ਤੇ ਆਪਣਾ ਮੱਥਾ ਟੇਕ ਦਿੰਦੇ ਅਤੇ ਕੁਝ ਲੋਕ ਅਜਿਹੇ ਵੀ ਸਨ ਜੋ ਇਹ ਸਭ ਕੁਝ ਦੇਖ ਕੇ ਨੱਕ ਬੁਲ੍ਹ ਚੜ੍ਹਾਉਂਦੇ। ਰਾਮੂ ਭਗਤ ਆਪਣੇ ਪੈਰਾਂ ਤੇ ਟਿਕਦੇ ਉਨ੍ਹਾਂ ਮੱਥਿਆਂ ਨੂੰ ਚੰਗੀ ਤਰ੍ਹਾਂ ਪਛਾਣਦਾ ਸੀ, ਇਹ ਉਹੀ ਰਾਮੂ ਭਗਤ ਸੀ ਜੋ ਕਦੀ ਉਥੇ ਰਮੂਏ ਨਾਈ ਦੇ ਨਾਂ ਨਾਲ ਮਸ਼ਹੂਰ ਸੀ। ਉਨ੍ਹਾਂ ਦਿਨਾਂ ਵਿਚ ਉਹ ਆਪਣੇ ਪੁੱਤਰ ਦੇ ਕਮਾਊ ਬਣਨ ਤਕ ਆਪ ਹਜਾਮਤ ਦੀ ਪੇਟੀ ਹੱਥ ਵਿਚ ਫੜੀ ਘਰ ਘਰ ਜਾ ਕੇ ਲੋਕਾਂ ਦੇ ਵਾਲ ਮੁੰਨਿਆ ਕਰਦਾ ਸੀ। ਪੁੱਤਰ ਨੇ ਪਿਉ ਵਾਂਗ ਵਾਲ ਮੁੰਨਦੇ ਹੋਏ ਜਾਂ ਦਾਹੜੀ ਬਣਾਉਂਦੇ ਟੱਕ ਲਾਉਣਾ ਆਦਿ ਨਹੀਂ ਸੀ ਸਿਖਿਆ। ਰਾਮੂ ਆਪ ਆਪਣੇ ਪੁੱਤਰ ਬਾਰੇ ਛਾਤੀ ਤਾਣ ਕੇ ਕਿਹਾ ਕਰਦਾ ਸੀ ਕਿ ਉਹ ਸ਼ਹਿਰੀ

ਬਾਬੂਆਂ ਦੀ ਵੀ ਦਾਹੜੀ ਬਣਾ ਲੈਂਦਾ ਸੀ। ਰਾਮੂਆ ਆਪਣੇ ਆਰਾਮ ਦੇ ਸਮੇਂ ਨੂੰ ਪਿੰਡ ਦੇ ਪਟਵਾਰੀ ਦੀ ਸੇਵਾ ਵਿਚ ਲਾ ਕੇ ਕਦੇ ਇਕ ਅੱਧਾ ਚੁਰਟ ਤੇ ਕਦੇ ਕੁਝ ਅਨਾਜ਼ ਪ੍ਰਾਪਤ ਕਰ ਲੈਂਦਾ।

ਇਕ ਦਿਨ ਪਟਵਾਰੀ ਦੇ ਘਰ ਮਾਲ ਮਹਿਕਮੇ ਦਾ ਕੋਈ ਨਵਾਂ ਅਫ਼ਸਰ ਆਇਆ ਹੋਇਆ ਸੀ। ਜਦ ਕਦੀ ਅਜਿਹੇ ਲੋਕ ਉਸ ਦੇ ਘਰ ਆਉਂਦੇ ਤਾਂ ਉਨ੍ਹਾਂ ਦੇ ਪੈਰ ਘੁੱਟਣ ਤੇ ਮਾਲਸ਼ ਆਦਿ ਦੀ ਸੇਵਾ ਕਰਨ ਦਾ ਮੌਕਾ ਰਮੂਏ ਨੂੰ ਹੀ ਮਿਲਦਾ। ਉਹ ਸੋਚਦਾ ਕਿ ਅਜਿਹੇ ਕੰਮ ਤਾਂ ਉਹ ਮਰਦੇ ਦਮ ਤੱਕ ਚਾਈਂ ਚਾਈਂ ਕਰਦਾ ਰਹੇਗਾ। ਪਰ ਇਸ ਵਾਰ ਉਸ ਨੂੰ ਜਾਪਿਆ ਕਿ ਉਸ ਪਿੰਡ ਵਿਚ ਉਸ ਅਫ਼ਸਰ ਦੇ ਆਉਣ ਨਾਲ ਰਮੂਏ ਦੇ ਆਪਣੇ ਜੀਵਨ ਵਿਚ ਕੋਈ ਨਵਾਂ ਗ੍ਰਹਿ ਆ ਗਿਆ ਸੀ। ਉਸ ਦਿਨ ਰਮੂਏ ਦੀ ਤਬੀਅਤ ਠੀਕ ਨਹੀਂ ਸੀ।

"ਸਾਲਿਆ! ਪੈਰ ਦਬਾਉਂਦਾ ਹੈਂ ਜਾਂ ਨਹੀਂ?...ਬੋਲ!" ਕਹਿੰਦਿਆਂ ਅਫ਼ਸਰ ਵਿਗੜਿਆ। ਰਮੂਏ ਨੇ ਹੱਥ ਜੋੜ ਕੇ ਬੇਨਤੀ ਕਰਦਿਆਂ ਕਿਹਾ ਕਿ ਉਸ ਦੀ ਤਬੀਅਤ ਠੀਕ ਨਹੀਂ ਸੀ। ਇਸ ਨਾਲ ਅਫ਼ਸਰ ਦੇ ਗੁੱਸੇ ਦਾ ਪਾਰਾ ਹੋਰ ਚੜ੍ਹ ਗਿਆ ਤੇ ਉਸ ਨੇ ਧਮਕਾਇਆ ਕਿ ਜੇ ਉਹ ਝੂਠ ਮੂਠ ਦੀਆਂ ਗੱਲਾਂ ਬਣਾ ਕੇ ਉਸ ਦਾ ਹੁਕਮ ਟਾਲੇਗਾ ਤਾਂ ਉਹ ਉਸਨੂੰ ਸਿਧੀ ਜੇਲ੍ਹ ਦੀ ਹਵਾ ਖਵਾਏਗਾ। ਉਸ ਸਮੇਂ ਰਮੂਏ ਨੇ ਲਾਚਾਰ ਹੋ ਕੇ ਉਸ ਦੇ ਪੈਰ ਤਾਂ ਘੁੱਟੇ ਸਨ ਪਰ ਦਿਲ ਹੀ ਦਿਲ ਵਿਚ ਸੜ ਭੁੱਜ ਕੇ ਰਹਿ ਗਿਆ ਸੀ।

ਉਸ ਪਲ ਰਮੂਏ ਦੇ ਮਨ ਵਿਚ ਇਕ ਵੈਰਾਗ ਆਇਆ। ਉਹ ਸਿੱਧਾ ਦੇਵੀ ਨੀਲੰਮਾ ਦੇ ਮੰਦਰ ਵਿਚ ਜਾ ਕੇ ਬੈਠ ਗਿਆ। ਉਸ ਦੇ ਮਨ ਵਿਚ ਇਕ ਵਾਰ ਇਹ ਵਿਚਾਰ ਵੀ ਆਇਆ ਕਿ ਕਾਸ਼ ਉਹ ਇਸ ਅਫ਼ਸਰ ਤੋਂ ਵੀ ਵੱਡਾ ਅਫ਼ਸਰ ਹੁੰਦਾ।...ਉਸ ਨੇ ਸੋਚਿਆ ਕਿ ਫਿਰ ਤਾਂ ਉਹ ਉਲਟਾ ਉਸ ਅਫ਼ਸਰ ਤੋਂ ਪੈਰ ਦਬਵਾਉਂਦਾ। ਉਸਨੂੰ ਯਾਦ ਆਇਆ ਕਿ ਉਸ ਅਫ਼ਸਰ ਨੇ ਪੈਰ ਦਬਵਾਉਣ ਦੀ ਸਖ਼ਤ ਮਿਹਨਤ ਦੇ ਬਦਲੇ ਉਸ ਨੂੰ ਇਕ ਫੁੱਟੀ ਕੌਡੀ ਵੀ ਨਹੀਂ ਸੀ ਦਿੱਤੀ। ਰਮੂਏ ਨੇ ਅੰਦਰੋ ਅੰਦਰੀ ਖੌਲ ਰਹੇ ਕਿਸੇ ਅਰਮਾਨ ਵਸ ਹੋ ਕੇ ਦੇਵੀ ਅੱਗੇ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਮਾਂ! ਮੇਰਾ ਦਿਲ ਜਲ ਰਿਹਾ ਹੈ। ਮੇਰੀ ਪੀੜ ਪਛਾਣ ਕੇ ਮੇਰੇ ਤੇ ਦਇਆ ਕਰ। ਇਸ ਨਾਈ ਰਮੂਏ ਨੂੰ ਆਪਣੇ ਦਿਲ ਵਿਚ ਥੋੜ੍ਹੀ ਥਾਂ ਦੇਹ!" ਉਸ ਨੇ ਦੇਵੀ ਸਾਹਮਣੇ ਬੇਨਤੀ ਕੀਤੀ। ਉਹ ਜੋ ਵਰ ਦੇਵੀ ਮਾਂ ਤੋਂ ਮੰਗਣਾ ਚਾਹੁੰਦਾ ਸੀ ਉਹ ਭੁੱਲ ਗਿਆ।

ਉਨ੍ਹਾਂ ਦਿਨਾਂ ਵਿਚ ਮੰਦਰ ਦੀਆਂ ਕੰਧਾਂ [illegible]ਆਂ ਪੈ ਚੁੱਕੀਆਂ ਸਨ। ਸਾਹਮਣੇ ਪੱਥਰ ਦੀ ਬਣੀ ਡਿਉਢੀ ਤਾਂ ਸੀ ਪਰ ਦਰਵਾਜ਼ੇ [illegible]ਈਂ ਸਨ। ਮੰਦਰ ਦੇ ਅੰਦਰ ਇਕ ਵੇਦੀ ਤੇ ਲੱਕੜੀ ਦੀਆਂ ਚਾਰ ਮੂਰਤੀਆਂ ਇਕ ਕਤਾਰ ਵਿਚ ਰੱਖੀਆਂ ਹੋਈਆਂ ਸਨ। ਵਿਚਕਾਰ ਦੀਆਂ ਦੋ ਮੂਰਤੀਆਂ ਵਿਚੋਂ ਇਕ ਦੇਵੀ ਨੀਲੰਮਾ ਦੀ ਸੀ ਤੇ ਦੂਜੀ ਉਸ ਦੇ ਭਰਾ ਏਰੰਨਾ ਦੀ। ਬਾਕੀ ਦੋਵੇਂ ਉਸ ਦੇਵੀ ਦੀਆਂ ਭੈਣਾਂ ਸਨ। ਉਸ ਰਾਹ ਆਉਣ ਜਾਣ ਵਾਲੇ ਲੋਕ ਉਨ੍ਹਾਂ ਮੂਰਤੀਆਂ ਅੱਗੇ ਇਕ ਵਾਰ ਹੱਥ ਜੋੜਦੇ ਤੇ ਅੱਗੇ ਵੱਧ ਜਾਂਦੇ।

ਇਸ ਤੋਂ ਵੱਧ ਕੋਈ ਮੇਲਾ ਜਾਂ ਜਲਸਾ ਨਹੀਂ ਸੀ ਹੁੰਦਾ। ਇਹ ਮੰਦਰ ਕਦੋਂ ਦਾ ਬਣਿਆ ਹੋਇਆ ਹੈ ਇਹ ਗੱਲ ਰਮੂਏ ਦੇ ਬਾਪ ਨੂੰ ਵੀ ਨਹੀਂ ਸੀ ਪਤਾ। ਰਮੂਆ ਏਨਾ ਜਾਣਦਾ ਸੀ ਕਿ ਇਸ ਦੇਵੀ ਪ੍ਰਤੀ ਉਸ ਦੇ ਪਿਉ ਦੀ ਅਪਾਰ ਸ਼ਰਧਾ ਸੀ। ਉਹ ਆਪ ਵੀ ਤਾਂ ਦੇਵੀ ਦਾ ਘੱਟ ਭਗਤ ਨਹੀਂ ਸੀ।

ਸੋਚਦੇ ਸੋਚਦੇ ਉਸ ਦੇਵੀ ਦੇ ਮੰਦਰ ਪ੍ਰਤੀ ਰਮੂਏ ਦੇ ਮਨ ਵਿਚ ਬੜੀ ਦਇਆ ਆਈ। ਸਾਰਾ ਮੰਦਰ ਧੂੜ ਅਤੇ ਮੱਕੜੀ ਦੇ ਜਾਲਿਆਂ ਨਾਲ ਭਰਿਆ ਪਿਆ ਸੀ। ਉਹ ਤੁਰਤ ਘਰ ਵੱਲ ਭੱਜਿਆ—ਉਸ ਨੇ ਝਾੜੂ ਲਿਆ ਕੇ ਮੰਦਰ ਸਾਫ਼ ਕੀਤਾ। ਮੱਕੜੀ ਦੇ ਜਾਲੇ ਸਾਫ਼ ਕਰ ਦਿੱਤੇ। ਮਗਰੋਂ ਉਸ ਨੇ ਸੋਚਿਆ ਕਿ ਉਨ੍ਹਾਂ ਮੂਰਤੀਆਂ ਨੂੰ ਰੰਗ ਕੀਤਾ ਜਾਵੇ ਤਾਂ ਕਿੰਨਾ ਚੰਗਾ ਹੋਵੇ। ਮੰਦਰ ਦੀਆਂ ਕੰਧਾਂ ਨੂੰ ਕਲੀ ਕੀਤੀ ਜਾਵੇ ਤਾਂ...ਜੇ ਕੋਈ ਪਾਲਕੀ ਹੁੰਦੀ...ਡੱਫਲੀਆਂ ਵਜਾਉਂਦੇ ਹੋਏ ਦੇਵੀ ਦਾ ਜਲੂਸ ਕੱਢਿਆ ਜਾਵੇ ਤਾਂ...ਜੇ...ਉਸ ਨੇ ਸੋਚਿਆ ਕਿ ਕਾਸ਼ ਉਹ ਇਹ ਸੱਭ ਕੁਝ ਕਰਵਾ ਸਕਦਾ। ਜੇ ਉਸ ਕੋਲ ਪੈਸੇ ਹੁੰਦੇ ਤਾਂ ਉਹ ਜ਼ਰੂਰ ਕਰਵਾਉਂਦਾ। ਉਸ ਦੀ ਤਾਂ ਸਾਰੀ ਕਮਾਈ ਉਸ ਦੇ ਘਰ ਵਾਲਿਆਂ ਦਾ ਢਿੱਡ ਵੀ ਨਹੀਂ ਸੀ ਭਰ ਸਕਦੀ।

ਜੇਕਰ ਪਿੰਡ ਵਾਲਿਆਂ ਨੂੰ ਕਿਹਾ ਜਾਏ ਤਾਂ...! ਉਸ ਨੇ ਦੋ ਚਾਰ ਬੰਦਿਆਂ ਨੂੰ ਕਿਹਾ ਵੀ। ਪਰ ਕਿਸੇ ਦੇ ਕੰਨ ਤੇ ਜੂੰ ਤਕ ਨਾ ਸਰਕੀ। ਕੁਝ ਲੋਕਾਂ ਨੇ ਤਾਂ ਉਸ ਦਾ ਮਖੌਲ ਵੀ ਉਡਾਇਆ ਤੇ ਕਿਹਾ ਕਿ ਉਨ੍ਹਾਂ ਦੇ ਦਾਦਿਆਂ ਪੜਦਾਦਿਆਂ ਦੇ ਜ਼ਮਾਨੇ ਵਿਚ ਵੀ ਅਜਿਹਾ ਰਿਵਾਜ ਨਹੀਂ ਸੀ ਰਿਹਾ ਤੇ ਜੇ ਅੱਜ ਉਹ ਕੋਈ ਨਵੀਂ ਗੱਲ ਸ਼ੁਰੂ ਕਰਨ ਤਾਂ ਨਾ ਜਾਣੇ ਕਿਹੜੀ ਮੁਸੀਬਤ ਆ ਪਵੇ। ਇਕ ਬੁੱਢੀ ਨੇ ਤਾਂ ਇਥੋਂ ਤਕ ਕਿਹਾ ਕਿ ਉਸ ਦੇਵੀ ਦੀਆਂ ਤਾਂ ਮੰਨ ਮਨੌਤੀਆਂ ਹੀ ਕੀਤੀਆਂ ਜਾਂਦੀਆਂ ਹਨ। ਜੇ ਉਸ ਦੀ ਪੂਜਾ ਸ਼ੁਰੂ ਕੀਤੀ ਵੀ ਜਾਵੇ ਤਾਂ ਉਹ ਨਾਰਾਜ਼ ਹੋ ਜਾਏਗੀ।

ਉਨ੍ਹਾਂ ਲੋਕਾਂ ਦੀਆਂ ਗੱਲਾਂ ਰਮੂਏ ਨੂੰ ਸਮਝ ਨਹੀਂ ਆਈਆਂ। ਦਿਨ ਪ੍ਰਤੀਦਿਨ ਦੇਵੀ ਨੀਲੰਮਾ ਪ੍ਰਤੀ ਉਸ ਦੀ ਸ਼ਰਧਾ ਵਧਦੀ ਹੀ ਗਈ। ਕਦੀ ਕਦੀ ਉਹ ਕਾਫ਼ੀ ਰਾਤ ਗਏ ਤਕ ਉਥੇ ਹੀ ਬੈਠਾ ਰਹਿੰਦਾ। ਕਦੀ ਕਦੀ ਉਹ ਰਾਤ ਭਰ ਛੋਟਾ ਜਿਹਾ ਦੀਵਾ ਬਾਲ ਕੇ ਮੰਦਰ ਵਿਚ ਬੈਠਾ ਰਹਿੰਦਾ। ਇਸੇ ਦੌਰਾਨ ਉਹ ਅਫ਼ਸਰ ਦੋ ਵਾਰੀ ਉਸ ਪਿੰਡ ਆਇਆ। ਪਰ ਉਸ ਨੇ ਰਮੂਏ ਨੂੰ ਪੈਰ ਘੁੱਟਣ ਲਈ ਨਹੀਂ ਕਿਹਾ। ਰਮੂਏ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਦੇਵੀ ਨੀਲੰਮਾ ਨੇ ਉਸ ਦੀ ਬੇਨਤੀ ਸੁਣ ਲਈ ਹੈ।

ਹੌਲੀ ਹੌਲੀ ਰਮੂਏ ਦੀ ਦਾਹੜੀ ਵੱਧ ਗਈ। ਉਸ ਦੀਆਂ ਅੱਖਾਂ ਵਿਚ ਇਕ ਅਜੀਬ ਜਿਹਾ ਨਸ਼ਾ ਛਾ ਗਿਆ। ਉਹ ਰੋਜ਼ ਸਵੇਰੇ ਨਦੀ ਤੇ ਜਾ ਕੇ ਇਕ ਡੁਬਕੀ ਲਾਉਂਦਾ ਤੇ ਉਥੋਂ ਸਿੱਧੇ ਜਾ ਕੇ ਦੇਵੀ ਦੇ ਸਾਹਮਣੇ ਬੈਠ ਜਾਂਦਾ। ਉਹ ਆਪਣੀ ਟੁੱਟੀ ਫੁੱਟੀ ਬੋਲੀ ਵਿਚ ਹਮੇਸ਼ਾਂ ਕੁਝ ਨਾ ਕੁਝ ਗੁਣਗੁਣਾਉਂਦਾ ਰਹਿੰਦਾ। ਜੇ ਕੋਈ ਆਦਮੀ ਉਸ ਕੋਲ ਵਾਲ ਕਟਾਉਣ ਆ ਵੀ ਜਾਂਦਾ ਤਾਂ ਉਹ ਬੇਝਿਜਕ ਕਹਿ ਦਿੰਦਾ 'ਕਿ ਉਸ ਦਾ ਵਰਤ ਏ ਤੇ ਜੇ ਉਹ ਵਰਤ ਵਾਲੇ ਦਿਨ ਹਜਾਮਤ ਦੀ ਪੇਟੀ ਨੂੰ ਹੱਥ

ਲਾਏਗਾ ਤਾਂ ਦੇਵੀ ਨੀਲੰਮਾ ਗੁੱਸੇ ਹੋ ਜਾਏਗੀ। ਭਗਤੀ ਦੇ ਵੇਗ ਵਿਚ ਆ ਕੇ ਜ਼ੋਰ ਨਾਲ ਬੋਲਣ ਦਾ ਢੰਗ ਵੀ ਉਸ ਨੇ ਸਿੱਖ ਲਿਆ ਸੀ। ਇਕ ਦੋ ਵਾਰੀ ਉਸ ਨੇ ਗੁਆਂਢੀ ਪਿੰਡ ਵਿਚ ਜਾ ਕੇ ਕਿਸੇ ਜਾਣਕਾਰ ਦੀ ਮਦਦ ਨਾਲ ਲੈਅ-ਤਾਲ ਨਾਲ ਸਾਂਗ ਭਰਨਾ ਵੀ ਸਿੱਖ ਲਿਆ ਸੀ। ਉਸ ਨੇ ਇਕ ਖਾਸ ਅੰਦਾਜ਼ ਵਿਚ ਬੋਲਣ ਦਾ ਅਭਿਆਸ ਵੀ ਕਰ ਲਿਆ ਸੀ। ਇਕ ਦਿਨ ਸਵੇਰ ਸਾਰ ਸਾਰੇ ਪਿੰਡ ਵਿਚ ਖ਼ਬਰ ਫੈਲ ਗਈ ਕਿ ਦੇਵੀ ਨੀਲੰਮਾ ਰਮੂਏ ਦੇ ਸਿਰ ਚੜ੍ਹ ਬੋਲ ਪਈ ਹੈ। ਪਿੰਡ ਦੇ ਬਜ਼ੁਰਗ ਕਹਿਣ ਲੱਗੇ, "ਔਹ ਦੇਖੋ। ਦੇਵੀ ਦਾ ਵੀਰ ਅਵਤਾਰ...ਔਹ ਦੇਖੋ! ਦੇਵੀ ਦਾ ਰੁਦਰ ਰੂਪ।" ਉਨ੍ਹਾਂ ਦੀ ਹਾਂ ਵਿਚ ਹਾਂ ਮਿਲਾਉਂਦੇ ਕੁਝ ਹੋਰ ਲੋਕਾਂ ਨੇ ਹਾਮੀ ਭਰੀ, "ਹਾਂ! ਹਾਂ! ਬਿਲਕੁਲ ਠੀਕ ਹੈ...ਅਸਲ ਵਿਚ ਉਸ ਨੇ ਦੋ ਤਿੰਨ ਮਹੀਨਿਆਂ ਤੋਂ ਮੰਦਰ ਦਾ ਦਰਵਾਜ਼ਾ ਨਹੀਂ ਸੀ ਛੱਡਿਆ। ਉਸ ਨੇ ਦੇਵੀ ਮਾਂ ਦੀ ਭਗਤੀ ਕੀਤੀ ਸੀ। ਅਖ਼ੀਰ ਦੇਵੀ ਮਾਂ ਉਸ ਤੇ ਮਿਹਰਬਾਨ ਹੋ ਉਸ ਦੇ ਸਿਰ ਚੜ੍ਹ ਬੋਲ ਪਈ ਹੈ...ਰਮੂਆ ਧੰਨ ਹੋ!" ਇਉਂ ਰਮੂਏ ਦੀ ਭਗਤੀ ਦਿਨ ਦੂਣੀ ਤੇ ਰਾਤ ਚੌਗੁਣੀ ਵਧਦੀ ਚਲੀ ਗਈ। ਨਾਲ ਹੀ ਭਗਤੀ ਦੇ ਵੇਗ ਵਿਚ ਰਹਿਣ ਸਹਿਣ ਤੇ ਬੋਲਣ ਵਿਚ ਵੀ ਉਸ ਨੇ ਕੁਸ਼ਲਤਾ ਪ੍ਰਾਪਤ ਕਰ ਲਈ ਸੀ। ਇਸ ਨਾਲ ਰਮੂਏ ਦੇ ਸਾਰੇ ਅਰਮਾਨ ਵੀ ਪੂਰੇ ਹੋ ਗਏ।...ਮੰਦਰ ਦੀਆਂ ਕੰਧਾਂ ਤੇ ਕਲੀ, ਮੂਰਤੀਆਂ ਦੇ ਜਲੂਸ ਲਈ ਪਾਲਕੀ ਆਦਿ—ਇਕ ਇਕ ਕਰਕੇ ਸਾਰੀਆਂ ਚੀਜ਼ਾਂ ਆ ਗਈਆਂ। ਉਸ ਸਮੇਂ ਤੋਂ ਲੋਕ ਉਸਨੂੰ ਨਾਈ ਰਮੂਆ ਕਹਿਣ ਦੀ ਬਜਾਏ ਰਾਮੂ ਭਗਤ ਕਹਿਣ ਲੱਗੇ ਅਤੇ ਉਸ ਦਾ ਆਦਰ ਮਾਣ ਕਰਨ ਲੱਗੇ। ਅੱਜ ਕਲ੍ਹ ਜਦੋਂ ਵੀ ਮਾਲ ਮਹਿਕਮੇ ਦਾ ਜਾਂ ਕੋਈ ਹੋਰ ਅਫ਼ਸਰ ਉਸਨੂੰ ਪੈਰ ਦਬਾਉਣ ਲਈ ਬੁਲਾਉਂਦਾ ਤਾਂ ਉਹ ਬੇਝਿਜਕ ਕਹਿ ਦਿੰਦਾ ਕਿ ਉਹ ਨਹੀਂ ਆ ਸਕਦਾ। ਇਉਂ ਕਰਨ ਤੇ ਜੇ ਕੋਈ ਅਫ਼ਸਰ ਉਸਨੂੰ ਡਰਾਉਣ ਧਮਕਾਉਣ ਵੀ ਲੱਗਦਾ ਤਾਂ ਸਾਰੇ ਪਿੰਡ ਵਾਲੇ ਇਕ ਆਵਾਜ਼ ਹੋ ਕੇ ਉਸ ਦਾ ਵਿਰੋਧ ਕਰਦੇ ਤੇ ਕਹਿ ਦਿੰਦੇ ਕਿ ਹੁਣ ਉਹ ਕਿਸੇ ਨੂੰ ਉਸ ਭਗਤ ਤੋਂ ਅਜਿਹੇ ਨਿੱਕੇ ਕੰਮ ਨਹੀਂ ਕਰਵਾਉਣ ਦੇਣਗੇ। ਹੁਣ ਉਨ੍ਹਾਂ ਪੇਂਡੂਆਂ ਦੀਆਂ ਨਜ਼ਰਾਂ ਵਿਚ ਰਮੂਆ ਇਕ ਨਾਈ ਨਹੀਂ ਸੀ—ਉਹ ਭਗਤ ਸੀ—ਇਕ ਵੇਂਦਾਤੀ। ਇਸ ਤਰ੍ਹਾਂ ਹੌਲੀ ਹੌਲੀ ਰਮੂਆ ਉਨ੍ਹਾਂ ਸਾਰਿਆਂ ਦਾ ਪੂਜ ਬਣ ਗਿਆ।

ਰਮੂਆ ਭਗਤ ਨੇ ਜਦ ਸੁਣਿਆ ਕਿ ਨਾਲ ਦੇ ਪਿੰਡ ਵਿਚ ਹੈਜ਼ਾ ਫ਼ੈਲ ਗਿਆ ਹੈ ਤਾਂ ਉਸ ਤੋਂ ਚੁੱਪ ਨਹੀਂ ਰਿਹਾ ਗਿਆ। ਇਸੇ ਲਈ ਉਸ ਨੇ ਉਸ ਦਿਨ ਆਪਣੀ ਆਵਾਜ਼ ਕਾਫ਼ੀ ਬੁਲੰਦ ਕੀਤੀ।

ਮੰਦਰ ਵਿਚ ਦੀਵਾ ਜਲ ਰਿਹਾ ਸੀ। ਇਕ ਛੋਟੇ ਜਿਹੇ ਥਾਲ ਵਿਚੋਂ ਗੁੱਗਲ ਦਾ ਧੂੰਆਂ ਉਠ ਰਿਹਾ ਸੀ। ਪਿੰਡ ਦਾ ਮੁੱਖੀਆ, ਮੁੱਖੀਏ ਦੀ ਪਤਨੀ, ਚੌਧਰੀ ਜੋ ਪਿੰਡ ਦਾ ਪਟੇਲ ਸੀ—ਅਤੇ ਦੋ ਚਾਰ ਬਜ਼ੁਰਗ ਮੰਦਰ ਦੇ ਅੰਦਰ ਬੈਠੇ ਸਨ। ਬਾਹਰ ਕੁਝ ਹੋਰ ਛੋਟੇ ਵੱਡੇ ਆਦਮੀ ਖੜ੍ਹੇ ਇਹ ਸਭ ਕੁਝ ਵੇਖ ਰਹੇ ਸਨ। ਰਾਮੂ ਭਗਤ ਜੋ ਬੜੀ ਦੇਰ ਤੋਂ ਅੱਖਾਂ ਮੁੰਦੀ ਬੈਠਾ ਸੀ ਇਕਦਮ ਹੌਂਕਦਿਆਂ ਹੋਇਆਂ ਜ਼ੋਰ ਨਾਲ ਸਾਹ

ਲੈਣ ਲੱਗਿਆ। ਉਹ ਚੌਂਕੜੀ ਮਾਰੀ ਬੈਠਾ ਸੀ। ਸ਼ਾਇਦ ਇਸੇ ਲਈ ਉਸ ਦਾ ਸਰੀਰ ਤਾਂ ਨਹੀਂ ਹਿੱਲਿਆ ਪਰ ਉਹਦੇ ਗਲੇ ਨੂੰ ਚੀਰਦੀ ਇਕ ਤਿੱਖੀ ਆਵਾਜ਼ ਨਿਕਲੀ ਤੇ ਉਹ ਜ਼ੋਰ ਨਾਲ ਬੋਲਿਆ—

"ਭਗਤੋ ! ਇਸ ਪਿੰਡ ਵਾਲਿਆਂ ਨਾਲ ਦੇਵਤੇ ਰੁੱਸ ਗਏ ਹਨ। ਉਨ੍ਹਾਂ ਦੇ ਦੂਤ ਇਸ ਨੂੰ ਖਾਈ ਜਾ ਰਹੇ ਹਨ। ਮੈਂ ਕਦ ਤਕ ਇਸ ਦੀ ਰਾਖੀ ਕਰਦੀ ਰਹਾਂਗੀ ? ਉਹ ਦੂਤ ਇਸ ਪਿੰਡ ਨੂੰ ਬੁਰੀ ਤਰ੍ਹਾਂ ਨਿਗਲੀ ਜਾ ਰਹੇ ਨੇ। ਹੈਂ।...ਮੈਂ ਕਦ ਤਕ ਇਸ ਨੂੰ ਬਚਾਉਂਦੀ ਫਿਰਾਂ ? ਓ ਭਗਤੋ।—ਹਾਲੇ ਵੀ ਹੋਸ਼ ਵਿਚ ਆਓ—ਸੰਭਲੋ—ਨਹੀਂ ਤਾਂ ਪਿੰਡ ਦਾ ਪਿੰਡ ਉਜੜ ਜਾਏਗਾ। ਸ਼ੈਤਾਨ ਇਸ ਨੂੰ ਖਾ ਜਾਣਗੇ—ਓ ਸੰਭਲੋ—ਭਗਤੋ। ਸੰਭਲ ਜਾਓ..."

ਹਾਥੀ ਵਰਗੇ ਮੋਟੇ ਮੁੱਖੀਏ ਨੇ ਰਾਮੂ ਭਗਤ ਦੇ ਪੈਰੀਂ ਡਿੱਗਦਿਆਂ ਬੇਨਤੀ ਕੀਤੀ—"ਹੇ ਦੇਵੀ ਮਾਂ। ਤੂੰ ਹੀ ਇਸ ਪਿੰਡ ਨੂੰ ਹਮੇਸ਼ਾਂ ਬਚਾਉਂਦੀ ਆਈ ਹੈ। ਜੇ ਤੂੰ ਇਸਨੂੰ ਨਹੀਂ ਬਚਾਏਂਗੀ ਤਾਂ ਫਿਰ ਹੋਰ ਕੌਣ ਬਚਾਏਗਾ ?"

ਰਾਮੂ ਭਗਤ ਦੀ ਅਸਮਾਨ ਨੂੰ ਚੀਰਦੀ ਆਵਾਜ਼ ਸੁਣਾਈ ਦਿੱਤੀ, "ਓ ਭੋਲੇ ਭਗਤੋ। ਜੇ ਮੈਂ ਚਾਹਾਂ ਤਾਂ ਇਹ ਸਾਰੀ ਦੁਨੀਆਂ ਲਟਾਲਟ ਬਲ ਉਠੇਗੀ। ਸਮੁੰਦਰ ਸੁੱਕ ਜਾਣਗੇ। ਏਧਰ ਦਾ ਸੂਰਜ ਓਧਰ ਨਿਕਲੇਗਾ—ਓ ਸਮਝੋ..."

"ਸੱਚ ਏ ਮਾਂ। ਸਭ ਸੱਚ ਏ। ਆਪਣੇ ਇਨ੍ਹਾਂ ਬੱਚਿਆਂ ਤੇ ਦਇਆ ਕਰ।" ਬੁੱਢੇ ਚੌਧਰੀ ਨੇ ਕਿਹਾ।

ਰਾਮੂ ਭਗਤ ਇਕ ਪਲ ਲਈ ਹੱਸਿਆ ਤੇ ਫਿਰ ਬੋਲਿਆ, "ਓਏ ਬੱਚਿਓ। ਮੈਨੂੰ ਤੁਹਾਡੇ ਨਾਲ ਬਹੁਤ ਪਿਆਰ ਹੈ। ਜੇ ਮੇਰੇ ਬੱਚਿਆਂ ਨੂੰ ਕੁਝ ਹੋ ਗਿਆ ਤਾਂ ਮੇਰਾ ਦਿਲ ਦਹਿਲ ਜਾਵੇਗਾ। ਜੇਕਰ ਉਨ੍ਹਾਂ ਨੂੰ ਕੀੜੀ ਵੀ ਕੱਟੇ ਤਾਂ ਮੈਂ ਬੇਚੈਨ ਹੋ ਜਾਂਦੀ ਹਾਂ। ਮੇਰੀ ਬਗਲ ਵਿਚ ਮੇਰਾ ਭਾਈ ਏਰੱਨਾ ਹੈ। ਸਾਡਾ ਉਹੀ ਇਕ ਭਾਈ ਹੈ। ਉਸ ਦੇ ਹੱਥ ਜੋ ਵੀ ਲੱਗੇ ਉਹ ਖਾ ਜਾਂਦਾ ਹੈ। ਮੇਰੀ ਗੱਲ ਛੱਡੋ, ਪਰ ਉਸ ਦੀ ਤਾਂ ਸੋਚੋ...ਏਨੇ ਦਿਨ ਤੁਸੀ ਚੁੱਪ ਰਹੇ...ਮੈਂ ਉਸਨੂੰ ਇਹੀ ਸਮਝਾਉਂਦੀ ਰਹੀ ਕਿ ਉਹ ਕੰਮ ਕਾਰ ਵਿਚ ਲੱਗੇ ਹੋਏ ਹਨ।...ਜਲਦੀ ਜਲਸੇ ਮਨਾਓ ...ਤਦ ਹੀ ਸ਼ੈਤਾਨਾਂ ਨੂੰ ਭਜਾਉਣ ਵਿਚ ਉਹ ਮੇਰੀ ਮਦਦ ਕਰੇਗਾ...ਓਏ ਬੱਚਿਓ। ਜਲਸੇ ਮਨਾਓ... ਜਲਦੀ ਜਲਸੇ ਮਨਾਓ...."

ਉੱਚੀ ਸੁਰ ਵਿਚ ਜਦੋਂ ਰਾਮੂ ਭਗਤ ਦੀ ਇੱਛਾ ਪ੍ਰਗਟ ਹੋਈ ਤਾਂ ਜਿਹੜੇ ਲੋਕ ਹੁਣ ਤਕ ਜਾਨ ਹਥੇਲੀਆਂ ਤੇ ਰੱਖੀ ਘਬਰਾਏ ਬੈਠੇ ਸਨ ਉਹ ਸੁੱਖ ਦਾ ਸਾਹ ਲੈਣ ਲੱਗੇ। ਉਹ ਸੋਚਣ ਲੱਗੇ ਕਿ ਦੇਵੀ ਮਾਂ ਸ਼ੈਤਾਨਾਂ ਤੋਂ ਉਨ੍ਹਾਂ ਦੀ ਰੱਖਿਆ ਜ਼ਰੂਰ ਕਰੇਗੀ। ਉਸ ਮਾਂ ਲਈ ਉਨ੍ਹਾਂ ਨੂੰ ਜਲਦੀ ਜਲਸੇ ਮਨਾਣੇ ਚਾਹੀਦੇ ਹਨ।...ਉਸੇ ਵੇਲੇ ਮੰਦਰ ਦੀ ਡਿਉੜੀ ਦੇ ਨੇੜੇ ਮੁੱਖੀਏ ਦੀ ਉੱਚੀ ਆਵਾਜ਼ ਸੁਣਾਈ ਦਿੱਤੀ, "ਅਗਲੀ ਗੌਰੀ ਪੁੰਨਿਆਂ ਦੀ ਰਾਤ ਨੂੰ ਸਾਰੇ ਪਿੰਡ ਦੇ ਲੋਕ ਮਿਲ ਕੇ ਦੇਵੀ ਮਾਂ ਦਾ ਜਲੂਸ ਕੱਢਾਂਗੇ।"

"ਹਾਂ। ਹਾਂ।—ਜ਼ਰੂਰ ਕੱਢਾਂਗੇ।" ਬਾਕੀ ਸਾਰਿਆਂ ਨੇ ਹਾਮੀ ਭਰੀ।

## 2

ਗੌਰੀ ਪੁੰਨਿਆ ਨੇੜੇ ਆਈ ਤਾਂ ਪਿੰਡ ਵਾਲਿਆਂ ਵਿਚ ਉਤਸ਼ਾਹ ਛਾ ਗਿਆ। ਪੁੰਨਿਆ ਵਿਚ ਪੰਦਰਾਂ ਦਿਨ ਬਾਕੀ ਸਨ ਕਿ ਲੋਕਾਂ ਨੇ ਤਾੜ ਦੇ ਪੱਤਿਆਂ ਦੀਆਂ ਛੋਟੀਆਂ-ਛੋਟੀਆਂ ਟੋਕਰੀਆਂ ਵਿਚ ਥੋੜ੍ਹਾ ਥੋੜ੍ਹਾ ਰੇਤਾ ਪਾ ਕੇ ਉਨ੍ਹਾਂ ਵਿਚ ਪੰਜ ਛੇ ਕਿਸਮ ਦੀਆਂ ਦਾਲਾਂ ਬੀਜੀਆਂ ਤੇ ਉਨ੍ਹਾਂ ਨੂੰ ਛਾਂ ਵਿਚ ਰੱਖਿਆ। ਔਰਤਾਂ ਨੇ ਚਮੇਲੀ ਦੇ ਫੁੱਲ ਆਪਣੇ ਜੂੜਿਆਂ ਵਿਚ ਸਜਾਏ।

ਸ਼ਾਮ ਵੇਲੇ ਰਾਮੂ ਭਗਤ ਮੰਦਰ ਦੀ ਡਿਉੜੀ ਕੋਲ ਖਲੋਤਾ ਸੀ। ਉਸ ਦੀਆਂ ਨਜ਼ਰਾਂ ਵਿਚ ਖੁਸ਼ੀ ਸੀ ਅਤੇ ਉਸ ਦੇ ਖੜ੍ਹੇ ਹੋਣ ਵਿਚ ਇਕ ਖ਼ਾਸ ਅਦਾ।

ਹਲਦੀ ਰੰਗੇ ਚਿਹਰਿਆਂ ਤੋਂ ਖੁਸ਼ੀਆਂ ਛਲਕਾਉਂਦੀਆਂ ਔਰਤਾਂ ਗਾਗਰਾਂ ਵਿਚ ਹਲਦੀ ਦਾ ਪਾਣੀ ਲਈ ਮਟਕ ਮਟਕ ਚਲਦੀਆਂ ਤੇ ਆ ਕੇ ਰਾਮੂ ਭਗਤ ਦੇ ਪੈਰਾਂ ਤੇ ਪਾਉਂਦੀਆਂ ਸਨ।

ਭਗਤ ਨੇ ਚੋਰ ਅੱਖੀਂ ਵੇਖਿਆ ਕਿ ਕਈ ਔਰਤਾਂ ਉਸਨੂੰ ਪ੍ਰਣਾਮ ਕਰ ਰਹੀਆਂ ਸਨ। ਉਸਨੂੰ ਖ਼ਿਆਲ ਆਇਆ ਕਿ ਇਹ ਉਹੀ ਔਰਤਾਂ ਸਨ ਜਿਨ੍ਹਾਂ ਸਾਹਮਣੇ ਕੁਝ ਦਿਨ ਪਹਿਲਾਂ ਤਕ ਉਹ ਹੱਥ ਫੈਲਾ ਕੇ ਗਿੜਗਿੜਾਉਂਦਿਆਂ ਜਵਾਰ ਦੇ ਦਾਣਿਆਂ ਦੀ ਭੀਖ਼ ਮੰਗਿਆ ਕਰਦਾ ਸੀ। ਔਹ ਲਓ। ਮੁੱਖੀਏ ਦੀ ਪਤਨੀ, ਚੌਧਰੀ ਦੀ ਧੀ। ਨਾ ਜਾਣੇ ਹੋਰ ਕਿੰਨੀਆਂ ਹੀ ਔਰਤਾਂ ਆ ਆ ਕੇ ਉਸ ਦੇ ਪੈਰਾ ਤੇ ਹਲਦੀ ਦਾ ਪਾਣੀ ਪਾ ਰਹੀਆਂ ਸਨ। ਨਦੀ ਅਤੇ ਮੰਦਰ ਵਿਚਕਾਰ ਸਾਰੇ ਰਸਤੇ ਅਣਗਿਣਤ ਔਰਤਾਂ ਸਿਰ ਤੇ ਗਾਗਰਾਂ ਧਰੀ ਜਾ ਰਹੀਆਂ ਸਨ। ਪੱਛਮ ਦੀ ਪਹਾੜੀ ਤੋਂ ਸੂਰਜ ਝਾਉਲਾ ਦੇ ਕੇ ਕਿਤੇ ਲੁਕ ਗਿਆ ਸੀ।

ਧੁੰਦਲਕੇ ਨੂੰ ਚੀਰਦਿਆਂ ਚੰਨ ਚੜ੍ਹਿਆ। ਚੰਨ-ਚਾਨਣੀ ਵਿਚ ਲੋਕਾਂ ਦੇ ਸਰੀਰ ਲਹਿਰਾਉਣ ਲੱਗੇ। ਇਕ ਪਾਸਿਓਂ ਔਰਤਾਂ ਦੀ ਮਿੱਠੀ ਗੁਣਗੁਣਾਹਟ ਤੇ ਦੂਜੇ ਪਾਸਿਓਂ ਕਲ ਕਲ ਦਾ ਸ਼ੋਰ ਪਾਉਂਦੀ ਵਹਿ ਰਹੀ ਗੰਗਾ ਮਾਂ ਨੂੰ ਦੇਖਣ ਵਾਲਿਆਂ ਦੀਆਂ ਖ਼ੁਸ਼ੀ ਭਰੀਆਂ ਕਿਲਕਾਰੀਆਂ। ਚਾਰੇ ਪਾਸੇ ਖੁਸ਼ੀਆਂ ਦਾ ਪਸਾਰ ਸੀ।

ਸਭ ਦਾ ਖਾਣਾ ਖਤਮ ਹੋਇਆ। ਨਾਲ ਦੇ ਸ਼ਹਿਰੋਂ ਕਿਰਾਏ ਤੇ ਮੰਗਵਾਏ ਗੈਸ ਬਲੇ। ਡਫਲੀਆਂ ਵੱਜਣ ਲੱਗੀਆਂ। ਇਉਂ ਜਾਪਦਾ ਸੀ ਜਿਵੇਂ ਸਾਰੀ ਦੁਨੀਆਂ ਵਿਚ ਆਪਣੀ ਠੰਡੀ ਚੰਨ ਚਾਨਣੀ ਫੈਲਾਉਂਦੇ ਚੰਨ ਸਾਹਮਣੇ ਲੋਕ ਡਫਲੀਆਂ ਵਜਾ ਵਜਾ ਉਸ ਨੂੰ ਪਾਗਲ ਬਣਾ ਕੇ ਦੂਰ ਭਜਾ ਰਹੇ ਹੋਣ!

ਰਾਮੂ ਭਗਤ-ਜੋ ਸਵੇਰੇ ਤੋਂ ਫਾਕਾ ਕੱਟ ਰਿਹਾ ਸੀ—ਇਕ ਇਕ ਕਰਕੇ ਸਾਰੀਆਂ ਮੂਰਤੀਆਂ ਨੂੰ ਲਿਜਾ ਕੇ ਪਾਲਕੀ ਤੇ ਚੜ੍ਹਾ ਆਇਆ। ਲੋਕਾਂ ਵਿਚ ਉਤਸ਼ਾਹ ਦੀ ਨਵੀਂ ਉਮੰਗ ਆ ਗਈ। ਪਾਲਕੀ ਤੇ ਕੇਲੇ ਦੇ ਫੁੱਲਾਂ ਦੀ ਵਰਖਾ ਕੀਤੀ ਗਈ। ਫੁੱਲਝੜੀਆਂ ਨੇ ਅੱਗ ਦੇ ਫੁੱਲ ਵਰਸਾਏ ਅਤੇ ਕਹਾਰਾਂ ਨੇ ਪਾਲਕੀ ਆਪਣੇ ਮੋਢਿਆਂ ਤੇ ਚੁੱਕੀ। ਕਈ ਰੰਗਾਂ ਨਾਲ ਸਜੀਆਂ ਮੂਰਤੀਆਂ, ਪਾਲਕੀ ਦੇ ਚਾਰੇ ਪਾਸੇ ਲੱਗੇ ਲਾਲ ਬੰਦਨਵਾਰ, ਪਿੰਡ ਵਾਲਿਆਂ ਵਲੋਂ ਰਾਮੂ ਭਗਤ ਨੂੰ ਦਿੱਤੀ ਜਾਮਨੀ ਰੰਗ ਦੀ

ਰੇਸ਼ਮੀ ਧੋਤੀ, ਸਫ਼ੈਦੀ ਹੋਣ ਕਾਰਨ ਚਾਨਣੀ ਵਾਂਗੂ ਚਮਕਦਾ ਹੋਇਆ ਦੇਵੀ ਮੰਦਰ। ਸਭ ਇੰਦਰ ਧਨੁਸ਼ੀ ਰੰਗਾਂ ਨੂੰ ਬਿਖੇਰਦੇ ਹੋਏ ਦੇਖਣ ਵਾਲਿਆਂ ਦੀਆਂ ਅੱਖਾਂ ਦੀ ਪਿਆਸ ਬੁਝਾ ਰਹੇ ਸਨ।

ਲੋਕਾਂ ਦੇ ਚਿਹਰੇ ਚਾਨਣੀ ਵਾਂਗ ਚਮਕ ਰਹੇ ਸਨ। ਰਾਮੂ ਭਗਤ ਮੁੱਖ ਮਹੰਤ ਵਾਂਗ ਪਾਲਕੀ ਦੇ ਅੱਗੇ ਖੜਾ ਸੀ।

ਦੇਵੀ ਮੰਦਰ ਦੇ ਸਾਹਮਣੇ ਦੋ ਸਾਲ ਪਹਿਲਾਂ ਤੱਕ ਨਾਰੀਅਲ ਦਾ ਇਕ ਬਹੁਤ ਵੱਡਾ ਬਗੀਚਾ ਸੀ। ਸੰਨ 1943 ਵਿਚ ਇਕ ਜ਼ੋਰ ਦਾ ਤੂਫ਼ਾਨ ਆਇਆ ਸੀ। ਤੂਫ਼ਾਨ ਨੇ ਸਿਰਫ਼ ਚਾਰ ਦਰਖ਼ਤਾਂ ਨੂੰ ਛੱਡ ਕੇ ਬਾਕੀ ਸਾਰਾ ਬਗੀਚਾ ਉਜਾੜ ਦਿੱਤਾ। ਅੱਜ ਉਸੇ ਥਾਂ ਡਫ਼ਲੀਆਂ ਵੱਜ ਰਹੀਆਂ ਸਨ। ਇਸ ਨਾਲ ਬੁੱਢਿਆਂ ਵਿਚ ਵੀ ਇਕ ਨਵਾਂ ਉਤਸ਼ਾਹ ਛਾ ਗਿਆ ਸੀ। ਛੋਟੇ ਬੱਚੇ ਵੱਡਿਆਂ ਦੇ ਮੋਢਿਆਂ ਤੇ ਬੈਠ ਕੇ ਮੇਲਾ ਦੇਖ ਰਹੇ ਸਨ। ਆਂਢ ਗੁਆਂਢ ਦੇ ਪਿੰਡਾਂ ਤੋਂ ਆਏ ਹੋਏ ਰਿਸ਼ਤੇਦਾਰ ਅਤੇ ਦੋਸਤ ਪਿੰਡ ਵਾਲਿਆਂ ਦੇ ਉਤਸ਼ਾਹ ਨੂੰ ਦੂਣਾ ਚੌਣਾ ਕਰ ਰਹੇ ਸਨ।

'ਝਣਨ-ਝਣਨ-ਝਣ' ਦੀ ਆਵਾਜ਼ ਕਰਦੀਆਂ ਡਫ਼ਲੀਆਂ ਹੌਲੀ ਹੌਲੀ ਵੱਜਣ ਲੱਗੀਆਂ। ਪੰਜ ਸਾਲ ਦਾ ਇਕ ਲੜਕਾ ਨੱਚਣ ਲੱਗ ਪਿਆ।

ਡਫ਼ਲਚੀ ਉਛਲ ਉਛਲ ਕੇ ਡਫ਼ਲੀਆਂ ਵਜਾਉਣ ਲੱਗੇ।

ਇੰਨੇ ਵਿਚ ਇਕ ਹੋਰ ਆਦਮੀ ਉਥੇ ਆਇਆ ਅਤੇ 'ਛਮਕ ਛੱਲੋ, ਛਮਕ ਛੱਲੋ' ਕਹਿ ਕੇ ਨੱਚਦਿਆਂ ਡਫ਼ਲਚੀਆਂ ਨੂੰ ਪ੍ਰੇਸ਼ਾਨ ਕਰਨ ਲੱਗਿਆ।

'ਲਓ! ਆ ਗਿਆ!' ਦੀ ਤ੍ਰਿਪਤੀ ਦਰਸ਼ਕਾਂ ਨੇ ਇਕੱਠਿਆਂ ਅਨੁਭਵ ਕੀਤੀ। ਉਸ ਦਾ ਪੱਠੇਦਾਰ ਫੌਲਾਦੀ ਸਰੀਰ ਸੀ। ਉਸ ਨੇ ਧੋਤੀ ਨੂੰ ਲੰਗੋਟੀ ਵਾਂਗ ਕਸ ਕੇ ਬੰਨ ਲਿਆ। ਉਹ ਮੁੱਛਾਂ ਨੂੰ ਤਾਅ ਦੇਂਦਿਆਂ ਨੱਚਦਾ ਹੋਇਆ ਮੈਦਾਨ ਵਿਚ ਕੁੱਦ ਪਿਆ। ਉਸ ਦਾ ਸਰੀਰ ਕਾਲਾ ਪਰ ਚਮਕੀਲਾ ਸੀ। ਲੰਮਾ ਨੱਕ ਤੇ ਉਸ ਵਾਂਗ ਹੀ ਉਭਰਿਆ ਹੋਇਆ ਚਿਹਰਾ, ਚਮਕਦੀਆਂ ਅੱਖਾਂ, ਗਲ ਅਤੇ ਕਲਾਈ ਉਤੇ ਕਾਲੇ ਰੰਗ ਦੇ ਰੇਸ਼ਮੀ ਧਾਗੇ ਇਹੀ ਦੱਸ ਰਹੇ ਸਨ ਕਿ ਉਹ ਕੁਸ਼ਤੀ ਅਤੇ ਪਹਿਲਵਾਨੀ ਵਿਚ ਉਸਤਾਦ ਸੀ। ਘੋਟਣੇ ਵਰਗੀਆਂ ਬਾਹਵਾਂ ਤੇ ਗੇਲੀਆਂ ਵਰਗੇ ਪੱਟ। ਏਨਾ ਭਾਰਾ ਆਦਮੀ ਹਵਾ ਦੇ ਨਾਲ ਉੱਡ ਰਿਹਾ ਸੀ। ਉਹਦੇ ਸਰੀਰ ਦਾ ਹਰ ਜੋੜ ਤੇ ਉਸ ਦੀ ਹਰ ਨਸ ਸਹਿਜੇ ਹੀ ਹਿੱਲ ਰਹੀ ਸੀ। ਉਸ ਦੇ ਘੁੰਗਰਾਲੇ ਵਾਲ ਹਵਾ ਵਿਚ ਝੂਮਦੇ ਰਹਿ ਰਹਿ ਕੇ ਉਸ ਦੀ ਪਿੱਠ ਚੁੰਮ ਰਹੇ ਸਨ। ਉਹ ਕੋਈ ਗ਼ੈਰ ਨਹੀਂ ਸੀ—ਉਹ ਸੀ ਪੁਲੱਈਆ।

ਡਫ਼ਲਚੀ ਇਕ ਥਾਂ ਖੜ੍ਹੇ ਨਹੀਂ ਰਹਿ ਸਕੇ। ਉਹ ਅੱਗੇ ਪਿੱਛੇ ਹਿਲਦੇ ਹੋਏ ਹੌਂਕਣ ਲੱਗੇ।

'ਝਣਨ-ਝਣਨ-ਝਣ...। ਝਣਨ-ਝਣਨ-ਝਣ'—ਪੁਲੱਈਆ ਦੇ ਖੇਲ੍ਹ ਨਾਲ ਤਾਲ ਮਿਲਾ ਕੇ ਸਾਰੀਆਂ ਡਫ਼ਲੀਆਂ ਇਕੱਠੀਆਂ ਵੱਜ ਰਹੀਆਂ ਸਨ। ਆਂਢ ਗੁਆਂਢ ਦੇ ਕਈ ਪਿੰਡਾਂ ਦੇ ਨਾਮੀ ਡਫ਼ਲਚੀ ਵੀ ਪੁਲੱਈਆ ਦੇ ਖੇਲ੍ਹ ਸਾਹਮਣੇ ਫਿੱਕੇ ਪੈ ਰਹੇ

ਸਨ। ਵੇਖਣ ਵਾਲੇ ਚੀਖ਼ ਚੀਖ਼ ਕੇ ਕਹਿ ਰਹੇ ਸਨ, "ਵਾਹ ਓਏ ਪੁਲੱਈਆ। ਵਾਹ।..."

ਡਫਲਚੀਆਂ ਨੇ ਸਰਕੜੇ ਦੀ ਅੱਗ ਬਾਲ ਕੇ ਆਪਣੀਆਂ ਡਫਲਚੀਆਂ ਸੇਕੀਆਂ। ਪਰ ਉਹ ਫਿਰ ਵੀ ਪੁਲੱਈਆ ਦੇ ਖੇਲ੍ਹ ਸਾਹਮਣੇ ਟਿਕ ਨਾ ਸਕੇ। ਲਓ, ਦੋ ਡਫ਼ਲੀਆਂ ਹੋਰ ਫਟ ਗਈਆਂ।

ਬਾਘ ਦਾ ਸਾਂਗ ਭਰ ਕੇ ਤੇ ਡਫ਼ਲੀਆਂ ਦੀ ਆਵਾਜ਼ ਨਾਲ ਕਦਮ ਮਿਲਾ ਕੇ ਨੱਚਣ ਵਾਲਾ ਪੁਲੱਈਆ ਅਚਾਨਕ ਰੁਕ ਗਿਆ। ਵੇਖਣ ਵਾਲਿਆਂ ਨੂੰ ਅਜੀਬ ਜਿਹਾ ਲੱਗਿਆ। ਡਫਲਚੀਆਂ ਦੇ ਚਿਹਰੇ ਚਮਕਣ ਲੱਗੇ। ਸਾਰਿਆਂ ਨੇ ਸੋਚਿਆ, "ਲਓ, ਅਖ਼ੀਰ ਪੁਲੱਈਆ ਥੱਕ ਕੇ ਹਾਰ ਗਿਆ।"

ਪੁਲੱਈਆ ਨੇ ਦੰਦਾਂ ਹੇਠ ਜੀਭ ਲੈ ਲਈ। ਉਹ ਦੇਵੀ ਨੂੰ ਪ੍ਰਣਾਮ ਕੀਤੇ ਬਿਨਾਂ ਨੱਚਣ ਲੱਗ ਪਿਆ ਸੀ। ਉਸ ਤੋਂ ਕਿੰਨੀ ਵੱਡੀ ਭੁੱਲ ਹੋ ਗਈ ਸੀ। ਦੌੜ ਕੇ ਮਾਤਾ ਨੀਲੰਮਾ ਸਾਹਮਣੇ ਜਾ ਕੇ ਉਸ ਨੇ ਡੰਡਾਉਤ ਬੰਦਨਾ ਕੀਤੀ ਅਤੇ ਰਾਮੂ ਭਗਤ ਦੇ ਪੈਰੀਂ ਹੱਥ ਲਾਏ। ਰਾਮੂ ਭਗਤ ਨੇ ਹਲਕੀ ਜਿਹੀ ਮੁਸਕਾਣ ਨਾਲ ਕਿਹਾ, "ਵਾਹ ਪੁਲੱਈਆ। ਸ਼ਾਬਾਸ"। ਪੁਲੱਈਆ ਨੇ ਇਕ ਛਾਲ ਮਾਰੀ ਤੇ ਨੱਚਣ ਵਾਲੇ ਮੈਦਾਨ ਵਿਚ ਕੁੱਦ ਪਿਆ। ਉਸਨੂੰ ਵੇਖ ਕੇ ਡਫ਼ਲਚੀ ਹੈਰਾਨ ਰਹਿ ਗਏ। ਅਗਲੇ ਹੀ ਪਲ ਡਫ਼ਲੀਆਂ ਫਿਰ ਵੱਜਣ ਲੱਗੀਆਂ। ਡਫ਼ਲਚੀਆਂ ਦੇ ਹੱਥ ਇਉਂ ਹਿੱਲ ਰਹੇ ਸਨ ਜਿਵੇਂ ਉਨ੍ਹਾਂ ਵਿਚ ਜ਼ੋਰ ਹੀ ਨਾ ਰਿਹਾ ਹੋਵੇ। ਲੋਕ ਆਪੋ ਵਿਚ ਕਾਨਾ ਫੂਸੀ ਕਰ ਰਹੇ ਸਨ—"ਪੁਲੱਈਆ ਮਾਮੂਲੀ ਖਿਡਾਰੀ ਥੋੜ੍ਹਾ ਹੀ ਹੈ? ਉਹ ਬੇਜੋੜ ਆਦਮੀ ਹੈ। ਸਾਂਗ ਭਰਨ ਵਿਚ ਉਹਦੇ ਬਰਾਬਰ ਦਾ ਆਦਮੀ ਲਾਂਭ ਚਾਂਭ ਦੇ ਪਿੰਡਾਂ ਵਿਚ ਹੋਰ ਕਿਹੜਾ ਹੈ? ਦੀਵਾ ਲੈ ਕੇ ਲੱਭਿਆ ਵੀ ਨਹੀਂ ਮਿਲੇਗਾ...ਬਿਲਕੁਲ ਨਹੀਂ ਮਿਲੇਗਾ।"

ਸੁਣਦਿਆਂ ਸੁਣਦਿਆਂ ਇਕ ਬੁੱਢੇ ਨੇ ਮਾਣ ਨਾਲ ਮੁੱਛਾਂ ਨੂੰ ਤਾਅ ਦਿੱਤਾ। ਇਕ ਲੜਕੇ ਨੇ ਖ਼ੁਦ ਪੁਲੱਈਆ ਦਾ ਚੇਲਾ ਹੋਣ ਦਾ ਮਾਣ ਜਤਾਉਂਦੇ ਹੋਏ ਛਾਤੀ ਤਾਣ ਲਈ।

ਪਾਲਕੀ ਪਿੰਡ ਦੇ ਹਰ ਘਰ ਦੇ ਸਾਹਮਣੇ ਰੁਕ ਰਹੀ ਸੀ। ਘਰ ਵਾਲੀਆਂ ਥਾਲਾਂ ਵਿਚ ਗੁੜ ਵੜੇ[1] ਕੇਲੇ ਆਦਿਕ ਲਿਆ ਕੇ ਮਾਤਾ ਨੀਲੰਮਾ ਦੀ ਭੇਟ ਚੜ੍ਹਾ ਰਹੀਆਂ ਸਨ। ਘਰ ਦੀ ਹਾਲਤ ਅਨੁਸਾਰ ਭੇਟਾ ਵਿਚੋਂ ਰਾਮੂ ਭਗਤ ਦੇਵੀ ਦਾ ਥੋੜ੍ਹਾ ਬਹੁਤ ਹਿੱਸਾ ਲੈ ਰਿਹਾ ਸੀ। ਕੁਝ ਔਰਤਾਂ ਮੰਨਤ ਵਿਚ ਸਾੜ੍ਹੀਆਂ ਦੀ ਭੇਟ ਵੀ ਚੜ੍ਹਾ ਰਹੀਆਂ ਸਨ।

ਪਾਲਕੀ ਪਿੰਡ ਦੇ ਮੁੱਖੀਏ ਦੇ ਘਰ ਸਾਹਮਣੇ ਜਾ ਕੇ ਕਾਫ਼ੀ ਦੇਰ ਤਕ ਰੁਕੀ ਰਹੀ। ਪੁਲੱਈਆ ਹੱਥ ਵਿਚ ਸੋਟੀ ਲੈ ਕੇ ਜ਼ੋਰ ਜ਼ੋਰ ਦੀ ਘੁਮਾਉਣ ਲੱਗਿਆ। 'ਛਮਕ ਛੱਲੋ

---

1. ਦੱਖਣੀ ਭਾਰਤ ਵਿਚ ਖਾਣ ਵਾਸਤੇ ਪਕੌੜਿਆਂ ਵਰਗਾ ਇਕ ਪਕਵਾਨ
—ਅਨੁਵਾਦਕ

ਛਮਕ ਛੱਲੋਂ ਦੀ ਆਵਾਜ਼ ਨਾਲ ਕੰਨ ਫਟੇ ਜਾ ਰਹੇ ਸਨ। ਸੋਟੀ ਹਵਾ ਵਿਚ ਰਾਕਟ ਦੀ ਤਰ੍ਹਾਂ ਏਨੀ ਤੇਜ਼ੀ ਨਾਲ ਘੁੰਮਣ ਲੱਗੀ ਕਿ ਦਿਖਾਈ ਨਹੀਂ ਸੀ ਦੇ ਰਹੀ। ਡਫ਼ਲੀਆਂ ਦੀ ਆਵਾਜ਼ ਹੌਲੀ ਹੌਲੀ ਮੰਦ ਪੈਂਦੀ ਜਾ ਰਹੀ ਸੀ। ਲਓ। ਰੁਕ ਗਈ। ਬਿਲਕੁਲ ਰੁਕ ਗਈ। ਪਸੀਨੇ ਨਾਲ ਗੜੁੱਚ ਹੋਇਆ ਪੁਲੱਈਆ ਠੱਠਾ ਕਰਦਿਆਂ ਹੱਸਿਆ। ਇਕ ਸੁਰ ਹੋ ਕੇ ਦਰਸ਼ਕ ਚੀਖ਼ੇ—"ਵਾਹ ਓਏ ਪੁਲੱਈਆ। ਵਾਹ।"

ਹਾਂ। ਪੁਲੱਈਆ ਆਪਣੇ ਖੇਲ੍ਹ ਨਾਲ ਮੁੱਖੀਏ ਦੇ ਵਿਹੜੇ ਵਿਚ ਖੜ੍ਹੀਆਂ ਜਵਾਨੀ ਵਿਚ ਮਦਮਸਤ ਮੁਟਿਆਰਾਂ ਦੇ ਦਿਲਾਂ ਵਿਚ ਕੁਝ ਅਣਜਾਣ ਉਮੰਗਾਂ ਜਗ੍ਹਾ ਰਿਹਾ ਸੀ।

ਪਾਲਕੀ ਉਥੋਂ ਅੱਗੇ ਵਧੀ। ਦਰਸ਼ਕ ਵੀ ਨਾਲ ਤੁਰ ਪਏ। ਪਿੰਡ ਦੀ ਵੱਡੀ ਗਲੀ ਵਿਚ ਪਾਲਕੀ ਦੋ ਥਾਵਾਂ ਤੇ ਫ਼ਿਰ ਰੁਕੀ। ਉਸ ਗਲੀ ਦੇ ਸਾਹਮਣੇ ਇਕ ਵੱਡੀ ਸੜਕ ਹੈ ਜੋ ਕਲਕੱਤੇ ਤੋਂ ਮਦਰਾਸ ਵੱਲ ਜਾਂਦੀ ਹੈ। ਸੜਕ ਦੇ ਦੂਜੇ ਪਾਸੇ ਦੋ ਗਲੀਆਂ ਜਾਂਦੀਆਂ ਹਨ। ਪਾਲਕੀ ਦੇ ਸੜਕ ਪਾਰ ਕਰਦੇ ਕਰਦੇ ਡਫ਼ਲਚੀਆਂ ਨੇ ਕੁਝ ਸਾਹ ਲਿਆ।

ਪੁਲੱਈਆ ਉਲਟਬਾਜ਼ੀ ਖਾਂਦਿਆਂ ਸੜਕ ਦੀ ਬਗਲ ਵਿਚ ਅੱਗੇ ਵਧਿਆ। ਥੋੜ੍ਹੀ ਦੇਰ ਬਾਅਦ ਉਹ ਫਿਰ ਉਠਿਆ ਤੇ ਖੜ੍ਹੇ ਹੋ ਕੇ ਲਕੀਰ ਦੇ ਚਾਰੇ ਪਾਸੇ ਘੁੰਮਿਆ। ਉਸ ਵੇਲੇ ਮੰਡੀ ਤੋਂ ਵਾਪਸ ਮੁੜਦੀਆਂ ਕੁਝ ਗੱਡੀਆਂ ਉਥੇ ਰੁਕ ਗਈਆਂ ਸਨ। ਗੱਡੀਆਂ ਉਪਰ ਖੜੇ ਹੋ ਕੇ ਗਾਡੀ ਤੇ ਨਾਇਡੂ (ਚੌਧਰੀ) ਧਿਆਨ ਨਾਲ ਖੇਲ੍ਹ ਦੇਖ ਰਹੇ ਸਨ। ਏਨੇ ਵਿਚ ਇਕ ਛੋਟਾ ਬੱਚਾ ਮੈਦਾਨ ਵਿਚ ਆਇਆ। ਉਸ ਦੇ ਤਿੰਨ ਦੰਦ ਡਿੱਗ ਚੁੱਕੇ ਸਨ। ਉਹ ਪੱਟਾਂ ਤੇ ਥਾਪੀ ਮਾਰਦਾ ਉਛਲ ਰਿਹਾ ਸੀ। ਡਫ਼ਲਚੀਆਂ ਦੇ ਹੱਥ ਹਵਾ ਵਿਚ ਨੱਚ ਰਹੇ ਸਨ। ਬੱਚਾ ਖੁਸ਼ੀ ਵਿਚ ਮੂੰਹ ਫੁਲਾ ਕੇ ਡਫ਼ਲਚੀਆਂ ਦੀ ਚਾਲ ਤੋਂ ਵੀ ਤੇਜ਼ ਅੱਗੇ ਅੱਗੇ ਉਡਣ ਲੱਗਿਆ। ਉਸ ਦਾ ਮੂੰਹ ਫੁੱਲ ਗਿਆ ਤੇ ਲੰਗੋਟੀ ਖਿਸਕਣ ਲੱਗੀ। ਉਂਝ ਤਾਂ ਉਸ ਬੱਚੇ ਦੇ ਛੇ ਸਾਲ ਵੀ ਪੂਰੇ ਨਹੀਂ ਹੋਏ ਹੋਣੇ ਪਰ ਉਸ ਦੇ ਸਰੀਰ ਦੇ ਪੱਠੇ ਤਣੇ ਹੋਏ ਸਨ। ਬੱਚਾ ਦੇਖਣ ਵਿਚ ਪਿਆਰਾ ਲੱਗ ਰਿਹਾ ਸੀ। ਉਸਨੂੰ ਵੇਖ ਕੇ ਦਰਸ਼ਕਾਂ ਦੀਆਂ ਛਾਤੀਆਂ ਖੁਸ਼ੀ ਨਾਲ ਫੁੱਲ ਰਹੀਆਂ ਸਨ।

ਚੇਲੇ ਨੂੰ ਵੇਖ ਕੇ ਪੁਲੱਈਆ ਮਨ ਹੀ ਮਨ ਵਿਚ ਗਦਗਦ ਹੋ ਗਿਆ। ਝੱਟ ਖ਼ੁਦ ਮੈਦਾਨ ਵਿਚ ਛਾਲ ਮਾਰ ਕੇ ਉਲਟਬਾਜ਼ੀ ਖਾਂਦਿਆਂ ਇਕ ਥਾਵੇਂ ਰੁਕ ਗਿਆ। ਉਹ ਸਿਰ ਭਾਰ ਖੜ੍ਹਾ ਹੋ ਗਿਆ। ਡਫ਼ਲਚੀਆਂ ਰੁਕ ਗਈਆਂ। ਲੜਕਾ ਛੇਤੀ ਨਾਲ ਉਪਰ ਹਵਾ ਵਿਚ ਦਿੱਸਦੇ ਪੈਰਾਂ ਤੱਕ ਤਾੜ ਦੇ ਰੁੱਖ ਵਾਂਗ ਚੜ੍ਹਨ ਲੱਗਿਆ।

ਗੱਡੀਆਂ ਸਮੇਤ ਦੇਖਣ ਵਾਲੇ ਕਹਿ ਰਹੇ ਸਨ 'ਪੁਲੱਈਆ ਸੰਭਲ ਨਹੀਂ ਸਕੇਗਾ...ਬੱਚਾ ਚੜ੍ਹ ਨਹੀਂ ਸਕੇਗਾ...ਫਿਸਲ ਕੇ ਡਿੱਗ ਪਵੇਗਾ...ਦੋਵੇਂ ਚੌਫ਼ਾਲ ਡਿੱਗ ਪੈਣਗੇ..." ਪਰ ਦੇਖਦਿਆਂ ਆਪਣੇ ਛੋਟੇ ਛੋਟੇ ਪੈਰ ਪੁਲੱਈਆ ਦੇ ਮਜ਼ਬੂਤ ਪੈਰਾਂ ਤੇ ਜਾ ਟਿਕਾਏ।

ਚੁੱਪ । ਚਾਰੇ ਪਾਸੇ ਬਿਲਕੁਲ ਚੁੱਪ । ਦਰਸ਼ਕਾਂ ਦੇ ਮੂੰਹ ਅੱਡੇ ਰਹਿ ਗਏ । ਉਨ੍ਹਾਂ ਦੀਆਂ ਅੱਖਾਂ ਟੱਡੀਆਂ ਰਹਿ ਗਈਆਂ ।

ਹਵਾ ਵਿਚ ਸਰਸਰਾਹਟ ਹੋਈ ।...ਬੱਚਾ ਬਾਹਾਂ ਤੇ ਤਾਲ ਦੇ ਕੇ ਹੱਸ ਰਿਹਾ ਸੀ । 'ਵਾਹ ਵਾਹ' ਤੇ 'ਸ਼ਾਬਾਸ' ਨਾਲ ਅਸਮਾਨ ਗੂੰਜ ਉਠਿਆ । ਲੋਕ ਅੱਖਾਂ ਝਪਕਣਾ ਵੀ ਭੁੱਲ ਗਏ । ਦੰਦਾਂ ਹੇਠ ਉਂਗਲੀਆਂ ਲੈ ਕੇ ਰਹਿ ਗਏ । ਪੁਲੱਈਆ ਨੇ ਸਾਹ ਰੋਕ ਲਿਆ ।

ਸ਼ਾਂਤ ਪਾਣੀ ਵਿਚ ਕੰਕਰ ਡਿੱਗਣ ਨਾਲ ਜਿਵੇਂ ਲਹਿਰਾਂ ਉਠਦੀਆਂ ਹੋਣ । .. ਕਿਤੋਂ ਕੁਝ ਆਵਾਜ਼ਾਂ ਆ ਕੇ ਪੁਲੱਈਆ ਦੇ ਕੰਨੀ ਪਈਆਂ..."ਏਨੀ ਹਿੰਮਤ ਹੋਰ ਕਿਸ ਦੀ ਹੋ ਸਕਦੀ ਹੈ ? ਉਹ ਉਸੇ ਦਾ ਪੁੱਤਰ ਹੋਵੇਗਾ ਜਿਸ ਦੇ ਉਪਰ ਉਹ ਖੜ੍ਹਾ ਹੈ ।"

ਉਸਨੂੰ ਵੇਖਣ ਲਈ ਪੁਲੱਈਆਂ ਦੀਆਂ ਅੱਖਾਂ ਲਲਚਾ ਗਈਆਂ । ਉਸ ਆਦਮੀ ਨੂੰ ਵੇਖਣਾ ਏ...ਜ਼ਰੂਰ ਵੇਖਣਾ ਏ...। ਬੱਚਾ ਹੇਠਾਂ ਉਤਰਿਆ । ਤੁਰਤ ਪੁਲੱਈਆ ਦੀਆਂ ਨਜ਼ਰਾਂ ਉਠੀਆਂ । ਸਾਹਮਣੇ ਦੀ ਗੱਡੀ ਤੇ ਨਾਇਡੂ ਖੜ੍ਹਾ ਸੀ ਜੋ ਬੁੱਢਾ ਹੋਣ ਤੇ ਵੀ ਬੁੱਢਾ ਨਹੀਂ ਸੀ । ਉਮਰ ਤੋਂ ਬੁੱਢਾ ਪਰ ਉਮੰਗਾਂ ਵਿਚ ਜਵਾਨ ਸੀ । ਉਹ ਹੁਣ ਵੀ ਖੁਸ਼ੀ ਦੇ ਨਸ਼ੇ ਵਿਚ ਆਪਣਾ ਪੋਪਲਾ ਮੂੰਹ ਖੋਲ੍ਹ ਕੇ ਹੱਸ ਰਿਹਾ ਸੀ ।

ਗੱਡੀਆਂ ਚਲ ਪਈਆਂ । ਬੁੱਢਾ ਚਾਬਕ ਨਾਲ ਬਲਦਾਂ ਨੂੰ ਹੱਕਦਿਆਂ ਕਹਿ ਰਿਹਾ ਸੀ, "ਉਹ ਖੁਸ਼ ਕਿਸਮਤ ਹੈ । ਉਸ ਨੇ ਬਾਪ ਦਾ ਨਾਂ ਰੌਸ਼ਨ ਕਰਨ ਵਾਲਾ ਪੁੱਤਰ ਜੰਮਿਆ ਹੈ ।"

ਗੱਡੀਆਂ ਚਲੀਆਂ ਗਈਆਂ । ਪਾਲਕੀ ਟੁਰ ਗਈ । ਲੋਕ ਜਾਣ ਲੱਗੇ । ਪਰ ਪੁਲੱਈਆ ਹਿਲਿਆ ਤਕ ਨਹੀਂ । ਉਹ ਸੋਚਣ ਲੱਗਿਆ, 'ਹਾਂ, ਪੁੱਤਰ !!...ਹਾਂ ਮੇਰਾ ਪੁੱਤਰ ਹੀ ।...ਮੇਰਾ ਪੁੱਤਰ ਕਿਉਂ ਨਹੀਂ ਹੋ ਸਕਦਾ ? ਮੈਨੂੰ ਵੀ ਪੁੱਤਰ ਚਾਹੀਦਾ ਹੈ ।...ਪੁੱਤਰ ਚਾਹੀਦਾ ਹੈ ।...ਮੇਰੇ ਵਰਗਾ ਪੁੱਤਰ...। ਪਿਆਰਾ ਜਿਹਾ ਲਾਡਲਾ ਪੁੱਤਰ...ਉਹ ਵੀ ਮੇਰੇ ਵਾਂਗ ਘੁੰਗਰਾਲੇ ਵਾਲ ਰੱਖੇਗਾ...ਦਸ ਲੋਕਾਂ ਵਿਚ ਮਾਣ ਹਾਸਲ ਕਰੇਗਾ । ਕਿਸੇ ਤੋਂ ਡਰੇਗਾ ਨਹੀਂ...ਮੈਂ ਉਸਨੂੰ ਪਹਿਲਵਾਨੀ ਵਿਚ ਉਸਤਾਦ ਬਣਾਵਾਂਗਾ...ਉਹ ਆਪਣੀ ਗੱਲ ਦਾ ਧਨੀ ਤੇ ਕੌਲ ਦਾ ਪੱਕਾ ਹੋਵੇਗਾ... ਚੋਰਾਂ ਲੁਟੇਰਿਆਂ ਨੂੰ ਫੜ ਕੇ ਸਜ਼ਾ ਦੁਆਉਣ ਵਾਲਾ ਰਾਜਾ ਪੁੱਤਰ ਬਣੇਗਾ.. ਦੋਵੀਂ ਹੱਥੀਂ ਦਾਨ ਕਰੇਗਾ...ਮਿੱਟੀ ਵਿਚ ਯਕੀਨ ਰੱਖ ਕੇ ਆਪਣਾ ਪਸੀਨਾ ਵਹਾ ਕੇ ਸਾਡਾ ਮਾਣ ਰੱਖੇਗਾ..."ਹਾਂ । ਮੇਰਾ ਪੁੱਤਰ । ਮੇਰਾ ਪੁੱਤਰ ।"

3

ਬੀਵੀ ਤੋਂ ਪਹਿਲਾਂ ਬੱਚੇ ਦੀ ਕਲਪਨਾ ਕਰਨਾ ਹੀ ਪੁਲੱਈਆ ਨੂੰ ਚੰਗਾ ਲੱਗ ਰਿਹਾ ਸੀ । ਉਹ ਰਹਿ ਰਹਿ ਕੇ ਉਸ ਬੁੱਢੇ ਦੀਆਂ ਗੱਲਾਂ ਦੁਹਰਾਉਣ ਲੱਗਿਆ ।

ਅਚਾਨਕ ਉਸਨੂੰ ਧਿਆਨ ਆਇਆ ਕਿ ਉਸ ਨੇ ਪਸ਼ੂਆਂ ਨੂੰ ਚਾਰਾ ਨਹੀਂ ਸੀ ਪਾਇਆ।

ਜਲਦੀ ਘਰ ਜਾਣ ਦੀ ਇੱਛਾ ਨਾਲ ਉਹ ਸੜਕ ਵੱਲ ਚੱਲ ਪਿਆ। ਚਾਰ ਕਦਮ ਤੇ ਸੜਕ ਦੀ ਬਗਲ ਵਿਚ ਹੀ ਪਿੜ ਸਨ ਤੇ ਉਨ੍ਹਾਂ ਦੇ ਪਾਰ ਪੱਛਮ ਵੱਲ ਮੁਰੂਗਨ ਦੇ ਖੇਤ ਸਨ। ਪੁਲੱਈਆ ਉਨ੍ਹਾਂ ਖੇਤਾਂ ਵਿਚੋਂ ਦੀ ਜਾ ਰਿਹਾ ਸੀ। ਤਦ ਹੀ ਉਸ ਦੇ ਮਨ ਵਿਚ ਨਵੇਂ ਸਿਰਿਉਂ ਪੁੱਤਰ ਦੀ ਕਲਪਨਾ ਜਾਗੀ ਜਿਸ ਨੇ ਉਸਨੂੰ ਪਸ਼ੂਆਂ ਦਾ ਚੇਤਾ ਭੁੱਲਾ ਦਿੱਤਾ ਸੀ।

ਉਹ ਰੁਕਿਆ। ਸਾਹਮਣੇ ਨਦੀ ਦਾ ਕਿਨਾਰਾ ਦਿੱਸ ਰਿਹਾ ਸੀ। ਔਹ ਸਾਹਮਣੇ ਦੇਵੀ ਨੀਲੰਮਾ ਦਾ ਮੰਦਰ। ਉਪਰ ਚੰਨ ਚਮਕ ਰਿਹਾ ਸੀ। ਬੱਦਲ ਫਿੱਕੇ ਪੈ ਕੇ ਛਟ ਰਹੇ ਸਨ। ਚੰਨ ਦੀ ਚਾਨਣੀ ਚਾਂਦੀ ਵਾਂਗ ਹੀ ਦਿੱਸ ਰਹੀ ਸੀ। ਨਦੀ ਦਾ ਤਿੰਨ ਫਰਲਾਂਗ ਲੰਮਾਂ ਬੰਨ੍ਹ ਚਾਨਣੀ ਵਿਚ ਘੁਲ ਕੇ ਚਿੱਟਾ ਨਜ਼ਰ ਆ ਰਿਹਾ ਸੀ।

ਠੰਡੀ ਹਵਾ ਵਿਚ ਲਹਿਰਾਉਂਦੇ ਹੋਏ ਧਾਨ ਦੇ ਖੇਤ। ਜਾਣੋ ਪੁਲੱਈਆ ਉਨ੍ਹਾਂ ਨਾਲ ਗੱਲ ਕਰਨ ਲਈ ਅੱਗੇ ਵਧਿਆ ਹੋਵੇ। ਪੁਲੱਈਆ ਨੇ ਮਨ ਹੀ ਮਨ ਕਿਹਾ, "ਇਹੀ ਸਾਡੀ ਲੱਛਮੀ ਹੈ, ਲੱਛਮੀ" ਅਤੇ ਉਸ ਨੇ ਹੱਥ ਜੋੜ ਕੇ ਉਸਨੂੰ ਪ੍ਰਨਾਮ ਕੀਤਾ। ਕਿਤੇ ਕਿਤੇ ਉਸਨੂੰ ਹਵਾ ਵਿਚ ਕੁਝ ਆਵਾਜ਼ਾਂ ਗੂੰਜਦੀਆਂ ਮਹਿਸੂਸ ਹੋਈਆਂ ਤੇ ਪੁਲੱਈਆ ਨੂੰ ਜਾਪਿਆ ਜਿਵੇਂ ਉਸ ਸੰਨਾਟੇ ਵਿਚ ਦੇਵੀ ਲੱਛਮੀ ਦੇ ਹੱਥਾਂ ਦੀਆਂ ਚੂੜੀਆਂ ਛਣ ਛਣ ਛਣਕ ਰਹੀਆਂ ਹੋਣ।

ਪੁਲੱਈਆ ਹੱਸਿਆ। ਖੁਸ਼ੀ ਨਾਲ ਉਸ ਦੀ ਛਾਤੀ ਫੁੱਲ ਗਈ। ਖੁਲ੍ਹੇ ਅਸਮਾਨ ਹੇਠ ਉਹ ਨਿੱਕੇ ਨਿੱਕੇ ਕਦਮ ਭਰਨ ਲੱਗਿਆ।

ਹਰੇ ਭਰੇ ਖੇਤਾਂ ਦੀ ਉਹ ਧਰਤੀ ਸੋਨਾ ਉਗਲਣ ਵਾਲੀ ਸੀ। ਸਾਰੇ ਪਿੰਡ ਵਿਚ ਦੁੱਧ ਦਹੀਂ ਦਾ ਘਾਟਾ ਨਹੀਂ ਸੀ। ਪਿੰਡ ਦਾ ਕੋਈ ਘਰ ਅਜੇਹਾ ਨਹੀਂ ਸੀ ਜਿਥੇ ਮਧਾਣੀ ਤੇ ਚਰਖ਼ਾ ਨਾ ਚਲਦਾ ਹੋਵੇ।

"ਇਹ ਹੈ ਮੇਰਾ ਪਿੰਡ। ਅਜਿਹਾ ਹੈ ਮੇਰਾ ਪਿੰਡ।" ਪੁਲੱਈਆ ਆਪਣੇ ਪਿੰਡ ਦੇ ਵੱਡਪਣ ਨੂੰ ਯਾਦ ਕਰਕੇ ਅਣਜਾਣੇ ਹੀ ਉਛਲ ਪਿਆ।

ਜੇਕਰ ਚੇਤ ਤੋਂ ਲੈ ਕੇ ਅਨੁਰਾਧਾ (ਨਵੰਬਰ ਦੇ ਅਖੀਰ) ਤਕ ਅਨੁਕੂਲ ਬਾਰਸ਼ ਹੋ ਜਾਵੇ ਤਾਂ ਧਰਤੀ ਮੂੰਹ ਮੰਗੀ ਫ਼ਸਲ ਦੇਂਦੀ ਹੈ ਤੇ ਜੇ ਰੋਹਿਣੀ (ਮਈ ਦੇ ਅਖੀਰ) ਤਕ ਮੀਂਹ ਪੈ ਜਾਵੇ ਤਾਂ ਉਖਲੀ ਭਰ ਫ਼ਸਲ ਹੀ ਹੋਏਗੀ।

ਇਸ ਪਿੰਡ ਉਤੇ ਗੰਗਾ ਮਾਂ ਦੀ ਬੜੀ ਦਇਆ ਹੈ। ਜੇ ਪਹਾੜਾਂ ਤੇ ਇਕ ਵਾਰ ਮੀਂਹ ਪੈ ਜਾਏ ਤਾਂ ਨਦੀ ਵਹਿ ਨਿਕਲਦੀ ਹੈ ਤੇ ਨਾਲੇ ਭਰ ਜਾਂਦੇ ਹਨ। ਫ਼ਸਲਾਂ ਕਦੇ ਕਦਾਈਂ ਹੀ ਮਾਰੀਆਂ ਜਾਂਦੀਆਂ ਹਨ। ਦੋ ਸਾਲ ਪਹਿਲਾਂ ਵਾਢੀ ਦੇ ਦਿਨਾਂ ਵਿਚ ਜ਼ੋਰ ਦਾ ਮੀਂਹ ਪੈਣ ਕਾਰਨ ਫ਼ਸਲ ਖਰਾਬ ਹੋ ਚੁੱਕੀ ਸੀ ਪਰ ਫਿਰ ਵੀ ਇਸ ਪਿੰਡ ਦੇ ਲੋਕਾਂ ਨੇ ਕਿਸੇ ਅੱਗੇ ਹੱਥ ਨਹੀਂ ਸੀ ਅੱਡਿਆ। ਸਗੋਂ ਉਲਟਾ ਜਿਨ੍ਹਾਂ ਪਿੰਡਾਂ ਵਿਚ ਕਾਲ ਪੈ ਗਿਆ ਸੀ ਉਨ੍ਹਾਂ ਪਿੰਡਾਂ ਵਾਲਿਆਂ ਦੀ ਸਹਾਇਤਾ ਕੀਤੀ ਸੀ।

'ਇਹ ਹੈ ਮੇਰਾ ਪਿੰਡ...ਅਜਿਹਾ ਹੈ ਮੇਰਾ ਪਿੰਡ' ਸੋਚਦਿਆਂ ਸੋਚਦਿਆਂ ਪੁਲੱਈਆ ਨੇ ਇਕ ਵਾਰ ਫਿਰ ਮੁੜ ਕੇ ਖੇਤਾਂ ਵੱਲ ਵੇਖਿਆ। ਇਕ ਛੋਟੀ ਚਿੱਟੀ ਬੱਦਲੀ ਚੰਨ ਨੂੰ ਢੱਕ ਰਹੀ ਸੀ। ਹਵਾ ਦਾ ਬੁੱਲਾ ਫ਼ਸਲਾਂ ਨਾਲ ਕਲੋਲ ਕਰ ਰਿਹਾ ਸੀ। ਹਾਂ, ਖੇਤ ਵਿਚ ਬੀਜ ਸਮੇਂ ਸਿਰ ਬੀਜੇ ਗਏ ਸਨ। ਫਿਰ ਧਾਨ ਦੀ ਭਰਪੂਰ ਫ਼ਸਲ ਕਿਉਂ ਨਹੀਂ ਹੋਵੇਗੀ ?...ਅਚਾਨਕ ਪੁਲੱਈਆ ਨੂੰ ਆਪਣੀ ਗੱਲ ਯਾਦ ਆ ਗਈ। ਆਪਣੇ ਪੁੱਤਰ ਦੀ ਗੱਲ। 'ਮੇਰਾ ਪੁੱਤਰ ਵੀ ਮੇਰੇ ਵਾਂਗ ਘੁੰਗਰਾਲੇ ਵਾਲ ਰਖੇਗਾ; ਚੋਰਾਂ ਨੂੰ ਫੜ ਕੇ ਸਜ਼ਾ ਦੁਆਉਣ ਵਾਲਾ ਰਾਜਾ ਬਣੇਗਾ...ਸਮੇਂ ਸਿਰ ਬੀਜਿਆਂ ਬੀਜ ਤੇ ਵੇਲੇ ਸਿਰ ਪੈਦਾ ਹੋਇਆ ਪੁੱਤਰ...ਦੋਵੇਂ ਬਰਾਬਰ ਹਨ। ਜੇ ਬੀਜ ਮੌਕੇ ਤੇ ਨਹੀਂ ਬੀਜਿਆ ਗਿਆ ਅਤੇ ਜੇ ਪੁੱਤਰ ਮੌਕੇ ਤੇ ਪੈਦਾ ਨਹੀਂ ਹੋਇਆ...ਦੋਵੇਂ ਹੀ ਕੰਮ ਦੇ ਨਹੀਂ ਹੁੰਦੇ।'

ਏਨੇ ਵਿਚ ਹੀ ਉਸ ਦੇ ਵਿਚਾਰਾਂ ਦਾ ਰੁਖ਼ ਬਦਲਿਆ।...ਬੀਵੀ ਬਿਨਾਂ ਪੁੱਤਰ ਕਿਵੇਂ ?...ਪਤਨੀ ਤੋਂ ਵੀ ਵੱਧ ਕੇ ਤੰਦਰੁਸਤੀ ਦਾ ਖਿਆਲ ਉਸ ਨੂੰ ਹੁਣ ਤਕ ਵਿਆਹ ਦੀ ਗੱਲ ਸੋਚਣ ਹੀ ਨਹੀਂ ਸੀ ਦਿੰਦਾ।

ਸੋਚਦਿਆਂ ਸੋਚਦਿਆਂ ਪੁਲੱਈਆ ਅੱਗੇ ਵਧਿਆ। ਅਚਾਨਕ ਨਾ ਜਾਣੇ ਕਿਥੋਂ ਕੋਈ ਸੁਰੀਲੀ ਆਵਾਜ਼ ਸੁਣਾਈ ਦਿੱਤੀ।

"ਚੰਨਾ ਓ ਚੰਨਾ"

ਪੁਲੱਈਆ ਦਾ ਸਰੀਰ ਇਕ ਵਾਰ ਖਿੜ ਉਠਿਆ

"ਸੁਣੀ ਸੁਣੀ ਵੇ ਚੰਨਾ, ਚੰਨਾ ਵੇ ਚੰਨਾ,.."

ਵਾਹ ਵਾਹ !...ਬਹੁਤ ਖ਼ੂਬ।...ਪੁਲੱਈਆ ਨੇ ਬੁੱਲ੍ਹ ਟੁੱਕੇ।

ਉਸਨੂੰ ਲੱਗਿਆ ਕਿ ਜਿਵੇਂ ਇਕੱਠਿਆਂ ਕਈ ਲੜਕੀਆਂ ਦੀ ਮਿਲੀ ਜੁਲੀ ਸੁਰ ਲਹਿਰੀ ਵਹਿ ਨਿਕਲੀ ਹੋਵੇ।—"ਚੰਨਾ ਵੇ ਚੰਨਾ..."

ਫਿਰ ਉਹੀ ਸਾਂਝੀ ਸੁਰੀਲੀ ਆਵਾਜ਼—"ਸੁਣੀ ਸੁਣੀ ਵੇ ਚੰਨਾ..."

ਪੁਲੱਈਆ ਨੂੰ ਲੱਗਿਆ ਜਿਵੇਂ ਉਹ ਆਵਾਜ਼ ਉਸੇ ਨੂੰ ਬੁਲਾ ਰਹੀ ਹੋਵੇ। ਉਸ ਦੇ ਦਿਲ ਵਿਚ ਆਇਆ ਕਿ ਦੌੜ ਕੇ ਉਹ ਉਸ ਦੇ ਗਲ ਨਾਲ ਲਿਪਟ ਜਾਵੇ।

ਉਹ ਹੀ ਕਿਉਂ ? ਚੰਨ ਵੀ ਤਾਂ ਇਸੇ ਖਿਆਲ ਨਸ਼ੇ ਵਿਚ ਗੁੰਮ ਸਿੱਧੇ ਰਾਹ ਨਹੀਂ ਸੀ ਚਲ ਰਿਹਾ।....ਇਧਰ ਉਧਰ ਭਟਕ ਰਿਹਾ ਸੀ।

ਚਮਕਦਾ ਹੋਇਆ ਚੰਨ ਖੁਸ਼ੀ ਨਾਲ ਫੁੱਲਿਆ ਜਾ ਰਿਹਾ ਸੀ।

"ਚੰਨਾ ਓ ਚੰਨਾ" ਪਤਾ ਨਹੀਂ ਕਿੰਨੀਆਂ ਹਾਂ ਆਵਾਜ਼ਾਂ। ਨਾਲ ਹੀ ਤਾੜੀਆਂ ਵੀ ਸੁਣਾਈ ਦੇ ਰਹੀਆਂ ਸਨ। ਫਿਰ ਉਹੀ ਸੁਰੀਲੀ ਤਾਨ ਮਿੱਠੀ ਆਵਾਜ਼ ਵਿਚ ਸੁਣਾਈ ਦਿੱਤੀ।

'ਉਸ ਦੇ ਹੱਥ ਨੇ ਏਨੇ ਵੱਡੇ—ਚੰਨਾ ਵੇ ਚੰਨਾ,

ਛੱਜ ਖਰੀਦਣ ਵੀ ਨਹੀਂ ਦਿੰਦਾ, ਚੰਨਾ ਵੇ ਚੰਨਾ।'

ਪੁਲੱਈਆ ਛਾਲ ਮਾਰ ਕੇ ਮੰਦਰ ਪਾਰ ਕਰਦਿਆਂ ਨਦੀ ਕੰਢੇ ਜਾ ਪਹੁੰਚਿਆ। ਹਾਲੀ ਵੀ ਉਹੀ ਮਿੱਠੀ ਲੈਅ ਉਸਨੂੰ ਆਪਣੇ ਵੱਲ ਖਿੱਚੀ ਜਾ ਰਹੀ ਸੀ। ਕੋਈ

ਅਣਜਾਣਿਆ ਅਹਿਸਾਸ ਉਸਨੂੰ ਗੁਦਗੁਦੀ ਭਰ ਰਿਹਾ ਸੀ। ਨਦੀ ਚਾਨਣੀ ਨੂੰ ਨਿਗਲਦੀ ਹੋਈ ਹੇਠਾਂ ਵੱਲ ਵਹਿੰਦੀ ਜਾ ਰਹੀ ਸੀ।

ਔਹ ਲਓ ! ਨਦੀ ਦੇ ਕਿਨਾਰੇ ਇਮਲੀ ਦਾ ਝੁਕਿਆ ਹੋਇਆ ਰੁੱਖ, ਰੁੱਖ ਦੀ ਬੁੱਕਲ ਵਿਚ ਕੋਈ ਗੱਡਾ, ਗੱਡੇ ਦੇ ਨਾਲ ਛੋਟਾ ਜਿਹਾ ਮੈਦਾਨ ਅਤੇ ਉਸ ਮੈਦਾਨ ਵਿਚ, ਉਸ ਮੈਦਾਨ ਦੀ ਰੌਸ਼ਨੀ ਵਿਚ ਚਿੱਟੀਆਂ ਸਾੜੀਆਂ ਪਾਈ ਪਿੰਡ ਦੀਆਂ ਮਦਮਸਤ ਮੁਟਿਆਰਾਂ।

ਨਾਚ ਗਾਣਿਆਂ ਵਿਚ ਡੁੱਬੀਆਂ ਮੁਟਿਆਰਾਂ ਖ਼ੂਬ ਚਮਕ ਰਹੀਆਂ ਸਨ। ਪੁਲੱਈਆ ਹੋਲੀ ਜਿਹੀ ਚੋਰਾਂ ਵਾਂਗ ਉਨ੍ਹਾਂ ਤੋਂ ਨਜ਼ਰ ਬਚਾ ਕੇ ਰੁੱਖ ਦੀ ਆੜ ਵਿਚ ਜਾ ਲੁਕਿਆ। ਉਥੋਂ ਉਹ ਉਨ੍ਹਾਂ ਨੂੰ ਇਉਂ ਵੇਖਣ ਲੱਗਿਆ ਜਿਵੇਂ ਕਿ ਉਨ੍ਹਾਂ ਨੂੰ ਅੱਖਾਂ ਰਾਹੀਂ ਹੀ ਨਿਗਲ ਜਾਣਾ ਚਾਹੁੰਦਾ ਹੋਵੇ। ਉਹ ਕਲਪਨਾ ਵਿਚ ਉਨ੍ਹਾਂ ਮੁਟਿਆਰਾ ਨਾਲ ਰਾਸ ਰਚਾਉਣ ਵਿਚ ਮਗਨ ਹੋ ਗਿਆ। ਇਕ ਮੁਟਿਆਰ ਆਪਣੀਆਂ ਸਖੀਆਂ ਦੇ ਚੁਗਿਰਦੇ ਘੁੰਮਦੀ ਹੋਈ ਅੱਗੇ ਅੱਗੇ ਆ ਰਹੀ ਸੀ ਅਤੇ ਉਸਦੀਆਂ ਅੱਠੇ ਸਹੇਲੀਆਂ ਤਾਲ ਦੇ ਦੇ ਕੇ ਗਾਉਂਦੀਆਂ ਹੋਇਆਂ ਉਛਲ ਰਹੀਆਂ ਸਨ। ਉਹ ਜੋ ਪਹਿਲਾਂ ਗਾ ਰਹੀ ਸੀ, ਉਸ ਦਾ ਨਾਉਂ ਨੀਲਮਾ ਸੀ ਜਿਸਨੂੰ ਪਿੰਡ ਵਾਲੇ ਨੀਲੀ ਹੀ ਕਹਿੰਦੇ ਸਨ। ਝੂਮਦਿਆਂ ਤੇ ਨੱਚਦਿਆਂ ਗਾਉਂਦਿਆਂ ਜਿਉਂ ਜਿਉਂ ਉਸ ਰੁੱਖ ਦੇ ਨੇੜੇ ਆਉਂਦੀ ਪੁਲੱਈਆ ਦਾ ਸਾਰਾ ਸਰੀਰ ਇਕ ਅਜੀਬ ਗਰਮੀ ਨਾਲ ਬਲ ਉਠਦਾ। ਉਸਦੀਆਂ ਸਾਰੀਆਂ ਨਸਾਂ ਉਭਰ ਕੇ ਤਣ ਜਾਂਦੀਆਂ। ਉਸ ਵੇਲੇ ਉਸ ਦੇ ਦਿਲ ਵਿਚ ਆਉਂਦਾ ਕਿ ਉਸ ਦਾ ਹੱਥ ਫੜ ਕੇ ਆਪਣੇ ਕੋਲ ਖਿੱਚ ਲਵੇ ਤੇ ਦੋਹਾਂ ਹੱਥਾਂ ਨਾਲ ਉਸਨੂੰ ਮਸਲ ਦੇਵੇ।

ਸਫ਼ੈਦ ਕੱਪੜੇ, ਠੰਡੀ ਚਾਨਣੀ, ਉਭਰਿਆ ਹੋਇਆ ਸਰੀਰ, ਛਲਕਦੀ ਹੋਈ ਜਵਾਨੀ, ਠੰਡੀ ਹਵਾ, ਮਿੱਠੀ ਲੈਅ ਦੀਆਂ ਲਹਿਰਾਂ—ਸਭ ਮਿਲ ਕੇ ਪੁਲੱਈਆ ਨੂੰ ਨਸ਼ਿਆ ਰਹੀਆਂ ਸਨ।

ਬਿਨ ਅੰਗੀਆਂ ਭਖਦਾ ਜੋਬਨ !

ਚਿਹਿਰਿਆਂ ਤੇ ਹਲਦੀ, ਗਲ੍ਹਾਂ ਵਿਚ ਹਾਰ। ਲਓ। ਫਿਰ ਤੋਂ ਗੀਤ ਦਾ ਦੌਰ ਸ਼ੁਰੂ ਹੋਇਆ।

"ਸੁਣੀ ਸੁਣੀ ਵੇ ਚੰਨਾ,
ਚੰਨਾ ਵੇ ਚੰਨਾ,
ਉਸ ਦੇ ਹੱਥ ਨੇ ਏਨੇ ਵੱਡੇ—ਚੰਨਾ ਵੇ ਚੰਨਾ
ਛੱਜ ਖਰੀਦਣ ਵੀ ਨਹੀਂ ਦਿੰਦਾ...

ਪੁਲੱਈਆ ਨੇ ਆਪਣੇ ਹੱਥ ਵੇਖੇ। ਉਹ ਵੀ ਲੰਮੇ ਸਨ। ਨੀਲੀ ਨੱਚਦੇ ਗਾਉਂਦੇ ਅਤੇ ਝੂਮਦੇ ਉਸ ਰੁੱਖ ਦੇ ਹੋਰ ਨੇੜੇ ਚਲੀ ਗਈ।

ਵਾਹ। ਉਸ ਦੇ ਭਰ ਜੋਬਨ ਦੀ ਸਮੁੱਚੀ ਸ਼ਾਨ ਜਿਵੇਂ ਉਸ ਦੇ ਸੀਨੇ ਵਿਚ ਆ ਟਿਕੀ ਹੋਵੇ।

ਉਸਨੂੰ ਵੇਖਦੇ ਹੀ ਪੁਲੱਈਆ ਪਾਗਲ ਹੋ ਉਠਿਆ। ਲਓ। ਨੀਲੀ ਫਿਰ ਤੋਂ ਨੱਚਣ ਗਾਉਣ ਲੱਗੀ।

"ਉਸ ਦਾ ਪੇਟ ਹੈ ਏਨਾ ਵੱਡਾ-ਚੰਨਾ ਵੇ ਚੰਨਾ

ਘੜੇ ਖਰੀਦਣ ਵੀ ਨਹੀਂ ਦਿੰਦਾ-ਵੇ ਚੰਨਾ...ਚੰਨਾ ਵੇ ਚੰਨਾ" ਤਾੜੀਆਂ। ਤਾੜੀਆਂ ਨਾਲ ਇਕਸੁਰ ਲੈਅ ਅਤੇ ਲੈਅ ਨਾਲ ਇਕਸੁਰ ਕਦਮ ਚਲ ਰਹੇ ਸਨ। ਨੀਲੀ ਰੁੱਖ ਦੇ ਬਿਲਕੁਲ ਨੇੜੇ ਪਹੁੰਚ ਗਈ। ਨੀਲੀ ਮੁਸ਼ਕੀ ਰੰਗ ਦੀ ਸੀ। ਉਸ ਦੇ ਭੋਲੇ ਚਿਹਰੇ ਤੋਂ ਨਿਰਛਲ ਪ੍ਰੇਮ ਦੀ ਸੁੰਦਰਤਾ ਟਪਕ ਰਹੀ ਸੀ। ਉਸ ਨੇ ਵੱਲ ਖਾਂਦਿਆਂ ਫਿਰ ਤੋਂ ਲੈਅ ਛੇੜੀ।

"ਉਸ ਦੇ ਪੈਰ ਨੇ ਏਨੇ ਵੱਡੇ ਚੰਨਾ ਵੇ ਚੰਨਾ

ਪੌੜੀ ਖਰੀਦਣ ਵੀ ਨਹੀਂ ਦਿੰਦਾ——ਚੰਨਾ ਵੇ ਚੰਨਾ"

ਨੀਲੀ ਦਾ ਅੰਗ ਮਰੋੜਨਾ, ਅੱਖਾਂ ਮਟਕੌਣਾ ਆਦਿ ਵੇਖ ਕੇ ਪੁਲੱਈਆ ਨਸ਼ੇ ਵਿਚ ਚੂਰ ਰੁੱਖ ਨਾਲ ਹੀ ਲਿਪਟ ਗਿਆ।

"ਉਸ ਦੇ ਦੰਦ ਨੇ ਏਨੇ ਵੱਡੇ—ਚੰਨਾ ਵੇ ਚੰਨਾ

ਦਾਲ ਬਨਾਉਣ ਨਹੀਂ ਦਿੰਦਾ ਹੈ—ਚੰਨਾ ਵੇ ਚੰਨਾ"

ਸਖੀਆਂ ਚਾਰੇ ਪਾਸੇ ਘੁੰਮ ਰਹੀਆਂ ਸਨ। ਪੁਲੱਈਆ ਆਪਣੇ ਆਪ ਨੂੰ ਰੋਕ ਨਹੀਂ ਸਕਿਆ। ਉਸ ਦਾ ਦਿਲ ਉਸ ਦੇ ਵਸ ਵਿਚ ਨਹੀਂ ਸੀ ਰਿਹਾ। ਪਲ ਪਲ ਵੱਧ ਰਹੇ ਵੇਗ ਵਿਚ ਉਹ ਨੀਲੀ ਨੂੰ ਆਪਣੀਆਂ ਬਾਹਾਂ ਵਿਚ ਜਕੜ ਲੈਣ ਲਈ ਦੋ ਵਾਰ ਅੱਗੇ ਵਧਿਆ ਪਰ ਉਸ ਦੇ ਹੱਥ ਸਹਿਮ ਗਏ। ਏਨੇ ਵਿਚ ਹੀ ਗੀਤ ਦੇ ਅਗਲੇ ਬੋਲ ਸੁਣਾਈ ਦਿੱਤੇ :

"ਉਹਦੇ ਪੋਪਲੇ ਮੂੰਹ 'ਚ ਲੱਗ ਜਾਣ ਦੰਦ ਨਕਲੀ

ਉਹਦੇ ਗੰਜੇ ਸਿਰ ਤੇ ਬੱਝੇ ਰੇਸ਼ਮੀ ਪਗੜੀ।"

"ਤੌਬਾ, ਤੌਬਾ। ਅਜਿਹੇ ਆਦਮੀ ਨੂੰ ਕਿਹੜੀ ਲੜਕੀ ਚਾਹੇਗੀ?" ਅੱਠੇ ਸਹੇਲੀਆਂ ਕਾਹਲੀ ਕਾਹਲੀ ਪੂਰਬ ਵੱਲ ਤੁਰ ਗਈਆਂ। ਨੀਲੀ ਦੱਖਣ ਵੱਲ ਮੂੰਹ ਕਰੀ ਇਕੱਲੀ ਖੜ੍ਹੀ ਰਹੀ।

'ਨੀਲੀ ਖੜ੍ਹੀ ਹੈ। ਸੱਚਮੁੱਚ ਨੀਲੀ ਖੜ੍ਹੀ ਹੈ। ਇਕੱਲੀ। ਵਾਹ। ਖ਼ੂਬ। ਨੀਲੀ ਇਕੱਲੀ ਖੜ੍ਹੀ ਹੈ।' ਪੁਲੱਈਆ ਨੇ ਸੋਚਿਆ।

ਨੀਲੀ ਹਿੱਲੀ ਤੇ ਜਾਣ ਲੱਗੀ।

ਪੁਲੱਈਆ ਨੇ ਪਿੱਛੋਂ ਦੀ ਹੋ, ਪੱਲਾ ਫੜ ਕੇ ਉਸ ਨੂੰ ਆਪਣੇ ਵੱਲ ਖਿੱਚਿਆ। ਨੀਲੀ ਚੌਂਕੀ ਤੇ ਵੇਖਣ ਲਈ ਮੁੜੀ।

ਪੁਲੱਈਆ ਉਸਨੂੰ ਦਰੱਖਤ ਦੀ ਆੜ ਵਿਚ ਖਿਚਣ ਲੱਗਾ।

"ਚੋਰ! ਉਸ ਦੇ ਮੂੰਹੋਂ ਨਿਕਲਿਆ।

ਪੁਲੱਈਆ ਨੇ ਉਸ ਦੇ ਮੂੰਹ ਵਿਚ ਕੱਪੜਾ ਤੁੰਨ, ਉਹਨੂੰ ਆਪਣੇ ਵੱਲ ਖਿਚ ਕੇ ਛਾਤੀ ਨਾਲ ਲਾ ਲਿਆ ਅਤੇ ਉਹਦੇ ਮੂੰਹ ਨਾਲ ਆਪਣਾ ਮੂੰਹ ਜੋੜ ਕੇ ਕਿਹਾ।

"ਚੋਰ ਹਾਂ ਜਾ ਰਾਜਾ—ਆਪ ਹੀ ਵੇਖ ਲੈ। ਚੰਗੀ ਤਰ੍ਹਾਂ ਵੇਖ ਲੈ।"

"ਨਹੀਂ, ਨਹੀਂ । ਇਸ ਤਰ੍ਹਾਂ ਕਰਨਾ ਚੰਗਾ ਨਹੀਂ । ਰੱਬ ਵੀ ਤੈਨੂੰ ਮੁਆਫ਼ ਨਹੀਂ ਕਰੇਗਾ । ਛੱਡਦੇ, ਮੈਨੂੰ ਛੱਡਦੇ ।" ਕਹਿ ਕੇ ਨੀਲੀ ਆਪਣੇ ਆਪਨੂੰ ਛੁਡਾਉਣ ਲੱਗੀ । ਪਰ ਪੁਲੱਈਆ ਨੇ ਉਸਨੂੰ ਨਾ ਛੱਡਿਆ । ਉਹ ਛਟਪਟਾਉਣ ਲੱਗੀ । ਹੱਥ ਪੈਰ ਮਾਰਦੀ ਤੜਫਣ ਲੱਗੀ ਪਰ ਸਭ ਵਿਅਰਥ ।

ਨੀਲੀ ਦਾ ਜੂੜਾ ਖੁਲ੍ਹ ਗਿਆ । ਉਸ ਦੀ ਕਮਰ ਝੁਕ ਗਈ ਤੇ ਉਸ ਦੇ ਹੋਸ਼ ਉੱਡਣ ਲੱਗੇ ।

ਪੁਲੱਈਆ ਹੌਂਕਦੇ ਹੋਏ ਭਬਕਿਆ । ਨੀਲੀ ਨੇ ਉਸ ਦੇ ਦੰਦੀ ਵੱਢ ਕੇ ਆਪਣੇ ਆਪ ਨੂੰ ਛੁਡਾ ਲਿਆ ਅਤੇ ਦੌੜ ਗਈ । ਹੱਥ ਦਾ ਜ਼ਖ਼ਮ ਪਲੋਸਦੇ ਪੁਲੱਈਆ ਚੀਖਿਆ, ਮੈਂ ਤੈਨੂੰ ਛੱਡਾਂਗਾ ਨਹੀਂ ।"

ਦੌੜਦੀ ਹੋਈ ਨੀਲੀ ਦੇ ਮੂੰਹੋਂ ਨਿਕਲਿਆ, "ਤੈਨੂੰ ਸ਼ਰਮ ਤਾਂ ਨਹੀਂ ਆਉਂਦੀ ?"

## 4

ਸਿਰ ਹਿਲਾਉਂਦਾ ਪੁਲੱਈਆ ਚਾਰ ਕਦਮ ਅੱਗੇ ਵਧਿਆ । ਉਸ ਨੇ ਮੁੜ ਕੇ ਵੇਖਿਆ ਤਾਂ ਨੀਲੀ ਕਿਤੇ ਨਾ ਦਿੱਸੀ । ਫਿਰ ਵੀ ਉਸਨੂੰ ਲੱਗਿਆ ਕਿ ਨੀਲੀ ਉਸ ਕੋਲ ਹੀ ਖੜ੍ਹੀ ਹੈ । ਉਸ ਨੇ ਇਕ ਵਾਰ ਬੁਲ੍ਹ ਟੁੱਕੇ । "ਪਤਾ ਨਹੀਂ ਕਿਥੇ ਜਾ ਲੁਕੀ ?" ਕਹਿੰਦਿਆਂ ਉਹ ਘਰ ਵੱਲ ਚਲ ਪਿਆ ।

ਮਾਲਕ ਦੇ ਪੈਰਾਂ ਦਾ ਖੜਾਕ ਸੁਣ ਕੇ ਪਸ਼ੂਆਂ ਨੇ ਆਪਣੇ ਸਿਰ ਚੁੱਕੇ । ਉਹ ਰੱਸੇ ਤੁੜਾ ਕੇ ਮਾਲਕ ਕੋਲ ਜਾਣਾ ਚਾਹੁੰਦੇ ਸਨ । ਪੁਲੱਈਆ ਦੌੜ ਕੇ ਪਿਛਵਾੜੇ ਗਿਆ ਅਤੇ ਕੋਠੇ ਵਿਚੋਂ ਥੋੜ੍ਹੀ ਪਰਾਲੀ ਲਿਆ ਕੇ ਪਸ਼ੂਆਂ ਅੱਗੇ ਪਾ ਦਿੱਤੀ । ਭੁੱਖੇ ਪਸ਼ੂ ਇਕਦਮ ਉਸ ਤੇ ਟੁੱਟ ਪਏ । ਪੁਲੱਈਆ ਦੇਰ ਤਕ ਪਸ਼ੂਆਂ ਕੋਲ ਖੜ੍ਹਾ ਉਨ੍ਹਾਂ ਨੂੰ ਥਾਪੀਆਂ ਦਿੰਦਾ ਰਿਹਾ ।

ਚਾਰੇ ਪਾਸੇ ਚਾਨਣੀ ਦਾ ਪਸਾਰਾ ਸੀ । ਰੰਭਦੇ ਹੋਏ ਪਸ਼ੂ ਚਾਰਾ ਖਾ ਰਹੇ ਸਨ । ਠੰਡੀ ਹਵਾ ਹੌਲੀ ਹੌਲੀ ਚਲ ਰਹੀ ਸੀ । ਪੁਲੱਈਆ ਵਿਹੜੇ ਵਿਚ ਮੰਜਾ ਡਾਹ ਕੇ ਬੈਠ ਗਿਆ । ਪਿਛਵਾੜੇ ਦੇ ਪਿੱਪਲ ਤੇ ਚਿੜੀਆਂ ਚਹਿਚਹਾ ਰਹੀਆਂ ਸਨ ।

'ਚੰਨਾ ਵੇ ਚੰਨਾ' । ਪੁਲੱਈਆ ਦੇ ਕੰਨਾਂ ਵਿਚ ਹਾਲੀ ਵੀ ਉਹੀ ਲੈਅ ਗੂੰਜ ਰਹੀ ਸੀ । ਉਸ ਦੀਆਂ ਅੱਖਾਂ ਚੰਨ ਵੱਲ ਵੇਖ ਰਹੀਆਂ ਸਨ ਤੇ ਉਸ ਦਾ ਸਰੀਰ ਸਮੁੰਦਰ ਵਾਂਗ ਕਲਵਲ ਕਲਵਲ ਕਰ ਰਿਹਾ ਸੀ । ਨੀਲੀ ਚਕਮਾ ਦੇ ਕੇ ਚਲੀ ਗਈ । ਹੱਥ ਆਈ ਚਿੜੀ ਨਿਕਲ ਗਈ ।

ਪੁਲੱਈਆ ਨੇ ਮੁੱਛਾਂ ਨੂੰ ਤਾਅ ਦਿੱਤਾ । ਉਸ ਨੇ ਸੋਚਿਆ 'ਜੇ ਉਸਨੂੰ ਆਪਣੀਆਂ ਬਾਗਾਂ ਵਿਚ ਨਾ ਜਕੜ ਲਿਆ ਤਾਂ ਮੇਰਾ ਵੀ ਨਾਂ ਪੁਲੱਈਆ ਨਹੀਂ । ਮੈਂ ਮੱਲੂ ਚੌਧਰੀ ਦਾ ਪੁੱਤਰ ਨਹੀਂ ।'

ਪਸ਼ੂ ਲਿਟ ਗਏ। ਪੁਲੱਈਆ ਨੇ ਮੰਜਾ ਚੁੱਕ ਕੇ ਛੱਪਰ ਹੇਠਾਂ ਡਾਹ ਲਿਆ। ਪਰਾਲੀ ਦੇ ਛੱਪਰ ਵਾਲਾ ਘਰ ਠਿੱਘ ਦੇ ਰਿਹਾ ਸੀ। ਚੰਨ ਐਨ ਸਿਰ ਤੇ ਆ ਗਿਆ ਸੀ।

ਪੁਲੱਈਆ ਨੂੰ ਨੀਂਦ ਨਾ ਆਈ। ਉਸ ਦੇ ਕੰਨਾਂ ਵਿਚ ਹਾਲੀ ਵੀ ਡਫਲੀਆਂ ਦੀ ਆਵਾਜ਼ ਗੂੰਜ ਰਹੀ ਸੀ। ਪਲ ਭਰ ਲਈ ਉਸ ਨੇ ਸੋਚਿਆ ਕਿ ਉਹ ਕਿੰਨਾਂ ਬਦਲ ਗਿਆ ਹੈ। ਅੱਜ ਉਹ ਪਸ਼ੂਆਂ ਨੂੰ ਚਾਰਾ ਪਾਉਣਾ ਭੁੱਲ ਗਿਆ ਸੀ। ਨੀਲੰਮਾ ਅੱਗੇ ਸਿਰ ਝੁਕਾਉਣਾ ਭੁੱਲ ਗਿਆ ਸੀ। ਅੱਜ ਉਸਨੂੰ ਕੀ ਹੋ ਗਿਆ ?

ਅੱਜ ਤੋਂ ਪਹਿਲਾਂ ਕਦੀ ਵੀ ਉਸ ਨਾਲ ਅਜਿਹਾ ਨਹੀਂ ਸੀ ਹੋਇਆ। ਉਹ ਸਦਾ ਔਰਤਾਂ ਤੋਂ ਦੂਰ ਰਿਹਾ ਸੀ। ਪਰ ਅੱਜ ਉਹ ਕਿਉਂ ਇਕ ਔਰਤ ਅੱਗੇ ਝੁਕ ਗਿਆ ? ਕਿਉਂ ਹਾਰ ਗਿਆ ?

'ਛੀਹ। ਛੀ। ਇਹ ਵੀ ਕੋਈ ਜ਼ਿੰਦਗੀ ਹੈ ? ਇਕ ਔਰਤ ਉਸਨੂੰ ਬੇਸ਼ਰਮ ਕਹਿ ਗਈ ਸੀ।' ਉਹ ਦੇਰ ਤੱਕ ਦਿਲ ਹੀ ਦਿਲ ਵਿਚ ਤੜਪਦਾ ਰਿਹਾ। ਉਸ ਦੇ ਦਿਲ ਦੀ ਹਰ ਧੜਕਣ ਸਵੇਰ ਹੋਣ ਦਾ ਇੰਤਜ਼ਾਰ ਕਰ ਰਹੀ ਸੀ। ਸੋਚਾਂ ਵਿਚ ਡੁੱਬੇ ਪੁਲੱਈਆ ਦੀ ਕਿਤੇ ਅੱਖ ਲੱਗ ਗਈ।

ਸਵੇਰ ਹੁੰਦਿਆਂ ਸਾਰ ਪੁਲੱਈਆ ਮੋਢੇ ਤੇ ਕਹੀ ਰੱਖ ਕੇ ਖੇਤਾਂ ਵੱਲ ਤੁਰ ਪਿਆ। ਪੂਰਬ ਵੱਲ ਚਮਕਦੇ ਸੂਰਜ ਦੀਆਂ ਸੁਨਹਿਰੀ ਕਿਰਨਾਂ ਕੁਦਰਤ ਦੀ ਵਿਛਾਈ ਹਰੀ ਚਾਦਰ ਤੇ ਸੁਨਹਿਰੀ ਰੰਗ ਬਖੇਰ ਰਹੀਆਂ ਸਨ। ਖੇਤਾਂ ਵਿਚ ਜਿਥੇ ਵੀ ਕਿਤੇ ਪਾਣੀ ਨਿਵਾਣ ਵੱਲ ਵਹਿ ਰਿਹਾ ਸੀ ਉਥੇ ਕਲ ਕਲ ਦੀ ਹਲਕੀ ਆਵਾਜ਼ ਸੁਣਾਈ ਦੇ ਰਹੀ ਸੀ। ਧਾਨ ਦੀ ਫ਼ਸਲ ਉਸ ਹਲਕੀ ਧੁੱਪ ਵਿਚ ਹਵਾ ਦੇ ਨਾਲ ਨਾਲ ਹੌਲੀ ਹੌਲੀ ਝੂਮ ਰਹੀ ਸੀ।

ਦੋ ਦੋ ਗਜ ਉਚੀ ਧਾਨ ਤੇ ਸਿਰੇ ਤੇ ਹੱਥ ਹੱਥ ਭਰ ਲੰਮੀਆਂ ਬੱਲੀਆਂ। ਪੁਲੱਈਆ ਨੇ ਸੋਚਿਆ ਕਿ ਇਸ ਵਾਰ ਫ਼ਸਲ ਜ਼ਰੂਰ ਦੁੱਗਣੀ ਹੋਵੇਗੀ।

"ਇਸ ਸਾਲ ਟਿੱਡੀ ਦਲ ਦਾ ਕਿਤੇ ਨਾ ਨਿਸ਼ਾਨ ਤਕ ਨਹੀਂ।" ਨਾਲ ਦੇ ਖੇਤ ਵਾਲੇ ਪੀਸਾ ਨੇ ਕਿਹਾ। ਪਿੰਡ ਵਾਲੇ ਸਾਰੇ ਨਰਸਿੰਹੁਲੂ ਨੂੰ ਉਸ ਦੇ ਘਰ ਦੇ ਨਾਉਂ ਨਾਲ ਪੀਸਾ ਕਹਿ ਕੇ ਹੀ ਬੁਲਾਉਂਦੇ ਸਨ।

"ਟਿੱਡੀ ਦਲ ਜੇ ਖੇਤ ਦੇ ਨੇੜੇ ਵੀ ਫਟਕਿਆ ਤਾਂ ਫੂਕ ਕੇ ਭਸਮ ਕਰ ਦਿਆਂਗਾ।" ਪੁਲੱਈਆ ਦੀ ਚੀਖ਼ ਨਾਲ ਜਾਣੋ ਖੇਤ ਵੀ ਇਕ ਪਲ ਲਈ ਕੰਬ ਗਿਆ ਹੋਵੇ। ਏਨੇ ਵਿਚ ਹੀ ਕਿਤੋਂ ਨੇੜਿਓਂ ਗੁੜ ਗੁੜ ਦੀ ਆਵਾਜ਼ ਸੁਣਾਈ ਦਿੱਤੀ। ਪੁਲੱਈਆ ਨੇ ਜਾ ਕੇ ਦੇਖਿਆ ਕਿ ਪਾਣੀ ਟੁੱਟ ਗਿਆ ਸੀ ਤੇ ਵੱਟ ਵਿਚੋਂ ਬਾਹਰ ਨਿਕਲਦਾ ਇਹ ਸ਼ੋਰ ਕਰ ਰਿਹਾ ਸੀ। ਉਸ ਨੇ ਮੋਢੇ ਤੋਂ ਕਹੀ ਲਾਹੀ ਤੇ ਵੱਟ ਬੰਨ੍ਹ ਕੇ ਪਾਣੀ ਦਾ ਨਿਕਾਸ ਰੋਕਿਆ। ਉਦੋਂ ਤੀਕ ਪੀਸਾ ਪੁਲੱਈਆ ਦੇ ਨੇੜੇ ਆ ਗਿਆ ਸੀ। ਬੋਲਿਆ :

"ਕਿਉਂ ਉਏ। ਇਸ ਵਾਰ ਬੰਨਿਆਂ ਤੇ ਉੱਗਿਆ ਘਾਹ ਨਹੀਂ ਮਾਰਿਆ ?"

"ਮਾਰਿਆ ਤਾਂ ਸੀ ਪਰ ਫਿਰ ਸਿਰ ਕੱਢ ਆਇਆ। ਇਸ ਨੂੰ ਵੀ ਵੱਧਣ

ਦਿਓ। ਇਸ ਪਿੰਡ ਦੇ ਪਸ਼ੂਆਂ ਦੀ ਕਿਸਮਤ ਚੰਗੀ ਹੈ। ਇਸ ਪਿੰਡ ਦੀ ਧਰਤੀ ਸੋਨਾ ਉਗਲਦੀ ਹੈ—ਸੋਨਾ।''

ਪੁਲੱਈਆ ਦੀਆਂ ਗੱਲਾਂ ਸੁਣ ਕੇ ਪੀਸਾ ਹੱਸਿਆ। ਉਸਨੇ ਸੋਚਿਆ ਕਿ ਆਉਣ ਵਾਲੀ ਪੀੜ੍ਹੀ ਆਪਣੇ ਪਿੰਡ ਦੇ ਵੱਡਪਣ ਤੇ ਮਾਣ ਕਰੇਗੀ।

''ਕੀ ਕਦੇ ਹੇਠਲੇ ਖੇਤ ਵੱਲ ਵੀ ਗਿਐਂ ?''

''ਕਿਉਂ ਨਹੀਂ ? ਉਥੇ ਤਾਂ ਇਸ ਸਾਲ ਫ਼ਸਲ ਬਹੁਤ ਵਧੀਆ ਹੈ।''

''ਐਤਕੀਂ ਤਾਂ ਪੌ ਬਾਰਾਂ ਨੇ। ਤੈਨੂੰ ਬੱਸ ਇਕੋ ਹੀ ਘਾਟਾ ਹੈ।''

''ਮੈਨੂੰ ? ਮੈਨੂੰ ਕਾਹਦਾ ਘਾਟਾ ਹੈ ? ਕੌਣ ਕਹਿੰਦਾ ਹੈ ਕਿ ਮੈਨੂੰ ਕਿਸੇ ਚੀਜ਼ ਦੀ ਕਮੀ ਹੈ ?'' ਪੁਲੱਈਆ ਬੋਲਿਆ।

''ਸ਼ਹਿਰੀ ਬਾਬੂ ਦੀ ਦੋ ਏਕੜ ਜ਼ਮੀਨ ਤੂੰ ਠੇਕੇ ਤੇ ਵਾਹੁੰਦਾ ਹੈ। ਬਾਪ ਦਾਦੇ ਦੀ ਜ਼ਮੀਨ ਵੀ ਅੱਧੇ ਏਕੜ ਤੋਂ ਘੱਟ ਨਹੀਂ। ਤੇ ਤੂੰ ਆਪਣੇ ਪੇਟ ਨੂੰ ਹੀ ਪਤਨੀ ਵੀ ਮੰਨ ਕੇ ਸਭ ਕੁਝ ਉਸੇ ਵਿਚ ਭਰੀ ਜਾਂਦਾ ਹੈ। ਤੇਰਾ ਸਰੀਰ ਫੌਲਾਦ ਦਾ ਨਹੀਂ ਬਣਿਆ ਕਿ ਕਦੇ ਵੀ ਨਾ ਗਲੇ। ਅੱਗ ਵਿਚ ਪੈ ਕੇ ਤਾਂ ਫੌਲਾਦ ਵੀ ਢਲ ਜਾਂਦਾ ਹੈ। ਫੌਲਾਦ ਨੂੰ ਵੀ ਕਦੀ ਜੰਗਾਲ ਲੱਗ ਜਾਂਦਾ ਹੈ। ਜਦੋਂ ਆਪਣੇ ਹੱਥ ਪੈਰ ਜਵਾਬ ਦੇ ਜਾਣ ਤਾਂ ਕਿਸੇ ਨਾ ਕਿਸੇ ਦਾ ਸਹਾਰਾ ਚਾਹੀਦਾ ਹੀ ਹੈ।''

ਪੀਸਾ ਆਮ ਵਾਂਗ ਹੁਣ ਵੀ ਪੁਲੱਈਆ ਨੂੰ ਵਿਆਹ ਦੀ ਸਲਾਹ ਦੇ ਰਿਹਾ ਸੀ। ਪਰ ਪੀਸਾ ਨੇ ਆਮ ਵਾਂਗ ਹੁਣ ਉਸ ਵੱਲ ਘੂਰ ਕੇ ਨਹੀਂ ਦੇਖਿਆ। ਸਿਰਫ਼ ਹੱਸ ਕੇ ਸਿਰ ਝੁਕਾ ਲਿਆ। ਪੀਸਾ ਦੀਆਂ ਕੁੰਢੀਆਂ ਮੁੱਛਾਂ ਫ਼ਰਕ ਰਹੀਆਂ ਸਨ। ਉਸ ਦੇ ਚਿਹਰੇ ਤੇ ਮੁਸਕਰਾਹਟ ਦੀ ਝਲਕ ਸੀ। ਉਸ ਦੇ ਅੰਦਾਜ਼ ਤੋਂ ਲੱਗ ਰਿਹਾ ਸੀ ਜਿਵੇਂ ਕਹਿ ਰਿਹਾ ਹੋਵੇ, ''ਮੇਰੇ ਵੱਲ ਵੇਖ ! ਮੇਰੇ ਪੰਜ ਧੀਆਂ ਤੇ ਛੇ ਪੁੱਤਰ ਹਨ।''

ਪੀਸਾ ਨੇ ਧੋਤੀ ਉਪਰ ਤੀਕ ਚੁੱਕ ਕੇ ਲੱਕ ਨਾਲ ਕੱਸ ਲਈ। ਇਸ ਨਾਲ ਉਸ ਦਾ ਸਰੀਰ ਤਕਰੀਬਨ ਸਾਰਾ ਦਿਖਾਈ ਦੇ ਰਿਹਾ ਸੀ। ਆਪਣੇ ਸਿਰ ਦੇ ਕਰੜ ਬਰੜ ਵਾਲਾਂ ਨੂੰ ਖੁਰਕਦਾ ਹੋਇਆ ਬੋਲਿਆ, ''ਤੂੰ ਨਹੀਂ ਜਾਣਦਾ। ਵੇਖ ! ਮੈਂ ਸੋਚਿਆ ਸੀ ਜਾਪਾਨ ਵਾਲੇ ਜਿੱਤ ਜਾਣਗੇ ਤੇ ਉਹ ਆਪਾਂ ਨੂੰ ਬੱਚਿਆਂ ਦੇ ਹਿਸਾਬ ਨਾਲ ਜ਼ਮੀਨਾਂ ਦੇਣਗੇ। ਪਰ ਪਰਸੋਂ ਸ਼ਹਿਰ ਵਿਚ ਲੋਕ ਕਹਿ ਰਹੇ ਸਨ ਕਿ ਉਹ ਹਾਰ ਗਏ। ਮੈਨੂੰ ਤਾਂ ਯਕੀਨ ਨਹੀਂ ਆਉਂਦਾ। ਕਹਿੰਦੇ ਨੇ ਕਿ ਛੋਟੇ ਕੱਦ ਵਾਲੇ ਦੀ ਅਕਲ ਤੇਜ਼ ਹੁੰਦੀ ਹੈ। ਇਸੇ ਲਈ ਮੇਰਾ ਖ਼ਿਆਲ ਹੈ ਕਿ ਕੋਈ ਜਾਦੂ ਟੂਣਾ, ਜੰਤਰ ਮੰਤਰ ਜਾਂ ਕੋਈ ਛਲ ਕਪਟ ਕਰਕੇ ਵੀ ਉਹ ਗੋਰਿਆਂ ਨੂੰ ਜ਼ਰੂਰ ਹਰਾ ਦੇਣਗੇ ਅਤੇ ਏਥੇ ਆਪਣੇ ਲੋਕ ਆਪ ਰਾਜ ਕਰਨਗੇ। ਕਹਿੰਦੇ ਨੇ ਕਿ ਉਹ ਵੀ ਜਾਪਾਨ ਵਾਲਿਆਂ ਵਾਂਗ ਹੀ ਔਲਾਦ ਦੀ ਗਿਣਤੀ ਦੇ ਹਿਸਾਬ ਨਾਲ ਜ਼ਮੀਨਾਂ ਵੰਡਣ ਦੀ ਗੱਲ ਕਰਦੇ ਹਨ।''

ਪੁਲੱਈਆ ਹੱਸਿਆ। ਪੀਸਾ ਨੂੰ ਸ਼ਹਿਰ ਵਾਲੇ ਵਕੀਲ ਦੀ ਚਾਰ ਏਕੜ ਜ਼ਮੀਨ ਵਾਹੁੰਦਿਆਂ ਪੂਰੇ ਦਸ ਸਾਲ ਹੋ ਗਏ ਸਨ। ਦੋ ਵਾਰ ਠੇਕਾ ਵੀ ਨਹੀਂ ਸੀ ਦੇ ਸਕਿਆ। ਵਿਚਾਰਾ ਭੱਜ ਦੌੜ ਕਰਕੇ ਵੀ ਹਾਰ ਚੁੱਕਿਆ ਸੀ। ਵਕੀਲ ਵੀ ਚੁੱਪ

ਨਹੀਂ ਸੀ ਰਿਹਾ । ਪੀਸਾ ਨੂੰ ਉਸ ਨੇ ਕਚਹਿਰੀ ਵਿਚ ਘਸੀਟਿਆ ਤੇ ਅਖੀਰ ਵਿਚਾਰੇ ਪੀਸਾ ਨੂੰ ਆਪਣੀ ਨਿੱਜੀ ਜ਼ਮੀਨ ਵੇਚ ਕੇ ਠੇਕੇ ਦੀ ਰਕਮ ਚੁਕਾਉਣੀ ਪਈ ਸੀ। ਪੀਸਾ ਕਹਿਣ ਲੱਗਿਆ ਕਿ ਅਦਾਲਤਾਂ ਦੇ ਗੇੜੇ ਮਾਰਦਿਆਂ ਉਸ ਦੀ ਅਕਲ ਟਿਕਾਣੇ ਆ ਗਈ ਸੀ । ਉਸਨੂੰ ਦੁਨੀਆਂ ਦੇ ਵਤੀਰੇ ਦਾ ਪਤਾ ਲੱਗ ਗਿਆ ਸੀ। ਪੁਲੱਈਆ ਦੇ ਹਾਣੀ ਤੇ ਹੋਰ ਪਿੰਡ ਵਾਲੇ ਵੀ ਪੀਸਾ ਦੀ ਦੁਨੀਆਦਾਰੀ, ਅਕਲ ਤੇ ਗਿਆਨ ਨੂੰ ਸਲਾਹੁੰਦੇ ਸਨ ।

ਪੁਲੱਈਆ ਨੇ ਪੀਸਾ ਨੂੰ ਘਰ ਚੱਲਣ ਲਈ ਕਿਹਾ । ਪੀਸਾ ਨੇ ਦੱਸਿਆ ਕਿ ਉਸ ਨੇ ਹਾਲੀ ਉਪਰਲੇ ਬੰਨੇ ਵਾਲੇ ਖੇਤ ਗੇੜਾ ਮਾਰਨ ਜਾਣਾ ਸੀ । ਇਕ ਕਦਮ ਅੱਗੇ ਵੱਧ ਕੇ ਪੀਸਾ ਫਿਰ ਮੁੜਿਆ । ਕਹਿਣ ਲੱਗਾ, "ਹਾਂ ! ਇਹ ਗਾਂਧੀ ਹੈ ਨਾਂ ! ਰਾਜਾ ਹੈ ਰਾਜਾ ! ਰੱਬ ਦੇ ਬਰਾਬਰ ।

"ਹਾਂ । ਹਾਂ ! ਉਹ ਤਾਂ ਰੱਬ ਦਾ ਹੀ ਸਰੂਪ ਹੈ । ਪੁਲੱਈਆ ਨੇ ਹਾਮੀ ਭਰੀ । "ਸੁਣਿਆ ਹੈ ਕਿ ਉਹ ਜ਼ਿੱਦ ਫੜ ਕੇ ਬੈਠਾ ਹੋਇਆ ਹੈ । ਦੇਖਦੇ ਜਾਓ । ਇਕ ਨਾ ਇਕ ਦਿਨ ਕਾਂਗਰਸ ਵਾਲੇ ਜ਼ਰੂਰ ਰਾਜ ਕਰਨਗੇ । ਕਹਿੰਦੇ ਨੇ ਕਿ ਕਾਂਗਰਸ ਦਾ ਰਾਜ ਆ ਜਾਣ ਤੇ ਜ਼ਮੀਨ ਉਸੇ ਦੀ ਹੋ ਜਾਵੇਗੀ ਜਿਹੜਾ ਜ਼ਮੀਨ ਵਾਹੁੰਦਾ ਹੈ । ਉਏ ਪੁੱਲੀ । ਆਪਣੇ ਚੌਧਰੀ ਕੋਲ ਤੀਹ ਏਕੜ ਜ਼ਮੀਨ ਹੈ ਤੇ ਉਸ ਦਾ ਇਕੋ ਹੀ ਪੁੱਤਰ ਹੈ । ਆਉਣ ਵਾਲੇ ਸਮੇਂ ਵਿਚ ਇਉਂ ਨਹੀਂ ਹੋਵੇਗਾ । ਉਸ ਨਾਲੋਂ ਵੱਡਾ ਜ਼ਿਮੀਂਦਾਰ ਤਾਂ ਮੈਂ ਬਣਨਾ ਹੈ । ਹਵਾ ਦਾ ਰੁਖ਼ ਦੇਖਦੇ ਜਾਓ । ਤੂੰ ਵੀ ਛੇਤੀ ਨਾਲ ਘਰ ਵਸਾ ਲਵੇਂ ਤਾਂ...ਹਾਲੀ ਤਾਂ ਇਕੱਲਾ ਪੰਛੀ ਹੈਂ—ਦਮ ਦਾ ਦਮ ।

ਪੁਲੱਈਆ ਜਵਾਬ ਵਿਚ ਕੇਵਲ ਹੱਸਿਆ ਅਤੇ ਪੁੱਤਰ ਦੀ ਗੱਲ ਯਾਦ ਕਰਕੇ ਤੇਜ਼ ਕਦਮੀਂ ਘਰ ਵੱਲ ਚਲ ਪਿਆ । ਪਰ ਡੰਡੀ ਡੰਡੀ ਜਾਂਦਾ ਇਕਦਮ ਰੁਕ ਗਿਆ । ਉਸਨੂੰ ਜਾਪਿਆ ਜਿਵੇਂ ਉਸ ਦਾ ਪੁੱਤਰ ਮੋਢੇ ਕਹੀ ਰੱਖ ਕੇ ਉਸ ਦੇ ਅੱਗੇ ਅੱਗੇ ਸਿਪਾਹੀ ਵਾਂਗ ਚਲ ਰਿਹਾ ਹੋਵੇ ਤੇ ਉਹ ਹਜ਼ਾਰ ਅੱਖਾਂ ਨਾਲ ਆਪਣੇ ਪੁੱਤਰ ਦੀ ਅਦਾ ਨੂੰ ਦੇਖ ਰਿਹਾ ਹੋਵੇ ।

"ਪੁੱਤਰ । ਮੇਰਾ ਪੁੱਤਰ !...ਮੋਢਿਆਂ ਤੇ ਚੜ੍ਹ ਕੇ ਲਾਡ ਪਿਆਰ ਕਰਨ ਵਾਲਾ ਤੇ ਖ਼ੁਦ ਉਲਟ ਬਾਜ਼ੀ ਖਾ ਕੇ ਮੇਰੇ ਉਲਟੇ ਪੈਰਾਂ ਤਕ ਚੜ੍ਹ ਕੇ ਬਾਹਾਂ ਤੇ ਤਾਲ ਦੇਣ ਵਾਲਾ ਬਹਾਦਰ ਪੁੱਤਰ ।...ਮੇਰਾ ਪੁੱਤਰ...ਮੇਰਾ ਬੇਟਾ..." ਅਜਿਹੀਆਂ ਸੋਚਾਂ ਵਿਚ ਗਲਤਾਨ ਪੁਲੱਈਆ ਇਕ ਇਕ ਕਰਕੇ ਖੇਤ, ਬੰਨੇ ਵਰਗੀਆਂ ਸੜਕਾਂ, ਮੁਰੂਗਨ ਦੇ ਖੇਤ, ਮੰਦਰ ਆਦਿ ਸਭ ਪਾਰ ਕਰਕੇ ਸਿੱਧਾ ਆਦੇਮਾ ਦੀਦੀ ਦੇ ਘਰ ਵੱਲ ਮੁੜ ਗਿਆ ।

ਆਦੇਮਾ ਸਾਰੇ ਪਿੰਡ ਦੀ ਦੀਦੀ ਸੀ ! ਕੰਨਾਂ ਵਿਚ ਵਾਲੀਆਂ ਤੇ ਨੱਕ ਵਿਚ ਨੱਥ । ਤੀਹ ਸਾਲ ਦੀ ਉਮਰ ਵਿਚ ਵੀ ਉਸ ਦਾ ਸਰੀਰ ਗਦਰਾਇਆ ਸੀ । ਤਦੋਂ ਉਸ ਦੇ ਇਕੋ ਲੜਕੀ ਹੀ ਸੀ । ਉਹ ਆਪ ਦੇਖਣ ਨੂੰ ਵੀਹਾਂ ਸਾਲਾਂ ਦੀ ਹੀ ਲੱਗਦੀ ਸੀ । ਖ਼ੂਨ ਦਾ ਲਾਲ ਚਮਕਦਾ ਚਿਹਰਾ ਤੇ ਗਠੀਲਾ ਸਰੀਰ । ਉਸ ਉਮਰੇ ਹੀ ਉਸ ਦਾ ਪਤੀ ਚਲ ਵਸਿਆ । ਬਥੇਰੇ ਲੋਕਾਂ ਨੇ ਉਸਨੂੰ ਦੂਜੇ ਵਿਆਹ ਦੀ ਸਲਾਹ ਦਿੱਤੀ ।

ਵੱਡੇ ਚੌਧਰੀਆਂ ਨਾਲ ਉਸ ਨਾਲ ਵਿਆਹ ਕਰਵਾਉਣ ਦੀ ਇੱਛਾ ਜ਼ਾਹਰ ਕੀਤੀ। ਪਰ ਉਸ ਟਸ ਤੋਂ ਮਸ ਨਹੀਂ ਸੀ ਹੋਈ। ਕੁਝ ਲੋਕਾਂ ਨੇ ਕਿਹਾ ਵੀ "ਵੇਖੀਏ ਉਸ ਦੀ ਜ਼ਿੱਦ ਕਿਥੋਂ ਤੀਕ ਪੁੱਗਦੀ ਹੈ। ਕਦ ਤੀਕ ਮਰਦਾਂ ਤੋਂ ਨਜ਼ਰ ਬਚਾ ਕੇ ਚਾਰ ਦੀਵਾਰੀ ਦੇ ਅੰਦਰ ਹੱਥ ਬੰਨ੍ਹੀ ਪਈ ਰਹੇਗੀ।" ਪਰ...ਉਸ ਨੇ ਆਪਣੀ ਇਕਲੌਤੀ ਧੀ ਦਾ ਵਿਆਹ ਕਰਕੇ ਪ੍ਰਾਹੁਣੇ ਨੂੰ ਘਰ ਜੁਆਈ ਬਣਾ ਲਿਆ ਸੀ। ਬਚੀ ਖੁਚੀ ਜਾਇਦਾਦ ਤੇ ਇੱਜ਼ਤ ਨੂੰ ਲੈ ਕੇ ਉਹ ਪਿੰਡ ਭਰ ਦੀ 'ਦੀਦੀ' ਬਣ ਗਈ। ਪੰਜਾਹ ਸਾਲਾਂ ਦੀ ਉਮਰ ਵਿਚ ਉਹ ਸਲਾਹ ਮਸ਼ਵਰੇ ਤੇ ਨਿੱਕੇ ਮੋਟੇ ਕੰਮਾਂ ਲਈ ਪਿੰਡ ਦੇ ਹਰ ਨਿੱਕੇ ਵੱਡੇ ਦੀ ਸ਼ਰਨਦਾਤਾ ਬਣਦੀ।

ਅੱਜ ਪੁਲੱਈਆ ਵੀ ਉਸੇ ਕੋਲ ਗਿਆ। ਦੀਦੀ ਚਬੂਤਰੇ ਤੇ ਬੈਠ ਕੇ ਸਾਂਬਰ ਬਨਾਉਣ ਲਈ ਭਿੰਡੀ ਕੱਟ ਰਹੀ ਸੀ। ਉਹ ਪੁਲੱਈਆ ਨੂੰ ਵੇਖਦਿਆਂ ਹੀ ਮੁਸਕਰਾਈ...ਜਾਣੋ ਕਹਿ ਰਹੀ ਹੋਵੇ, "ਲਓ! ਆ ਗਿਆ, ਉਮਰ ਭਰ ਦਾ ਬ੍ਰਹਮਚਾਰੀ।"

ਪੁਲੱਈਆ ਦੀਦੀ ਦੇ ਕੋਲ ਬੈਠ ਗਿਆ ਤੇ ਪੱਕੀ ਹੋਈ ਭਿੰਡੀ ਵਲ ਵੇਖਦਾ ਹੋਇਆ ਬੋਲਿਆ :

"ਦੀਦੀ! ਮੇਰੀ ਇਕ ਸ਼ਰਤ ਲੱਗੀ ਹੈ।"

ਭਿੰਡੀ ਪੱਕ ਗਿਆ ਹੈਂ ਨਾ! ਸਾਡੀ ਜ਼ਾਤ ਬਰਾਦਰੀ ਵਿਚ ਇਸ ਉਮਰ ਤਕ ਕੋਈ ਕੁਆਰਾ ਨਹੀਂ ਰਹਿੰਦਾ। ਸ਼ਾਦੀ ਸ਼ੁਦਾ ਹੋ ਜਾਣ ਤੇ ਸ਼ਰਤ ਜਾਂ ਜ਼ਿੱਦ ਦੀ ਗੱਲ ਭਲਾ ਕਿਉਂ ਉਠੇਗੀ? ਅਖ਼ੀਰ ਗੱਲ ਕੀ ਹੈ? ਕਿਸੇ ਨਾਲ ਲੜ ਝਗੜ ਤਾਂ ਨਹੀਂ ਆਇਆ?"

ਪੁਲੱਈਆ ਦੱਸਦੇ ਹੋਏ ਸ਼ਰਮਾ ਰਿਹਾ ਸੀ ਪਰ ਦੱਸੇ ਬਿਨਾ ਚਾਰਾ ਵੀ ਨਹੀਂ ਸੀ। ਅਖ਼ੀਰ ਕੀ ਕਰਦਾ? ਹਿੰਮਤ ਕਰਕੇ ਕਹਿ ਹੀ ਦਿੱਤਾ।

"ਏਨੇ ਸਾਲ ਤਾਂ ਤੰਦਰੁਸਤੀ ਵਿਗੜ ਜਾਣ ਦੇ ਡਰ ਵਜੋਂ ਵਿਆਹ ਤੋਂ ਜਵਾਬ ਦਿੰਦਾ ਰਿਹਾ ਹਾਂ; ਪਰ ਹੁਣ..."

"ਕੀ ਕਿਹਾ? ਵਿਆਹ ਕਰ ਲਵੇਂਗਾ ਤੂੰ? ਕਿੰਨਾ ਚੰਗਾ ਹੈਂ? ਕਿੰਨੀ ਚੰਗੀ ਖ਼ਬਰ ਸੁਣਾਈ ਹੈ! ਤੂੰ ਵੀ ਅਖ਼ੀਰ ਕਬੀਲਦਾਰ ਬਣੇ...ਤੇਰੇ ਵੀ ਬਾਲ ਬੱਚੇ ਹੋਣ..."

ਪੁਲੱਈਆ ਹੁਣ ਵੀ ਸ਼ਰਮਾਉਂਦਾ ਰਿਹਾ। ਸਿਰ ਝੁਕਾ ਕੇ ਕਹੀ ਨਾਲ ਹੌਲੀ ਹੌਲੀ ਜ਼ਮੀਨ ਠੋਕਰਦਾ ਰਿਹਾ।

"ਫਿਰ ਤਾਂ ਵੀਰਾ...ਹਾਂ! ਸੋਨਾ ਕਿੰਨਾ ਜੋੜ ਰਖਿਆ ਹੈ?...ਸਾਡੀ ਬਰਾਦਰੀ ਦੇ ਰਿਵਾਜ ਮੁਤਾਬਿਕ ਵਿਆਹ ਤਾਂ ਤੇਰੇ ਘਰ ਹੀ ਕਰਨਾ ਪਵੇਗਾ। ਅਜੇਹੀ ਕਿਹੜੀ ਲੜਕੀ ਹੈ ਜੋ ਤੇਰੇ ਘਰ ਨਾ ਆਏਗੀ?" ਇਹ ਗੱਲਾਂ ਕਹਿੰਦੇ ਸਮੇਂ ਦੀਦੀ ਦੇ ਚਿਹਰੇ ਤੇ ਗੁਜ਼ਰੇ ਸਮੇਂ ਦੀ ਚਮਕ ਦੇ ਚਿੰਨ੍ਹ ਦਿਖਾਈ ਦਿੱਤੇ। ਉਹ ਚਾਕੂ ਇਕ ਪਾਸੇ ਰੱਖ ਕੇ ਆਰਾਮ ਨਾਲ ਬੈਠ ਗਈ ਤੇ ਪੁਲੱਈਆ ਵੱਲ ਵੇਖਦੀ ਰਹੀ। ਸਾਹਮਣੇ ਚਬੂਤਰੇ ਤੇ ਉਸ ਦੀ ਧੀ ਚਰਖਾ ਕੱਤ ਰਹੀ ਸੀ। ਆਜੜੀ ਸਾਹਮਣੇ ਦੇ ਵਾੜੇ ਵਿਚੋਂ ਪਸ਼ੂਆਂ ਨੂੰ ਹੱਕੀ ਲਿਜਾ ਰਿਹਾ ਸੀ!

"ਬੋਲ ਫੇਰ ! ਸੋਨਾ ਕਿੰਨਾ ਜੋੜ ਰਖਿਆ ਹੈ ?" ਦੀਦੀ ਨੇ ਫਿਰ ਪੁੱਛਿਆ । "ਸੋਨਾ ਕਿਥੇ ਹੈ ਦੀਦੀ ? ਤੂੰ ਕਿਹੜਾ ਨਹੀਂ ਜਾਣਦੀ ? ਜੋ ਵੀ ਕਰਨਾ ਹੈ, ਜ਼ਮੀਨ ਦੇ ਸਿਰ ਤੇ ਹੀ ਕਰਨਾ ਹੈ ।"

"ਖ਼ੈਰ ! ਉਹ ਗੱਲ ਛੱਡ..."

ਪੁਲੱਈਆ ਆਪਣੀ ਗੱਲ ਨੂੰ ਦੋ ਟੂਕ ਕਹਿ ਦੇਣ ਲਈ ਮੌਕੇ ਦੀ ਤਲਾਸ਼ ਵਿਚ ਸੀ । ਕਹੀ ਹੇਠਾਂ ਰੱਖਦਿਆਂ ਬੋਲਿਆ ।

"ਪਰ ਦੀਦੀ ! ਮੇਰੀ ਤਾਂ ਸ਼ਰਤ ਲੱਗੀ ਹੈ । ਤੂੰ ਜਾ ਕੇ ਉਸ ਨੀਲੀ ਨਾਲ..." ਦੀਦੀ ਦੰਦਾਂ ਹੇਠ ਉਂਗਲ ਲੈ ਕੇ ਦੇਖਦੀ ਰਹਿ ਗਈ । ਕੁਝ ਦੇਰ ਤਾਂ ਉਸ ਤੋਂ ਕੁਝ ਵੀ ਬੋਲ ਨਾ ਹੋਇਆ—ਛਟਪਟਾਉਂਦੀ ਰਹਿ ਗਈ । ਅਖ਼ੀਰ ਉਹ ਬੋਲ ਹੀ ਪਈ, "ਇਹ ਤੈਨੂੰ ਹੋ ਕੀ ਗਿਐ ? ਜਾਣ ਬੁੱਝ ਕੇ ਕਿਉਂ ਕੰਡਿਆਂ ਤੇਂ ਦੀ ਤੁਰਦੈਂ । ਤੇਰੇ ਤੇ ਕਿਹੜੀ ਲੜਕੀ ਲੱਟੂ ਨਹੀਂ ਹੋਏਗੀ ...?"

"ਦੀਦੀ ! ਹੁਣ ਤਾਂ ਕੁਝ ਨਾ ਕਹਿ ! ਮੈਂ ਤੈਨੂੰ ਦੱਸਿਆ ਤਾਂ ਹੈ ਕਿ ਮੇਰੀ ਸ਼ਰਤ ਲੱਗੀ ਹੋਈ ਹੈ ।"

"ਦੇਖ ਕਾਹਲ਼ ਨਾ ਕਰ । ਚੌਧਰੀ ਦੀ ਨਰਾਇਣੀ ਤੇਰੇ ਤੇ ਮਰਦੀ ਸੀ ਤੇ ਤੈਨੂੰ ਮੰਗ ਰਹੀ ਸੀ—ਤੂੰ ਉਸਨੂੰ ਠੁਕਰਾ ਦਿੱਤਾ । ਇਸ ਪਿੰਡ ਦਾ ਕਿਹੜਾ ਵੱਡੇ ਘਰਾਣੇ ਦਾ ਆਦਮੀ ਹੈ ਜੋ ਖੁਸ਼ੀ ਨਾਲ ਆਪਣੀ ਧੀ ਦਾ ਡੋਲਾ ਤੈਨੂੰ ਦੇਣ ਲਈ ਤਿਆਰ ਨਹੀਂ । ਦੇਖ ! ਮੇਰੀ ਗੱਲ ਸੁਣ । ਉਸ ਨੀਲੀ ਨੂੰ ਛੱਡ । ਉਹ ਕੋਈ ਖ਼ਾਸ ਸੋਹਣੀ ਵੀ ਤਾਂ ਨਹੀਂ । ਤੇ ਨਾਲੇ ਉਸ ਦੇ ਪੇਕਿਉਂ ਉਸਨੂੰ ਡੇਢ ਰੁਪਏ ਦੀ ਮਾਮੂਲੀ ਸਾੜ੍ਹੀ ਵੀ ਨਹੀਂ ਮਿਲਣੀ ।"

"ਦੀਦੀ !...ਦੀਦੀ...!" ਤੇ ਫਿਰ ਉਸ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ । "ਦੇਖ ! ਉਹ ਕਿਤੇ ਬਾਹਰ ਨਿਕਲੀ ਤਕ ਨਹੀਂ । ਜੇ ਤੂੰ ਉਸ ਨਾਲ ਆਪਣੇ ਸਹੁਰੇ ਜਾਵੇਂ ਵੀ ਤਾਂ ਉਥੇ ਤੈਨੂੰ ਕੋਈ ਪੁੱਛਣ ਵਾਲਾ ਨਹੀਂ । ਉਸਦਾ ਅੱਗਾ ਪਿੱਛਾ ਵੀ ਨਹੀਂ । ਇਸੇ ਲਈ ਤਾਂ ਤੈਨੂੰ ਕਹਿ ਰਹੀ ਹਾਂ ਕਿ ਕਾਹਲ ਨਾ ਕਰ । ਸਿਆਣਿਆਂ ਦੀ ਇਹ ਕਹਾਵਤ ਮਸ਼ਹੂਰ ਹੈ ਕਿ ਥਾਲ ਸੋਨੇ ਦਾ ਵੀ ਹੋਵੇ ਤਾਂ ਵੀ ਕਿਨਾਰੇ ਹੋਣੇ ਜ਼ਰੂਰੀ ਹਨ । ਜੇ ਕਿਸੇ ਵੱਡੇ ਘਰ ਦੀ ਨਾਲ ਵਿਆਹ ਕਰੇਂ...ਤਾਂ...ਤੇਰੇ ਵੀ ਅੱਗੇ ਪਿੱਛੇ ਕੋਈ ਨਹੀਂ । ਕਦੀ ਭੀੜ ਪਈ ਤੇ ਸਹਾਰਾ ਹੀ ਦੇਣਗੇ ।" ਪਰ ਪੁਲੱਈਆ ਨੇ ਸਿਰਫ਼ ਸਿਰ ਝੁਕਾ ਲਿਆ । ਉਸਦੀਆਂ ਅੱਖਾਂ ਅੱਗੇ ਨੀਲੀ ਦੀ ਉਹੀ ਤਸਵੀਰ ...ਨਸ਼ਿਆਈ ਜਵਾਨੀ ਦੇ ਸੀਨੇ ਦਾ ਉਭਾਰ...ਉਹੀ ਜੱਫੀ...ਇਹ ਸਭ ਕੁਝ ਯਾਦ ਕਰਕੇ ਪੁਲੱਈਆ ਦਾ ਸਰੀਰ ਇਕਦਮ ਖਿੜ ਉਠਿਆ । ਉਸ ਨੇ ਆਪਣੇ ਬੁਲ੍ਹ ਟੁੱਕ ਲਏ । ਉਸਨੂੰ ਨੀਲੀ ਦੀ ਯਾਦ ਤਾਜ਼ਾ ਹੋ ਆਈ ।...'ਜੇ ਮੈਂ ਤੈਨੂੰ ਆਪਣੀਆਂ ਬਾਹਾਂ ਵਿਚ ਨਾ ਜਕੜ ਲਿਆ..., ਤਾਂ'...ਉਸ ਦੀ ਸ਼ਰਤ ।...'ਤੈਨੂੰ ਸ਼ਰਮ ਨਹੀਂ ਆਉਂਦੀ ?...ਛੋਹ ! ਛੋਹ !' ਸ਼ਰਤ ਸ਼ਰਤ ਹੈ ।...ਪੂਰੀ ਹੋ ਕੇ ਹੀ ਰਹੇਗੀ ।...'

"ਮੂੰਹ ਉਪਰ ਚੁੱਕ ਕੇ ਉਸ ਨੇ ਕਿਹਾ, "ਦੀਦੀ ।"

ਦੀਦੀ ਨੇ ਸੋਚਿਆ ਕਿ ਪੁਲੱਈਆ ਨੇ ਆਪਣਾ ਇਰਾਦਾ ਬਦਲ ਲਿਆ ਹੋਵੇਗਾ।

"ਦੀਦੀ! ਹੋਰ ਕੁਝ ਨਾ ਸਹੀ, ਉਹ ਆਪਣੇ ਹੱਥ ਪੈਰ ਤਾਂ ਨਾਲ ਲਿਆਏਗੀ ਹੀ। ਕਿਸਾਨ ਦੇ ਜੇ ਹੱਥ ਪੈਰ ਮਜ਼ਬੂਤ ਹੋਣ ਤਾਂ ਹੋਰ ਭਲਾ ਉਸਨੂੰ ਕੀ ਚਾਹੀਦਾ ਹੈ?"

ਦੀਦੀ ਝੁੰਝਲਾ ਕੇ ਬੋਲੀ, "ਮੈਂ ਤੈਨੂੰ ਏਨਾਂ ਕੁਝ ਦੱਸ ਰਹੀ ਹਾਂ, ਤੂੰ ਸਮਝਦਾ ਕਿਉਂ ਨਹੀਂ? ਉਸ ਦੇ ਪਿੱਛੇ ਉਸ ਬੁੱਢੀ ਤੋਂ ਬਿਨਾਂ ਹੋਰ ਕੋਈ ਹੈ ਵੀ ਨਹੀਂ। ਕਲ੍ਹ ਉਹ ਆਪਣੀ ਪੋਤੀ ਨਾਲ ਤੇਰੇ ਘਰ ਆਵੇਗੀ। ਜਦ ਉਹ ਅੱਖਾਂ ਮੀਟ ਗਈ ਤਾਂ ਤੂੰ ਕੀ ਕਰੇਂਗਾ? ਤੇਰੀ ਵੀ ਕਿੰਨੀ ਕੁ ਜਾਇਦਾਦ ਹੈ? ਕਲ੍ਹ ਨੂੰ ਤੇਰੇ ਚਾਰ ਬਾਲ ਬੱਚੇ ਹੋਣਗੇ ਤਾਂ ਤੂੰ ਕਿਥੇ ਜਾਏਂਗਾ ਤੇ ਕੀ ਕਰੇਂਗਾ? ਜਦ ਏਨੇ ਵੱਡੇ ਵੱਡੇ ਘਰ ਤੇਰੇ ਮੂੰਹ ਵੱਲ ਝਾਕ ਰਹੇ ਹਨ, ਜਦ ਆਪ ਲੱਛਮੀ ਤੇਰੇ ਘਰ ਆ ਰਹੀ ਹੈ ਤੂੰ ਜਾਣ ਬੁਝ ਕੇ ਉਸਨੂੰ ਕਿਉਂ ਘਰੋਂ ਕੱਢ ਰਿਹਾ ਹੈ?"

ਪੁਲੱਈਆ ਕੁਝ ਗੰਭੀਰ ਹੋ ਕੇ ਬੋਲਿਆ, "ਦੀਦੀ। ਇਸ ਦੁਨੀਆਂ ਵਿਚ ਆਦਮੀ ਕੋਲ ਦੋ ਹੀ ਚੀਜ਼ਾਂ ਰਹਿੰਦੀਆਂ ਹਨ ਤੇ ਜਾਂਦੇ ਸਮੇਂ ਵੀ ਉਹੀ ਦੋ ਚੀਜ਼ਾਂ ਆਦਮੀ ਦੇ ਨਾਲ ਜਾਂਦੀਆਂ ਹਨ—ਨੇਕਨਾਮੀ ਤੇ ਬਦਨਾਮੀ। ਮੈਂ ਇਨ੍ਹਾਂ ਨੂੰ ਹੀ ਲੈ ਕੇ ਜੀ ਲਵਾਂਗਾ। ਇਸ ਵਿਆਹ ਦੀ ਸਾਰੀ ਜ਼ਿੰਮੇਵਾਰੀ ਮੈਂ ਤੇਰੇ ਤੇ ਹੀ ਛੱਡਦਾ ਹਾਂ।"

ਦੀਦੀ ਉਠੀ, । ਬੋਲੀ, "ਵੀਰਾ! ਇਸ ਦੁਨੀਆਂ ਵਿਚ ਅਖ਼ੀਰ ਕਿਵੇਂ ਨਾ ਕਿਵੇਂ ਗੁਜ਼ਾਰਾ ਤਾਂ ਕਰ ਹੀ ਲਵੇਂਗਾ! ਜਿਸ ਨੇ ਜਨਮ ਦਿੱਤਾ ਹੈ ਉਹ ਪਿੱਛ ਜਾਂ ਪਾਣੀ, ਕੁਝ ਵੀ ਸਹੀ—ਜ਼ਰੂਰ ਦੇਵੇਗਾ। ਮੈਂ ਇਸੇ ਲਈ ਤੈਨੂੰ ਏਨਾਂ ਕੁਝ ਸਮਝਾ ਰਹੀ ਹਾਂ ਕਿ ਕਿਸੇ ਵੱਡੇ ਘਰ ਦਾ ਜੁਆਈ ਬਣੇਗਾ ਤਾਂ ਚਾਰ ਪੈਸੇ ਵੀ ਹੱਥ ਹੇਠ ਆ ਜਾਣਗੇ—ਚਾਰ ਬੰਦਿਆ 'ਚ ਮਾਣ ਪਾਏਂਗਾ। ਜੇ ਕਿਸਮਤ ਨੀਲੀ ਦੀ ਹੀ ਜਾਗਣੀ ਹੈ ਤਾਂ ਮੇਰੇ ਸਮਝਾਉਣ ਦਾ ਕੀ ਲਾਭ? ਮੈਂ ਉਮਰ ਵਿਚ ਵੱਡੀ ਹਾਂ। ਜੇ ਤੂੰ ਸਾਰੀ ਜ਼ਿੰਮੇਵਾਰੀ ਮੈਨੂੰ ਸੌਂਪ ਹੀ ਦਿੱਤੀ ਹੈ ਤਾਂ ਜਿਵੇਂ ਤੇਰੀ ਮਾਂ ਉਵੇਂ ਮੈਂ। ਇਸੇ ਲਈ ਏਨੀ ਦੇਰ ਮੈਂ ਤੈਨੂੰ ਸਮਝਾਉਂਦੀ ਰਹੀ ਹਾਂ। 'ਗੰਗਾ ਗਏ ਗੰਗਾ ਰਾਮ, ਜਮਨਾ ਗਏ ਜਮਨਾ ਰਾਮ' ਵਾਲੀ ਗੱਲ ਤਾਂ ਮੈਨੂੰ ਆਉਂਦੀ ਨਹੀਂ। ਜੋ ਮੇਰੇ ਦਿਲ ਆਈ ਮੈਂ ਤਾਂ ਸਾਫ਼ ਸਾਫ਼ ਤੇਰੇ ਮੂੰਹ ਤੇ ਹੀ ਸੁਣਾ ਦਿੱਤੀ। ਤੂੰ ਵਿਆਹ ਜ਼ਰੂਰ ਕਰ। ਹੋ ਸਕਦੇ ਕਿ ਉਹ ਕਿਸੇ ਸੁਭਾਗ ਸਮੇਂ ਤੇਰੇ ਘਰ ਪੈਰ ਪਾਵੇ ਜਿਸ ਨਾਲ ਤੇਰੇ ਘਰ ਦੀ ਕਾਇਆ ਹੀ ਪਲਟ ਜਾਵੇ। ਤੇਰਾ ਧਨ ਦੌਲਤ ਦੂਣਾ ਚੌਣਾ ਹੋਵੇ। ਅਜੀਂ ਤਾਂ ਤੇਰਾ ਭਲਾ ਹੀ ਚਾਹਾਂਗੇ। ਮੈਂ ਆਪਣੀ ਧੀ ਨੂੰ ਹੁਣੇ ਗੱਲ ਕਰਨ ਭੇਜਦੀ ਹਾਂ।...ਹਾਂ ਤਾਂ ਫਿਰ ਸੋਨਾ?'

ਪੁਲੱਈਆ ਨੇ ਮੂੰਹ ਬਣਾਇਆ ਜਿਵੇਂ ਕਹਿੰਦਾ ਹੋਵੇ, "ਸੋਨਾ ਕਿਥੇ ਹੈ ਭਲਾ?"

ਦੀਦੀ ਥੋੜ੍ਹਾ ਮੁਸਕਰਾਈ ਤੇ ਬੋਲੀ, "ਉਹ ਬੁੱਢੀ ਗ਼ਰੀਬ ਜ਼ਰੂਰ ਹੈ ਪਰ ਜ਼ਾਤ ਦੀ ਉੱਚੀ ਹੈ। ਪੋਤਰੀ ਦੇ ਵਿਆਹ ਲਈ ਭਲਾ ਕੀ ਉਂਜ ਹੀ ਮੰਨ ਜਾਵੇਗੀ? ਕੀ

ਨਹੀਂ ਮੰਗੇਗੀ ? ਖ਼ੈਰ ਇਹ ਕੁਝ ਤੂੰ ਮੇਰੇ ਤੇ ਛੱਡ ਦੇ । ਤੂੰ ਘਰ ਜਾਹ । ਡੰਗਰਾਂ ਦਾ ਚਾਰਾ ਪਾਣੀ ਕਰ...ਬਾਕੀ ਸਭ ਕੁਝ ਮੈਂ ਦੇਖ ਲਵਾਂਗੀ ।''

ਪੁਲੱਈਆ ਦਾ ਚਿਹਰਾ ਚਮਕ ਉਠਿਆ । ਉਹ ਚਬੂਤਰੇ ਤੋਂ ਉਤਰਿਆ ਤੇ ਕਹੀ ਚੁਕੀ ਖ਼ੁਸ਼ੀ ਨਾਲ ਸੀਟੀ ਵਜਾਉਂਦਾ ਹੋਇਆ ਚਲਾ ਗਿਆ ।

## 5

ਪੁਲੱਈਆ ਦਾ ਵਿਆਹ ਨਿਯਤ ਹੋਇਆ । ਇਸ ਵਿਆਹ ਦੇ ਸੰਬੰਧ ਵਿਚ ਲੋਕਾਂ ਵਿਚ ਤਰ੍ਹਾਂ ਤਰ੍ਹਾਂ ਦੀਆਂ ਹੈਰਾਨਕੁੰਨ ਗੱਲਾਂ ਫੈਲੀਆਂ । ਉਸ ਪਿੰਡ ਦੇ ਇਤਿਹਾਸ ਵਿਚ ਇਹ ਇਕ ਖ਼ਾਸ ਘਟਨਾ ਬਣ ਗਈ ।

ਇਕ ਆਮ ਤੇ ਗ਼ਰੀਬ ਕੁੜੀ ਦਾ ਵਿਆਹ ਇਕ ਸੋਹਣੇ ਤੇ ਖ਼ਾਨਦਾਨੀ ਲੜਕੇ ਨਾਲ ਹੋ ਰਿਹਾ ਸੀ । ਆਂਢ ਗੁਆਂਢ ਦੇ ਕਈ ਪਿੰਡਾਂ ਦੇ ਲੋਕ ਉਹਨੂੰ ਆਪਣੀ ਧੀ ਦੇਣ ਲਈ ਤਿਆਰ ਸਨ । ਜੇਕਰ ਉਹ ਉਨ੍ਹਾਂ ਵਿਚੋਂ ਕੋਈ ਵੀ ਰਿਸ਼ਤਾ ਮੰਨ ਲੈਂਦਾ ਤਾਂ ਉਸ ਨੂੰ ਚੰਗੀ ਜ਼ਮੀਨ ਤੇ ਜਾਇਦਾਦ ਵੀ ਮਿਲ ਜਾਂਦੀ ਪਰ ਹੁਣ ਤਾਂ ਨੌਬਤ ਇਹ ਆ ਗਈ ਕਿ ਦੋਹਾਂ ਧਿਰਾਂ ਦਾ ਖਰਚਾ ਉਸ ਨੂੰ ਹੀ ਕਰਨਾ ਪੈਣਾ ਸੀ ।

ਕੁਝ ਲੋਕਾਂ ਨੇ ਕਿਹਾ ਕਿ ਅਖ਼ੀਰ ਹੋਣੀ ਨੂੰ ਕੌਣ ਟਾਲੇ ? ਤ੍ਰਿੰਜਣਾਂ ਵਿਚ ਚਰਖ਼ੇ ਕੱਤ ਰਹੀਆਂ ਤੀਵੀਂਆਂ ਇਸ ਵਿਆਹ ਦੀ ਦੰਦ ਕਥਾ ਛੇੜਨ ਲੱਗੀਆਂ ।

ਜਦੋਂ ਇਕ ਅੱਧਖੜ ਤੀਵੀਂ ਨੇ ਕਿਹਾ ਕਿ ਅਖ਼ੀਰ ਉਸ ਸਾਧੂ ਦਾ ਸਰਾਪ ਖ਼ਾਲੀ ਕਿਵੇਂ ਜਾਂਦਾ ਤੇ ਇਹ ਸੱਚ ਹੀ ਨਿਕਲਿਆ, ਤਾਂ ਬਾਕੀ ਤੀਵੀਂਆਂ ਨੇ ਉਸ ਦੀ ਹਾਮੀ ਭਰਦਿਆਂ ਸਿਰ ਹਿਲਾਇਆ ।

ਇਹ ਘਟਨਾ ਪੁਸ਼ਤ-ਦਰ-ਪੁਸ਼ਤ ਇਕ ਕਹਾਣੀ ਬਣ ਕੇ ਚਲੀ ਆ ਰਹੀ ਸੀ । ਇਕ ਵਾਰ ਇਕ ਨਵਾਂ ਵਿਆਹਿਆ ਜੋੜਾ ਉਸ ਪਿੰਡੋਂ ਲੰਘ ਕੇ ਕਿਧਰੇ ਜਾ ਰਿਹਾ ਸੀ ਅਤੇ ਪਿੰਡ ਦੇ ਲੋਕ ਉਸ ਜੋੜੇ ਨੂੰ ਦੇਖ ਕੇ ਠਹਾਕਾ ਮਾਰ ਕੇ ਹੱਸ ਪਏ ਸਨ ਕਿਉਂਕਿ ਆਦਮੀ ਬਦਸ਼ਕਲ ਅਤੇ ਮਧਰਾ ਸੀ ਤੇ ਉਸ ਦੀ ਘਰ ਵਾਲੀ ਸੋਹਣੀ ਅਤੇ ਲੰਬੀ ਸੀ । ਜਿਉਂ ਹੀ ਉਸ ਸਿਰ ਨਰੜ ਨੂੰ ਦੇਖ ਕੇ ਲੋਕ ਹੱਸੇ ਤਾਂ ਉਸ ਸਾਧੂ ਸੁਭਾ ਆਦਮੀ ਨੇ ਸਰਾਪ ਦਿਤਾ : ਇਸ ਪਿੰਡ ਦੀਆਂ ਕੁੜੀਆਂ ਦੀ ਕਿਸਮਤ ਵਿਚ ਇਸੇ ਪਿੰਡ ਦੇ ਮੁੰਡੇ ਹੋਣਗੇ । ਉਹ ਉਨ੍ਹਾਂ ਨਾਲ ਹੀ ਵਿਆਹੀਆਂ ਜਾਣਗੀਆਂ । ਉਸੇ ਦਿਨ ਤੋਂ ਇਹ ਗੱਲ ਲੋਕਾਂ ਦੇ ਦਿਲ ਵਿਚ ਘਰ ਕਰ ਗਈ ਸੀ ਅਤੇ ਲੋਕ ਇਸ ਘਰ ਦੀ ਕੁੜੀ ਉਸ ਘਰ ਅਤੇ ਉਸ ਘਰ ਦੀ ਕੁੜੀ ਇਸ ਘਰ ਵਿਆਹੁੰਦੇ ਆ ਰਹੇ ਸਨ । ਸ਼ਾਇਦ ਹੀ ਉਸ ਪਿੰਡ ਦੀ ਕੋਈ ਕੁੜੀ ਪਿੰਡੋਂ ਬਾਹਰ ਵਿਆਹੀ ਗਈ ਹੋਵੇ ।

ਹੁਣ ਵੀ ਲੋਕਾਂ ਨੇ ਇਹੀ ਸੋਚਿਆ ਕਿ ਸ਼ਾਇਦ ਉਸੇ ਸਰਾਪ ਕਰਕੇ ਨੀਲੀ ਦਾ ਵਿਆਹ ਵੀ ਪਿੰਡ ਵਿਚ ਹੀ ਹੋ ਰਿਹਾ ਹੈ ।

ਜਦੋਂ ਨੀਲੀ ਵਿਆਹ ਲਈ ਰਾਜ਼ੀ ਹੋਈ ਤਾਂ ਪੁਲੱਈਆ ਖੁਸ਼ੀ ਨਾਲ ਨੱਚ ਉਠਿਆ। ਉਸਨੇ ਦਿਲ ਹੀ ਦਿਲ ਵਿਚ ਸੋਚਿਆ "ਉਸ ਨੇ ਮੈਨੂੰ ਬੇਸ਼ਰਮ ਕਿਹਾ ਸੀ—ਚੱਕ ਵੱਢਿਆ ਸੀ...ਤੇ ਲਓ ਹੁਣ ਵਿਆਹ ਲਈ ਮੰਨ ਹੀ ਗਈ। ਸੁਆਦ ਆ ਗਿਆ। ਅਖ਼ੀਰ ਉਹੀ ਹਾਰੀ। ਮੈਂ ਕਿਹਾ ਨਹੀਂ ਸੀ ਕਿ ਉਸ ਨੂੰ ਆਪਣੀ ਬਣਾ ਕੇ ਹੀ ਛੱਡਾਂਗਾ।" ਅਖ਼ੀਰ ਮੈਂ ਹੀ ਜਿੱਤਿਆ। ਉਸ ਨੂੰ ਉਂਜ ਹੀ ਨਹੀਂ ਛੱਡਾਂਗਾ—ਮੁੱਛਾਂ ਨੂੰ ਤਾਅ ਦੇ ਕੇ ਪੁੱਛਾਂਗਾ "ਹੁਣ ਦੱਸ ! ਬੇਸ਼ਰਮ ਕੌਣ ਹੈ ? ਤੂੰ ਜਾਂ ਮੈਂ ?" ਸਵਾਲ ਪੁੱਛਣ ਦਾ ਮੌਕਾ ਆ ਗਿਆ।" ਅਚਾਨਕ ਹੀ ਉਸ ਨੇ ਆਪਣੇ ਬੁੱਲ੍ਹਾਂ ਤੇ ਜੀਭ ਫੇਰੀ।

ਦਿਨ ਭਰ ਉਸ ਨੂੰ ਉਹੀ ਯਾਦ ਆਉਂਦੀ। ਉਹ ਸੋਚਦਾ " 'ਚ ! 'ਚ ! ਮੇਰੇ ਨਾਲ ਇਸ ਤਰ੍ਹਾਂ ਕਦੀ ਨਹੀਂ ਸੀ ਹੋਇਆ। ਅੱਜ ਮੈਂ ਲਾਰਾਂ ਸਿੱਟਣ ਲੱਗ ਪਿਆਂ। ਮੇਰੇ ਧੁਰ ਅੰਦਰ ਨੀਲੀ ਹੀ ਲਹਿ ਗਈ। ਮੈਂ ਉਸ ਦੇ ਸਾਹਮਣੇ ਟਸ ਤੋਂ ਮਸ ਨਹੀਂ ਹੋਵਾਂਗਾ—ਉਸੇ ਦੀਆਂ ਜੁੱਤੀਆਂ, ਉਸੇ ਦਾ ਸਿਰ। ਨਾਨੀ ਚੇਤੇ ਕਰਾ ਦਿਆਂਗਾ। ਉਹ ਖੁਸ਼ੀ ਵਿਚ ਬਾਉਰਾ ਹੋ ਉਠਿਆ। ਉਸ ਦੇ ਵਿਚਾਰਾਂ ਨੇ ਮੋੜ ਲਿਆ "ਵਾਹ ! ਮੇਰੇ ਵੀ ਪੁੱਤਰ ਹੋਵੇਗਾ—ਮੇਰੇ ਵਰਗਾ—ਬਿਲਕੁਲ ਮੇਰੇ ਵਰਗਾ ਪੁੱਤਰ...ਮੇਰੀ ਧਰਤੀ ਸੋਨਾ ਉਗਲੇਗੀ। ਮੇਰਾ ਪੁੱਤਰ ਉਸ ਵਿਚੋਂ ਸੋਨਾ ਕੱਢੇਗਾ। ਮੇਰਾ ਰਾਜਾ ਪੁੱਤਰ।" ਉਹ ਇਕ ਦਮ ਉਛਲ ਪਿਆ।

ਵਿਆਹ ਦਾ ਦਿਨ ਆਇਆ। ਕੁੜੀ ਦੇ ਘਰ ਦੇ ਸਾਹਮਣੇ ਪੰਡਾਲ ਸਜਾਇਆ ਗਿਆ। ਆਦੇਮਾ ਦੀ ਦੇਖ ਭਾਲ ਵਿਚ ਲੋਕ ਆਪਣੇ ਆਪਣੇ ਕੰਮੀਂ ਜੁੱਟ ਗਏ। ਵਿਆਹ ਦੇ ਖਰਚ ਲਈ ਆਦੇਮਾ ਖ਼ੁਦ ਆਪਣੇ ਜੁਆਈ ਤੋਂ ਦੋ ਸੌ ਰੁਪਿਆ ਲੈ ਆਈ। ਇਹ ਵਿਆਹ ਉਹ ਆਪਣੀ ਨਿਗਰਾਨੀ ਹੇਠ ਕਰਵਾਉਣਾ ਚਾਹੁੰਦੀ ਸੀ। ਪੁਲੱਈਆ ਦੇ ਵਿਆਹ ਦੀ ਗੱਲ ਸੁਣ ਕੇ ਦੂਰ ਦੁਰਾਡੇ ਪਿੰਡਾਂ ਦੇ ਲੋਕ ਵੀ ਆ ਪਹੁੰਚੇ।

ਨੀਲੀ ਦੀ ਨਾਨੀ, ਜਿਸ ਦੇ ਦੰਦ ਬੁੱਢਾਪੇ ਵਿਚ ਝੜ ਚੁੱਕੇ ਸਨ, ਮਰਨ ਕੰਢੇ ਸੀ। ਆਦੇਮਾ ਨੇ ਬੁੱਢੀ ਦੇ ਰੁੱਖੇ ਵਾਲਾਂ ਨੂੰ ਤੇਲ ਲਾਇਆ ਤੇ ਨਵੇਂ ਕੱਪੜੇ ਪੁਆਏ। ਬੁੱਢੀ ਚੌਹੀਂ ਪਾਸੀਂ ਇੰਜ ਵੇਖ ਰਹੀ ਸੀ ਜਾਣੋਂ ਆਪਣੀਆਂ ਅੱਖਾਂ ਦੀ ਆਖ਼ਰੀ ਪਿਆਸ ਬੁਝਾ ਰਹੀ ਹੋਵੇ। ਸ਼ਹਿਨਾਈਆਂ ਦੀ ਆਵਾਜ਼ ਨਾਲ ਵਾਤਾਵਰਨ ਗੂੰਜਣ ਲੱਗਿਆ।

ਇਹ ਬੁੱਢੀ ਆਪਣੀ ਜਵਾਨੀ ਸਮੇਂ ਆਪਣੀ ਦੋਹਤੀ ਵਰਗੀ ਹੀ ਸੀ। ਉਸ ਦਾ ਪਤੀ ਸ਼ਰਾਬੀ ਕਬਾਬੀ ਸੀ। ਅਕਸਰ ਪੀ ਕੇ ਘਰ ਆਉਂਦਾ ਤੇ ਆਪਣੀ ਪਤਨੀ ਦੀਆਂ ਹੱਡੀਆਂ ਪੱਸਲੀਆਂ ਇਕ ਕਰ ਦਿੰਦਾ। ਉਹ ਵਿਚਾਰੀ ਹਾਉਕਾ ਤਕ ਨਾ ਭਰਦੀ। ਉਸ ਵਿਚਾਰੀ ਨੇ ਮਰਿਯਾਦਾ ਵਿਚ ਬੰਨ੍ਹੀ ਨੇ ਸਾਰੀ ਜਵਾਨੀ ਪਤੀ ਦੇ ਲੇਖੇ ਲਾ ਦਿੱਤੀ। ਉਸ ਦੇ ਕਈ ਬੱਚੇ ਹੋਏ ਅਤੇ ਬਹੁਤੇ ਭੁੱਖ ਜਾਂ ਬੀਮਾਰੀ ਨਾਲ ਵਿਚਕਾਰ ਹੀ ਚਲ ਵਸੇ। ਅੱਜ ਵੀ ਜਦ ਬੁੱਢੀ ਆਪਣੇ ਬੀਤੇ ਤੇ ਨਜ਼ਰ ਮਾਰਦੀ ਤਾਂ ਥਰ ਥਰ ਕੰਬਦਿਆਂ ਕਲੇਜਾ ਫੜ ਕੇ ਬੇਹੋਸ਼ ਹੋ ਜਾਂਦੀ।

ਅੱਜ ਉਹ ਪੱਤਝੜ ਦੇ ਦਰਖ਼ਤ ਵਾਂਗ ਖੜ੍ਹੀ ਸੀ। ਅੱਜ ਜੇਕਰ ਉਸ ਦਾ ਕੁਝ ਵੀ ਬਚਿਆ ਸੀ, ਉਹ ਸੀ ਉਸ ਦੀ ਦੋਹਤੀ ਨੀਲੀ। ਉਹ ਸੋਚਦੀ ਕਿ ਸ਼ਾਇਦ ਰੱਬ ਨੇ ਉਸ ਨੂੰ ਹੁਣ ਤੀਕ ਆਪਣੀ ਦੋਹਤੀ ਦਾ ਸਹਾਰਾ ਬਣਨ ਲਈ ਹੀ ਜਿਉਂਦਿਆਂ ਰਖਿਆ ਹੈ।

ਸ਼ਹਿਨਾਈ ਵੱਜ ਰਹੀ ਸੀ। ਬੁੱਢੀ ਚਬੂਤਰੇ ਤੇ ਬੈਠੀ ਵਿਆਹ ਦਾ ਪੰਡਾਲ ਵੇਖ ਰਹੀ ਸੀ। ਵਿਆਹ ਸੰਬੰਧੀ ਸਵੇਰ ਦੀਆਂ ਸਾਰੀਆਂ ਰਸਮਾਂ ਪੂਰੀਆਂ ਹੋ ਚੁੱਕੀਆਂ ਸਨ!

ਦੁਪਹਿਰ ਦਾ ਖਾਣਾ ਖ਼ਤਮ ਹੋਇਆ।

ਲਾੜੇ ਦੇ ਰੁੱਸਣ ਨਾਲ ਵਿਆਹ ਦਾ ਅਗਲਾ ਪ੍ਰੋਗਰਾਮ ਸ਼ੁਰੂ ਹੋਇਆ। ਲਾੜਾ ਨਾਲ ਲੱਗਦੇ ਇਮਲੀ ਦੇ ਦਰਖ਼ਤ ਤੇ ਜਾ ਚੜ੍ਹਿਆ। ਸਰਬਾਲ੍ਹਾ ਵੀ ਦਰਖ਼ਤ ਤੇ ਚੜ੍ਹ ਗਿਆ। ਪੁਲੱਈਆ ਨੇ ਦਰਖ਼ਤ ਤੋਂ ਹੇਠਾਂ ਝਾਕਿਆ। ਉਸ ਨੂੰ ਯਾਦ ਆਇਆ ਕਿ ਇਸੇ ਹੀ ਦਰਖ਼ਤ ਹੇਠਾਂ ਉਸ ਨੇ ਨੀਲੀ ਦਾ ਸੁਹੱਪਣ—ਜਵਾਨੀ ਦੇ ਨਖ਼ਰੇ ਦੇਖੇ ਸਨ ਤੇ ਉਸ ਦੇ ਗਦਰਾਏ ਸਰੀਰ ਨੂੰ ਆਪਣੀਆਂ ਬਾਹਾਂ ਵਿਚ ਜਕੜਨ ਦੀ ਕੋਸ਼ਿਸ਼ ਕੀਤੀ ਸੀ। ਉਸ ਨੇ ਆਪਣੇ ਹੱਥ ਦਾ ਜ਼ਖ਼ਮ ਵੇਖਿਆ।

"ਭਲਾ ਕਿੰਨੀ ਕੁ ਦੇਰ ਹੋਰ ?" ਉਸ ਨੇ ਆਪਣੇ ਦਿਲ ਵਿਚ ਹੀ ਸੋਚਿਆ।

ਤਰਕਾਲਾਂ ਪੈ ਰਹੀਆਂ ਸਨ। ਚਰਾਂਦਾਂ ਤੋਂ ਵੱਗ ਪਰਤ ਰਹੇ ਸਨ। ਖੂਹ ਤੋਂ ਪਾਣੀ ਭਰਨ ਜਾਂਦੀਆਂ ਮੁਟਿਆਰਾਂ ਇਕ ਨਜ਼ਰ ਪੁਲੱਈਆ ਵਲ ਦੇਖ ਅੱਗੇ ਵੱਧ ਜਾਂਦੀਆਂ। ਕੁਝ ਮੁਟਿਆਰਾਂ ਆਪਸ ਵਿਚ ਕਾਨਾਫੂਸੀ ਕਰਦੀਆਂ ਮੁਸਕਰਾ ਰਹੀਆਂ ਸਨ। ਪੁਲੱਈਆ ਉਨ੍ਹਾਂ ਨੂੰ ਵੇਖ ਕੇ ਸ਼ਰਮਾ ਗਿਆ। ਉਹ ਕੁੜੀਆਂ ਬਾਰੇ ਪਤਾ ਨਹੀਂ ਕੀ ਕੀ ਕਹਿੰਦਾ ਰਿਹਾ ਸੀ। ਉਨ੍ਹਾਂ ਨੂੰ ਜ਼ਹਿਰ ਦੀਆਂ ਪੁੜੀਆਂ ਸਮਝ ਕੇ ਹੁਣ ਤਕ ਉਨ੍ਹਾਂ ਦੇ ਨੇੜੇ ਨਹੀਂ ਸੀ ਢੁੱਕਿਆ। ਪਰ ਅੱਜ ਉਸ ਨੂੰ ਇਹ ਕੀ ਹੋ ਗਿਆ ਸੀ। ਉਹ ਇਕ ਲੜਕੀ ਸਾਹਮਣੇ ਝੁੱਕ ਗਿਆ ਸੀ।

ਉਸ ਨੇ ਸੋਚਿਆ ਕਿ ਲੜਕੀਆਂ ਉਸ ਬਾਰੇ ਹੀ ਗੱਲਾਂ ਕਰ ਰਹੀਆਂ ਹਨ! ਠੀਕ ਹੈ। ਪਈਆਂ ਬੋਲਣ। ਮੈਨੂੰ ਕੀ ਵਾਸਤਾ। ਅਖ਼ੀਰ ਉਸ ਦੀ ਸ਼ਰਤ ਪੂਰੀ ਹੋ ਗਈ ਸੀ। ਆਖ਼ਰ ਉਹ ਮਰਦ ਸੀ।

ਨਦੀ ਆਪਣੀ ਚਾਲ ਵਹਿ ਰਹੀ ਸੀ। ਪੁਲੱਈਆ ਦਰਖ਼ਤ ਤੇ ਬੈਠਾ ਨਦੀ ਵਲ ਦੇਖ ਰਿਹਾ ਸੀ। ਪੁਲ ਉਪਰੋਂ ਗੱਡੇ, ਬੱਸਾਂ, ਤੇ ਭੇਡ ਬੱਕਰੀਆਂ ਆਦਿਕ ਆ ਜਾ ਰਹੀਆਂ ਸਨ। ਏਨੇ ਵਿਚ ਉਸ ਨੂੰ ਦੂਰੋਂ ਸ਼ਹਿਨਾਈ ਦੀ ਆਵਾਜ਼ ਸੁਣਾਈ ਦਿਤੀ। ਉਸ ਨੂੰ ਖ਼ਿਆਲ ਆਇਆ ਕਿ ਬਰਾਤ ਆ ਗਈ। ਸਰਬਾਲ੍ਹਾ ਇਕਦਮ ਦਰਖ਼ਤ ਤੋਂ ਹੇਠਾਂ ਕੁੱਦ ਪਿਆ।

ਪੁਲੱਈਆ ਨੇ ਆਪਣੀ ਕਮੀਜ਼, ਧੋਤੀ ਤੇ ਪੱਗ ਠੀਕ ਕੀਤੀ। ਕਈ ਤੀਵੀਂਆਂ ਨੇ ਕਿਲਕਾਰੀਆਂ ਮਾਰਦਿਆਂ ਆ ਕੇ ਪੁਲੱਈਆ ਨੂੰ ਚਹੁੰ ਪਾਸਿਓਂ ਘੇਰ ਲਿਆ। ਉਨ੍ਹਾਂ ਵਿਚੋਂ ਕਈ ਉਸ ਦੀਆਂ ਭਾਬੀਆਂ ਤੇ ਕਈ ਸਾਲੀਆਂ ਸਨ। ਪੁਲੱਈਆ ਨੇ ਨੀਵੀਂ ਪਾ ਲਈ।

"ਯਾਰ ! ਮੂੰਹ ਤਾਂ ਉਪਰ ਕਰ। ਸੰਗਦਾ ਕਿਉਂ ਹੈਂ ? ਪੁੱਛ ਤਾਂ ਸਹੀ ਕਿ ਇਹ ਦਾਜ ਕੀ ਲਿਆਈਆਂ ਹਨ ?" ਸਰਬਾਲ੍ਹੇ ਨੇ ਉਸ ਨੂੰ ਸਮਝਾਇਆ।

ਔਰਤਾਂ ਨੇ ਜਵਾਬ ਦਿਤਾ, "ਲੁਕੋ ਆਈਆਂ ਹਾਂ।"

ਵਾਜੇ ਵੱਜ ਰਹੇ ਸਨ। ਪਿੰਡ ਦੇ ਲੋਕ, ਕੀ ਛੋਟਾ ਕੀ ਵੱਡਾ, ਵਿਆਹ ਵਿਚ ਸ਼ਰੀਕ ਸਨ। ਇਹ ਸਭ ਕੁਝ ਦੇਖ ਕੇ ਪੁਲੱਈਆ ਸ਼ਰਮ ਨਾਲ ਗਰਕਦਾ ਜਾ ਰਿਹਾ ਸੀ। ਏਨੇ ਵਿਚ ਕਿਸੇ ਨੇ ਉਸ ਨੂੰ ਉਠ ਕੇ ਆਉਣ ਲਈ ਕਿਹਾ। ਪੁਲੱਈਆ ਨੇ ਦੇਖਿਆ ਕਿ ਬੁਲਾਉਣ ਵਾਲਾ ਦੂਰੋਂ ਪਾਰੋਂ ਉਸ ਦਾ ਮਾਮਾ ਲੱਗਦਾ ਸੀ ਜੋ ਸਹੁਰੇ ਦੀ ਥਾਂ ਬੋਲ ਰਿਹਾ ਸੀ। ਜਿਉਂ ਹੀ ਉਹ ਉਠਿਆ, ਕੁਝ ਲੜਕਿਆਂ ਨੇ ਰੌਲਾ ਪਾਇਆ, "ਉਹ ਨਹੀਂ ਬੈਠੇਗਾ—ਬਿਲਕੁਲ ਨਹੀਂ ਬੈਠੇਗਾ।" ਲੜਕਿਆਂ ਨੂੰ ਟੋਕਦਿਆਂ ਕੁਝ ਔਰਤਾਂ ਨੇ ਦੱਬੀ ਆਵਾਜ਼ ਵਿਚ ਕਿਹਾ, "ਅੱਛਾ ! ਅਸੀਂ ਵੇਖਦੀਆਂ ਹਾਂ ਕਿਵੇਂ ਨਹੀਂ ਬੈਠਦਾ।"

ਔਰਤਾਂ ਨੇ ਮੱਲੋ ਮੱਲੀ ਹੇਠਾਂ ਬਿਠਾ ਲਿਆ। ਪਰ ਲੜਕਿਆਂ ਨੇ ਪੁਲੱਈਆ ਦਾ ਮੂੰਹ ਦੂਜੇ ਪਾਸੇ ਮੋੜਦਿਆਂ ਔਰਤਾਂ ਨੂੰ ਕਿਹਾ, "ਲਓ ! ਉਹ ਤਾਂ ਫਿਰ ਰੁੱਸ ਗਿਆ ਤੇ ਅਸੀਂ ਜਿੱਤ ਗਏ।" ਮੁੰਡੇ ਆਪਣੀ ਜਿੱਤ ਦੇ ਅਹਿਸਾਸ ਨਾਲ ਕੁੱਦਣ ਲੱਗੇ।

ਲੜਕਿਆਂ ਦੇ 'ਤੁਸੀਂ ਹਾਰ ਗਈਆਂ' ਦੇ ਆਵਾਜ਼ੇ ਸੁਣ ਕੇ ਤੀਵੀਆਂ ਇਕ ਦੂਜੀ ਦਾ ਮੂੰਹ ਵੇਖਣ ਲੱਗੀਆਂ।

ਏਨੇ ਵਿਚ ਇਕ ਮੁਟਿਆਰ ਉਠੀ। ਉਹ ਰਿਸ਼ਤੇ ਵਿਚ ਪੁਲੱਈਆ ਦੀ ਸਾਲੀ ਸੀ। ਦੇਖਣ ਵਿਚ ਉਹ ਗੋਰੀ ਨਿਛੋਹ ਸੀ—ਗੁੰਦਿਆ ਸਰੀਰ, ਅੱਖਾਂ ਮਟਕਾਉਂਦੀ ਤੇ ਵਲ ਖਾਂਦੀ।

ਉਹ ਸਿੱਧੀ ਲਾੜੇ ਸਾਹਮਣੇ ਜਾ ਖੜ੍ਹੀ ਹੋਈ। ਉਥੇ ਖੜ੍ਹੇ ਲੋਕਾਂ ਵਿਚੋਂ ਕਈ ਮਸਫੁਟ ਛਬੀਲੇ ਗੱਭਰੂ ਸਨ ਜੋ ਉਸ ਮੁਟਿਆਰ ਨੂੰ ਲਲਚਾਈਆਂ ਨਜ਼ਰਾਂ ਨਾਲ ਘੂਰ ਰਹੇ ਸਨ ਤੇ ਉਸ ਵੱਲ ਵੇਖ ਵੇਖ ਨਸ਼ਿਆ ਰਹੇ ਸਨ।

ਮੁਟਿਆਰ ਗਾਉਣ ਲੱਗੀ। ਸਾਰੇ ਮੂੰਹ ਅੱਡੀ ਖੜ੍ਹੇ ਉਸ ਸਿਠਣੀਆਂ ਦੇਣ ਵਾਲੀ ਨੂੰ ਦੇਖਦੇ ਰਹੇ—

ਬੋਲੋ ਬੋਲੋ ! ਲਾੜਾ ਕਿਉਂ ਰੁਸਿਆ ਵੇ ?
ਜੇ ਮੰਗੇਂ ਘੋੜ ਸਵਾਰੀ ਵੇ,
ਲੈ ਗਧਾ ਜੋ ਟੁਰਨੋਂ ਆਰੀ ਵੇ !
ਜੇ ਮੰਗੇਂ ਸ਼ੀਸ਼ੀ ਇਤਰ ਦੀ ਵੇ,
ਅਹੁ ਗਊ ਪਿਸ਼ਾਬ ਪਿਆ ਹੈ ਵੇ।
ਜੇ ਮੰਗੇਂ ਪਾਨ ਤੇ ਕੱਥਾ ਵੇ,
ਆਹ ਲੈ ! ਖਾਹ ਪਿੱਪਲ ਦਾ ਪੱਤਾ ਵੇ।

ਜੇ ਮੰਗੇਂ ਲਾੜਿਆ ਸੁਪਾਰੀ ਵੇ,
ਖਾਹ ਚਿੜਵਾ, ਮੈਂ ਤੇਰੇ ਤੋਂ ਵਾਰੀ ਵੇ ।
ਉਠ ਲਾੜਿਆ ਕਿਉਂ ਬੈਠਾ ਰੁਸਿਆ ਵੇ ?

ਸਿੱਠਣੀਆਂ ਖਤਮ ਹੋਈਆਂ । ਸਾਰੇ ਲੋਕ ਠਹਾਕੇ ਲਾ ਲਾ ਹੱਸ ਰਹੇ ਸਨ ਤੇ ਕਾਨਾਫੂਸੀ ਕਰ ਰਹੇ ਸਨ । ਏਨੇ ਵਿਚ ਕਿਸੇ ਨੇ ਆ ਕੇ ਕਿਹਾ, "ਸ਼ਗਨ ਦਾ ਸਮਾਂ ਹੋ ਗਿਆ ਹੈ ਤੇ ਪੰਡਤ ਬੁਲਾ ਰਿਹਾ ਹੈ ।" ਸਾਰੇ ਲੋਕ ਵਿਆਹ ਦੇ ਪੰਡਾਲ ਵੱਲ ਟੁਰ ਪਏ । ਬੇਸ਼ੱਕ ਰੁੱਸੇ ਹੋਏ ਲਾੜੇ ਮਨਾਉਣ ਲਈ ਸਹੁਰਿਆਂ ਵੱਲੋਂ ਕੁਝ ਵੀ ਨਾ ਦਿਤਾ ਗਿਆ ਪਰ ਫਿਰ ਵੀ ਉਹ ਖੁਸ਼ੀ ਖੁਸ਼ੀ ਉਨ੍ਹਾਂ ਨਾਲ ਟੁਰ ਪਿਆ ।

ਪੰਡਾਲ ਵਿਚ ਵੇਦੀ ਦੇ ਇਕ ਪਾਸੇ ਹਲ ਅਤੇ ਪੰਜਾਲੀ ਤੇ ਦੂਜੇ ਪਾਸੇ ਬਫਲ (ਤਸਲਾ) ਆਦਿ ਰੱਖੇ ਹੋਏ ਸਨ । ਸ਼ਹਿਨਾਈ ਗੂੰਜ ਰਹੀ ਸੀ । ਪੁਲੱਈਆ ਦਾ ਵਿਆਹ ਹੋ ਰਿਹਾ ਸੀ—ਘੁੰਗਰਾਲੇ ਵਾਲਾਂ ਵਾਲੇ ਹੱਟੇ ਕੱਟੇ ਪੁਲਈਆ ਦਾ ਵਿਆਹ । ਸਾਰਿਆਂ ਦੀਆਂ ਨਜ਼ਰਾਂ ਉਸ ਵੱਲ ਸਨ ।

ਫੇਰੇ ਪੂਰੇ ਹੋਏ । ਪੁਲੱਈਆ ਨੇ ਨੀਲੀ ਦੇ ਗਲ ਵਿਚ ਮੰਗਲ ਸੂਤਰ ਪਾਇਆ । ਲਾੜਾ ਲਾੜੀ ਤੋਂ ਫੁੱਲ ਬਰਸਾਏ ਗਏ । ਲਾੜੇ ਨੇ ਲਾੜੀ ਵੱਲ ਮਦਮਸਤ ਨਜ਼ਰ ਸੁੱਟੀ ।

ਨੀਲੀ ਦੇ ਚਿਹਰੇ ਤੇ ਹਲਦੀ, ਸਰੀਰ ਤੇ ਹਰੀ ਸਾੜ੍ਹੀ, ਹੱਥਾਂ ਵਿਚ ਚੂੜਾ, ਕੰਨਾਂ ਵਿਚ ਝੁਮਕੇ, ਨੱਕ ਵਿਚ ਨੱਥ, ਗਲ ਵਿਚ ਮੋਤੀਆਂ ਦੀ ਮਾਲਾ, ਪੈਰਾਂ ਵਿਚ ਪੰਜੇਬਾਂ, ਤੇ ਪੈਰਾਂ ਦੀਆਂ ਉਂਗਲਾਂ ਵਿਚ ਬਿਛੂਏ, ਅੱਖਾਂ ਵਿਚ ਕੱਜਲ ਤੇ ਮੱਥੇ ਤੇ ਟਿੱਕਾ—ਪੁਲੱਈਆ ਖੁਸ਼ੀ ਨਾਲ ਝੂਮ ਉਠਿਆ ।

ਬੁੱਢੀ ਨਿੰਮ੍ਹਾ ਨਿੰਮ੍ਹਾ ਮੁਸਕਰਾ ਰਹੀ ਸੀ । ਆਦੇਮਾ ਆਪਣੀ ਨਿਗਰਾਨੀ ਵਿਚ ਵਿਆਹ ਦੀ ਸੰਪੂਰਨਤਾ ਨੂੰ ਦੇਖ ਦੇਖ ਫੁੱਲੀ ਨਹੀਂ ਸੀ ਸਮਾਉਂਦੀ । ਦਰਸ਼ਕਾਂ ਦੇ ਚਿਹਰਿਆਂ ਤੇ ਰੌਣਕ ਸੀ ।

ਪੰਡਤ ਨੇ ਕੇਲਾ ਛਿਲ ਕੇ ਲਾੜੇ ਦੇ ਹੱਥ ਫੜਾਇਆ । ਵਾਜੇ ਵੱਜਣੇ ਬੰਦ ਹੋ ਗਏ । ਦਰਸ਼ਕਾਂ ਦਾ ਰੌਲਾ ਵੀ ਥੰਮ ਗਿਆ । ਗੈਸਾਂ ਦੀ ਰੋਸ਼ਨੀ ਪੰਡਾਲ ਨੂੰ ਚਮਕਾ ਰਹੀ ਸੀ । ਪੁਲੱਈਆ ਨੇ ਪੰਡਤ ਦੇ ਕਹਿਣ ਅਨੁਸਾਰ ਅੱਧਾ ਕੇਲਾ ਖਾਧਾ ਤੇ ਬਾਕੀ ਪਤਨੀ ਦੇ ਮੂੰਹ ਵਿਚ ਪਾ ਦਿਤਾ । ਜਦੋਂ ਨੀਲੀ ਨੇ ਕੇਲਾ ਖਾ ਲਿਆ ਤਾਂ ਪੁਲੱਈਆ ਪੰਡਤ ਦੇ ਮਗਰ ਮਗਰ ਬੋਲਿਆ, "ਅੱਜ ਮੈਂ ਤੇਰੇ ਨਾਲ ਵਿਆਹ ਰਚਾ ਲਿਆ ਹੈ ਇਸ ਲਈ ਮੈਂ ਆਪਣੀ ਕਮਾਈ ਦਾ ਅੱਧ ਤੈਨੂੰ ਦੇਵਾਂਗਾ ।"

ਫਿਰ ਨੀਲੀ ਦੀ ਵਾਰੀ ਆਈ । ਉਸ ਨੇ ਵੀ ਅੱਧਾ ਕੇਲਾ ਖਾ ਕੇ ਬਾਕੀ ਪਤੀ ਦੇ ਮੂੰਹ ਵਿਚ ਪਾ ਦਿੱਤਾ ਅਤੇ ਸ਼ਰਮਾਈ ਆਵਾਜ਼ ਵਿਚ ਹੌਲੀ ਹੌਲੀ ਪੰਡਤ ਦੇ ਸ਼ਬਦ ਦੁਹਰਾਏ, "ਅੱਜ ਤੋਂ ਮੈਂ ਤੁਹਾਡੀ ਪਤਨੀ ਹੋਈ । ਇਸ ਲਈ ਅੱਜ ਤੋਂ ਆਪਣੇ ਪੇਕਿਆਂ ਤੋਂ ਜਾਂ ਰਿਸ਼ਤੇਦਾਰਾਂ ਤੋਂ ਮਿਲਿਆ ਸਭ ਕੁਝ ਤੁਹਾਡੀ ਭੇਟ ਕਰਦੀ ਹਾਂ ।"

ਵਿਆਹ ਦੀਆਂ ਰਸਮਾਂ ਪੂਰੀਆਂ ਹੋਣ ਤੇ ਪੰਡਤ ਨੇ ਲਾੜੇ ਲਾੜੀ ਨੂੰ ਵੇਦੀ ਤੋਂ ਉਠਾ ਦਿੱਤਾ। ਪਰ ਪੁਨੱਈਆ ਦੇ ਕੰਨਾਂ ਵਿਚ ਪੰਡਤ ਦੇ ਉਹੀ ਸ਼ਬਦ ਗੂੰਜ ਰਹੇ ਸਨ। ਉਨ੍ਹਾਂ ਸ਼ਬਦਾਂ ਦਾ ਅਰਥ ਪੁਨੱਈਆ ਦੇ ਮਨ ਨੂੰ ਟੁੰਬਣ ਲੱਗਿਆ। ਉਹ ਟਿਕਟਿਕੀ ਲਾਈ ਪਤਨੀ ਵੱਲ ਵੇਖਣ ਲੱਗਿਆ। ਉਸ ਨੂੰ ਲੱਗਿਆ ਕਿ ਉਹ ਕਿਸੇ ਅਣਜਾਣੇ ਪਵਿੱਤਰ ਰਿਸ਼ਤੇ ਵਿਚ ਬੱਝ ਗਿਆ ਹੈ। ਕੁਝ ਹੀ ਮਿੰਟ ਪਹਿਲਾਂ ਦੀ ਨੀਲੀ ਤੇ ਹੁਣ ਦੀ ਨੀਲੀ ਵਿਚ ਉਸ ਨੂੰ ਬਹੁਤ ਫਰਕ ਜਾਪਿਆ। ਹੁਣ ਨੀਲੀ ਉਸ ਨੂੰ ਪਵਿਤਰਤਾ ਦੀ ਦੇਵੀ ਜਾਪੀ। ਉਸ ਨੂੰ ਇੰਜ ਪ੍ਰਤੀਤ ਹੋਇਆ ਜਿਵੇਂ ਕਿ ਮੰਗਲ ਸੂਤਰ ਦੇ ਪਵਿੱਤਰ ਬੰਧਨ ਨੇ ਪਹਿਲਾਂ ਵਾਲੀ ਸ਼ਰਤ ਤੇ ਜੋਸ਼ੇ ਦੀ ਗਰਮੀ ਨੂੰ ਬੁਝਾ ਦਿਤਾ ਹੋਵੇ। ਹੁਣ ਉਹ ਪਤਨੀ ਨੂੰ ਇਜ਼ਤ ਦੀ ਨਜ਼ਰ ਨਾਲ ਦੇਖਣ ਲਗਿਆ। ਫਿਰ ਲਾੜਾ ਲਾੜੀ ਨੂੰ ਪਾਲਕੀ ਵਿਚ ਬਿਠਾ ਕੇ ਸਾਰੇ ਪਿੰਡ ਵਿਚ ਘੁਮਾਇਆ ਗਿਆ।

## 6

ਨਦੀ ਕੰਢੇ ਉਗੇ ਫੁੱਲ ਹਵਾ ਵਿਚ ਲਹਿਲਹਾ ਰਹੇ ਸਨ। ਪੁਨੱਈਆ ਘਾਟ ਤੇ ਮੂੰਹ ਵਿਚ ਦਾਤਣ ਪਾਈ ਖੜ੍ਹਾ ਸਾਹਮਣੇ ਪੁਲ ਵੱਲ ਦੇਖ ਰਿਹਾ ਸੀ। ਨਦੀ ਤੇ ਪਾਣੀ ਭਰਨ ਆਈਆਂ ਪੇਂਡੂ ਔਰਤਾਂ ਆਪਸ ਵਿਚ ਗੱਲਾਂ ਕਰ ਰਹੀਆਂ ਸਨ ਤੇ ਕਦੀ ਕਦਾਈਂ ਤਿਰਛੀ ਨਜ਼ਰ ਨਾਲ ਪੁਲੱਈਆ ਵੱਲ ਝਾਕ ਰਹੀਆਂ ਸਨ। ਨਦੀ ਦੇ ਪਾਰ ਚਰਾਂਦ ਵਿਚ ਗਊਆਂ ਚਰ ਰਹੀਆਂ ਸਨ।

ਉਂਜ ਤਾਂ ਪੁਲੱਈਆ ਵਹਿੰਦੇ ਪਾਣੀ ਵਲ ਵੇਖ ਰਿਹਾ ਸੀ ਪਰ ਉਸ ਦਾ ਦਿਲ ਨੀਲੀ ਦੀਆ ਯਾਦਾਂ ਵਿਚ ਗੋਤੇ ਖਾ ਰਿਹਾ ਸੀ। ਉਹ ਸੋਚ ਰਿਹਾ ਸੀ ਕਿ ਪਿਛਲੀ ਰਾਤ, ਜਦੋਂ ਉਨ੍ਹਾਂ ਨੂੰ ਪਿੰਡ ਵਿਚ ਘੁਮਾਇਆ ਗਿਆ ਸੀ ਤਾਂ ਨੀਲੀ ਉਸ ਦੇ ਬਰਾਬਰ ਸਿਰ ਸੁੱਟੀ ਬੈਠੀ ਰਹੀ ਸੀ—ਇਕ ਵਾਰ ਵੀ ਸਿਰ ਉਪਰ ਨਹੀਂ ਸੀ ਚੁਕਿਆ। ਉਸ ਨੇ ਚਾਹਿਆ ਸੀ ਕਿ ਨੀਲੀ ਇਕ ਵਾਰ ਆਪਣੇ ਆਪ ਸਿਰ ਉਪਰ ਚੁੱਕੇ ਤੇ ਉਹ ਉਸ ਦੀਆਂ ਸੁਰਮਈ ਅੱਖਾਂ ਦੇਖਦਾ ਰਹੇ। ਪਰ ਸ਼ਰਮ ਨੇ ਦੋਹਾਂ ਨੂੰ ਇਸ ਗੱਲੋਂ ਰੋਕੀ ਰੱਖਿਆ।

ਪੁਲੱਈਆ ਨੇ ਦਾਤਣ ਸੁੱਟੀ ਤੇ ਹੱਥ ਮੂੰਹ ਧੋਤਾ। ਉਸ ਨੇ ਹਾਲੇ ਤੀਕ ਵਿਆਹ ਵਾਲਾ ਜੋੜਾ ਪਹਿਨਿਆ ਹੋਇਆ ਸੀ ਤੇ ਉਸ ਦੇ ਸਰੀਰ ਤੋਂ ਹਲਦੀ ਦਾ ਰੰਗ ਵੀ ਨਹੀਂ ਸੀ ਉਤਰਿਆ। ਉਸ ਨੇ ਚਾਹਿਆ ਕਿ ਉਹ ਘਰ ਪਹੁੰਚਦੇ ਸਾਰ ਨੀਲੀ ਦਾ ਹੱਥ ਆਪਣੇ ਹੱਥ ਵਿਚ ਫੜ ਲਵੇ ਪਰ ਚਬੂਤਰੇ ਤੇ ਬੈਠੀ ਆਦੇਮਾ ਨੂੰ ਦੇਖਦਿਆਂ ਹੀ ਉਸਦਾ ਸਾਰਾ ਜੋਸ਼ ਠੰਡਾ ਪੈ ਗਿਆ।

ਉਹ ਸਾਰਾ ਦਿਨ ਕਿਸੇ ਅਣਜਾਣੀ ਅੱਗ ਵਿਚ ਭੁੱਜਦਾ ਰਿਹਾ ਤੇ ਘਰੋਂ ਬਾਹਰ ਤਕ ਨਾ ਨਿਕਲਿਆ। ਜੇਕਰ ਕੋਈ ਆਂਢੀ ਗੁਆਂਢੀ ਵੀ ਉਸ ਦੇ ਘਰ ਜਾਂਦਾ ਤਾਂ

ਉਹ ਸੜ ਭੁੱਜ ਜਾਂਦਾ । ਕਿਵੇਂ ਨਾ ਕਿਵੇਂ ਕੁਝ ਸਮਾਂ ਬੀਤਿਆ । ਨੀਲੀ ਜਦੋਂ ਕਿਸੇ ਕੰਮ ਘਰ ਦੇ ਪਿਛਵਾੜੇ ਗਈ ਤਾਂ ਪੁਲੱਦੀਆ ਨੇ ਉਸਨੂੰ ਫੜਨ ਦੀ ਕੋਸ਼ਿਸ਼ ਕੀਤੀ ਪਰ ਉਹ ਉਸ ਦੇ ਹੱਥ ਨਾ ਆਈ । ਕੋਸ਼ਿਸ਼ ਕਰਦਾ ਤਾਂ ਉਹ ਨੀਲੀ ਨੂੰ ਫੜ ਤਾਂ ਲੈਂਦਾ ਪਰ ਫਿਰ ਚਬੂਤਰੇ ਤੇ ਬੈਠੀ ਆਦੇਮਾ ਦੀਆਂ ਨਜ਼ਰਾਂ ਤੋਂ ਬਚਣਾ ਬਹੁਤ ਮੁਸ਼ਕਿਲ ਹੁੰਦਾ ।

ਦੁਪਹਿਰ ਨੂੰ ਜਦ ਸਾਰੇ ਘਰ ਵਾਲੇ ਸੌਂ ਰਹੇ ਸਨ ਤਾਂ ਨੀਲੀ ਫਿਰ ਘਰ ਦੇ ਪਿਛਵਾੜੇ ਗਈ । ਪੁਲੱਦੀਆ ਨੇ ਉਸਨੂੰ ਵੇਖ ਕੇ ਫਿਰ ਸੋਚਿਆ ਕਿ ਇਸ ਵਾਰ ਉਹ ਉਸਨੂੰ ਨਹੀਂ ਛੱਡੇਗਾ ਪਰ ਨੀਲੀ ਉਥੋਂ ਪਤਾ ਨਹੀਂ ਕਦੋਂ ਦੀ ਦੌੜ ਗਈ ਸੀ । ਉਹ ਵਿਹੜੇ ਵਿਚ ਬੈਠੀ ਨਾਨੀ ਕੋਲ ਸਹਿਮੀ ਬੈਠੀ ਸੀ । ਪੁਲੱਦੀਆ ਨੂੰ ਜਾਪਿਆ ਕਿ ਨੀਲੀ ਇਕ ਚਿੜੀ ਹੈ ਜੋ ਉਸ ਦੇ ਹੱਥ ਆ ਕੇ ਨਿਕਲ ਜਾਂਦੀ ਹੈ । ਇਸ ਵਾਰੀ ਉਸ ਨੇ ਸੋਚਿਆ ਕਿ ਇਹ ਚਿੜੀ ਮਜ਼ਾਕ ਕਰਨਾ ਵੀ ਜਾਣਦੀ ਹੈ ।

ਪੁਲੱਦੀਆ ਨੇ ਬੁਲ੍ਹਾਂ ਤੇ ਜੀਭ ਫੇਰਦਿਆਂ ਫੇਰਦਿਆਂ ਬੁਲ੍ਹ ਕੱਟ ਲਏ । ਉਹ ਸੋਚਣ ਲੱਗਿਆ, 'ਸ਼ਰਤ ਅਖੀਰ ਸ਼ਰਤ ਹੈ । ਪੂਰੀ ਹੋ ਕੇ ਹੀ ਰਹੇਗੀ । ਮੈਂ ਤਾਂ ਮਰਦ ਹਾਂ । ਸ਼ਰਮ ਮੈਨੂੰ ਆਉਣੀ ਚਾਹੀਦੀ ਹੈ ਜਾਂ ਉਸਨੂੰ ? ਮੈਂ ਉਸਨੂੰ ਇੰਜ ਨਹੀਂ ਛੱਡਾਂਗਾ ।"

ਇਹੀ ਕੁਝ ਸੋਚਦਿਆਂ ਦਿਨ ਬੀਤ ਗਿਆ । ਦੇਖਦੇ ਦੇਖਦੇ ਰਾਤ ਦੀ ਰੋਟੀ ਨਿਬੜੀ । ਪਰ ਘਰ ਵਿਚ ਲੋਕਾਂ ਦੀ ਗਿਣਤੀ ਘਟਣ ਦੀ ਥਾਂ ਸਗੋਂ ਵਧਣ ਲੱਗੀ । ਇਕ ਇਕ ਕਰਕੇ ਕਈ ਔਰਤਾਂ ਇਕੱਠੀਆਂ ਹੋ ਗਈਆਂ ।

ਹੁਣ ਗਾਨਾਂ ਬੰਨ੍ਹਣ ਦੀ ਵਾਰੀ ਆਈ । ਸੁਹਾਗਣ ਔਰਤਾਂ ਨੇ ਮਠਿਆਈ ਦੀਆਂ ਭਰੀਆਂ ਥਾਲੀਆਂ ਕਮਰੇ ਵਿਚ ਸਜਾਈਆਂ । ਇਕੱਠੇ ਹੋਏ ਲੋਕਾਂ ਵਿਚੋਂ ਬਹੁ ਗਿਣਤੀ ਔਰਤਾਂ ਦੀ ਸੀ । ਹਰ ਪਲ ਸ਼ੋਰ ਵੱਧ ਰਿਹਾ ਸੀ । ਪੁਲੱਦੀਆ ਨੂੰ ਦੇਖ ਦੇਖ ਕੇ ਮਜ਼ਾਕ ਕੀਤੇ ਜਾ ਰਹੇ ਸਨ । ਪੁਲੱਦੀਆ ਸੁੰਨ ਵੱਟਾ ਬਣਿਆ ਬੈਠਾ ਰਿਹਾ ।

ਏਨੇ ਵਿਚ ਇਕ ਔਰਤ ਪੁਲੱਦੀਆ ਕੋਲ ਆਈ । ਉਹ ਉਸ ਦੀ ਭਰਜਾਈ ਲੱਗਦੀ ਸੀ । ਮੁਸ਼ਕੀ ਰੰਗ, ਉਮਰ ਤੀਹ ਸਾਲ ਤੇ ਤਿੰਨ ਬੱਚਿਆਂ ਦੀ ਮਾਂ ਹੋਣ ਦੇ ਬਾਵਜੂਦ ਉਸ ਦਾ ਸਰੀਰ ਗਠੀਲਾ ਸੀ । ਉਸ ਨੇ ਪੁਲੱਦੀਆ ਦੇ ਹੱਥ ਇਕ ਰੁਪਈਆ ਫੜਾਇਆ । ਲਾੜੇ ਲਾੜੀ ਦੇ ਹੱਥ ਮਿਲਾਏ ਤੇ ਦੋਹਾਂ ਨੂੰ ਇਕ ਕਮਰੇ ਵਿਚ ਲੈ ਗਈ । ਹੋਰ ਕਈ ਔਰਤਾਂ ਵੀ ਉਨ੍ਹਾਂ ਨਾਲ ਅੰਦਰ ਚਲੀਆਂ ਗਈਆਂ । ਲਾੜੇ ਲਾੜੀ ਨੂੰ ਜਦੋਂ ਇਕੋ ਮੰਜੇ ਤੇ ਬਿਠਾਇਆ ਗਿਆ ਤਾਂ ਸਾਰੀਆਂ ਔਰਤਾਂ ਖਿੜਖਿੜਾ ਉਠੀਆਂ । ਉਹ ਨੀਲੀ ਦੇ ਕੰਨਾਂ ਵਿਚ ਪਤਾ ਨਹੀਂ ਕੀ ਕੀ ਕਹਿੰਦੀਆਂ ਦੇਰ ਤੀਕ ਉਸ ਨੂੰ ਕੁਝ ਸਮਝਾਉਂਦੀਆਂ ਰਹੀਆਂ ।

ਪੁਲੱਦੀਆ ਚੁੱਪਚਾਪ ਸਿਰ ਸਿੱਟੀ ਬੈਠਾ ਰਿਹਾ । ਅਖੀਰ ਭਾਬੀ ਨੇ ਬਾਕੀ ਔਰਤਾਂ ਨੂੰ ਕਮਰੇ 'ਚੋਂ ਬਾਹਰ ਚਲੇ ਜਾਣ ਲਈ ਕਿਹਾ । ਜਿਉਂ ਹੀ ਬਾਕੀ ਔਰਤਾਂ ਬਾਹਰ ਨਿਕਲੀਆਂ, ਪੁਲੱਦੀਆ ਨੇ ਭਾਬੀ ਵੱਲ ਵੇਖਿਆ ਤੇ ਕੁਝ ਦੇਰ ਪਹਿਲਾਂ ਉਸਨੂੰ ਦਿੱਤਾ ਹੋਇਆ ਰੁਪਈਆ ਉਸ ਨੇ ਭਾਬੀ ਦੇ ਹੱਥ ਫੜਾ ਦਿੱਤਾ । ਭਾਬੀ ਰੁਪਈਆ

ਫੜ ਕੇ ਹੱਸਦੀ ਹੋਈ ਬੋਲੀ "ਵੇਖ ! ਵਿਆਹ ਕਰਨਾ ਕੋਈ ਕਲਾਬਾਜ਼ੀ ਲਾਉਣ ਜਾਂ ਦੰਗਲ ਲੜਨਾ ਨਹੀਂ । ਹਰ ਪੱਖੋਂ ਪਤਨੀ ਦੀ ਦੇਖ ਭਾਲ ਕਰਨੀ ਪਵੇਗੀ । ਉਹ ਹੈ ਵੀ ਮਾਂ ਪਿਉ ਵਾਹਰੀ ਤੇ ਜਿਸ ਕੁੜੀ ਦੇ ਮਾਂ ਪਿਉ ਨਹੀਂ ਹੁੰਦੇ ਉਸ ਵਿਚਾਰੀ ਦਾ ਜੀਵਨ ਬੜਾ ਹੀ ਮਾਸੂਮ ਤੇ ਤਰਸਯੋਗ ਹੁੰਦਾ ਹੈ । ਅੱਜ ਤੋਂ ਉਸ ਦਾ ਸਭ ਕੁਝ ਤੂੰ ਹੀ ਹੈ—ਮਾਂ, ਬਾਪ ਅਤੇ ਪਤੀ । ਜੇ ਤੇਰੀਆਂ ਅੱਖਾਂ ਨਸ਼ਿਆ ਨਾ ਜਾਣ ਤਾਂ ਤੂੰ ਆਪ ਹੀ ਜਾਣ ਲਵੇਂਗਾ ਕਿ ਉਸ ਦਾ ਤੇਰੇ ਜੀਵਨ ਵਿਚ ਕੀ ਮਹੱਤਵ ਹੈ । ਉਸ ਦੇ ਸੁੱਖ ਵਿਚ ਹੀ ਤੇਰਾ ਸੁੱਖ ਹੈ ।...ਅੱਛਾ ! ਮੈਂ ਹੁਣ ਜਾਂਦੀ ਹਾਂ । ਹੁਸ਼ਿਆਰ ਰਹੀਂ ।"

ਭਾਬੀ ਦੇ ਜਾਣ ਤੋਂ ਬਾਅਦ ਪੁਲੱਈਆ ਅੱਖਾਂ ਅੱਡੀ ਉਸੇ ਪਾਸੇ ਦੇਖਦਾ ਰਿਹਾ । ਹੌਲੀ ਹੌਲੀ ਉਸਦੀਆਂ ਅੱਖਾਂ ਨਸ਼ਿਆਉਣ ਲਗੀਆਂ ਤੇ ਉਸ ਦੇ ਸਾਹਮਣੇ ਹਨੇਰਾ ਜਿਹਾ ਛਾਉਣ ਲੱਗਾ । ਬਾਹਰੋਂ ਦਰਵਾਜ਼ਾ ਬੰਦ ਹੋ ਗਿਆ ਪਰ ਪੁਲੱਈਆ ਫਿਰ ਵੀ ਉਧਰ ਹੀ ਵੇਖਦਾ ਰਿਹਾ ।

'ਵਿਆਹ ਕਰਨਾ ਕੋਈ ਕਲਾਬਾਜ਼ੀ ਲਾਉਣਾ ਜਾਂ ਦੰਗਲ ਲੜਨਾ ਨਹੀਂ ਹੈ ।" ਇਹ ਸ਼ਬਦ ਬਾਰ ਬਾਰ ਉਸ ਦੇ ਕੰਨਾਂ ਵਿਚ ਗੂੰਜ ਰਹੇ ਸਨ । ਨੀਲੀ ਵੱਲ ਵੇਖਦਿਆਂ ਹੀ ਉਸ ਦੇ ਤਨ ਮਨ ਵਿਚ ਇਕ ਤਰਾਟ ਉਠੀ । ਉਸ ਨੇ ਚਾਹਿਆ ਕਿ ਉਹ ਨੀਲੀ ਨੂੰ ਕੋਲ ਖਿਚ ਲਵੇ ਪਰ ਅਣਜਾਣੇ ਹੀ ਉਹ ਖੜਾ ਹੋ ਗਿਆ ।

ਲਕੜੀ ਦੇ ਸੰਦੂਕ ਤੇ ਇਕ ਛੋਟਾ ਜਿਹਾ ਦੀਵਾ ਬਲ ਰਿਹਾ ਸੀ । ਕਮਰੇ ਦੇ ਬਾਹਰ ਦਾ ਸ਼ੋਰ ਹਾਲੇ ਤੀਕ ਬੰਦ ਨਹੀਂ ਸੀ ਹੋਇਆ । ਪੁਲੱਈਆ ਨੇ ਦੀਵਾ ਬੁਝਾਉਣ ਦੀ ਸੋਚੀ ਪਰ ਉਸ ਦਾ ਮਨ ਨਾ ਮੰਨਿਆ ।

ਉਸਨੂੰ ਲੱਗਿਆ ਕਿ ਔਰਤਾਂ ਨੂੰ ਵਸ ਵਿਚ ਕਰਨਾ ਕੋਈ ਮਾਮੂਲੀ ਗੱਲ ਨਹੀਂ—ਇਹ ਕੋਈ ਖ਼ਾਸ ਕਲਾ ਹੈ ।

ਅਚਾਨਕ ਹੀ ਉਸ ਨੇ ਨੀਲੀ ਦਾ ਹੱਥ ਫੜ ਕੇ ਆਪਣੇ ਵੱਲ ਖਿਚਿਆ ਪਰ ਨੀਲੀ ਨੇ ਹੱਥ ਛੁੜਾ ਲਿਆ ਅਤੇ ਕੁਝ ਪਰ੍ਹਾਂ ਹਟ ਗਈ । ਪੁਲੱਈਆ ਨੇ ਉਸਨੂੰ ਸਿਰ ਉਪਰ ਚੁਕਣ ਲਈ ਕਿਹਾ ਪਰ ਨੀਲੀ ਜਾਣੋ ਬੋਲੀ ਬਣ ਗਈ ਹੋਵੇ ।

ਪੁਲੱਈਆ ਨੂੰ ਇਹ ਸਭ ਕੁਝ ਚੰਗਾ ਨਾ ਲੱਗਿਆ । ਉਸ ਨੇ ਸੋਚਿਆਂ, ਮੇਰੇ ਵਰਗੇ ਮਰਦ ਦੇ ਤਾਂ ਇਸ਼ਾਰੇ ਤੇ ਇਸ ਨੂੰ ਨੱਚਣਾ ਚਾਹੀਦਾ ਹੈ । ਪਰ ਇਹ ਤਾਂ ਨਖ਼ਰੇ ਕਰਨ ਲੱਗ ਪਈ ਹੈ । ਸਵੇਰ ਤੋਂ ਦੇਖ ਰਿਹਾ ਹਾਂ ਕਿ ਇਸ ਦਾ ਇਹੀ ਵਤੀਰਾ ਹੈ । ਅਖ਼ੀਰ ਇਸ ਨੇ ਮੈਨੂੰ ਸਮਝ ਕੀ ਰਖਿਆ ਹੈ ? ਮੈਂ ਵੀ ਇਸ ਦਾ ਅੰਤ ਦੇਖ ਕੇ ਰਹਾਂਗਾ । ਸ਼ਰਤ ਅਖ਼ੀਰ ਸ਼ਰਤ ਹੀ ਹੈ ।'

ਉਹ ਕਾਫ਼ੀ ਦੇਰ ਤਕ ਸੰਦੂਕ ਤੇ ਬੈਠਾ ਰਿਹਾ । ਨੀਲੀ ਗੂੰਗਿਆਂ ਵਾਂਗ ਸਿਰ ਝੁਕਾਈ ਬੈਠੀ ਰਹੀ । ਪੁਲੱਈਆ ਨੂੰ ਇਹ ਸਭ ਚੰਗਾ ਨਾ ਲੱਗਿਆ ।

ਬਾਹਰ ਦਾ ਸ਼ੋਰ ਖ਼ਤਮ ਹੋਇਆ । ਸ਼ਾਇਦ ਪਿਛਲੀ ਰਾਤ ਦੇ ਉਨੀਂਦਰੇ ਕਾਰਨ ਲੋਕ ਘਰੋ ਘਰੀ ਚਲੇ ਗਏ ਸਨ ।

ਨੀਲੀ ਨੇ ਮਲਕੜੇ ਜਿਹੇ ਸਿਰ ਉਪਰ ਚੁੱਕਿਆ ਤੇ ਦਰਵਾਜ਼ੇ ਵੱਲ ਵੇਖਿਆ । ਉਧਰ ਚੁੱਪ ਚਾਂ ਵੇਖ ਕੇ ਉਸ ਨੇ ਅਦਾ ਨਾਲ ਪਤੀ ਵੱਲ ਵੇਖਿਆ । ਪਰ ਪੁਲੱਈਆ

ਨੇ ਪਤਨੀ ਵੱਲ ਨਜ਼ਰ ਨਾ ਕੀਤੀ। ਉਸ ਦੀ ਟਿਕਟਿਕੀ ਦੀਵੇ ਵਲ ਬੱਝੀ ਹੋਈ ਸੀ। ਉਹ ਸੋਚ ਰਿਹਾ ਸੀ ਕਿ ਜਵਾਨੀ ਦੇ ਨਸ਼ੇ ਵਿਚ ਚੂਰ ਉਸ ਦੀ ਪਤਨੀ ਜਦ ਤਕ ਆਪ ਉਸ ਵਲ ਨਹੀਂ ਦੇਖੇਗੀ, ਉਦੋਂ ਤਕ ਉਹ ਵੀ ਉਸ ਵਲ ਨਹੀਂ ਦੇਖੇਗਾ। ਉਸ ਨੇ ਦੀਵੇ ਦੀ ਬੱਤੀ ਸੀਖ਼ ਕੇ ਰੌਸ਼ਨੀ ਤੇਜ਼ ਕੀਤੀ। ਉਸਨੂੰ ਮਹਿਸੂਸ ਹੋਇਆ ਕਿ ਉਹ ਚੰਦ ਚਾਨਣੀ ਵਿਚ ਖੜ੍ਹਾ ਹੈ।...ਇਮਲੀ ਦਾ ਝੁਕਿਆ ਹੋਇਆ ਦਰਖ਼ਤ... ਮਦਮਸਤ ਮੁਟਿਆਰਾਂ...ਵਲ ਖਾਂਦੀ ਹੋਈ ਨੀਲੀ...ਉਹੀ ਗੀਤ ਦੇ ਬੋਲ...ਚੰਨਾ ਵੇ ਚੰਨਾ...ਸਹੇਲੀਆਂ ਦਾ ਪਲ ਵਿਚ ਛਾਈਂ ਮਾਈਂ ਹੋ ਜਾਣਾ...ਇਕੱਲੀ ਨੀਲੀ... ਇਹ ਕੁਝ ਚੰਗਾ ਨਹੀਂ...ਮੈਂ ਰਾਜਾ ਕਿ ਚੋਰ ? ਆਪ ਹੀ ਦੇਖ ਲੈ...ਹੱਥ ਤੇ ਦੰਦੀ ਵੱਢ ਕੇ ਦੌੜ ਜਾਣਾ...ਉਸ ਨੇ ਦੰਦੀ ਦੇ ਨਿਸ਼ਾਨ ਵਲ ਵੇਖਿਆ ਅਤੇ ਸੋਚਿਆ, 'ਸ਼ਰਤ ਅਖ਼ੀਰ ਸ਼ਰਤ ਹੈ। ਸ਼ਰਮ ਉਸਨੂੰ ਆਉਣੀ ਚਾਹੀਦੀ ਹੈ ਜਾਂ ਮੈਨੂੰ ?'

ਉਹ ਤੁਰੰਤ ਉਠਿਆ ਤੇ ਨੀਲੀ ਨਾਲ ਢੁੱਕ ਕੇ ਬੈਠਦਿਆਂ ਕਿਹਾ, 'ਨੀਲੀ ! ਦੇਖ।' ਪਰ ਨੀਲੀ ਟਸ ਤੋਂ ਮਸ ਨਾ ਹੋਈ। ਪੁਲੱਈਆ ਨੇ ਮੁੱਛਾਂ ਨੂੰ ਤਾਅ ਦਿੱਤਾ। ਨੀਲੀ ਨੇ ਉਸ ਵਲ ਨਜ਼ਰ ਕੀਤੀ ਤਾਂ ਪੁਲੱਈਆ ਮਾਣ ਨਾਲ ਹਲਕਾ ਜਿਹਾ ਮੁਸਕਰਾਇਆ।

"ਨੀਲੀ ! ਅਖ਼ੀਰ ਤੂੰ ਮੈਨੂੰ ਸਮਝਦੀ ਕੀ ਹੈ ?"

ਇਸ ਵਾਰ ਨੀਲੀ ਨੇ ਸਿਰ ਥੋੜ੍ਹਾ ਹੋਰ ਉਪਰ ਕੀਤਾ। ਪੁਲੱਈਆ ਨੇ ਝੱਟ ਉਸ ਦੀ ਠੋਡੀ ਫੜ ਕੇ ਉਚੀ ਚੁਕੀ ਤੇ ਕਿਹਾ, 'ਚੰਗੀ ਤਰ੍ਹਾਂ ਦੇਖ ਲੈ ਮੈਂ ਚੋਰ ਹਾਂ ਜਾਂ ਰਾਜਾ।'

ਨੀਲੀ ਦੇ ਮੂੰਹੋਂ ਕੋਈ ਜਵਾਬ ਨਾ ਸਰਿਆ। ਪੁਲੱਈਆ ਨੂੰ ਲੱਗਿਆ ਕਿ ਜਿਵੇਂ ਉਹ ਉਸ ਵਲ ਜ਼ਖ਼ਮੀ ਹਿਰਨੀ ਦੀ ਤਰ੍ਹਾਂ ਵੇਖ ਰਹੀ ਹੋਵੇ।

ਪੁਲੱਈਆ ਵਿਅੰਗ ਨਾਲ ਹੱਸਿਆ ਤੇ ਫਿਰ ਮੁੱਛਾਂ ਨੂੰ ਤਾਅ ਦਿੰਦਾ ਹੋਇਆ ਬੋਲਿਆ, 'ਕਿਉਂ ? ਕਿਹਾ ਨਹੀਂ ਸੀ ਕਿ ਬਿਨਾਂ ਫੜੇ ਨਹੀਂ ਛੱਡਾਂਗਾ ? ਫੜ ਹੀ ਲਿਆ ਨਾ ?'

ਨੀਲੀ ਨੇ ਢੁੱਲ ਕੇ ਕੁੱਪਾ ਹੁੰਦੇ ਹੋਏ ਆਪਣੇ ਪਤੀ ਵਲ ਇਕ ਨਜ਼ਰ ਭਰ ਕੇ ਤੱਕਿਆ ਤੇ ਫਿਰ ਸਿਰ ਝੁਕਾ ਲਿਆ। ਉਹ ਮੰਦ ਜਿਹਾ ਮੁਸਕਰਾਈ।

ਪੁਲੱਈਆ ਹੋਰ ਵੀ ਵੱਧ ਗਿਆ। ਉਸ ਨੇ ਨੀਲੀ ਦਾ ਮੂੰਹ ਉਪਰ ਚੁੱਕਿਆ ਤੇ ਉਸ ਦੇ ਮੂੰਹ ਨਾਲ ਮੂੰਹ ਜੋੜ ਕੇ ਪੁੱਛਿਆ "ਬੋਲ ! ਸ਼ਰਮ ਤੈਨੂੰ ਆਉਣੀ ਚਾਹੀਦੀ ਹੈ ਜਾਂ ਮੈਨੂੰ ?" ਤੇ ਫਿਰ ਜ਼ੋਰ ਨਾਲ ਹੱਸਿਆ।

ਨੀਲੀ ਹੱਸਦੇ ਹੋਏ ਪਤੀ ਵਲ ਟਿਕਟਿਕੀ ਲਾਈ ਵੇਖਦੀ ਰਹੀ। ਪੁਲੱਈਆ ਆਪਣੇ ਆਪ ਵਿਚ ਨਹੀਂ ਸੀ ਸਮਾ ਰਿਹਾ। ਉਸ ਨੇ ਸੋਚਿਆ 'ਇਹ ਜਵਾਬ ਕਿਉਂ ਨਹੀਂ ਦਿੰਦੀ ? ਹਾਂ। ਹਾਂ ਹਾਰ ਗਈ। ਬਿਲਕੁਲ ਹਾਰ ਗਈ।'

ਨੀਲੀ ਇਕਦਮ ਖਿੜ ਖਿੜਾ ਕੇ ਹੱਸ ਪਈ। ਇਹ ਦੇਖ ਕੇ ਪੁਲੱਈਆ ਹੈਰਾਨ ਰਹਿ ਗਿਆ। ਨੀਲੀ ਨੇ ਇਸ ਵਾਰ ਆਪਣਾ ਚਮਕਦਾ ਹੋਇਆ ਚਿਹਰਾ ਉਪਰ ਚੁੱਕਿਆ। ਉਹ ਪਤੀ ਵਲ ਟਿਕਟਿਕੀ ਬੰਨ੍ਹੀ ਦੇਖਦਿਆਂ ਮੁਸਕਰਾ ਪਈ। ਉਸਨੂੰ

ਮੁਸਕਰਾਂਦੇ ਦੇਖ ਕੇ ਪੁਲੱਈਆ ਪਾਗਲ ਹੋ ਉਠਿਆ। ਪਤੀ ਦੀਆਂ ਨਜ਼ਰਾਂ ਤੋਂ ਬਚਣ ਲਈ ਨੀਲੀ ਆਪਣਾ ਸਿਰ ਝੁਕਾਈ ਆਪਣੇ ਆਪ ਵਿਚ ਹੋਰ ਵੀ ਮੁਸਕਰਾਈ।

ਅਚਾਨਕ ਚੁੱਪ ਤੋੜਦਿਆਂ ਉਹ ਬੋਲੀ, "ਹਾਂ ! ਮੈਂ ਹਾਰ ਗਈ।"

ਪੁਲੱਈਆ ਦਿਲ ਹੀ ਦਿਲ ਖ਼ੁਸ਼ ਹੋਇਆ। ਪਰ ਉਹ ਇਸ ਡਰੋਂ ਕਿ ਕਿਤੇ ਉਹ ਮਖ਼ੌਲ ਨਾ ਕਰ ਰਹੀ ਹੋਵੇ, ਬੋਲਿਆ, "ਠੀਕ ਹੈ !"

ਨੀਲੀ ਘੁੰਡ ਚੁੱਕ ਕੇ ਖੜ੍ਹੀ ਹੋ ਗਈ। ਦੀਵੇ ਦੀ ਬੱਤੀ ਨੀਵੀਂ ਕਰਕੇ ਮੁੜੀ ਤੇ ਪਤੀ ਦੇ ਬਿਲਕੁਲ ਨਾਲ ਬੈਠਦਿਆਂ ਬੋਲੀ, "ਕੀ ਤੂੰ ਜੋ ਕੁਝ ਵੀ ਕਹਿਣਾ ਸੀ ਕਹਿ ਲਿਆ ?"

ਪੁਲੱਈਆ ਨਾਲ ਦੇ ਮੰਜੇ ਤੇ ਬੈਠਦਿਆਂ ਬੋਲਿਆ, "ਹਾਂ ! ਹਾਂ ! ਮੈਨੂੰ ਕੀ ? ਮੈਂ ਤਾਂ ਮਰਦ ਹਾਂ। ਮੈਨੂੰ ਆਪਣੇ ਆਪ ਤੇ ਮਾਣ ਹੈ। ਮੇਰਾ ਤਾਂ ਖ਼ਾਨਦਾਨ ਹੀ ਅਜੇਹਾ। ਤੂੰ ਮੈਨੂੰ ਬੇਸ਼ਰਮ ਕਿਹਾ ਸੀ ਨਾ ? ਬੇਸ਼ਰਮ ਤੂੰ ਹੈਂ ਜਾਂ ਮੈਂ ?"

ਪੁਲੱਈਆ ਜਦੋਂ ਇਹ ਸਵਾਲ ਪੁੱਛ ਰਿਹਾ ਸੀ, ਨੀਲੀ ਉਸ ਦੇ ਚਿਹਰੇ ਦੇ ਬਦਲਦੇ ਹਾਵ ਭਾਵ ਦੇਖ ਰਹੀ ਸੀ। ਦੂਜੇ ਪਾਸੇ ਮੂੰਹ ਕਰੀ ਬੈਠੇ ਪਤੀ ਦੇ ਮੋਢੇ ਤੇ ਉਸ ਨੇ ਮਲਕੜੇ ਜਿਹੇ ਹੱਥ ਰਖਿਆ। ਪੁਲੱਈਆ ਕੁਸਕਿਆ ਤਕ ਨਹੀਂ।

ਨੀਲੀ ਆਪਣਾ ਸਿਰ ਪਤੀ ਦੇ ਮੋਢੇ ਨਾਲ ਟਿਕਾ ਕੇ ਹੋਰ ਵੀ ਨਰਮ ਤੇ ਰਸ ਭਿੰਨੀ ਆਵਾਜ਼ ਵਿਚ ਬੋਲੀ, "ਦੇਖ ! ਤੂੰ ਜੋ ਕੀਤਾ ਠੀਕ ਸੀ।"

"ਕਿਉਂ ? ਕੀ ਮੈਂ ਕੋਈ ਗਲਤੀ ਕੀਤੀ ਸੀ ?"

"ਮੈਂ ਨਹੀਂ ਕਹਿੰਦੀ ਕਿ ਤੇਰੀ ਕੋਈ ਗਲਤੀ ਸੀ। ਪਰ ਵੇਖ ! ਜੇ ਤੇਰੀ ਭੈਣ ਨਾਲ ਕੋਈ ਅਜੇਹਾ ਸਲੂਕ ਕਰਦਾ ਤਾਂ ਤੈਨੂੰ ਕਿਂਝ ਲੱਗਦਾ ? ਫਰਜ਼ ਕਰ ਕਿ ਕੋਈ ਹੋਰ ਆਦਮੀ ਮੇਰੇ ਨਾਲ ਅਜੇਹਾ ਸਲੂਕ ਕਰਦਾ ਤੇ ਮੈਂ ਉਸ ਅੱਗੇ ਝੁਕ ਜਾਂਦੀ ਤਾਂ ਤੇਰੇ ਨਾਲ ਕਿੰਨੀ ਬੇਇਨਸਾਫ਼ੀ ਹੋ ਜਾਂਦੀ ? ਜਦੋਂ ਤੈਨੂੰ ਅਜੇਹੀ ਗੱਲ ਦਾ ਪਤਾ ਲੱਗਦਾ ਤਾਂ ਤੂੰ ਕਿਵੇਂ ਮਹਿਸੂਸ ਕਰਦਾ ?"

ਪੁਲੱਈਆ ਹੈਰਾਨ ਪਰੇਸ਼ਾਨ ਰਹਿ ਗਿਆ। ਨੀਲੀ ਪਤੀ ਦੇ ਹੋਰ ਨੇੜੇ ਢੁਕ ਕੇ ਉਸ ਦੇ ਘੁੰਗਰਾਲੇ ਵਾਲਾਂ ਵਿਚ ਉਂਗਲਿਆਂ ਫੇਰਦੀ ਹੋਈ ਹੌਲੀ ਜਹੀ ਬੋਲੀ... "ਦੇਖ ! ਮੈਂ ਤੇਰੀ ਤੇ ਦੁਨੀਆਂ ਦੀ ਨਜ਼ਰ ਤੋਂ ਬਚ ਸਕਦੀ ਹਾਂ ਪਰ ਰੱਬ ਦੀਆਂ ਨਜ਼ਰਾਂ ਤੋਂ ਨਹੀਂ ਬਚ ਸਕਦੀ। ਸਾਡੇ ਹਰ ਚੰਗੇ ਬੁਰੇ ਤੇ ਉਸ ਦੀ ਅੱਖ ਹੈ। ਇਸ ਲਈ ਉਸਨੂੰ ਮਨੋਂ ਵਿਸਾਰ ਕੇ ਅਸੀਂ ਇਮਾਨਦਾਰ ਤੇ ਵਫ਼ਾਦਾਰ ਨਾ ਰਹੀਏ ਤਾਂ ਸਾਡਾ ਜੀਵਨ ਕਿਸ ਕੰਮ ?"

ਸ਼ਾਂਤ ਵਾਤਾਵਰਣ ਤੇ ਨਿਘੀਆਂ ਗੱਲਾਂ। ਉਹ ਮੁਟਿਆਰ ਪੇਕੇ ਘਰ ਰੋਟੀ ਦੀ ਮੁਥਾਜ ਰਹੀ। ਜਵਾਨੀ ਵਿਚ ਮਦਮਸਤ ਨੱਚਦੀ ਗਾਉਂਦੀ ਖ਼ੁਸ਼ ਰਹੀ। ਵਿਆਹ ਸਮੇਂ ਭੋਲੇਪਣ ਤੇ ਨਾਦਾਨੀ ਕਾਰਨ ਸ਼ਰਮ ਵਿਚ ਡੁੱਬੀ ਰਹੀ। ਅਤੇ ਹੁਣ ! ਹੁਣ ਪਤਨੀ ਬਣ ਕੇ ਆਪਣੇ ਹਠੀ ਪਤੀ ਦੀਆਂ ਅੱਖਾਂ ਖੋਲ੍ਹ ਰਹੀ ਸੀ।

ਪੁਲੱਈਆ ਕੰਬ ਗਿਆ। ਉਸਨੂੰ ਇਹ ਸੁਧ ਹੀ ਨਾ ਰਹੀ ਕਿ ਨੀਲੀ ਉਸ ਦੀ ਪਤਨੀ ਹੈ। ਉਸਨੂੰ ਉਹ ਇਕ ਪਵਿੱਤਰ ਦੇਵੀ ਦੀ ਮੂਰਤ ਜਾਪੀ। ਉਸਦੀਆਂ ਗੱਲਾਂ

ਦਾ ਅਸਰ ਉਸ ਦੀ ਰਗ ਰਗ ਵਿਚ ਸਮਾਉਣ ਲੱਗਿਆ। ਉਸ ਨੇ ਦਿਲ ਹੀ ਦਿਲ ਵਿਚ ਆਪਣੇ ਆਪ ਨੂੰ ਫਿਟਕਾਰਿਆ ਕਿ ਗਲਤੀ ਸੱਚਮੁੱਚ ਉਸ ਦੀ ਹੀ ਸੀ।

ਨੀਲੀ ਨੇ ਉਸਨੂੰ ਆਪਣੀਆਂ ਬਾਹਾਂ ਵਿਚ ਜਕੜ ਲਿਆ। ਉਸਨੂੰ ਇਹ ਭਲੀ ਭਾਂਤ ਪਤਾ ਸੀ ਕਿ ਕਿਵੇਂ ਤੇ ਕਿੰਨੀਆਂ ਸੋਹਣੀਆ ਕੁੜੀਆਂ ਉਸ ਤੇ ਮੋਹਿਤ ਸਨ ਤੇ ਕਿਵੇਂ ਉਸਨੂੰ ਆਪਣਾ ਬਨਾਉਣ ਦੇ ਅਰਮਾਨ ਦਿਲ ਵਿਚ ਲਈ ਬੈਠੀਆਂ ਸਨ। ਉਹ ਆਪ ਵੀ ਤਾਂ ਕਿੰਨੇ ਵਾਰ ਉਸ ਦੇ ਘੁੰਗਰਾਲੇ ਵਾਲਾਂ ਤੇ ਸਡੌਲ ਸਰੀਰ ਬਾਰੇ ਸੋਚਦੀ ਰਹੀ ਸੀ। ਪਰ ਉਦੋਂ ਉਸ ਦੀ ਯਾਦ ਤੇ ਉਸਨੂੰ ਪ੍ਰਾਪਤ ਕਰਨ ਦੀ ਇੱਛਾ ਉਸਨੂੰ ਕੇਵਲ ਸੁਪਨਾ ਜਾਪਦਾ ਸੀ। ਇਸ ਲਈ ਉਦੋਂ ਉਹ ਇਨ੍ਹਾਂ ਇੱਛਾਵਾਂ ਨੂੰ ਵਸ ਲੱਗਦੇ ਦਿਲੋਂ ਕੱਢਣ ਦੀ ਕੋਸ਼ਿਸ਼ ਕਰਦੀ। ਪਰ ਹੁਣ ਉਸਦੀਆਂ ਉਂਗਲਾਂ ਉਨ੍ਹਾਂ ਘੁੰਗਰਾਲੇ ਵਾਲਾਂ ਨੂੰ ਪਲੋਸ ਰਹੀਆਂ ਸਨ। ਉਨ੍ਹਾਂ ਸਡੌਲ ਬਾਹਾਂ ਨੂੰ ਉਸ ਦਾ ਸਰੀਰ ਛੋਹ ਰਿਹਾ ਸੀ। ਇਸ ਤੋਂ ਵੱਧ ਕੇ ਉਸ ਲਈ ਖ਼ੁਸ਼ੀ ਦੀ ਹੋਰ ਕੀ ਗੱਲ ਹੋ ਸਕਦੀ ਸੀ! ਇਸ ਤੋਂ ਵੱਧ ਉਸਨੂੰ ਹੋਰ ਚਾਹੀਦਾ ਵੀ ਕੀ ਸੀ?

ਨੀਲੀ ਦੀਆਂ ਅੱਖਾਂ ਵਿਚ ਹੰਝੂ ਤੇ ਉਸ ਦੇ ਬੁਲ੍ਹਾਂ ਤੇ ਮੁਸਕਰਾਹਟ ਸੀ। ਪੁਲੱਈਆ ਨੇ ਇਹ ਵੇਖਦਿਆਂ ਉਸਨੂੰ ਆਪਣੀ ਹਿੱਕ ਨਾਲ ਘੁੱਟ ਲਿਆ।...ਉਸ ਨੇ ਸੋਚਿਆ, 'ਨੀਲੀ ਮੇਰੀ ਹੈ—ਸਿਰਫ਼ ਮੇਰੀ' ਉਹ ਰੋਮ ਰੋਮ 'ਚੋਂ ਉਸ ਦੀ ਤਪਸ਼ ਨੂੰ ਮਹਿਸੂਸ ਕਰਦਾ ਸੋਚਣ ਲੱਗਿਆ 'ਮੇਰਾ ਜੀਵਨ ਸਫ਼ਲ ਹੋ ਗਿਆ ਹੈ।' ਉਸਨੂੰ ਅੱਜ ਤੋਂ ਪਹਿਲਾਂ ਦੀ ਆਪਣੀ ਸਾਰੀ ਜ਼ਿੰਦਗੀ ਰੇਗਿਸਤਾਨ ਵਰਗੀ ਖ਼ੁਸ਼ਕ ਤੇ ਬੰਜਰ ਜਾਪੀ। ਹੁਣ ਦੀ ਜ਼ਿੰਦਗੀ ਵਿਚ ਕਿੰਨੀ ਮਿੱਠਾਸ ਸੀ। ਹੁਣ ਉਸਨੂੰ ਆਪਣੀ ਜ਼ਿੰਦਗੀ ਲਹਿਲਹਾਉਂਦੇ ਖੇਤਾਂ ਵਾਂਗ ਜਾਪੀ। ਉਸਨੂੰ ਆਪਣੀ ਹੁਣ ਦੀ ਜ਼ਿੰਦਗੀ ਤੇ ਮਾਣ ਹੋਣ ਲੱਗਿਆ। ਉਸ ਨੇ ਨੀਲੀ ਦੀਆਂ ਅੱਖਾਂ 'ਚੋਂ ਹੰਝੂ ਪੂੰਝੇ ਤੇ ਆਪਣੇ ਬੁਲ੍ਹ ਉਸ ਦੇ ਬੁਲ੍ਹ ਨਾਲ ਜੋੜ ਦਿੱਤੇ।

## 7

ਨੀਲੀ ਦੀ ਸ਼ਰਮ ਦਾ ਪਰਦਾ ਛਟ ਰਹੇ ਬੱਦਲਾਂ ਵਾਂਗ ਹੌਲੀ ਹੌਲੀ ਹਟ ਗਿਆ। ਹੁਣ ਉਸ ਦੇ ਦਿਲ ਤੇ ਅੱਖਾਂ ਵਿਚ ਕੋਈ ਤਾਜ਼ਗੀ ਕੋਈ ਆਸ ਤੇ ਪਿਆਰ ਦੀ ਭਾਵਨਾ ਦਿੱਸਣ ਲੱਗੀ। ਹੁਣ ਉਹ ਪੁਲੱਈਆ ਨੂੰ ਦੇਖ ਕੇ ਖ਼ੁਸ਼ੀ ਨਾਲ ਫੁੱਲੀ ਨਾ ਸਮਾਉਂਦੀ ਤੇ ਪੁਲੱਈਆ ਹੱਸ ਕੇ ਰਹਿ ਜਾਂਦਾ।

ਉਹ ਸੋਚਦੀ ਕਿ ਜਿਸ ਆਦਮੀ ਨੇ ਮੈਨੂੰ ਮੰਗ ਕੇ ਵਿਆਹਿਆ, ਉਸ ਦੇ ਘਰ ਨੂੰ ਸਜਾ ਕੇ ਲੋਕਾਂ ਦੇ ਰਹਿਣ ਯੋਗ ਬਨਾਉਣਾ ਮੇਰਾ ਧਰਮ ਹੈ। ਘਰ ਵਿਚ ਢੰਗ ਦਾ ਇਕ ਵੀ ਕੂੰਡਾ, ਘੜਾ ਜਾਂ ਤਸਲਾ ਨਹੀਂ ਸੀ। ਜੇਕਰ ਹੁਣ ਘਰ ਦੀ ਇਹ ਹਾਲਤ ਹੈ ਤਾਂ ਵਿਆਹ ਤੋਂ ਪਹਿਲਾਂ ਕੀ ਹੋਣੀ ਹੈ।

ਪੁਲੱਈਆ ਅਕਸਰ ਘਰ ਦੇ ਕੰਮ ਕਾਜ ਵਿਚ ਨੀਲੀ ਦਾ ਹੱਥ ਹਟਾਉਣ ਬੈਠ

ਜਾਂਦਾ । ਪਰ ਇਸ ਨਾਲ ਨੀਲੀ ਦੇ ਕੰਮ ਘਟਣ ਦੀ ਥਾਂ ਸਗੋਂ ਉਲਟਾ ਵੱਧ ਜਾਂਦੇ । ਅਜੇਹਾ ਹੋਣ ਤੇ ਨੀਲੀ ਆਪਣੇ ਪਤੀ ਦੇ ਅਨਾੜੀਪੁਣੇ ਤੇ ਦਿਲ ਹੀ ਦਿਲ ਵਿਚ ਆਪ ਹੱਸਦੀ ਤੇ ਉਸਨੂੰ ਵੀ ਹੱਸਾਉਂਦੀ ।

ਪੁਲੱਈਆ ਆਪਣਾ ਅਨਾੜੀਪਣ ਭੁਲਕੇ ਦਿਲ ਵਿਚ ਉਮਡ ਰਹੇ ਅਰਮਾਨਾਂ ਤੇ ਮੁਸਕਰਾਹਟ ਨਾਲ ਆਪਣੀ ਪਤਨੀ ਨੂੰ ਖ਼ੁਸ਼ ਕਰਨ ਦਾ ਯਤਨ ਕਰਦਾ ।

ਨੀਲੀ ਪੁਲੱਈਆ ਦੀ ਸਿਹਤ ਦਾ ਹਰ ਵੇਲੇ ਖ਼ਿਆਲ ਰਖਦੀ । ਪੁਲੱਈਆ ਜਦੋਂ ਨਦੀ ਤੋਂ ਨਹਾ ਕੇ ਘਰ ਮੁੜਦਾ ਤਾਂ ਨੀਲੀ ਉਸ ਦੇ ਘੁੰਗਰਾਲੇ ਵਾਲਾਂ ਨੂੰ ਤੇਲ ਲਾ ਕੇ ਵਾਹੁੰਦੀ । ਹੁਣ ਪੁਲੱਈਆ ਦਾ ਖਾਣਾ ਪੀਣਾ, ਸੌਣਾ ਜਾਗਣਾ ਸਭ ਨੀਲੀ ਦੀ ਨਿਗਰਾਨੀ ਹੇਠ ਸੀ । ਇਸ ਨਾਲ ਪੁਲੱਈਆ ਨੂੰ ਸਰੀਰਕ ਆਰਾਮ ਤੇ ਮਾਨਸਿਕ ਤਸੱਲੀ ਮਿਲਣ ਲੱਗੀ ।

ਪੁਲੱਈਆ ਅੱਜ ਕਲ੍ਹ ਆਪਣਾ ਬਹੁਤਾ ਸਮਾਂ ਘਰ ਵਿਚ ਹੀ ਗੁਜ਼ਾਰਦਾ । ਉਸ ਦਾ ਇਹ ਰੰਗ ਢੰਗ ਵੇਖ ਕੇ ਲੋਕ ਆਪੋ ਆਪਣੀ ਸਮਝ ਅਨੁਸਾਰ ਵਿਆਖਿਆ ਕਰਦੇ ਉਸਨੂੰ ਛੇੜਦੇ । ਹੁਣ ਉਹ ਅਖਾੜੇ ਵੀ ਘੱਟ ਵੱਧ ਹੀ ਜਾਂਦਾ । ਜੇਕਰ ਉਹ ਜਾਂਦਾ ਵੀ ਤਾਂ ਛੇਤੀ ਪਰਤ ਆਉਂਦਾ । ਉਸ ਦੇ ਇਸ ਵਤੀਰੇ ਤੇ ਉਸ ਦੇ ਸਾਥੀ ਅਕਸਰ ਖਿੱਝ ਉਠਦੇ ।

"ਹਾਲੀ ਤਾਂ ਨਵਾਂ ਨਵਾਂ ਚਾਅ ਹੈ । ਨਾਲ ਹੀ ਮਨਪਸੰਦ ਨਵੀਂ ਪਤਨੀ ਘਰ ਆਈ ਹੈ । ਉਸਨੂੰ ਛੱਡ ਕੇ ਭਲਾ ਉਹ ਕਿਉਂ ਕਿਸੇ ਝੰਜਟ ਵਿਚ ਉਲਝੇਗਾ ?" ਕਿਸੇ ਮਨਚਲੇ ਨੇ ਟਕੋਰ ਕੀਤੀ !

ਅਖਾੜੇ ਤੋਂ ਮੁੜ ਰਹੇ ਪੁਲੱਈਆ ਦੇ ਕੰਨੀ ਇਹ ਵਾਜ ਪਈ । ਲੋਕ ਉਸਨੂੰ ਛੇੜ ਰਹੇ ਸਨ । ਪੁਲੱਈਆ ਨੂੰ ਗੁੱਸਾ ਆਇਆ ਤੇ ਉਹ ਤੇਜ਼ ਕਦਮੀਂ ਘਰ ਮੁੜਿਆ । ਪਤਨੀ ਮਧੁਰ ਆਵਾਜ਼ ਵਿਚ ਕੁਝ ਕਹਿ ਰਹੀ ਸੀ ਪਰ ਪੁਲੱਈਆ ਦੇ ਮੂੰਹ ਤੇ ਗੁੱਸੇ ਦੇ ਚਿੰਨ੍ਹ ਸਨ ।

ਪਤਨੀ ਨੇ ਪੁੱਛਿਆ ਕਿ ਅਖ਼ੀਰ ਗੱਲ ਕੀ ਹੈ ? ਬੜੀ ਦੇਰ ਤਕ ਮਿੰਨਤਾਂ ਕਵਰਾਉਣ ਤੋਂ ਬਾਅਦ ਉਹ ਮੂੰਹ ਬਣਾ ਕੇ ਬੋਲਿਆ—

"ਜਦੋਂ ਮੈਂ ਵਿਆਹ ਤੋਂ ਇਨਕਾਰ ਕੀਤਾ, ਤਾਂ ਲੋਕ ਮੇਰਾ ਮਖ਼ੌਲ ਉਡਾਉਂਦੇ ਤੇ ਵਿਆਹ ਕਰਾਉਣ ਲਈ ਜ਼ੋਰ ਪਾਉਂਦੇ । ਹੁਣ ਜਦੋਂ ਵਿਆਹ ਕਰਾ ਹੀ ਲਿਆ ਤਾਂ ਵੀ ਮਜ਼ਾਕ ਉਡਾਉਂਦੇ ਹਨ । ਸੋਚਦੇ ਹੋਣੇ ਨੇ ਕਿ ਆਪਣਾ ਮੂੰਹ ਹੈ । ਜੋ ਮਰਜ਼ੀ ਬਕਦੇ ਰਹੋ ।" ਨੀਲੀ ਆਪਣੇ ਨਾਦਾਨ ਪਤੀ ਦੀ ਗੱਲ ਸੁਣ ਕੇ ਹੱਸੀ ਤੇ ਕਹਿਣ ਲੱਗੀ, "ਇਸੇ ਗੱਲ ਤੇ ਮੂੰਹ ਸੁਜਾਇਆ ਹੈ ? ਆਖ਼ਰਕਾਰ ਉਹ ਤੇਰੇ ਮਿੱਤਰ ਹਨ । ਤੇ ਮਿੱਤਰਾਂ ਦੇ ਨਾਤੇ ਤੇਰੇ ਨਾਲ ਛੇੜ ਛਾੜ ਕਰਦੇ ਹਨ । ਮਖ਼ੌਲ ਨੂੰ ਮਖ਼ੌਲ ਹੀ ਸਮਝਣਾ ਚਾਹੀਦਾ ਹੈ । ਦਿਲ ਵਿਚ ਮਖ਼ੌਲ ਨੂੰ ਬੁਰਾ ਮੰਨ ਕੇ ਦੂਜਿਆਂ ਨਾਲ ਗੁੱਸੇ ਹੋਣਾ, ਸ਼ਰਤਾਂ ਲਾਉਣਾ ਆਦਿ ਚੰਗੀਆਂ ਗੱਲਾਂ ਨਹੀਂ ।"

ਪੁਲੱਈਆ ਨੇ ਮੂੰਹ ਉਪਰ ਕਰਦਿਆ ਨੀਲੀ ਦੀਆਂ ਚਮਕਦੀਆ ਅੱਖਾਂ ਵਲ ਤੱਕਿਆ ਜਾਪਿਆ ਜਿਵੇਂ ਕਿ ਉਸਦੀਆਂ ਨਜ਼ਰਾਂ ਹਾਲੀ ਵੀ ਪੁਲਈਆ ਦੀ ਪੁਰਾਣੀ

ਗ਼ਲਤੀ ਕਾਰਨ ਉਸਨੂੰ ਤਾਹਨਾਂ ਦੇ ਰਹੀਆਂ ਹੋਣ। ਉਹਦੀ ਜ਼ਿੱਦ ਤੇ ਸ਼ਰਤਾਂ ਕਿੰਨੀਆਂ ਕਮਜ਼ੋਰ ਸਨ—ਇਸ ਦਾ ਅਹਿਸਾਸ ਤਾਂ ਉਸਨੂੰ ਮੁਕਲਾਵੇ ਵਾਲੀ ਰਾਤ ਹੀ ਹੋ ਗਿਆ ਸੀ। ਉਹ ਜਾਣ ਗਿਆ ਸੀ ਕਿ ਕਿਸੇ ਵੀ ਪੱਖੋਂ ਉਹ ਆਪਣੀ ਪਤਨੀ ਨਾਲੋਂ ਉਚੇਰਾ ਨਹੀਂ। ਹੁਣ ਉਸਨੂੰ ਆਪਣੀ ਪਤਨੀ ਪ੍ਰਤੀ ਕਿਸੇ ਅਣਜਾਣੇ ਡਰ, ਸ਼ਰਧਾ, ਭਗਤੀ, ਭਾਵ, ਪਿਆਰ ਤੇ ਮਾਣ ਦਾ ਅਹਿਸਾਸ ਹੋਣ ਲੱਗਿਆ।

ਦੀਵਾਲੀ ਲੰਘ ਗਈ। ਗਣੇਸ਼ ਚੌਥ ਦਾ ਤਿਉਹਾਰ ਆਇਆ: ਪਿੰਡ ਵਿਚ ਰੌਣਕ ਹੋ ਗਈ। ਸੜਕ ਕੰਢੇ ਬਰਮੀ ਵਿਚ ਜੋ ਦੁੱਧ ਪਾਇਆ ਗਿਆ ਸੀ ਕਦੋਂ ਦਾ ਸੁੱਕ ਚੁੱਕਿਆ ਸੀ। ਨਾਗ ਦੇਵਤਾ ਦੀ ਬਰਮੀ ਤੇ ਕਈ ਆਂਡੇ ਚੜ੍ਹਾਏ ਗਏ ਸਨ। ਲੜਕਿਆਂ ਨੇ ਪਟਾਕੇ ਚਲਾਏ ਤੇ ਲੜਕੀਆਂ ਨੇ ਬਰਮੀ ਦੇ ਚੌਹੀਂ ਪਾਸੀਂ ਚੌਂਕ ਪੂਰੇ।

ਪੁਲੱਈਆ ਬਰਮੀ ਕੋਲ ਦੀ ਲੰਘ ਕੇ ਘਰ ਪਹੁੰਚਿਆ ਤਾਂ ਬੁੱਢੀ ਘਰ ਵਿਚ ਮੰਨਤ ਮੰਨ ਰਹੀ ਸੀ ਕਿ ਜੇ ਉਸ ਦੀ ਦੋਹਤੀ ਦੇ ਘਰ ਮੁੰਡਾ ਹੋਇਆ ਤਾਂ ਉਹ ਉਸ ਦਾ ਨਾ ਨਾਗਰਾਜ ਰੱਖੇਗੀ। ਪੁਲੱਈਆ ਨੇ ਇਸ ਦਾ ਬੁਰਾ ਮਨਾਇਆ। ਉਸਦੀਆਂ ਭਵਾਂ ਤਣ ਗਈਆਂ ਤੇ ਉਹ ਬੋਲਿਆ, "ਮੇਰੇ ਪੁੱਤਰ ਦਾ ਨਾ ਨਾਗਰਾਜ ਨਹੀਂ ਹੋਵੇਗਾ। ਮੇਰਾ ਪਿਤਾ ਹੀ ਪੁੱਤਰ ਦੇ ਰੂਪ ਵਿਚ ਜਨਮੇਗਾ। ਮੇਰਾ ਪਿਤਾ ਰੋਹਬਦਾਰ ਚੌਧਰੀ ਸੀ। ਇਸ ਲਈ ਮੇਰਾ ਪੁੱਤਰ ਵੀ ਅਜੇਹਾ ਹੀ ਹੋਵੇਗਾ। ਉਹ ਫੁੰਕਾਰਨ ਵਾਲਾ ਕੋਈ ਨਾਗਨਾਥ ਜਾਂ ਸੱਪਨਾਥ ਨਹੀਂ ਹੋ ਸਕਦਾ।"

"ਨਹੀਂ, ਨਹੀਂ! ਇੰਝ ਵੀ ਨਹੀਂ ਹੋ ਸਕਦਾ।" ਬੁੱਢੀ ਨੇ ਆਪਣਾ ਪੱਖ ਪੂਰਿਆ। "ਗਲਤ ਠੀਕ ਕੁਝ ਨਹੀਂ। ਮੇਰੇ ਪੁੱਤਰ ਦਾ ਨਾਂ ਮੱਲੂ ਚੌਧਰੀ ਹੀ ਹੋਵੇਗਾ।"

ਪੁਲੱਈਆ ਤੇ ਬੁੱਢੀ ਵਿਚਕਾਰ ਝਗੜਾ ਚਲ ਹੀ ਰਿਹਾ ਸੀ ਕਿ ਹੱਸਦੀ ਹੱਸਦੀ ਨੀਲੀ ਪਹੁੰਚ ਗਈ।

"ਹਾਲੀ ਔਲਾਦ ਦੀ ਉੱਘ ਸੁੱਘ ਤਕ ਨਹੀਂ। ਤੁਹਾਨੂੰ ਨਾਉਂ ਰੱਖਣ ਦੇ ਫ਼ਿਕਰ ਪੈ ਗਏ? ਬੇ ਮਤਲਬ ਝਗੜਨ ਦਾ ਕੀ ਫ਼ਾਇਦਾ? ਤੁਸੀਂ ਚਾਹੋ ਤਾਂ ਦੋਵੇਂ ਨਾਂ ਰਖ ਲੈਣਾ। ਸਿਰਫ਼ ਨਾਂ ਵਿਚ ਪਿਆ ਹੀ ਕੀ ਹੈ?"

"ਵਾਹ! ਤੇਰੇ ਭਾਵੇ ਨਾਂ ਵਿਚ ਕੁਝ ਵੀ ਨਹੀਂ? ਜੇ ਮੇਰੇ ਪਿਤਾ ਦਾ ਨਾਂ ਨਾ ਰਖਿਆ ਗਿਆ ਤਾਂ ਕੀ ਮੇਰੇ ਸਵਰਗਵਾਸੀ ਪਿਤਾ ਨੂੰ ਗੁੱਸਾ ਨਹੀਂ ਆਏਗਾ?"

"ਹਾਂ! ਹਾਂ! ਗੁੱਸਾ ਆਏਗਾ। ਜ਼ਰੂਰ ਆਏਗਾ। ਕਿਉਂ ਨਹੀਂ ਆਏਗਾ?" ਅਚਾਨਕ ਇਹ ਨਵੀ ਆਵਾਜ਼ ਕੰਨੀਂ ਪਈ।

"ਠੀਕ! ਬਿਲਕੁਲ ਠੀਕ! ਦੇਖ ਨੀਲੀ! ਤੁਹਾਡੇ ਨਾਲੋਂ ਤਾਂ ਇਹ ਅੰਨ੍ਹਾਂ ਹੀ ਠੀਕ ਗੱਲ ਕਰਦਾ ਹੈ।" ਇਹ ਕਹਿੰਦਿਆਂ ਪੁਲੱਈਆ ਦੁਕਾਨ ਵਲ ਚਲਾ ਗਿਆ।

ਹੱਥ ਵਿਚ ਖੂੰਡੀ ਲਈ ਲੰਮੇ ਕੱਦ ਵਾਲੇ ਹੱਡੀਆਂ ਦੇ ਢਾਂਚੇ—ਵੇਕੰਨਾਂ ਨੂੰ ਦੇਖਦਿਆਂ ਹੀ ਹਰ ਕੋਈ ਅੰਦਾਜ਼ਾ ਲਾ ਲੈਂਦਾ ਕਿ ਉਹ ਕਿਸੇ ਵੇਲੇ ਬਹੁਤ ਤਾਕਤਵਰ ਇਨਸਾਨ ਰਿਹਾ ਹੋਵੇਗਾ। ਉਹ ਪੁਲੱਈਆ ਨਾਲ ਗੱਲਾਂ ਕਰ ਹੀ ਰਿਹਾ

ਸੀ ਕਿ ਵਿਹੜੇ ਵਿਚ ਬੈਠੀ ਨੀਲੀ ਨੇ ਉਸ ਲਈ ਰੋਟੀ ਪਰੋਸ ਦਿੱਤੀ। ਥਾਲੀ ਨੂੰ ਟੋਹ ਕੇ ਬੈਠਦਿਆਂ ਵੇਕੰਨਾ ਨੇ ਕਿਹਾ, "ਆਪਣੇ ਪੇਕੇ ਘਰ ਤੂੰ ਭੁੱਖਿਆਂ ਤੇ ਗ਼ਰੀਬਾਂ ਨੂੰ ਰੋਟੀ ਖਵਾਉਂਦੀ ਰਹੀ ਤੇ ਹੁਣ ਤਾਂ ਆਪਣੇ ਘਰ ਵਿਚ ਰੋਟੀ ਖਵਾ ਰਹੀ ਹੈਂ। ਨੀਲੀ ਬੇਟੀ ! ਆਦਮੀ ਦੁਨੀਆਂ ਤੋਂ ਬੇਸ਼ੱਕ ਚਲਾ ਜਾਵੇ ਪਰ ਉਸਦੀਆਂ ਯਾਦਾਂ ਹਮੇਸ਼ਾ ਤਾਜ਼ਾ ਰਹਿੰਦੀਆਂ ਹਨ !"

ਵੇਕੰਨਾ ਹਾਲੀ ਰੋਟੀ ਖਾ ਰਿਹਾ ਸੀ ਕਿ ਇਕ ਨਵੀਂ ਆਵਾਜ਼ ਸੁਣਾਈ ਦਿੱਤੀ "ਵੇਕੰਨਾ ਦੇ ਤਾਂ ਭਾਗ ਜਾਗ ਪਏ—ਉਹਦੀ ਕਿਸਮਤ।"

"ਨਖਸਮੀਏਂ ਤੂੰ ? ਸਾੜਾ ਕਿਉਂ ਕਰਦੀ ਹੈਂ ? ਰੱਸੀ ਮੱਚ ਗਈ ਪਰ ਵੱਟ ਨਾ ਗਿਆ।" ਅੰਨ੍ਹੇ ਵੇਕੰਨਾ ਨੇ ਉਸ ਦੀ ਗੱਲ ਵਿਚੋਂ ਟੁੱਕਦਿਆਂ ਝਿੜਕਿਆ।

"ਵੇਕੰਨਾ ! ਚੁੱਪ ਰਹਿ ! ਉਸ ਵਿਚਾਰੀ ਨੂੰ ਕਿਉਂ ਝਿਜਕਦਾ ਹੈਂ ?...ਆ ਗਨੇਮਾ ! ਤੂੰ ਵੀ ਬੈਠ।" ਨੀਲੀ ਨੇ ਇਕ ਹੋਰ ਥਾਲੀ ਪਰੋਸੀ।

"ਬੇਟੀ ਨੀਲੋ ! ਥਾਲੀ ਮੇਰੇ ਹੱਥ ਵਿਚ ਹੀ ਫੜਾ ਦੇ। ਇਕ ਵਾਰ ਹੀ ਨਬੇੜ ਦੇਣ ਦੀ ਥਾਂ ਘਰ ਜਾ ਕੇ ਦੋ ਡੰਗ ਟਪਾ ਲਵਾਂਗੀ।"

"ਪੈਸੇ ਧੇਲੇ ਵੱਲੋਂ ਅਮੀਰ ਹੋ ਕੇ ਵੀ ਕੰਜੂਸ ਹੀ ਰਹੀ। ਨਾ ਆਪ ਖਾਧਾ ਤੇ ਨਾ ਕਿਸੇ ਦੀ ਮਦਦ ਕੀਤੀ। ਸਾਰੀ ਉਮਰ ਫ਼ਜ਼ੂਲ ਲੰਘਾ ਦਿੱਤੀ—ਅਖ਼ੀਰ ਹੁਣ ਰਿਹਾ ਕੀ ? ਨਖਸਮੀਏਂ ! ਖਾਹ ਤੇ ਮੌਜ ਕਰ। ਅਸੀਂ ਜੋ ਖਾ ਲਈਏ ਉਹੀ ਲਾਹੇ ਦਾ।" ਵੇਕੰਨਾ ਨੇ ਉਸਨੂੰ ਨਸੀਹਤ ਦੇਣ ਦੇ ਅੰਦਾਜ਼ ਨਾਲ ਕਿਹਾ।

ਗਨੇਮਾ ਰੋਟੀ ਦੀ ਥਾਲੀ ਲੈ ਕੇ ਚਲੀ ਗਈ ਸੀ।

ਵੇਕੰਨਾ ਨੇ ਰੋਟੀ ਖਾਧੀ ਤੇ ਉਸੇ ਸਮੇਂ ਦੁਕਾਨ ਤੋਂ ਮੁੜੇ ਪੁਲੱਈਆ ਨਾਲ ਗੱਲੀਂ ਪੈ ਗਿਆ।

"ਬਈ ਪੁਲੱਈਆ। ਘੋੜੇ ਦੀ ਪੂਛ ਪੂਰਾ ਗਜ਼ ਭਰ ਲੰਬੀ ਹੁੰਦੀ ਹੈ—ਬੀਂਡੇ ਦੀਆਂ ਮੁੱਛਾਂ ਵੀ ਅੱਧਾ ਫੁੱਟ ਲੰਬੀਆਂ ਹੁੰਦੀਆਂ ਹਨ—ਪਰ ਕਿਸ ਕੰਮ ? ਫਿਰ ਵੀ ਆਦਮੀ ਹੀ ਕਿਉਂ ਏਨੀਂ ਸ਼ਾਨ ਵਿਚ ਰਹਿੰਦਾ ਹੈ ? ਤੂੰ ਓਸ ਰਜ਼ੂਏ ਨੂੰ ਜਾਣਦਾ ਹੈਂ ਨਾ ? ਹਾਲੀ ਵੀ ਉਸ ਦਾ ਗੁੱਸਾ ਨਹੀਂ ਉਤਰਿਆ। ਉਹ ਹਾਲੀ ਵੀ ਮੈਥੋਂ ਬਦਲਾ ਲੈਣ ਨੂੰ ਫਿਰਦਾ ਹੈ। ਮੈਂ ਵੀ ਮੌਕਾ ਤਾੜ ਰਿਹਾ ਹਾਂ। ਸ਼ੇਰ ਚਾਹੇ ਬੁੱਢਾ ਹੋਵੇ ਜਾਂ ਬੀਮਾਰ—ਪਰ ਕੀ ਉਹ ਕਦੀ ਘਾਹ ਖਾ ਸਕਦਾ ਹੈ ? ਅੰਨ੍ਹਾਂ ਹੋਣ ਦੇ ਬਾਵਜੂਦ ਕੀ ਹੱਥ ਆਇਆ ਸ਼ਿਕਾਰ ਛੱਡ ਸਕਦਾ ਹੈ ?"

"ਓਹ ਜਾਹ ! ਦਫ਼ਾ ਹੋ ! ਨਹਿਸ਼ ਕਿਤੋਂ ਦਾ ! ਭਲਾ ਹੋਇਆ ਤੂੰ ਅੰਨ੍ਹਾ ਹੋ ਗਿਓਂ...ਨਹੀਂ ਤਾਂ ਪਿੰਡ ਫੂਕ ਸਿਟਦਾ !"

"ਹਾਂ ਬਈ ! ਜਦੋਂ ਆਪਣੀ ਕਿਸਮਤ ਹੀ ਖੋਟੀ ਨਿਕਲ ਜਾਵੇ ਤਾਂ ਸਭ ਦੇ ਮਿਹਣੇ ਸੁਣਨੇ ਹੀ ਪੈਣਗੇ !"

"ਮਰਨ ਹਾਰਿਆ ! ਤੂੰ ਸ਼ੇਰ ਜਾਂ ਸੱਪ ਤੋਂ ਘੱਟ ਨਹੀਂ—ਕੀ ਹੋਇਆ ਜੇ ਅੰਨ੍ਹਾਂ ਹੈਂ ? ਆਪਣੀ ਆਕੜ ਲਈ ਤੂੰ ਘਰਾਂ ਦੇ ਘਰ ਉਜਾੜ ਸਿੱਟੇ। ਜਿਹਾ ਬੀਜਣਾ ਤੇਹਾ ਵੱਢਣਾ..." ਆਪਣਾ ਗੁੱਸਾ ਉਗਲ ਕੇ ਪੁਲੱਈਆ ਚਲਦਾ ਬਣਿਆ।

ਏਨੇ ਵਿਚ ਹੀ ਨੀਲੀ ਉਥੇ ਆ ਪਹੁੰਚੀ । "ਰੋਟੀ ਖੁਆ ਪਿਆ ਕੇ ਗਾਲਾਂ ਦੇਣਾ ਚੰਗੀ ਗੱਲ ਨਹੀਂ । "ਉਹ ਪੁਲੱਈਆ ਨੂੰ ਬੋਲੀ ਤੇ ਫਿਰ ਵੇਕੰਨਾ ਕੋਲ ਜਾਕੇ ਬੋਲੀ, "ਉਹ ਤਾਂ ਐਵੇਂ ਤੇਰੇ ਨਾਲ ਮਖ਼ੌਲ ਕਰ ਰਿਹਾ ਸੀ । ਉਸਦੀਆਂ ਗੱਲਾਂ ਦਾ ਬੁਰਾ ਨਾ ਮੰਨੀਂ ।"

ਬੁੱਢੇ ਤੇ ਅੰਨ੍ਹੇ ਵੇਕੰਨਾ ਨੇ ਹੱਸ ਕੇ ਜਵਾਬ ਦਿੱਤਾ, "ਬੇਟੀ ਨੀਲੀ ! ਆਪਣੇ ਦਿਨਾਂ ਵਿਚ ਮੈਂ ਸੱਚਮੁੱਚ ਸ਼ੇਰ ਤੋਂ ਘੱਟ ਨਹੀਂ ਸਾਂ । ਪੁਲੱਈਆ ਪਹਿਲਵਾਨੀ ਵਿਚ ਮੈਨੂੰ ਮਾਤ ਪਾ ਗਿਆ । ਫਰਕ ਕੇਵਲ ਏਨਾ ਹੈ ਕਿ ਮੈਂ ਲੋਕਾਂ ਦੀਆਂ ਨਜ਼ਰਾਂ ਵਿਚ ਡਿੱਗਦਾ ਗਿਆ ਤੇ ਉਹ ਲੋਕਾਂ ਵਿਚ ਨਾ ਖੱਟ ਰਿਹਾ ਹੈ ! ਤੇਰੀ ਖੁਲ੍ਹਦਿਲੀ ਹਮੇਸ਼ਾਂ ਤੇਰਾ ਸੁਹਾਗ ਕਾਇਮ ਰੱਖੇ ਤੇ ਤੁਹਾਡੀ ਜੋੜੀ ਬਣੀ ਰਹੇ ।"

"ਓਏ ਦਫ਼ਾ ਹੋ ! ਜਾਹ ਜਾਹ ! ਤੇਰੀਆਂ ਅਸੀਸਾਂ ਦੀ ਏਥੇ ਕਿਸ ਨੂੰ ਲੋੜ ਹੈ ? ਚੋਰ ਉਚੱਕਾ ਕਿਤੋਂ ਦਾ ।" ਪੁਲੱਈਆ ਫਿਰ ਕਿਧਰੋਂ ਆ ਟੱਪਕਿਆ ।

"ਠੀਕ ਹੈ ! ਤੇਰੀ ਜਾਤ ਉੱਚੀ ਹੈ ਤੇ ਮੈਂ ਹੋਇਆ ਨੀਵੀਂ ਜਾਤ ਦਾ ਪਰ..." ਵੇਕੰਨਾ ਬੋਲ ਹੀ ਰਿਹਾ ਸੀ ਕਿ ਨੀਲੀ ਨੇ ਗੱਲ ਕੱਟ ਦਿੱਤੀ "ਜਾਤ ਪਾਤ ਦੀ ਗੱਲ ਖਾਹ ਮਖਾਹ ਵਿਚਕਾਰ ਘਸੀਟ ਲਿਆਉਂਦਾ ਹੈਂ । ਏਸ ਨੀਲੇ ਅਸਮਾਨ ਹੇਠਾਂ ਜਿੰਨੇ ਲੋਕ ਹਨ ਸਭ ਬਰਾਬਰ ਹਨ ।"

"ਮੇਰੀ ਚੰਗੀ ਪੁੱਤਰੀ ! ਨਿਰਮਲ ਚੰਦ ਵਰਗਾ ਤੇਰਾ ਸ਼ਾਂਤ ਸੁਭਾ ਹੀ ਤੇਰੇ ਪਤੀ ਦੇ ਗੁੱਸੇ ਦੀ ਅੱਗ ਨੂੰ ਸੀਤ ਕਰੇਗਾ !..." ਕਹਿ ਕੇ ਵੇਕੰਨਾ ਉਠਿਆ ਤੇ ਆਪਣੀ ਸੋਟੀ ਟਟੋਲ ਕੇ ਜਾਂਦੇ ਜਾਂਦੇ ਫਿਰ ਬੋਲਿਆ, "ਪੁੱਤਰੀ !" ਤੇ ਭਰੇ ਹੋਏ ਗੱਲ ਨਾਲ ਕਹਿੰਦਾ ਗਿਆ, "ਅੱਖਾਂ ਚਾਹੇ ਅੰਨ੍ਹੀਆਂ ਹੋਣ ਪਰ ਹੰਝੂ ਕਿਉਂ ਨਹੀਂ ਕਿਰਦੇ ?" ਨੀਲੀ ਵੇਕੰਨਾ ਦੀ ਹਾਲਤ ਤੇ ਤਰਸ ਖਾ ਕੇ ਉਸ ਦੇ ਕੋਲ ਪਹੁੰਚੀ ਪਰ ਵੇਕੰਨਾ ਜਾਂਦਾ ਕਹਿ ਰਿਹਾ ਸੀ, "ਧੀਏ ! ਅਸਲੀਅਤ ਕੋਈ ਵੀ ਨਹੀਂ ਜਾਣਦਾ !" ਤੇ ਉਹ ਜ਼ਾਰੋ ਜ਼ਾਰ ਰੋਣ ਲੱਗਿਆ ।

"ਬਾਬਾ ! ਰੋ ਨਾ ! ਭਲਾ ਆਦਮੀ ਦੇ ਹੱਥ ਹੈ ਵੀ ਕੀ ? ਲੋਕ ਭਾਵੇਂ ਜਾਣਦੇ ਹੋਣ ਜਾਂ ਨਾ ਰੱਬ ਤਾਂ ਭਲਾ ਬੁਰਾ ਦੇਖ ਹੀ ਰਿਹਾ ਹੈ !...

"ਮੇਰੀ ਨੇਕ ਪੁੱਤਰੀ ! ਬੇਸ਼ਕ ਉਮਰ ਦੀ ਛੋਟੀ ਹੈਂ ਪਰ ਤੂੰ ਗੱਲ ਸੱਚ ਕਹੀ ਹੈ ।" ਤੇ ਵੇਕੰਨਾ ਚਲਾ ਗਿਆ ।

ਦਿਨ ਢਲ ਚੱਲਿਆ । ਸੁਹਾਗਣ ਔਰਤਾਂ ਹਲਦੀ ਦੇ ਟਿੱਕੇ ਮੱਥਿਆਂ ਤੇ ਲਾ ਕੇ ਰਿਵਾਜ਼ ਮੁਤਾਬਿਕ ਟੋਲੀਆਂ ਬਣਾ ਕੇ ਖੇਤਾਂ ਵਲ ਨੂੰ ਚੱਲ ਪਈਆਂ । ਹਰੇ ਭਰੇ ਖੇਤਾਂ ਵਿਚ ਫ਼ਸਲ ਦੀਆਂ ਬੱਲੀਆਂ ਇਉਂ ਝੂਮ ਰਹੀਆਂ ਸਨ ਜਿਵੇਂ ਕਿ ਵੱਟੋ ਵੱਟ ਜਾ ਰਹੀਆਂ ਔਰਤਾਂ ਨਾਲ ਗੱਲਾਂ ਕਰ ਰਹੀਆਂ ਹੋਣ । ਹਵਾ ਵਿਚ ਝੂਮਦੇ ਧਾਨ ਦੇ ਸਿੱਟੇ ਮਿੱਠਾ ਜਿਹਾ ਸੰਗੀਤ ਪੈਦਾ ਕਰਦੇ ਜਾਪ ਰਹੇ ਸਨ । ਫ਼ਸਲ ਕੱਟਣ ਦੇ ਦਿਨ ਨੇੜੇ ਆ ਰਹੇ ਸਨ । ਲੋਕ ਹੁਣ ਤੋਂ ਹੀ ਆਉਣ ਵਾਲੇ ਸਮੇਂ ਲਈ ਜਾਂ ਤਾਂ ਯੋਜਨਾਵਾਂ ਬਣਾ ਰਹੇ ਸਨ ਜਾਂ ਫਿਰ ਭਵਿੱਖ ਬਾਰੇ ਚਿੰਤਾਤੁਰ ਹੋ ਰਹੇ ਸਨ । ਸੁਹਾਗਣ ਔਰਤਾਂ ਆਪਣੇ ਹੀ ਵਿਸ਼ਿਆਂ ਤੇ ਗੱਲੀਂ ਲੱਗੀਆਂ ਸਨ । ਅਧਖੜ ਉਮਰ ਦੇ ਲੋਕ ਫ਼ਸਲ ਤੋਂ

ਹੋਣ ਵਾਲੀ ਅਮਦਨ ਬਾਰੇ ਸੋਚ ਰਹੇ ਸਨ। ਹਿੱਸਾ ਤੇ ਬਟਾਈ ਦੇ ਦੁਆ ਕੇ ਜੋ ਬਚਣਾ ਸੀ ਉਸ ਵਿਚੋਂ ਚਮਾਰ ਧੋਬੀ ਨਾਈ ਆਦਿਕ ਲਾਗੀਆਂ ਦੇ ਹਿੱਸੇ ਨਿਕਲ ਜਾਣੇ ਸਨ। ਇਸ ਤੋਂ ਬਾਅਦ ਬਚੀ ਥੋੜ੍ਹੀ ਬਹੁਤ ਫ਼ਸਲ ਨਾਲ ਸਾਲ ਭਰ ਦਾ ਗੁਜ਼ਾਰਾ ਕਿਵੇਂ ਹੋਵੇਗਾ ? ਕੁਝ ਲੋਕ ਇਨ੍ਹਾਂ ਸੋਚਾਂ ਕਾਰਨ ਦੁੱਖੀ ਤੇ ਉਦਾਸ ਵੀ ਹੋ ਗਏ।

ਨੀਲੀ ਵੀ ਆਪਣੇ ਖੇਤ ਦੇਖਣ ਗਈ। ਪਰ ਉਸਦੀਆਂ ਸੋਚਾਂ ਲੋਕਾਂ ਵਾਂਗ ਨਹੀਂ ਸਨ। ਮਜ਼ਬੂਤ ਹੱਥ ਪੈਰ ਹੁੰਦਿਆਂ ਸੁੰਦਿਆਂ ਸਿਰਫ਼ ਢਿੱਡ ਭਰਨ ਲਈ ਊਲ ਜਲੂਲ ਜਿਹੇ ਫ਼ਿਕਰ ਦਿਲ ਨੂੰ ਲਾਉਣਾ ਉਸਨੂੰ ਨਿਰੀ ਮੂਰਖਤਾ ਜਾਪਦੀ ਸੀ।

"ਕਿਉਂ ? ਥੱਕ ਗਈ ?" ਨੀਲੀ ਦੇ ਘਰ ਮੁੜਦਿਆਂ ਹੀ ਪੁਲੱਦੀਆ ਨੇ ਪੁੱਛਿਆ। ਉਸ ਦੇ ਜਵਾਬ ਵਿਚ ਪਹਿਲਾਂ ਤਾਂ ਨੀਲੀ ਮੰਦ ਜਿਹਾ ਮੁਸਕਰਾਈ। ਜਦ ਉਸ ਨੇ ਪਤੀ ਦੇ ਚਿਹਰੇ ਤੇ ਵਿਅੰਗ ਦੇ ਹਾਵ ਭਾਵ ਦੇਖੇ, ਉਸ ਦੇ ਕੋਲ ਜਾ ਕੇ ਬੋਲੀ, "ਤੂੰ ਭਲਾ ਇਹ ਕਿਉਂ ਪੁੱਛਿਆ ?"

"ਭਲਾ ਹੋਰ ਕੀ ਪੁੱਛਦਾ ? ਤੈਨੂੰ ਕਿਹਾ ਕਿਸ ਨੇ ਸੀ ਕਿ ਉਸ ਨਹਿਸ਼ ਆਦਮੀ ਚੁੜੇਲ ਔਰਤ ਦਾ ਢਿੱਡ ਭਰਨ ਲਈ ਆਪਣੇ ਢਿੱਡ ਨੂੰ ਗੰਢ ਮਾਰ ਲੈਣੀ ਚੰਗੀ ਗੱਲ ਹੈ ?"

"ਕਿਹੜਾ ਨਹਿਸ਼ ?" ਨੀਲੀ ਨੇ ਮੁਸਕਰਾ ਕੇ ਪੁੱਛਿਆ।

"ਹੋਰ ਕੌਣ ? ਉਹੀ ਅੰਨ੍ਹਾਂ ਵੇਕੰਨਾ। ਓ ਉਸ ਚੁੜੇਲ ਨੇ ਪੈਸੇ ਦੇ ਮੋਹ ਖ਼ਾਤਰ ਆਪਣੇ ਪਤੀ ਦੀ ਜਾਨ ਲੈ ਲਈ। ਉਹ ਦੁਸ਼ਟ ਵੇਕੰਨਾ—ਇਕ ਨੰਬਰ ਦਾ ਚੋਰ ਹੈ।"

"ਬਸ..." ਨੀਲੀ ਮੰਦ ਜਿਹਾ ਮੁਸਕਰਾਉਂਦੀ। ਆਪਣੀਆਂ ਬਾਹਾਂ ਪਤੀ ਦੇ ਲੱਕ ਦੁਆਲੇ ਵਲਾਉਂਦੀ ਹੋਈ ਬੋਲੀ, "ਦੇਖ !"

"ਕੀ ਦੇਖਾਂ ?...ਉਹ ਅੱਖੋਂ ਅੰਨ੍ਹਾਂ ਹੈ ਪਰ ਉਸ ਦੀ ਆਕੜ ਨਹੀਂ ਗਈ। ਤੇ ਉਸ ਚੁੜੇਲ ਗਨੇਮਾ ਦਾ ਲੱਕ ਤੀਰ ਕਮਾਨ ਵਾਂਗ ਝੁਕ ਗਿਆ ਪਰ ਉਸ ਦੀ ਕੰਜੂਸੀ ਜਿਉਂ ਦੀ ਤਿਉਂ ਕਾਇਮ ਹੈ !"

"ਹਰ ਇਨਸਾਨ ਦਾ ਆਪਣਾ ਜਿਊਣ ਦਾ ਢੰਗ ਹੁੰਦਾ ਹੈ ! ਕੀ ਸਾਰੇ ਲੋਕ ਇਕੋ ਜਿਹੇ ਹੁੰਦੇ ਹਨ ? ਤੇਰੇ ਹੱਥਾਂ ਪੈਰਾਂ ਦੀਆਂ ਉਂਗਲੀਆਂ ਸਭ ਇਕੋ ਜਿਹੀਆਂ ਹਨ ? ਕੀ ਤੇਰੇ ਹੱਥ ਤੇ ਪੈਰ ਇਕੋ ਜਿਹੇ ਹਨ ਹਨ ? ਜੇ ਹੱਥ ਵੀ ਪੈਰਾਂ ਵਰਗੇ ਹੋ ਜਾਂਦੇ ਕੀ ਜਿਉਣਾ ਸੰਭਵ ਹੋ ਸਕਦਾ ਸੀ ? ਤੂੰ ਦੂਜਿਆਂ ਨੂੰ ਫ਼ਜ਼ੂਲ ਨਫ਼ਰਤ ਕਰਦਾ ਹੈਂ ਸੁਣਿਆ ਨਹੀਂ ਕਿ ਨਫ਼ਰਤ ਕਰਨ ਨਾਲ ਆਪਣੀ ਉਮਰ ਘੱਟ ਜਾਂਦੀ ਹੈ। ਆਈ ਸਮਝ ?"

ਪੁਲੱਦੀਆ ਨੇ ਪਤਨੀ ਵਲ ਵੇਖਿਆ ਪਰ ਉਹ ਸ਼ਾਂਤ ਚਿੱਤ ਬੋਲੀ ਜਾ ਰਹੀ ਸੀ, "ਸੂਰੰਮਾ ਵੇਕੰਨਾ ਲਈ ਖੂਹ ਵਾਂਗ ਸੀ। ਵੇਕੰਨਾ ਜਾਣੋ ਬਾਲਟੀ ਬਣ ਕੇ ਸੂਰੰਮਾ ਕੋਲੋਂ ਸਭ ਕੁਝ ਲੈਂਦਾ ਰਿਹਾ ਸੀ...ਵਿਚਾਰੀ ਜਦੋਂ ਦੀ ਮਰੀ ਹੈ ਵੇਕੰਨਾ ਸੁੱਕ ਕੇ ਤੀਲਾ ਹੋ ਗਿਆ ! ਗਨੇਮਾ ਨੇ ਵੀ ਕਿਸੇ ਸਮੇਂ ਚੰਗੇ ਦਿਨ ਦੇਖੇ ਸਨ ਪਰ ਅੱਜ ਉਹ ਗਨੇਮਾ ਦਾਣੇ ਦਾਣੇ ਨੂੰ ਤਰਸ ਰਹੀ ਹੈ। ਤੂੰ ਨਹੀਂ ਸਮਝੇਂਗਾ...ਢਿੱਡ ਤਾਂ ਸਮੁੰਦਰ ਹੈ

ਸਮੁੰਦਰ। ਇਸਨੂੰ ਚਾਹੇ ਜਿੰਨਾ ਮਰਜ਼ੀ ਭਰ ਲਓ ਪਰ ਖਾਲੀ ਹੁੰਦਿਆਂ ਚਿਰ ਨਹੀਂ ਲੱਗਦਾ। ਲੋਕਾਂ ਦੇ ਰੋਟੀ ਖਾਣ ਦਾ ਮਤਲਬ ਕੀ ਹੈ? ਮਿੱਟੀ ਦੀ ਹਾਂਡੀ ਵਿਚ ਪਕਾ ਕੇ ਚਮੜੀ ਦੀ ਹਾਂਡੀ ਵਿਚ ਭਰ ਲੈਂਦੇ ਹਨ। ਮੰਗਣ ਵਾਲੇ ਹੱਥ ਮੰਗਦੇ ਰਹਿਣ ਤੇ ਦੇਣ ਵਾਲਾ ਹੱਥ ਦਿੰਦਾ ਰਹੇ—ਭਲਾ ਇਸ ਤੋਂ ਵੱਧ ਖ਼ੁਸ਼ਕਿਸਮਤੀ ਕੀ ਹੋ ਸਕਦੀ ਹੈ?...ਜੇ ਕੋਈ ਹੋਰ ਬੁਰਾਈ ਕਰੇ ਤਾਂ ਅਸੀਂ ਭਲਾ ਉਸ ਦੀ ਬੁਰਾਈ ਪਿੱਛੇ ਕਿਉਂ ਜਾਈਏ?"

ਪੁਲੱਈਆ ਕੁਝ ਵੀ ਨਾ ਬੋਲ ਸਕਿਆ। ਨੀਲੀ ਨੇ ਉਸਨੂੰ ਜੱਫੀ ਵਿਚ ਲੈ ਲਿਆ। ਪੁਲੱਈਆ ਦਾ ਦਿਲ ਪਤਨੀ ਦੀਆਂ ਗੱਲਾਂ ਨਾਲ ਹੌਲੀ ਹੌਲਾ ਪਿੱਘਲਣ ਲੱਗਿਆ। ਉਸ ਨੇ ਵੀ ਨੀਲੀ ਨੂੰ ਗਲਵਕੜੀ ਵਿਚ ਲੈ ਕੇ ਘੁੱਟਣਾ ਚਾਹਿਆ ਪਰ ਨੀਲੀ ਫਿਰ ਮੱਧਮ ਆਵਾਜ਼ ਵਿਚ ਬੋਲਣ ਲੱਗੀ, "ਨਾਨੀ ਕਿਹਾ ਕਰਦੀ ਹੈ 'ਰੂੰ ਦੇ ਜੋ ਫੰਬੇ ਹਵਾ ਵਿਚ ਉੱਚੇ ਉੱਡ ਜਾਂਦੇ ਹਨ ਹਮੇਸ਼ਾ ਉੱਚੇ ਹੀ ਨਹੀਂ ਟਿਕੇ ਰਹਿੰਦੇ। ਤੂੰ ਵੀ ਰੂੰ ਦੇ ਫੰਬਿਆਂ ਵਾਂਗ ਹਵਾ ਵਿਚ ਨਾ ਉੱਡ। ਜੇ ਭਲਾ ਤੇਰੇ ਪੈਰ ਤੇ ਸੱਟ ਲੱਗ ਜਾਵੇ, ਕੀ ਤੇਰਾ ਹੱਥ ਤੇਰੇ ਪੈਰਾਂ ਤਕ ਨਹੀਂ ਜਾਵੇਗਾ? ਉਸੇ ਤਰ੍ਹਾਂ ਜੇ ਸਾਡੇ ਆਂਢ ਗੁਆਂਢ ਦੇ ਲੋਕ ਭੁੱਖੇ ਮਰਨ ਲੱਗ ਜਾਣ, ਆਪਾਂ ਭਲਾ ਉਨ੍ਹਾਂ ਨੂੰ ਅਣ ਦੇਖਿਆ ਕਿਵੇਂ ਕਰ ਸਕਦੇ ਹਾਂ?"

ਉਸ ਨੇ ਪਤੀ ਦੁਆਲੇ ਬਾਹਾਂ ਦੀ ਜਕੜ ਨੂੰ ਹੋਰ ਵੀ ਪੱਕਿਆ ਕਰਦਿਆਂ ਸਵਾਲ ਕੀਤਾ। ਪੁਲੱਈਆ ਦਾ ਰੋਮ ਰੋਮ ਕੰਬ ਉਠਿਆ। ਉਸ ਤੋਂ ਕੋਈ ਜਵਾਬ ਨਾ ਦੇ ਹੋਇਆ। ਉਸ ਨੇ ਪਤਨੀ ਦਾ ਸਿਰ ਆਪਣੀ ਛਾਤੀ ਨਾਲ ਘੁੱਟ ਲਿਆ ਅਤੇ ਆਪਣੀਆ ਸੱਜਲ ਹੋਈਆਂ ਅੱਖਾਂ ਵਿਚ ਮਨ ਦਾ ਸਾਰਾ ਪਿਆਰ ਭਰ ਕੇ ਉਸ ਵਲ ਤੱਕਿਆ। ਦੋਹਾਂ ਦੀਆਂ ਅੱਖਾਂ ਸੱਜਲ ਸਨ ਤੇ ਇਕ ਦੂਜੇ ਵਲ ਦੇਖ ਰਹੀਆਂ ਸਨ।

## 8

ਇਸ ਅੰਨ੍ਹੇ ਵੇਕੰਨਾ ਦਾ ਅਸਲੀ ਨਾਂ ਵੇਂਕੱਯਾ ਸੀ। ਬਚਪਨ ਵਿਚ ਹੀ ਉਸ ਦੇ ਪਿਤਾ ਦਾ ਸਾਇਆ ਸਿਰ ਤੋਂ ਉਠ ਗਿਆ ਅਤੇ ਉਸ ਦੀ ਮਾਂ ਨੇ ਉਸ ਨੂੰ ਆਪਣੇ ਪੇਕੇ ਘਰ ਛੱਡ ਕੇ ਕਿਸੇ ਹੋਰ ਨਾਲ ਵਿਆਹ ਕਰ ਲਿਆ ਸੀ। ਦੂਜੇ ਪਤੀ ਤੋਂ ਉਸ ਨੂੰ ਕੋਈ ਸੁੱਖ ਨਾ ਮਿਲਿਆ। ਸ਼ਰਾਬੀ ਪਤੀ ਦੀਆਂ ਲੱਤਾਂ ਦੀ ਮਾਰ ਨਾਲ ਉਸ ਦੀਆਂ ਹੱਡੀਆਂ ਪੱਸਲੀਆਂ ਇਕ ਹੋ ਜਾਂਦੀਆਂ। ਮਨ ਦੀ ਚਿੰਤਾ ਤੇ ਸਰੀਰਕ ਦੁੱਖਾਂ ਨੇ ਉਸ ਨੂੰ ਬਹੁਤੀ ਦੇਰ ਤਕ ਜਿਉਣ ਨਾ ਦਿੱਤਾ। ਆਪਣੇ ਬੱਚੇ ਨੂੰ ਵਿਛੋੜਾ ਦੇ ਕੇ ਉਹ ਕਿਸੇ ਅਣਦੇਖੇ ਪ੍ਰਲੋਕ ਨੂੰ ਸਿਧਾਰ ਗਈ। ਵੇਂਕੱਯਾ ਦਾ ਨਾਨਾ ਬੱਕਰੀਆਂ ਦੇ ਇੱਜੜ ਪਾਲਦਾ ਸੀ। ਵੇਂਕੱਯਾ ਬਚਪਨ ਤੋਂ ਹੀ ਆਪਣੇ ਨਾਨੇ ਨੂੰ ਕਾਫੀ ਤੰਗ ਕਰ ਦਿੰਦਾ ਸੀ। ਹਰ ਸਾਲ ਪੈਦਾ ਹੋਣ ਵਾਲੇ ਮੇਮਣਿਆਂ ਵਿਚੋਂ ਘੱਟੋ ਘੱਟ ਦੋ ਤਿਹਾਈ ਮੇਮਣੇ ਕਿਤੇ ਗ਼ਾਇਬ ਹੋ ਜਾਂਦੇ। ਆਮ ਤੌਰ ਤੇ ਰਾਤੋ ਰਾਤ ਇਹ ਮੇਮਣੇ ਖਰੀਦਦਾਰਾਂ

ਦੇ ਘਰਾਂ ਤੋਂ ਗਾਇਬ ਕਰ ਦਿੱਤੇ ਜਾਂਦੇ ਅਤੇ ਇਸ ਆਮਦਨੀ ਦਾ ਕਰੀਬ ਦਸਵਾਂ ਹਿੱਸਾ ਵੇਂਕੱਯਾ ਦੇ ਜਾਣੇ ਪਛਾਣੇ ਗ਼ਰੀਬ ਲੋਕਾਂ ਵਿਚ ਵੰਡਿਆ ਜਾਂਦਾ। ਨਾਨਾ ਸੋਚਦੇ—"ਹਾਲੇ ਬਚਪਨ ਵਿਚ ਹੀ ਇਸ ਦਾ ਇਹ ਹਾਲ ਹੈ, ਵੱਡਾ ਹੋ ਕੇ ਪਤਾ ਨਹੀਂ ਕੀ ਕੁਝ ਕਰੇਗਾ ? ਪਰ ਉਹ ਵੀ ਕੀ ਕਰਦਾ ? ਲੜਕਾ ਚੰਗਾ ਸੀ ਜਾਂ ਬੁਰਾ, ਸੀ ਤਾਂ ਉਸ ਦਾ ਦੋਹਤਾ ਹੀ—ਉਸ ਦੀ ਬੇਟੀ ਦਾ ਪੁੱਤਰ—। ਜੇਕਰ ਉਹ ਇਕ ਕੁੜੀ ਹੁੰਦਾ ਤਾਂ ਇਕ ਬੱਚੇ ਦੀ ਮਾਂ ਬਣ ਜਾਂਦਾ। ਖ਼ੈਰ, ਲੜਕਾ ਹੈ—ਕੁਝ ਹੋਰ ਵੱਡਾ ਹੋ ਕੇ ਕਿਵੇਂ ਨਾ ਕਿਵੇਂ ਆਪਣੀ ਰੋਟੀ ਤੇ ਆਪਣਾ ਕੱਪੜਾ ਕਮਾਉਣ ਦੇ ਕਾਬਲ ਤਾਂ ਹੋ ਹੀ ਜਾਵੇਗਾ।..." ਇਹ ਕੁਝ ਸੋਚ ਕੇ ਨਾਨਾ ਚੁੱਪ ਕਰ ਰਹਿੰਦਾ।

ਦੇਖਦਿਆਂ ਦੇਖਦਿਆਂ ਉਹ ਜਵਾਨ ਹੋ ਗਿਆ। ਸਡੌਲ ਸਰੀਰ ਤੇ ਜੋਸ਼ੀਲਾ ਖ਼ੂਨ—ਪੱਥਰਾਂ ਨੂੰ ਚੂਰ ਚੂਰ ਕਰਨ ਦੀ ਤਾਕਤ ਤੇ ਦਰਖ਼ਤਾਂ ਨੂੰ ਜੜ੍ਹੋਂ ਉਖਾੜ ਦੇਣ ਦਾ ਜ਼ੋਰ—ਇਸ ਦੇ ਨਾਲ ਹੀ ਰੱਜਵਾਂ ਰੂਪ। ਨਾਨਾ ਇਹੀ ਸੋਚ ਕੇ ਚੁੱਪ ਕਰ ਰਹਿੰਦਾ ਕਿ ਲੜਕਾ ਭਾਵੇਂ ਚੋਰ ਹੈ ਪਰ ਗ਼ਰੀਬਾਂ ਪ੍ਰਤੀ ਹਮਦਰਦੀ ਰੱਖਦਾ ਸੀ। ਉਹ ਪਹਿਲਵਾਨੀ ਵਿਚ ਉਸਤਾਦ ਨਿਕਲਿਆ। ਹੌਲੀ ਹੌਲੀ ਉਸ ਵਿਚ ਮੁੱਛਾਂ ਨੂੰ ਤਾਅ ਦੇ ਕੇ ਤੇ ਥਾਪੀ ਮਾਰ ਕੇ ਸਵਾਲ ਕਰਨ ਦੀ ਹਿੰਮਤ ਆ ਗਈ।

ਜਦੋਂ ਵੇਕੰਨਾ ਦੇ ਮਾਮੇ ਦੀ ਦਾਲ ਆਪਣੇ ਭਾਣਜੇ ਨਾਲ ਨਾ ਗਲੀ ਉਹ ਆਪਣੇ ਪਿਤਾ ਤੋਂ ਆਪਣਾ ਹਿੱਸਾ ਲੈ ਕੇ ਵੱਖ ਹੋ ਗਿਆ। ਬਾਕੀ ਬਚੀਆਂ ਬੱਕਰੀਆਂ ਨਾਲ ਵੇਕੰਨਾ ਦੇ ਨਾਨੇ ਦੇ ਪਰਿਵਾਰ ਦਾ ਗੁਜ਼ਾਰਾ ਚਲਣਾ ਮੁਸ਼ਕਿਲ ਹੋ ਗਿਆ। ਨਾਨਾ ਆਪਣੇ ਦੋਹਤੇ ਦੀਆਂ ਕਰਤੂਤਾਂ ਲਈ ਉਸ ਨੂੰ ਅਕਸਰ ਬੁਰਾ ਭਲਾ ਕਹਿੰਦਾ ਪਰ ਫਿਰ ਵੀ ਜੋ ਵੀ ਦਾਣਾ ਪਾਣੀ ਘਰ ਵਿਚ ਹੁੰਦਾ, ਉਸ ਨੂੰ ਖਵਾਉਂਦਾ ਰਹਿੰਦਾ। ਕਦੀ ਕਦੀ ਉਹ ਉਸ ਮਾਂ ਪਿਉ ਵਾਹਰੇ ਬਦਕਿਸਮਤ ਨੌਜਵਾਨ ਨੂੰ ਦੇਖ ਕੇ ਖ਼ੂਬ ਰੋਂਦਾ। ਪਰ ਇਸ ਗੱਲ ਦਾ ਵੇਕੰਨਾ ਤੇ ਕੋਈ ਅਸਰ ਨਾ ਹੁੰਦਾ। ਅਸਲ ਵਿਚ ਉਹ ਦੁੱਖ ਨਾਂ ਦੀ ਚੀਜ਼ ਨੂੰ ਜਾਣਦਾ ਹੀ ਨਹੀਂ ਸੀ। ਪਰ ਜਿਸ ਦਿਨ ਵੇਕੰਨਾ ਦੇ ਨਾਨੇ ਦੀ ਮੌਤ ਹੋਈ ਉਹ ਪਹਿਲੀ ਵਾਰੀ ਰੱਜ ਕੇ ਰੋਇਆ। ਅਗਲੀ ਸਵੇਰ ਤੱਕ ਉਸ ਨੂੰ ਭੁੱਖ ਵੀ ਨਾ ਲੱਗੀ। ਜਦੋਂ ਉਸ ਨੂੰ ਭੁੱਖ ਲੱਗੀ ਤਾਂ ਅਚਾਨਕ ਉਸ ਦੇ ਮੂੰਹੋਂ ਨਿਕਲਿਆ, "ਨਾਨਾ ! ਰੋਟੀ ਦੇਹ।" ਹੋਸ਼ ਆਉਣ ਤੇ ਉਹ ਉਸ ਘਰ ਵਿਚ ਨਾ ਟਿਕ ਸਕਿਆ—ਬਾਹਰ ਖੁਲ੍ਹੇ ਅਸਮਾਨ ਹੇਠਾਂ ਨਿਕਲ ਗਿਆ। ਬਾਹਰ ਕਿਸੇ ਨੇ ਉਸ ਨਾਲ ਸਿੱਧੇ ਮੂੰਹ ਗੱਲ ਨਾ ਕੀਤੀ। ਲੋਕ ਉਸ ਨੂੰ ਦੂਰੋਂ ਦੇਖ ਕੇ ਹੀ ਪਾਸਾ ਵੱਟ ਜਾਂਦੇ। ਬੱਚੇ ਉਸ ਤੋਂ ਇਉਂ ਚਲਦੇ ਸਨ ਜਿਵੇਂ ਉਹ ਕੋਈ ਭੂਤ ਪਰੇਤ ਹੋਵੇ। ਲੋਕ ਤਾਂ ਕੀ ਪਿੰਡ ਦੇ ਕੁੱਤੇ ਵੀ ਉਸ ਨੂੰ ਵੇਖ ਕੇ ਰਸਤਾ ਛੱਡ ਜਾਂਦੇ।

ਅਚਾਨਕ ਹੀ ਉਸ ਨੇ ਸੋਚਿਆ ਕਿ ਕੀ ਉਹ ਸੱਚਮੁੱਚ ਹੀ ਏਨਾ ਨਹਿਸ਼ ਹੈ ? ਉਸ ਨੇ ਚੋਰੀਆਂ ਕੀਤੀਆਂ, ਲੋਕਾਂ ਨੂੰ ਧਮਕਾਇਆ, ਘੂਰਿਆ ਤੇ ਕੁੱਟਿਆ ਵੀ। ਭੁੱਖ ਲੱਗਣ ਤੇ ਉਸ ਨੇ ਖੋਹਾਂ ਵੀ ਕੀਤੀਆਂ। ਸਿਰਫ਼ ਧਮਕੀ ਨਾਲ ਉਨ੍ਹਾਂ ਕੋਲ ਜੋ ਕੁਝ ਵੀ ਹੁੰਦਾ ਉਹ ਲੈ ਲੈਂਦਾ। ਤੇ ਜਿਹੜੇ ਲੋਕ ਉਸ ਦੀ ਸਿਰਫ਼ ਧਮਕੀ ਨਾਲ ਸਿੱਧੇ ਨਾ ਹੁੰਦੇ, ਉਨ੍ਹਾਂ ਦੀਆਂ ਹੱਡੀਆਂ ਪੱਸਲੀਆਂ ਤੋੜ ਕੇ ਖੋਹ ਲੈਂਦਾ। ਕਦੇ ਕਦੇ

ਉਹ ਆਪ ਵੀ ਹੈਰਾਨ ਹੁੰਦਾ ਕਿ ਉਹ ਇਹ ਸਭ ਕੁਝ ਕਿਸ ਦੇ ਜ਼ੋਰ ਕਰਦਾ ਸੀ। ਉਹ ਆਪਣੇ ਆਪ ਨੂੰ ਇਕ ਸੋਨੇ ਦਾ ਥਾਲ ਮਹਿਸੂਸਦਾ ਜਿਸ ਦਾ ਕੰਢਾ ਉਸ ਦਾ ਨਾਨਾ ਸੀ। ਪਰ ਹੁਣ ਉਹ ਕੰਢਾ ਨਹੀਂ ਸੀ ਰਿਹਾ ਤੇ ਇਸੇ ਲਈ ਉਸ ਸੋਨੇ ਦੇ ਥਾਲ ਦੀ ਵੀ ਕਦਰ ਨਹੀਂ ਸੀ ਰਹੀ।

ਵੇਕੰਨਾ ਨੇ ਸੋਚਿਆ ਕਿ ਹੁਣ ਉਸ ਕੋਲ ਬੁਰਾ ਬਣਨ ਤੋਂ ਬਿਨਾ ਕੋਈ ਚਾਰਾ ਨਹੀਂ ਸੀ ਰਹਿ ਗਿਆ—ਨਾ ਭੇਡਾਂ ਰਹੀਆਂ ਸਨ, ਨਾ ਬੱਕਰੀਆਂ, ਨਾ ਧਨ ਦੌਲਤ ਤੇ ਨਾ ਹੀ ਜ਼ਮੀਨ ਜਾਇਦਾਦ। ਹੁਣ ਦੁਨੀਆਂ ਵਿਚ ਕੋਈ ਵੀ ਨਹੀਂ ਸੀ ਜਿਸ ਨੂੰ ਉਹ ਆਪਣਾ ਕਹਿ ਸਕਦਾ। ਉਹ ਬਿਲਕੁਲ ਇਕੱਲਾ ਸੀ ਤੇ ਜਦੋਂ ਉਸ ਨੂੰ ਹਾਸਾ ਆਉਂਦਾ—ਹੱਸ ਪੈਂਦਾ ਤੇ ਜਦੋਂ ਰੋਣ ਨੂੰ ਦਿਲ ਕਰਦਾ ਰੋ ਪੈਂਦਾ। ਪਰ ਉਹ ਰੋਵੇ ਕਿਉਂ ? ਸਿਰਫ਼ ਇਸ ਲਈ ਕਿ ਉਸ ਨੂੰ ਹੋਰ ਕੋਈ ਕੰਮ ਕਰਨਾ ਨਹੀਂ ਸੀ ਆਉਂਦਾ ? ਰਾਹ ਜਾਂਦਿਆਂ ਉਸ ਦੇ ਦਿਮਾਗ਼ ਵਿਚ ਆਇਆ, "ਚਲੋ ਇਵੇਂ ਸਹੀ। ਜੋ ਹੋਣਾ ਸੀ ਹੋ ਗਿਆ। ਇਕ ਵਾਰ ਨਾਂ ਨੂੰ ਲੱਗਿਆ ਧੱਬਾ ਤਾਂ ਮਿਟਦਾ ਨਹੀਂ। ਮੈਂ ਵੀ ਵੇਖਾਂਗਾ ਕਿ ਹੋਰ ਕੀ ਹੋ ਜਾਵੇਗਾ। ਲੋਕਾਂ ਵਿਚ ਬਦਨਾਮ ਤਾਂ ਹੋ ਹੀ ਗਿਆ ਹਾਂ ਤਾ ਹੁਣ ਬਦਨਾਮ ਬਣ ਕੇ ਹੀ ਕਿਉਂ ਨਾ ਜੀਵਾਂ ? ਪਸ਼ੂ ਮਰ ਜਾਣ ਤੇ ਉਸ ਦਾ ਸਿਰਫ਼ ਪਿੰਜਰ ਰਹਿ ਜਾਂਦਾ ਹੈ ਤੇ ਆਦਮੀ ਦੀਆਂ ਸਿਰਫ਼ ਗੱਲਾਂ। ਜੇਕਰ ਮੈਂ ਮਰ ਵੀ ਜਾਵਾਂ ਤਾਂ ਘੱਟੋ ਘੱਟ ਰਾਵਣ ਵਾਂਗ ਮੇਰਾ ਵੀ ਨਾਂ ਰਹਿ ਜਾਏਗਾ—ਚਲ ਪਿਆ ਰਹੇ।"

ਇਉਂ ਸੋਚੀਂ ਡੁੱਬੇ ਵੇਕੰਨਾ ਨੂੰ ਆਪਣੇ ਨਾਨੇ ਦੀ ਯਾਦ ਆ ਗਈ। ਉਸ ਦਾ ਦਿਲ ਬੈਠ ਗਿਆ ਪਰ ਅੱਖਾਂ ਵਿਚ ਹੰਝੂ ਨਾ ਆਏ। ਉਹ ਉਸ ਤੋਂ ਅੱਗੇ ਪੈਰ ਨਾ ਪੁੱਟ ਸਕਿਆ ਤੇ ਸਾਹਮਣੇ ਸੂਰਈਆ ਦੇ ਘਰ ਦੇ ਚੌਂਤਰੇ ਤੇ ਬੈਠ ਕੇ ਖ਼ਲਾਅ ਵੱਲ ਝਾਕਣ ਲਗਿਆ। ਉਸ ਨੂੰ ਜਾਪਿਆ ਜਿਵੇਂ ਕਿ ਉਸ ਦਾ ਨਾਨਾ ਉਸ ਨੂੰ ਵੇਖ ਕੇ ਰੋ ਰਿਹਾ ਹੋਵੇ।

ਸੁਰੱਈਆ ਦਾ ਵੱਡਾ ਘਰ ਸੀ—ਦਸ ਏਕੜ ਜ਼ਮੀਨ। ਤੇ ਸੂਰੰਮਾ ਉਸ ਦੀ ਇਕਲੌਤੀ ਧੀ ਸੀ—ਦੇਖਣ ਵਿਚ ਸੋਹਣੀ ਤੇ ਸੁਹੱਪਣ ਤੋਂ ਵੀ ਜ਼ਿਆਦਾ ਉਸ ਦੀ ਸੁਰੀਲੀ ਬੋਲੀ। ਲਾਡਲੀ ਹੋਣ ਕਾਰਨ ਪਿਤਾ ਨੇ ਹੁਣ ਤੱਕ ਉਸ ਦੀ ਸ਼ਾਦੀ ਨਹੀਂ ਸੀ ਕੀਤੀ ਤੇ ਉਹ ਕਿਸੇ ਘਰ-ਜੁਆਈ ਦੀ ਤਲਾਸ਼ ਵਿਚ ਸੀ।

ਵੇਕੰਨਾ ਵਲ ਦੇਖਦਿਆਂ ਸਹਿਜ ਸੁਭਾ ਸੂਰੰਮਾ ਦੇ ਮੂੰਹੋਂ "ਵਿਚਾਰਾ" ਨਿਕਲਿਆ। ਪਰ ਇਸ ਵੱਲ ਵੇਕੰਨਾ ਨੇ ਧਿਆਨ ਨਾ ਦਿੱਤਾ। ਸੂਰੰਮਾ ਨੇ ਫਿਰ ਮੰਦ ਮਿਠਾਸ ਭਰੀ ਆਵਾਜ਼ ਵਿਚ ਕਿਹਾ, "ਵੇਕੰਨਾ ! ਲੱਗਦਾ ਹੈ ਬਹੁਤ ਭੁੱਖ ਲੱਗੀ ਹੈ। ਬੈਠ ਤੇ ਖਾਣਾ ਖਾਹ।" ਵੇਕੰਨਾ ਨੇ ਮੁੜ ਕੇ ਉਧਰ ਦੇਖਿਆ ਤੇ ਉਸ ਮਨਮੋਹਣੀ ਮੂਰਤ ਨੂੰ ਮੁਸਕਰਾਂਦਿਆਂ ਦੇਖ ਕੇ ਵੇਕੰਨਾ ਖੁਸ਼ੀ ਨਾਲ ਨੱਚ ਉਠਿਆ।

ਏਨੇ ਵਿਚ ਅੰਦਰੋਂ ਸੂਰੰਮਾ ਦੀ ਮਾਂ ਦੀ ਆਵਾਜ਼ ਆਈ, "ਧੀਏ ! ਕੁੱਤੇ ਦੇ ਮੂੰਹ ਵਿਚ ਤਾਂ ਰੋਟੀ ਵੀ ਦੇਈਏ ਉਹ ਫਿਰ ਵੀ ਵੱਢਣ ਹੀ ਪਏਗਾ।"

ਵੇਕੰਨਾ ਇਹ ਸੁਣ ਕੇ ਸੋਚਣ ਲਗਿਆ ਕਿ ਕੀ ਉਹ ਸੱਚਮੁੱਚ ਕੁੱਤਾ ਸੀ ? ਭਲਾ

ਕੁੱਤੇ ਜਿਹਾ ਯਕੀਨ ਉਸ ਵਿਚ ਕਿਥੇ ? ਉਸ ਦੇ ਵਿਚਾਰਾਂ ਨੇ ਕਰਵਟ ਬਦਲੀ। ਉਸ ਨੂੰ ਜਾਪਿਆ ਕਿ ਉਹ ਔਰਤ ਉਸ ਦੀ ਬੇਇਜ਼ਤੀ ਕਰ ਰਹੀ ਹੈ। ਉਹ ਭੁੱਖਾ ਤਾਂ ਰਹਿ ਸਕਦਾ ਹੈ ਪਰ ਬੇਇਜ਼ਤੀ ਨਹੀਂ ਸਹਾਰ ਸਕਦਾ। ਕੀ ਹੋਇਆ ਉਸ ਕੋਲ ਪੈਸਾ ਨਹੀਂ ? ਆਖ਼ਿਰ ਉਹ ਵੀ ਤਾਂ ਆਦਮੀ ਹੈ।

"ਜੀ ? ਤੁਸੀਂ ਕੁਝ ਕਿਹਾ ?"

ਵੇਕੰਨਾ ਦਾ ਸਵਾਲ ਸੁਣਦਿਆਂ ਹੀ ਉਹ ਔਰਤ ਉਸ ਦੇ ਦਿਲ ਦੀ ਗੱਲ ਤਾੜ ਗਈ। ਆਪਣੇ ਚਿਹਰੇ ਤੇ ਮੁਸਕਰਾਹਟ ਲਿਆਉਂਦਿਆਂ ਬੋਲੀ, "ਵੇਕੰਨਾ ! ਤੇਰਾ ਨਾਨਾ ਕਿੰਨਾ ਚੰਗਾ ਸੀ।"

ਇਹ ਸੁਣਦਿਆਂ ਹੀ ਵੇਕੰਨਾ ਦਾ ਮਨ ਨਾਨੇ ਦੀਆਂ ਯਾਦਾਂ ਵਿਚ ਗੋਤੇ ਖਾਣ ਲਗਿਆ।

"ਹਾਂ ਮਾਈ ! ਉਹ ਜਦੋਂ ਤਕ ਰਿਹਾ ਮੈਂ ਉਸ ਨੂੰ ਸਤਾਉਂਦਾ ਹੀ ਰਿਹਾ। ਮੇਰੇ ਕਾਰਨ ਉਹ ਪਿੰਡ ਵਾਲਿਆਂ ਦੀ ਨਿਗਾਹ ਵਿਚ ਵੀ ਡਿੱਗ ਪਿਆ।"

ਉਛਲਦੇ ਦੁੱਖ ਨਾਲ ਵੇਕੰਨਾ ਦਾ ਗਲ ਭਰ ਆਇਆ। ਉਹ ਅੱਗੇ ਕੁਝ ਨਾ ਕਹਿ ਸਕਿਆ। ਏਨੇ ਵਿਚ ਸੁਰੱਈਆ ਅੰਦਰ ਰੋਟੀ ਪਾ ਆਈ ਸੀ ਤੇ ਉਸ ਨੂੰ ਬੁਲਾਉਣ ਆ ਗਈ। ਮਾਂ ਚੁੱਪ ਸੀ ਤੇ ਜਦੋਂ ਵੇਕੰਨਾ ਨਾਂਹ ਕਰ ਕੇ ਮੁੜਨ ਲਗਿਆ ਤਾਂ ਉਹ ਸੁਰੰਮਾ ਵਲ ਘੂਰਦੀ ਰਹਿ ਗਈ। ਵੇਕੰਨਾ ਨੇ ਜ਼ਿੰਦਗੀ ਵਿਚ ਪਹਿਲੀ ਵਾਰ ਆਪਣੇ ਸਾਰੇ ਸਰੀਰ ਦੀਆਂ ਨਸਾਂ ਕੰਬਦੀਆਂ ਮਹਿਸੂਸ ਕੀਤੀਆਂ।

ਵੇਕੰਨਾ ਦੇ ਪੈਰ ਸਾਥ ਨਹੀਂ ਸਨ ਦੇ ਰਹੇ। ਉਸ ਨੂੰ ਇਕ ਅਦਿਖ ਤਾਕਤ ਪਿਛਾਂਹ ਵਲ ਖਿੱਚ ਰਹੀ ਸੀ। ਸਹਿਜ ਸੁਭਾ ਉਸ ਨੇ ਪਿਛਾਂਹ ਵੱਲ ਤੱਕਿਆ ਤਾਂ ਸੁਰੰਮਾ ਉਸ ਵਲ ਵੇਖ ਕੇ ਮੁਸਕਰਾ ਰਹੀ ਸੀ ਜਿਵੇਂ ਕਹਿ ਰਹੀ ਹੋਵੇ, "ਮੈਂ ਤੈਨੂੰ ਜਿੱਤ ਹੀ ਲਿਆ।" ਉਹ ਦੇਰ ਤੱਕ ਉਸ ਵਲ ਟਿਕਟਿਕੀ ਲਾਈ ਵੇਖਦੀ ਰਹੀ। ਉਸ ਤੋਂ ਵੀ ਨਾਂਹ ਨਾ ਹੋ ਸਕੀ ਤੇ ਚੁੱਪਚਾਪ ਜਾ ਕੇ ਪਰੋਸੇ ਹੋਏ ਥਾਲ ਤੇ ਬੈਠ ਗਿਆ। ਹੁਣ ਤੀਕ ਸੁਰੰਮਾ ਦੀ ਮਾਂ ਅੰਦਰ ਜਾ ਚੁੱਕੀ ਸੀ। ਸਾਹਮਣੇ ਇਕੱਲੀ ਖੜ੍ਹੀ ਸੁਰੰਮਾ ਨੂੰ ਵੇਖ ਕੇ ਉਹ ਸ਼ਰਮਾ ਗਿਆ ਤੇ ਰੋਟੀ ਵੀ ਠੀਕ ਢੰਗ ਨਾਲ ਨਾ ਖਾ ਸਕਿਆ। ਉਹ ਸੋਚਦਾ ਰਿਹਾ ਕਿ ਸੁਰੰਮਾ ਉਸ ਦੇ ਗਠੀਲੇ ਸਰੀਰ ਨੂੰ ਵੇਖ ਕੇ ਸ਼ਰਮਾ ਗਈ ਹੋਵੇਗੀ।

ਅਸਲੀਅਤ ਵੀ ਇਹੀ ਸੀ। ਉਹ ਰਿਸ਼ਟ ਪੁਸ਼ਟ ਨੌਜਵਾਨ ਸੀ। ਜਵਾਨੀ ਦੀ ਮਸਤੀ ਵਿਚ ਡੁੱਬੀ ਉਹ ਮੁਟਿਆਰ ਉਸ ਤੇ ਮੋਹਿਤ ਹੋ ਗਈ ਸੀ ਤੇ ਉਸ ਦੇ ਮੂੰਹੋਂ ਨਿਕਲਿਆ, "ਤੂੰ ਕਿੰਨਾ ਚੰਗਾ ਹੈਂ ?"

ਇਹ ਸੁਣਦਿਆਂ ਹੀ ਵੇਕੰਨਾ ਕੰਬ ਉਠਿਆ। ਉਸ ਨੂੰ ਅਹਿਸਾਸ ਹੋਇਆ ਕਿ ਹਾਲੇ ਵੀ ਇਸ ਦੁਨੀਆਂ ਵਿਚ ਕੋਈ ਸੀ ਜੋ ਉਸ ਨੂੰ ਚੰਗਾ ਸਮਝਦੀ ਸੀ। ਕਿਥੇ ਭੁੱਖ ਨੰਗ ਦਾ ਮਾਰਿਆ ਉਹ ਵੇਕੰਨਾ ਤੇ ਕਿਥੇ ਧਨਾਢ ਘਰ ਦੀ ਉਹ ਮਨਮੋਹਣੀ ਮੂਰਤ ਇਕਲੌਤੀ ਧੀ।

ਵੇਕੰਨਾ ਤੋਂ ਇਕ ਬੁਰਕੀ ਵੀ ਨਾ ਖਾਧੀ ਗਈ। ਉਸ ਨੇ ਮੂੰਹ ਉਪਰ ਚੁੱਕ ਕੇ

ਮਸਤ ਨਜ਼ਰ ਨਾਲ ਵੇਖਿਆ ਤਾਂ ਉਸ ਨੂੰ ਉਹ ਮੁਟਿਆਰ ਉਭਰਦੀ ਜਵਾਨੀ ਦੀ ਸਾਕਾਰ ਮੂਰਤੀ ਲੱਗੀ। ਵੇਕੰਨਾ ਦੇ ਲੂੰ ਕੰਡੇ ਖੜ੍ਹੇ ਹੋ ਗਏ। ਮੁਟਿਆਰ ਦੇ ਅੰਗ ਅੰਗ ਵਿਚੋਂ ਭਖਦਾ ਜੋਬਨ ਛਲਕ ਰਿਹਾ ਸੀ। ਇਹ ਜੋਬਨ ਉਸ ਦੀਆਂ ਨਸਾਂ ਨੂੰ ਗਰਮਾ ਕੇ ਉਨ੍ਹਾਂ ਵਿਚ ਮਿਠਾਸ ਭਰ ਰਿਹਾ ਸੀ। ਵੇਕੰਨਾ ਦੇ ਮਨ ਵਿਚ ਆਇਆ ਕਿ ਉਹ ਝਪਟ ਕੇ...ਪਰ ਨਹੀਂ ! ਉਹ ਇਕਦਮ ਉਠ ਕੇ ਚਲਾ ਗਿਆ।

"ਸੂਰੀ ! ਮੇਰੇ ਵਰਗਾ ਬੁਰਾ ਤੈਨੂੰ ਹੋਰ ਕੋਈ ਨਹੀਂ ਮਿਲੇਗਾ।" ਵੇਕੰਨਾ ਜਾਂਦਿਆਂ ਜਾਂਦਿਆਂ ਕਹਿ ਗਿਆ। ਤੇ ਫਿਰ ਉਸ ਨੇ ਮੁੜ ਕੇ ਪਿੱਛੇ ਵੱਲ ਨਹੀਂ ਤੱਕਿਆ। ਉਸ ਦੇ ਦਿਲ ਵਿਚ ਇਕ ਤੂਫ਼ਾਨ ਜਿਹਾ ਉਠਿਆ ਜੋ ਦਬਣਾ ਨਹੀਂ ਜਾਣਦਾ ਸੀ—ਨਹੀਂ ਚਾਹੁੰਦਾ ਸੀ।

ਉਹ ਆਵਾਰਾ ਬੱਦਲ ਵਾਂਗ—ਨਿਆਸਰੇ ਪੰਛੀ ਦੀ ਤਰ੍ਹਾਂ ਭਟਕਦਾ ਰਿਹਾ। ਕਈ ਵਾਰੀ ਉਸ ਨੂੰ ਸੂਰੰਮਾ ਦਾ ਸੁਨੇਹਾ ਵੀ ਮਿਲਿਆ ਪਰ ਸਭ ਬੇਅਸਰ। ਇਕ ਵਾਰੀ ਉਸ ਨੂੰ ਸੂਰੰਮਾ ਵੱਲੋਂ ਕੁਝ ਰੁਪਏ ਵੀ ਪਹੁੰਚੇ ਜਿਹੜੇ ਉਸ ਨੇ ਪਹਿਲਾਂ ਤਾਂ ਫੜ ਲਏ ਪਰ ਤੁਰਤ ਇਹ ਕਹਿ ਕੇ ਮੋੜ ਦਿਤੇ ਕਿ ਉਹ ਔਰਤ ਤੋਂ ਕਦੇ ਰੁਪਏ ਨਹੀਂ ਲੈਂਦਾ। ਇਸ ਘਟਨਾ ਪਿਛੋਂ ਤਕਰੀਬਨ ਦੋ ਮਹੀਨੇ ਤੱਕ ਉਸ ਨੂੰ ਕਿਸੇ ਨੇ ਪਿੰਡ ਵਿਚ ਨਾ ਦੇਖਿਆ। ਉਸ ਦਾ ਕੋਈ ਥਹੁ ਟਿਕਾਣਾ ਨਹੀਂ ਸੀ।

ਉਸ ਦਿਨ ਦਾ ਗਾਇਬ ਹੋਇਆ ਵੇਕੰਨਾ ਗੌਰੀ ਪੁੰਨਿਆਂ ਦੇ ਦਿਨ ਫਿਰ ਆ ਟਪਕਿਆ। ਚੰਦ ਦੀ ਨਿਰਮਲ ਰੋਸ਼ਨੀ ਵਿਚ ਤਾਰੇ ਵੀ ਧੁੰਦਲੇ ਦਿਖਾਈ ਦੇ ਰਹੇ ਸਨ। ਸਾਰਾ ਪਿੰਡ ਖੁਸ਼ੀਆਂ ਤੇ ਉਮੰਗਾਂ ਨਾਲ ਉਛਲ ਕੁੱਦ ਰਿਹਾ ਸੀ। ਲੁਹਾਰ ਦੀ ਬਣਾਈ ਗੌਰੰਮਾ ਦੇਵੀ ਦੀ ਮੂਰਤੀ ਨੂੰ ਜਲੂਸ ਦੀ ਸ਼ਕਲ ਵਿਚ ਘੁਮਾਇਆ ਜਾ ਰਿਹਾ ਸੀ। ਪਹਿਲਵਾਨ ਜਲੂਸ ਦੇ ਅੱਗੇ ਅੱਗੇ ਆਪਣੀਆਂ ਕਲਾਬਾਜ਼ੀਆਂ ਦਿਖਾਉਂਦੇ ਨੌਜੁਆਨਾਂ ਤੇ ਮੁਟਿਆਰਾਂ ਦੇ ਮਨ ਮੋਹ ਰਹੇ ਸਨ। ਪਰ ਜਿਸ ਦੀ ਸੂਰੰਮਾ ਦੀਆਂ ਨਜ਼ਰਾਂ ਨੂੰ ਤਲਾਸ਼ ਸੀ ਉਹ ਕੁਝ ਦੇਰ ਨਾਲ ਪਹੁੰਚਿਆ। ਵੇਕੰਨਾ ਨੇ ਆਉਂਦਿਆਂ ਹੀ ਡਫ਼ਲਚੀਆਂ ਨੂੰ ਪ੍ਰੇਸ਼ਾਨ ਕਰ ਦਿਤਾ ਪਰ ਉਸ ਦਾ ਮਨ ਬੇਕਾਬੂ ਹੋ ਗਿਆ ਸੀ। ਜਲੂਸ ਅਗਾਂਹ ਨਿਕਲ ਗਿਆ ਸੀ। ਲੋਕ ਉਛਲਦੇ ਕੁੱਦਦੇ ਤੇ ਨੱਚਦੇ ਜਾ ਰਹੇ ਸਨ। ਅਚਾਨਕ ਵੇਕੰਨਾ ਨੂੰ ਰੁਕਿਆ ਦੇਖ ਕੇ ਸੂਰੰਮਾ ਵੀ ਆਪਣੀਆਂ ਸਹੇਲੀਆਂ ਦੇ ਝੁੰਡ ਵਿਚੋਂ ਖਿਸਕ ਗਈ ਸੀ।

ਸੂਰੰਮਾ ਦੇ ਘਰ ਦੇ ਪਿਛਵਾੜੇ ਇਕ ਨਿੰਮ ਦਾ ਦਰਖ਼ਤ ਸੀ ਜਿਸ ਦੇ ਨਾਲ ਹੀ ਪਰਾਲੀ ਦਾ ਇਕ ਢੇਰ ਪਿਆ ਸੀ। ਉਸੇ ਪਰਾਲੀ ਦੇ ਢੇਰ ਦੇ ਉਹਲੇ ਸੂਰੰਮਾ ਖੜ੍ਹੀ ਸੀ। ਉਸ ਦਾ ਅੰਦਾਜ਼ਾ ਠੀਕ ਨਿਕਲਿਆ। ਵੇਕੰਨਾ ਉਸੇ ਰਾਹ ਜਾ ਰਿਹਾ ਸੀ। ਇਸ਼ਾਰਾ ਮਿਲਦਿਆ ਹੀ ਉਹ ਰੁਕ ਗਿਆ ਪਰ ਉਹ ਅੱਗੇ ਨਾ ਵਧਿਆ। ਜਦੋਂ ਸੂਰੰਮਾ ਤੋਂ ਨਾ ਰਿਹਾ ਗਿਆ ਉਸ ਨੇ ਜਾ ਕੇ ਸਿੱਧਾ ਵੇਕੰਨਾ ਦਾ ਹੱਥ ਫੜ ਲਿਆ ਪਰ ਉਹ ਫਿਰ ਨਾ ਹਿੱਲਿਆ।

"ਇਸ ਵੇਲੇ ਏਥੇ ਕੋਈ ਨਹੀਂ।" ਕਹਿੰਦਿਆਂ ਸੂਰੰਮਾ ਨੇ ਉਸ ਨੂੰ ਖੁਲਾਵਾ ਦਿੱਤਾ।

"ਮੈਂ ਕਿਸੇ ਤੋਂ ਡਰਦਾ ਨਹੀਂ। ਜੇ ਦਸ ਆਦਮੀ ਵੀ ਇਕੱਠੇ ਮੇਰੇ ਤੇ ਟੁੱਟ ਪੈਣ, ਮੈਂ ਦਸਾਂ ਨਾਲ ਨਜਿੱਠ ਸਕਦਾ ਹਾਂ।" ਵੇਕੰਨਾ ਬੋਲਿਆ।

"ਮੇਰੀ ਗੱਲ ਨਹੀਂ ਮੰਨੇਗਾ ?"

ਵੇਕੰਨਾ ਉਸ ਦੀ ਗੱਲ ਨਾ ਟਾਲ ਸਕਿਆ। ਉਸ ਦੇ ਨਾਲ ਨਾਲ ਹੋ ਤੁਰਿਆ। ਖੁਲ੍ਹੇ ਅਸਮਾਨ ਹੇਠਾਂ ਦੁਧੀਆ ਚੰਨ ਚਾਨਣੀ ਚਮਕ ਰਹੀ ਸੀ।

"ਪਤਾ ਨਹੀਂ ਕਦੋਂ ਦੀ ਮੈਂ ਇਸ ਦਿਨ ਦੀ ਉਡੀਕ ਕਰ ਰਹੀ ਸਾਂ—ਤੈਨੂੰ ਮਿਲਣ ਲਈ। ਜਾਤ ਪਾਤ ਦੇ ਇਹ ਬਿਲਕੁਲ ਫ਼ਜ਼ੂਲ ਬੰਧਨ..."

ਵੇਕੰਨਾ ਉਸ ਤੋਂ ਦੂਰ ਬੈਠਾ ਸੀ। ਬੋਲਿਆ—

"ਤੂੰ ਆਪਣੇ ਬਾਪ ਦੀ ਇਕਲੌਤੀ ਧੀ ਹੈਂ। ਰੂਪ ਵੀ ਰੱਜਵਾਂ ਹੈ। ਕਿਸੇ ਚੰਗੇ ਤੇ ਉੱਚੇ ਘਰਾਣੇ ਦੀ ਬਹੂ ਬਣੇਂਗੀ। ਭਲਾ ਕਿਉਂ ਮੇਰੇ ਵਰਗੇ ਪਾਪੀ ਨੂੰ ਗਲ ਮੜ੍ਹਨਾ ਚਾਹੁੰਦੀ ਹੈਂ ?"

ਸੁਰੰਮਾ ਨੇ ਹੱਥ ਉਸ ਦੇ ਮੂੰਹ ਤੇ ਰੱਖ ਕੇ ਵੇਕੰਨਾ ਨੂੰ ਚੁੱਪ ਕਰਾ ਦਿੱਤਾ ਤੇ ਬੋਲੀ, "ਮੇਰੇ ਵਿਆਹ ਦਾ ਫ਼ੈਸਲਾ ਹੋ ਚੁਕਿਆ ਹੈ। ਮੈਂ ਦਿਨ ਰਾਤ ਤੇਰੀਆਂ ਉਡੀਕਾਂ ਕਰਦੀ ਰਹੀ। ਹੁਣ ਜਿਥੇ ਜੀ ਚਾਹੇ ਮੈਨੂੰ ਲੈ ਚੱਲ।"

ਏਨਾ ਕਹਿ ਕੇ ਉਸ ਨੇ ਵੇਕੰਨਾ ਨੂੰ ਆਪਣੀਆਂ ਬਾਹਾਂ ਵਿਚ ਜਕੜ ਲਿਆ। ਉਸ ਦੀਆਂ ਅੱਖਾਂ 'ਚੋਂ ਹੰਝੂ ਵਹਿ ਤੁਰੇ। ਇਹ ਕੁਝ ਦੇਖ ਕੇ ਵੇਕੰਨਾ ਅੰਦਰੋਂ ਤਾਂ ਮੋਮ ਵਾਂਗ ਪਿਘਲ ਗਿਆ ਪਰ ਬਾਹਰੋਂ ਪੱਥਰ ਬਣਿਆ ਰਿਹਾ।

"ਨਾ। ਸੁਰੰਮਾ ਇਉਂ ਨਾ ਕਰ। ਮੇਰੇ ਵਰਗੇ ਕਠੋਰ ਤੇ ਜ਼ੋਰਾਵਰ ਨੂੰ ਪਾਣੀਓਂ ਪਤਲਾ ਤੇ ਰੂੰ ਤੋਂ ਹਲਕਾ ਬਣਨ ਤੇ ਮਜਬੂਰ ਨਾ ਕਰ।"

ਸੁਰੰਮਾ ਦੇ ਮੂੰਹੋਂ ਇਕ ਵੀ ਸ਼ਬਦ ਨਾ ਨਿਕਲਿਆ।

"ਸੂਰੀ ! ਜਿੱਦ ਨਾ ਕਰ। ਮੇਰੇ ਵਰਗੇ ਚੋਰ ਨੂੰ ਆਪਣੇ ਹੀ ਰੰਗ ਜਿਉਣ ਦੇਹ।"

ਸੁਰੰਮਾ ਦੀਆਂ ਅੱਖਾ ਵਿਚ ਹੰਝੂ ਆ ਗਏ। ਉਸ ਨੂੰ ਦੇਖ ਕੇ ਵੇਕੰਨਾ ਦਾ ਦਿਲ ਪਿਘਲ ਗਿਆ। ਬੋਲਿਆ, "ਸੂਰੀ ! ਇਸ ਦੁਨੀਆਂ ਵਿਚ ਇਕ ਤੂੰ ਹੀ ਅਜੇਹੀ ਹੈਂ ਜਿਸ ਨੇ ਮੈਨੂੰ ਚੰਗਾ ਕਿਹਾ ਹੈ। ਇਸ ਜਹਾਨ ਵਿਚ ਮੇਰਾ ਭਲਾ ਚਾਹੁੰਣ ਵਾਲੀ ਇਕ ਤੂੰ ਹੀ ਹੈਂ। ਜੇ ਮੈਂ ਤੇਰੇ ਨਾਲ ਵੀ ਬੇਇਨਸਾਫ਼ੀ ਕਰ ਬੈਠਾ ਤਾਂ ਮੈਨੂੰ ਕਿਤੇ ਢੋਈ ਨਹੀਂ ਮਿਲੇਗੀ। ਅੱਜ ਮੈਂ ਏਥੇ ਹਾਂ ਤੇ ਮੇਰੇ ਕਲ੍ਹ ਦਾ ਪਤਾ ਨਹੀਂ। ਜਾਣ ਬੁਝ ਕੇ ਖੂਹ ਵਿਚ ਨਾ ਡਿੱਗ।"

ਉਸ ਨੇ ਸੁਰੰਮਾ ਦੇ ਹੰਝੂ ਪੂੰਝੇ ਤੇ ਇਸ ਤੋਂ ਬਾਅਦ ਉਹ ਵੀ ਰੋਈ ਨਹੀਂ। ਅਸਮਾਨ ਵਿਚ ਬੱਦਲਾਂ ਨੇ ਚੰਦ ਨੂੰ ਢੱਕ ਲਿਆ ਸੀ। ਸੁਰੰਮਾ ਦੇ ਦਿਲ ਵਿਚ ਉਠੀ ਉਮੰਗ ਨੂੰ ਉਸ ਦੀ ਵੇਦਨਾ ਨੇ ਦਬਾ ਲਿਆ।

"ਦੇਖ ! ਮੇਰੀ ਇਕ ਬੇਨਤੀ ਹੈ—ਵਾਇਦਾ ਕਰ ਕਿ ਠੁਕਰਾਏਂਗਾ ਨਹੀਂ।"

ਵੇਕੰਨਾ ਤੁਰਨ ਹੀ ਲਗਿਆ ਸੀ ਕਿ ਅਚਾਨਕ ਬੋਲਿਆ, "ਕਹਿ ਸੂਰੀ ! ਕੀ ਗੱਲ ਹੈ ?"

' ਲਿਆ ਪਹਿਲਾਂ ਇਕਰਾਰ ਕਰ ।'' ਤੇ ਸੂਰੀ ਨੇ ਆਪਣਾ ਹੱਥ ਵਧਾਇਆ ।

ਬੱਦਲ ਛਟ ਗਏ । ਚੰਦ ਹੌਲੀ ਹੌਲੀ ਬੱਦਲਾਂ ਦੀ ਬੁੱਕਲ 'ਚੋਂ ਦਿੱਸਣ ਲਗਿਆ ।

ਅਗਲੀ ਸਵੇਰ ਵੇਕੰਨਾ ਪਿੰਡ ਵਿਚ ਦਿਖਾਈ ਨਾ ਦਿੱਤਾ । ਇਸ ਤੋਂ ਇਕ ਹਫ਼ਤਾ ਬਾਅਦ ਪਿੰਡ ਵਿਚ ਸ਼ਹਿਨਾਈ ਗੂੰਜੀ । ਲਾੜਾ ਏਰਈਆ ਸੀ ਜੋ ਸਰੀਰ ਪੱਖੋਂ ਹਾਥੀ ਤੇ ਮਨ ਪੱਖੋਂ ਕੋਹਲੂ ਦਾ ਬਲਦ ਸੀ । ਉਸ ਦੀ ਪਹਿਲੀ ਪਤਨੀ ਤੋਂ ਕੋਈ ਬੱਚਾ ਨਹੀਂ ਸੀ । ਪਤੀ ਨਾਲ ਨਾ ਨਿਭੀ ਤੇ ਉਹ ਲੜ ਕੇ ਪੇਕੇ ਘਰ ਚਲੀ ਗਈ । ਬਾਅਦ ਵਿਚ ਉਸ ਨੇ ਪਤੀ ਨਾਲੋਂ ਸੰਬੰਧ ਹੀ ਤੋੜ ਲਏ ਸਨ । ਇਧਰ ਏਰਈਆ ਨੇ ਲੋਕਾਂ ਦੇ ਮੂੰਹੋਂ ਸੂਰੰਮਾ ਦੀ ਸੁੰਦਰਤਾ ਦੀ ਤਾਰੀਫ਼ ਸੁਣੀ ਤੇ ਲਲਚਾ ਗਿਆ । ਅਨੇਕਾਂ ਲੋਕਾਂ ਦੀ ਨਜ਼ਰ ਚੜ੍ਹੀ ਲੜਕੀ ਨਾਲ ਵਿਆਹ ਰਚਾਉਣ ਦੀ ਜ਼ਿੱਦ ਉਸ ਨੇ ਵੀ ਧਾਰ ਲਈ । ਅਖ਼ੀਰ ਧੂਮ ਧਾਮ ਨਾਲ ਵਿਆਹ ਹੋ ਗਿਆ । ਉਸ ਦਾ ਧਨ ਨਾਲ ਅਟੁੱਟ ਰਿਸ਼ਤਾ ਸੀ ਤੇ ਉਸ ਲਈ ਉਹ ਕੁਝ ਵੀ ਕਰ ਸਕਦਾ ਸੀ ।

ਸੂਰੰਮਾ ਸਹੁਰੇ ਘਰ ਚਲੀ ਗਈ । ਉਸ ਨੂੰ ਇਹ ਜਾਣਦਿਆਂ ਦੇਰ ਨਾ ਲੱਗੀ ਕਿ ਜ਼ੋਰੂ (ਔਰਤ) ਤੇ ਜ਼ਮੀਨ ਉਸ ਦੀ ਜਿਸ ਦੇ ਕੋਲ ਹੈ । ਕਹਿਣ ਲਈ ਤਾ ਸਹੁਰੇ ਘਰੋਂ ਉਸ ਨੂੰ ਸਭ ਕੁਝ ਮਿਲ ਗਿਆ ਪਰ ਸੁੱਖ ਉਸ ਲਈ ਸੁਪਨਾ ਹੀ ਰਿਹਾ । ਉਨ੍ਹਾਂ ਦਿਨਾਂ ਵਿਚ ਹੀ ਇਕ ਰਾਤ ਵੇਕੰਨਾ ਨਾਲ ਦੇ ਪਿੰਡ ਚੋਰੀ ਕਰ ਕੇ ਮੁੜ ਰਿਹਾ ਸੀ । ਰਾਹ ਵਿਚ ਉਸ ਨੂੰ ਤਿੰਨ ਆਦਮੀ ਮਿਲੇ ਜੋ ਕੁਝ ਪਸ਼ੂ ਹੱਕੀ ਜਾ ਰਹੇ ਸਨ । ਵੇਕੰਨਾ ਪਹਿਚਾਣ ਗਿਆ ਕਿ ਉਹ ਪਸ਼ੂ ਏਰਈਆ ਦੇ ਸਨ । ਉਹ ਡਾਂਗ ਲੈ ਕੇ ਚੋਰਾਂ ਤੇ ਟੁੱਟ ਪਿਆ ਜਿਨ੍ਹਾਂ ਵਿਚੋਂ ਦੋ ਸਖ਼ਤ ਜ਼ਖ਼ਮੀ ਹੋ ਗਏ ਤੇ ਇਕ ਦੀ ਲੱਤ ਟੁੱਟ ਗਈ ।

ਫੱਟੜ ਵੇਕੰਨਾ ਜਦੋਂ ਪਸ਼ੂ ਅਤੇ ਲੰਗੜੇ ਚੋਰ ਨੂੰ ਨਾਲ ਲਈ ਪਿੰਡ ਪਹੁੰਚਿਆ ਤਾਂ ਲੋਕਾਂ ਨੇ ਉਸ ਨੂੰ ਸ਼ਾਬਾਸ਼ ਦਿੱਤੀ । ਏਰਈਆ ਨੇ ਉਸ ਦਾ ਅਹਿਸਾਨ ਮੰਨਦਿਆਂ ਉਸ ਨੂੰ ਇਕ ਦਿਨ ਲਈ ਆਪਣਾ ਮਹਿਮਾਨ ਬਣਾ ਲਿਆ ।

ਇਸੇ ਅਹਿਸਾਨ ਨੇ ਇਕ ਬਹੁਤ ਵੱਡੀ ਬੁਝਾਰਤ ਪਾ ਦਿੱਤੀ । ਬੰਜਰ ਜ਼ਮੀਨ ਵਿਚ ਨਦੀ ਦਾ ਪਾਣੀ ਚੜ੍ਹ ਆਇਆ । ਸੂਰੰਮਾ ਜ਼ਿੱਦ ਫੜ ਬੈਠੀ ਕਿ ਜੇਕਰ ਵੇਕੰਨਾ ਉਸ ਦੇ ਘਰ ਨਹੀਂ ਰਹੇਗਾ ਤਾਂ ਉਹ ਖੂਹ ਵਿਚ ਡੁੱਬ ਕੇ ਮਰ ਜਾਵੇਗੀ ।

ਵੇਕੰਨਾ ਹੌਲੀ ਹੌਲੀ ਏਰਈਆ ਦੇ ਘਰ ਦਾ ਜੀਅ ਬਣ ਗਿਆ । ਏਰਈਆ ਵੀ ਇਸ ਗੱਲ ਤੇ ਖੁਸ਼ ਹੋ ਗਿਆ ਕਿ ਉਸ ਨੂੰ ਘਰੇਲੂ ਕੰਮ ਕਾਜ ਲਈ ਇਕ ਮੁਫ਼ਤ ਦਾ ਮਦਦਗਾਰ ਮਿਲ ਗਿਆ ਸੀ । ਉਸ ਬਿਨਾ ਸੂਰੰਮਾ ਦਾ ਤਾਂ ਜਿਉਣਾ ਹੀ ਮੁਸ਼ਕਿਲ ਸੀ ।

ਰੱਜਵੀਂ ਰੋਟੀ ਮਿਲਣ ਲਗਿਆਂ ਹੀ ਵੇਕੰਨਾ ਦੇ ਚਿਹਰੇ ਤੇ ਲਾਲੀ ਦੀ ਭਾਅ ਨਜ਼ਰ ਆਉਣ ਲੱਗੀ । ਉਸ ਘਰ ਵਿਚ ਉਸ ਨੂੰ ਕਿਸੇ ਚੀਜ਼ ਦੀ ਘਾਟ ਜਾਂ ਫਿਕਰ ਨਹੀਂ ਸੀ । ਇਸ ਤੋਂ ਵੀ ਵੱਧ ਹੌਲੀ ਹੌਲੀ ਉਹ ਵੇਂਕੂ ਚੌਧਰੀ ਦੇ ਰੂਪ ਵਿਚ ਸਾਹਮਣੇ ਆਉਣ ਲਗਿਆ । ਪਰ ਪਿੰਡ ਵਿਚ ਇਸ ਵਿਸ਼ੇ ਤੇ ਤਰ੍ਹਾਂ ਤਰ੍ਹਾਂ ਦੀਆਂ ਅਫ਼ਵਾਹਾਂ ਉੱਡਣ ਲੱਗੀਆਂ । ਕੋਈ ਇਸ ਘਰ ਦੇ ਖੁੱਲ੍ਹੇ ਮਾਹੌਲ ਦੀ ਤੁਲਨਾ ਸਮੁੰਦਰ ਦੀ

ਅਥਾਹ ਡੂੰਘਾਈ ਨਾਲ ਕਰਦਾ ਤੇ ਕੋਈ ਕਹਿੰਦਾ ਕਿ ਚੋਰੀ ਤੇ ਯਾਰੀ ਲੁਕਾਇਆਂ ਨਹੀਂ ਲੁਕਦੇ। ਲੋਕਾਂ ਦੀ ਦੰਦ ਕਥਾ ਸੁਣ ਕੇ ਇਕ ਦੋ ਵਾਰ ਏਰਈਆ ਵਿਗੜਿਆ ਵੀ ਪਰ ਸੂਰੰਮਾ ਦੇ ਹੰਝੂਆਂ ਸਾਹਮਣੇ ਉਹ ਪਿਘਲ ਜਾਂਦਾ।

ਜਦੋਂ ਸੂਰੰਮਾ ਦੇ ਘਰ ਲੜਕਾ ਪੈਦਾ ਹੋਇਆ ਤਾਂ ਪਿੰਡ ਵਾਲਿਆਂ ਇਹ ਕਹਿਣ ਤੋਂ ਵੀ ਗੁਰੇਜ਼ ਨਾ ਕੀਤਾ ਕਿ ਲੜਕਾ ਵੇਕੰਨਾ ਤੇ ਗਿਆ ਹੈ। ਸੂਰੰਮਾ ਦਾ ਇਕਲੌਤਾ ਪੁੱਤਰ ਰਾਜੰਨਾ ਜਵਾਨ ਹੋਇਆ ਤਾਂ ਵੇਕੰਨਾ ਨੂੰ ਆਪਣੇ ਘਰੋਂ ਕੱਢਣ ਦੀ ਕੋਸ਼ਿਸ਼ ਕਰਨ ਲਗਿਆ। ਇਸ ਗੱਲ ਤੇ ਘਰ ਵਿਚ ਕਲੇਸ਼ ਖੜ੍ਹਾ ਹੋ ਗਿਆ ਤੇ ਵੇਕੰਨਾ ਦੁੱਖੀ ਹੋਇਆ ਦੋ ਦਿਨ ਤੱਕ ਉਸ ਪਾਸੇ ਵੱਲ ਨਹੀਂ ਗਿਆ। ਇਸੇ ਫ਼ਿਕਰ ਵਿਚ ਸੂਰੰਮਾ ਬਿਮਾਰ ਹੋ ਗਈ। ਏਰਈਆ ਨੇ ਪੁੱਤਰ ਨੂੰ ਝਿੜਕ ਕੇ ਸਮਝਾਇਆ, "ਮਾਂ ਨਾਲ ਲੜਨਾ ਝਗੜਨਾ ਬੰਦ ਕਰ। ਜਦ ਦਾ ਉਸ ਨੇ ਇਸ ਘਰ ਵਿਚ ਪੈਰ ਪਾਇਆ ਹੈ, ਦੌਲਤ ਵਧਦੀ ਹੀ ਗਈ ਹੈ। ਉਹ ਇਸ ਘਰ ਵਿਚ ਲਛਮੀ ਦਾ ਰੂਪ ਬਣ ਕੇ ਆਈ ਹੈ।" ਸੁਣ ਕੇ ਪੁੱਤਰ ਚੁੱਪ ਹੋ ਰਿਹਾ ਤੇ ਏਰਈਆ ਜਾ ਕੇ ਵੇਕੰਨਾ ਨੂੰ ਸਮਝਾ ਬੁਝਾ ਕੇ ਲੈ ਆਇਆ। ਰਾਜੰਨਾ ਅਰਥਾਤ ਰਜੂਏ ਦਾ ਵਿਆਹ ਹੋਇਆ। ਵਹੁਟੀ ਸੱਸ ਵਾਂਗ ਸੁੰਦਰ ਤਾਂ ਨਹੀਂ ਸੀ ਪਰ ਸਡੌਲ ਜ਼ਰੂਰ ਸੀ। ਸਹੁਰੇ ਘਰ ਆਉਣ ਤੇ ਹਫ਼ਤੇ ਦੇ ਅੰਦਰ ਅੰਦਰ ਹੀ ਉਹਨੇ ਤਾਹਨੇ ਮਿਹਣਿਆਂ ਦੀ ਭਰਮਾਰ ਲਾ ਦਿੱਤੀ।

"ਅਜੀਬ ਘਰ ਹੈ! ਜੇਕਰ ਤੇਰੀ ਮਾਂ ਜਵਾਨ ਪੁੱਤਰ ਨੂੰ ਘਰ ਰੱਖ ਕੇ ਬੇਸ਼ਰਮ ਬਣ ਗਈ ਹੈ ਤਾਂ ਕੀ ਤੂੰ ਵੀ ਬੇਸ਼ਰਮ ਬਣ ਜਾਵੇਂਗਾ?"

ਪਤਨੀ ਦੀ ਇਹ ਚੋਟ ਖਾ ਕੇ ਰਾਜੰਨਾ ਰਾਤ ਭਰ ਸੌਂ ਨਹੀਂ ਸਕਿਆ। ਪਤਨੀ ਨੇ ਗੱਲ ਇਥੇ ਹੀ ਨਹੀਂ ਛੱਡ ਦਿੱਤੀ—"ਜੇਕਰ ਮੈਨੂੰ ਪਹਿਲਾਂ ਇਸ ਘਰ ਦੀਆਂ ਕਰਤੂਤਾਂ ਦਾ ਪਤਾ ਲੱਗ ਜਾਂਦਾ ਮੈਂ ਕਦੇ ਵੀ ਇਸ ਘਰ ਪੈਰ ਨਾ ਪਾਉਂਦੀ। ਬਾਪ ਦੇ ਡਰੋਂ ਪੁੱਤਰ ਆਪਣੀ ਵਹੁਟੀ ਦੀਆਂ ਇਹ ਸਾਰੀਆਂ ਗੱਲਾਂ ਪੀ ਗਿਆ। ਇਕ ਰਾਤ ਉਸ ਨੇ ਪਤੀ ਨੂੰ ਇਥੋਂ ਤੱਕ ਕਹਿ ਦਿੱਤਾ, "ਤੂੰ ਇਹ ਮੁੱਛਾਂ ਮੁੰਨਾ ਕਿਉਂ ਨਹੀਂ ਦਿੰਦਾ?" ਇਹ ਸੁਣਦਿਆਂ ਹੀ ਰਾਜੰਨਾ ਦੀ ਮਰਦਾਨਗੀ ਜਾਗ ਉਠੀ। ਉਸ ਨੇ ਵੇਕੰਨਾ ਨੂੰ ਸਾਫ਼ ਕਹਿ ਦਿੱਤਾ ਕਿ ਉਹ ਮੁੜ ਉਸ ਦੇ ਘਰ ਦੀ ਦਹਿਲੀਜ਼ ਨਾ ਟੱਪੇ। ਇਹ ਗੱਲ ਗੁਆਂਢੀਆਂ ਤੋਂ ਹੁੰਦੀ ਹੁੰਦੀ ਪਿੰਡ ਵਿਚ ਫੈਲ ਗਈ। ਕੁਝ ਲੋਕਾਂ ਨੇ ਇਹ ਵੀ ਕਿਹਾ—"ਮਾਂ ਦੇ ਗੁਣ ਭਲਾ ਧੀ ਵਿਚ ਤਾਂ ਆ ਸਕਦੇ ਹਨ ਪਰ ਨੂੰਹ ਵਿਚ ਕਿਵੇਂ ਆ ਗਏ।" ਸੂਰੰਮਾ ਦਾ ਸਿਰ ਸ਼ਰਮ ਨਾਲ ਝੁਕ ਗਿਆ। ਕਦੀ ਤਾਂ ਉਸ ਦੇ ਦਿਲ ਵਿਚ ਆਉਂਦਾ ਕਿ ਉਹ ਆਪਣੇ ਪੁੱਤਰ ਨੂੰ ਪੁੱਛੇ, "ਰਾਜੰਨਾ! ਤੂੰ ਜਾਣਦਾ ਹੈਂ ਕਿ ਤੂੰ ਕਿਸ ਦੀ ਔਲਾਦ ਹੈਂ?" ਪਰ ਪੁੱਤਰ ਦੇ ਮੋਹ ਤੇ ਆਪਣੇ ਪਿਆਰ ਦੇ ਵਿਚਕਾਰ ਲਟਕਦੀ ਉਹ ਵਿਚੇ ਵਿਚ ਘੁਲਦੀ ਰਹਿੰਦੀ। ਇਕ ਦਿਨ ਪੁੱਤਰ ਨੇ ਮਾਂ ਨੂੰ ਵੀ ਸਾਫ਼ ਸਾਫ਼ ਕਹਿ ਦਿੱਤਾ ਸੀ, "ਅੱਜ ਤੋਂ ਇਸ ਘਰ ਵਿਚ ਜਾਂ ਮੈਂ ਰਹਾਂਗਾ ਤੇ ਜਾਂ...ਉਹ।"

ਵੇਕੰਨਾ ਆਪਣੀ ਇੱਜ਼ਤ ਦੇ ਖ਼ਿਆਲ ਨਾਲ ਜੇ ਉਹ ਘਰ ਛਡਣਾ ਵੀ ਚਾਹੁੰਦਾ,

ਉਹ ਸੂਰੰਮਾ ਨੂੰ ਛੱਡ ਕੇ ਨਹੀਂ ਸੀ ਜੀ ਸਕਦਾ। ਅਖ਼ੀਰ ਝਗੜੇ ਵਿਚ ਨੌਬਤ ਹੱਥੋ ਪਾਈ ਤੱਕ ਆ ਗਈ। ਵੇਕੰਨਾ ਚਾਹੁੰਦਾ ਤਾਂ ਇਕ ਹੀ ਝਟਕੇ ਨਾਲ ਰਾਜੰਨਾ ਨੂੰ ਜ਼ਮੀਨ ਤੇ ਪਟਕਾ ਮਾਰਦਾ ਪਰ...ਉਸ ਦਾ ਹੱਥ ਰੁਕ ਗਿਆ। ਉਹ ਘਰੋਂ ਨਿਕਲ ਗਿਆ ਪਰ ਸੂਰੰਮਾ ਤੋਂ ਦੂਰ ਨਾ ਹੋ ਸਕਿਆ।

ਅੱਧੀ ਰਾਤ ਸੀ। ਚਾਰੇ ਪਾਸੇ ਘੁੱਪ ਹਨੇਰਾ ਤੇ ਚੁੱਪ ਸੀ। ਏਸ ਰਾਤ ਦੇ ਸੰਨਾਟੇ ਵਿਚ ਦੂਰੋਂ ਕਿਸੇ ਭੁੱਖੇ ਤੇ ਬੁੱਢੇ ਭੇੜੀਏ ਦੇ ਰੋਣ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਪਿਛਵਾੜੇ ਦੀ ਰੂੜੀ ਤੋਂ ਹਵਾ ਨਾਲ ਦੁਰਗੰਧ ਫੈਲ ਰਹੀ ਸੀ। ਵੇਕੰਨਾ ਪਿਛਵਾੜੇ ਦੁਕਾਨ ਦੇ ਸਾਹਮਣੇ ਚੌਂਤਰੇ ਤੇ ਕੰਬਲ ਲਪੇਟੀ ਲੇਟਿਆ ਹੋਇਆ ਸੀ। ਨੀਂਦ ਉਸ ਤੋਂ ਕੋਹਾਂ ਦੂਰ ਸੀ ਤੇ ਉਹ ਬੀਤੇ ਦਿਨਾਂ ਦੀ ਯਾਦ ਵਿਚ ਗੰਮਿਆ ਹੋਇਆ ਸੀ। ਉਸ ਨੂੰ ਜਾਂਪਿਆ ਕਿ ਉਸ ਦੇ ਸਰੀਰ ਵਿਚ ਖ਼ੂਨ ਦੀ ਥਾਂ ਪਾਪ ਹੀ ਪਾਪ ਭਰਿਆ ਸੀ। ਉਸ ਨੇ ਮਨ ਹੀ ਮਨ ਇਹ ਵੀ ਸੋਚਿਆ ਕਿ ਜੇਕਰ ਉਹ ਆਪ ਏਰਈਆ ਜਾਂ ਰਾਜੰਨਾ ਦੀ ਥਾਂ ਹੁੰਦਾ, ਕੀ ਉਹ ਚੁੱਪ ਹੋ ਰਹਿੰਦਾ ?...ਉਸ ਦੇ ਦਿਲ ਵਿਚ ਤਰ੍ਹਾਂ ਤਰ੍ਹਾਂ ਦੇ ਖ਼ਿਆਲ ਆਉਂਦੇ ਤੇ ਚਲੇ ਜਾਂਦੇ। ਅਚਾਨਕ ਲੇਟਿਆਂ ਲੇਟਿਆਂ ਉਸ ਨੂੰ ਲਗਿਆ ਕਿ ਉਸ ਦੇ ਕੋਲ ਕੁਝ ਧੁੰਦਲੇ ਪਰਛਾਵੇਂ ਜਿਹੇ ਖੜ੍ਹੇ ਹਨ। ਉਸ ਨੇ ਉਠ ਕੇ ਦੇਖਿਆ ਕਿ ਕਿਤੇ ਭੂਤ ਤਾਂ ਨਹੀਂ। ਪਰ ਭੂਤ ! ਉਹ ਤਾਂ ਸੈਂਕੜੇ ਭੂਤਾਂ ਦੇ ਨਾਲ ਸ਼ਮਸ਼ਾਨ ਭੂਮੀ ਵਿਚ ਵੀ ਸੌਂ ਸਕਦਾ ਸੀ।...ਇੰਨੇ ਵਿਚ ਇਕ ਪਰਛਾਵਾਂ ਜਿਹਾ ਹਿੱਲਿਆ। ਪਿਛਵਾੜੇ ਬੰਨ੍ਹੇ ਪਸ਼ੂ ਚਾਰਾ ਖਾ ਰਹੇ ਸਨ। ਸਿਰਫ਼ ਗਾਂ ਸੁਸਤਾ ਰਹੀ ਸੀ। ਉਹ ਸੋਚਣ ਲਗਿਆ ਕਿ ਰੱਬ ਨੇ ਅਸਮਾਨ ਨੂੰ ਛੋਟੇ ਵੱਡੇ ਤਾਰਿਆਂ ਦੇ ਨਾਲ ਸ਼ਿੰਗਾਰਿਆ ਹੈ ਤੇ ਧਰਤੀ ਤੇ ਏਰਈਆ ਤੇ ਖ਼ੁਦ ਉਸ ਵਰਗੇ ਆਦਮੀਆਂ ਨੂੰ ਜਨਮ ਦੇ ਕੇ ਭੇਜਿਆ ਸੀ। ਇਨ੍ਹਾਂ ਸੋਚਾਂ ਵਿਚ ਹੀ ਡੁੱਬੇ ਵੇਕੰਨਾ ਦੀ ਅੱਖ ਲਗ ਗਈ।

ਚਾਰ ਆਦਮੀਆਂ ਨੇ ਉਸ ਨੂੰ ਘੇਰ ਲਿਆ। ਮੂੰਹ ਵਿਚ ਕੱਪੜਾ ਤੁੰਨ ਕੇ ਉਸ ਦੀਆਂ ਮੁਸ਼ਕਾਂ ਬੰਨ੍ਹ ਦਿੱਤੀਆਂ। ਵੇਕੰਨਾ ਚੀਖਿਆ ਪਰ ਉਸ ਦੀ ਆਵਾਜ਼ ਉਸ ਦੇ ਗਲ ਵਿਚ ਘੁੱਟੀ ਗਈ। ਚਾਰੇ ਪਾਸੇ ਘੁੱਪ ਹਨ੍ਹੇਰਾ ਸੀ ਤੇ ਉਸ ਨੂੰ ਲਗਿਆ ਜਿਵੇਂ ਦੁਨੀਆਂ ਹੀ ਹਨ੍ਹੇਰੇ ਵਿਚ ਡੁੱਬ ਗਈ ਹੋਵੇ। ਉਹ ਅਜੇਹੇ ਸਮੇਂ ਵਿਚ ਸੂਰੰਮਾ ਦੀ ਸ਼ਕਲ ਦੀ ਕਲਪਨਾ ਕਰਨ ਲਗਿਆ।

ਜ਼ਖਮੀ ਅੱਖਾਂ ਵਿਚੋਂ ਖ਼ੂਨ ਵਹਿਣ ਲਗਿਆ। ਹੁਣ ਉਹ ਵੇਂਕੂ ਚੌਧਰੀ ਨਾ ਰਹਿ ਕੇ ਅੰਨ੍ਹਾ ਵੇਕੰਨਾ ਬਣ ਗਿਆ ਸੀ। ਉਸ ਦੀਆਂ ਅੱਖਾਂ ਜਾਂਦੀਆਂ ਰਹੀਆਂ ਹਨ। ਉਹ ਰੋਣ ਹੀ ਵਾਲਾ ਸੀ ਕਿ ਜਦੋਂ ਉਸ ਨੂੰ ਜਾਪਿਆ ਕਿ ਉਹ ਤਾਂ ਚਾਰ ਸ਼ੇਰਾਂ ਜਿੰਨਾ ਬਲਵਾਨ ਹੋ ਗਿਆ ਸੀ। ਪਰ ਉਸ ਦੇ ਹੱਥ ਪੈਰ ਜਵਾਬ ਦੇ ਰਹੇ ਸਨ। ਪਸ਼ੂ ਕਿੱਲੇ ਤੁੜਵਾ ਰਹੇ ਸਨ। ਬੁੱਢਾ ਭੇੜੀਆ ਹਾਲੀ ਵੀ ਗਲਾ ਪਾੜ ਪਾੜ ਕੇ ਕਿਤੇ ਚੀਖ਼ ਰਿਹਾ ਸੀ।

ਪਿਛਵਾੜਿਓਂ ਰੌਲਾ ਸੁਣ ਕੇ ਸੂਰੰਮਾ ਦੀਵਾ ਲਈ ਉਥੇ ਪਹੁੰਚੀ। ਇਕ ਉਸ ਦਾ ਪੁੱਤਰ ਤੇ ਤਿੰਨ ਕੋਈ ਹੋਰ ਆਦਮੀ...। ਉਹ ਜ਼ੋਰ ਨਾਲ ਚੀਖ਼ ਉਠੀ ਤੇ ਉਸ ਦੇ

ਮੂੰਹੋਂ ਇਕ ਅੱਖਰ ਤੱਕ ਨਾ ਨਿਕਲਿਆ...ਉਸ ਦੇ ਸਾਹਮਣੇ ਉਸ ਦੇ ਪ੍ਰੇਮੀ ਦੀਆਂ ਅੱਖਾਂ 'ਚੋਂ ਲਹੂ ਵਗ ਰਿਹਾ ਸੀ। ਸੂਰੰਮਾ ਦਾ ਕਾਲਜਾ ਪਾਟ ਰਿਹਾ ਸੀ। ਉਹ ਇਕਦਮ ਉਸ ਦੇ ਉਤੇ ਢੇਰੀ ਹੋ ਗਈ ਅਤੇ ਜ਼ਾਰ ਜ਼ਾਰ ਰੋਣ ਲੱਗੀ। ਪੁੱਤਰ ਨੇ ਮਾਂ ਦੇ ਵੀ ਇਕ ਦੋ ਲੱਤਾਂ ਦੇ ਮਾਰੀਆਂ ਤੇ ਫਿਰ ਗੁੱਸੇ ਵਿਚ ਥੁੱਕ ਕੇ ਤੁਰਦਾ ਹੋਇਆ।

ਸੂਰੰਮਾ ਨੇ ਵੇਕੰਨਾ ਦੇ ਮੂੰਹ 'ਚੋਂ ਕੱਪੜਾ ਕੱਢਿਆ ਤੇ ਉਸ ਦੀਆਂ ਮੁਸ਼ਕਾਂ ਖੋਲ੍ਹੀਆਂ। ਵੇਕੰਨਾ ਭੁੱਖੇ ਸ਼ੇਰ ਵਾਂਗ ਗੁੱਸੇ ਨਾਲ ਕੰਬ ਰਿਹਾ ਸੀ। ਪਰ ਉਸ ਦੀਆਂ ਅੱਖਾਂ ਵਿਚ ਚੁਭੋਈਆਂ ਸਲਾਈਆਂ ਨੇ ਉਸ ਦੀਆਂ ਅੱਖਾਂ ਨਕਾਰਾ ਕਰ ਦਿਤੀਆਂ ਸਨ। ਵੇਕੰਨਾ ਸੂਰੰਮਾ ਨੂੰ ਬਾਹਾਂ ਵਿਚ ਜਕੜਦਿਆਂ ਦੁੱਖ ਤੇ ਗੁੱਸੇ ਭਰੀ ਆਵਾਜ਼ ਵਿਚ ਕੜਕਿਆ, "ਮੈਂ ਉਸ ਰਾਜੂ ਦੇ ਪੁੱਤਰ ਨੂੰ ਜ਼ਿੰਦਾ ਨਹੀਂ ਛੱਡਾਂਗਾ। ਉਸ ਦੇ ਸੀਰਮੇ ਪੀ ਜਾਵਾਂਗਾ।"

ਸੂਰੰਮਾ ਦਾ ਸਰੀਰ ਟੁੱਟਣ ਲਗਿਆ। ਅਖ਼ੀਰ ਉਹ ਵੇਕੰਨਾ ਦੇ ਪੈਰੀਂ ਡਿੱਗੀ ਤੇ ਉਸ ਦੇ ਹੰਝੂ ਵੇਕੰਨਾ ਦੇ ਪੈਰ ਧੋ ਰਹੇ ਸਨ।

ਸੂਰੰਮਾ ਹੁਣ ਕਿਸੇ ਦੀ ਪਤਨੀ ਜਾਂ ਪ੍ਰੇਮਿਕਾ ਤੋਂ ਵੱਧ ਮਾਂ ਸੀ। ਇਕਲੌਤੇ ਪੁੱਤਰ ਦੇ ਫਿਕਰ ਵਿਚ ਉਹ ਘੁਲਦੀ ਜਾ ਰਹੀ ਸੀ। ਸ਼ੇਰ ਵਰਗਾ ਬਹਾਦਰ ਵੇਕੰਨਾ ਚਾਹੁੰਦਾ ਤਾਂ ਕੁਝ ਵੀ ਕਰ ਸਕਦਾ ਸੀ ਪਰ ਉਹ ਗੁੱਸੇ ਨੂੰ ਵਿਚੇ ਵਿਚ ਪੀ ਗਿਆ। ਬੋਲਿਆ—

"ਸੂਰੀ ! ਮੈਨੂੰ ਮੇਰੀ ਝੌਂਪੜੀ ਤੱਕ ਪੁਚਾ ਦੇ।" ਹੁਣ ਉਸ ਦੀ ਆਵਾਜ਼ ਪਹਿਲਾਂ ਵਰਗੀ ਡਰਾਉਣੀ ਨਹੀਂ ਸੀ। ਉਸ ਨੇ ਸੂਰੰਮਾ ਦੇ ਮੋਢੇ ਤੇ ਹੱਥ ਧਰ ਲਿਆ। ਅੱਖਾਂ 'ਚੋਂ ਹੰਝੂ ਵਹਿ ਰਹੇ ਸਨ ਤੇ ਤੁਰਿਆ ਜਾ ਰਿਹਾ ਵੇਕੰਨਾ ਸੂਰੀ ਦੇ ਮੋਢੇ, ਮੂੰਹ, ਨੱਕ ਗੱਲ੍ਹਾਂ ਤੇ ਵਾਲ਼ਾਂ ਨੂੰ ਇਕ ਇਕ ਕਰਕੇ ਪਲੋਸ ਰਿਹਾ ਸੀ।

ਝੌਂਪੜੀ ਵਿਚ ਪਹੁੰਚ ਕੇ ਵੇਕੰਨਾ ਲੇਟ ਗਿਆ। ਉਸ ਦਾ ਸਾਰਾ ਸਰੀਰ ਕਿਸੇ ਨਸ਼ੇ ਵਿਚ ਮਸਤ ਸੀ। ਚਾਰੇ ਪਾਸੇ ਬਿਲਕੁਲ ਘੁੱਪ ਹਨੇਰਾ। ਸੂਰੰਮਾ ਨੇ ਹੌਲੀ ਜਿਹੇ ਉਸ ਦਾ ਹੱਥ ਆਪਣੇ ਹੱਥਾਂ ਵਿਚ ਲੈ ਲਿਆ। ਉਸ ਨੂੰ ਜਾਪਿਆ ਜਿਵੇਂ ਉਸ ਦੀ ਜਵਾਨੀ ਮੁੜ ਆਈ ਹੋਵੇ।

'ਦੇਖ ! ਮੇਰੀ ਇਕ ਬੇਨਤੀ ਹੈ...ਪਹਿਲਾਂ ਇਕਰਾਰ ਕਰ ਕਿ ਠੁਕਰਾਏਂਗਾ ਨਹੀਂ।"

ਵੇਕੰਨਾ ਨੂੰ ਕੋਈ ਪੁਰਾਣੀ ਬੀਤੀ ਚੰਨ ਚਾਨਣੀ ਰਾਤ ਯਾਦ ਆ ਗਈ।

"ਕਹਿ।"

"ਲਿਆ ! ਇਕਰਾਰ ਕਰ।" ਸੂਰੰਮਾ ਨੇ ਹੱਥ ਅੱਗੇ ਵਧਾਇਆ।

ਏਨੇ ਦੁੱਖ ਵਿਚ ਵੀ ਵੇਕੰਨਾ ਨੂੰ ਆਪਣੀ ਬੀਤੀ ਜਵਾਨੀ ਚੇਤੇ ਆ ਗਈ। ਇਸ ਵਾਰ ਉਹ ਸੁੱਖ ਦੀ ਤਮੰਨਾ ਰੱਖਦੀ ਹੋਈ ਵੀ ਸੁੱਖ ਨਹੀਂ ਸੀ ਮੰਗ ਸਕਦੀ। ਅੱਖਾਂ ਵਿਚੋਂ ਫਿਰ ਹੰਝੂ ਡਲ੍ਹਕਣ ਲੱਗੇ। ਉਹ ਰੋਣਹਾਕੀ ਹੋ ਕੇ ਬੋਲੀ, "ਉਹ ਤਾਂ ਵਹਿਸ਼ੀ

ਸੁਣ ਗਿਆ । ਉਹ ਮੇਰਾ ਨਹੀਂ ਤੇਰਾ ਹੀ ਪੁੱਤਰ ਹੈ ।...ਇਕਰਾਰ ਕਰ ਕਿ ਉਸ ਨੂੰ ਕੋਈ ਨੁਕਸਾਨ ਨਹੀਂ ਪੁਚਾਏਂਗਾ ।..."

ਉਸ ਦਾ ਗਲ ਭਰ ਆਇਆ ਤੇ ਉਮਡਦੇ ਵੇਗ ਨੂੰ ਉਹ ਕਾਬੂ ਨਾ ਪਾ ਸਕੀ । ਆਪਣਾ ਸਿਰ ਵੇਕੰਨਾ ਦੀ ਗੋਦੀ ਵਿਚ ਰੱਖ ਕੇ ਰੋਣ ਲੱਗੀ । ਅੰਨ੍ਹਾ ਵੇਕੰਨਾ ਸੂਰੀ ਦਾ ਹੱਥ ਆਪਣੇ ਹੱਥ ਵਿਚ ਲੈਂਦਿਆਂ ਕਹਿਣ ਲੱਗਾ :

"ਸੂਰੀ ! ਜੋ ਹੋਣਾ ਸੀ, ਹੋ ਚੁਕਿਆ ।" ਇਸ ਤੋਂ ਅੱਗੇ ਉਸ ਤੋਂ ਕੁਝ ਨਾ ਕਿਹਾ ਗਿਆ । ਥੋੜ੍ਹੇ ਚਿਰ ਮਗਰੋਂ ਫਿਰ ਬੋਲਿਆ, "ਇਹ ਸਭ ਤਾਂ ਮੇਰੀ ਕਰਨੀ ਦਾ ਹੀ ਫਲ ਹੈ । ਉਸ ਨੇ ਇਹ ਸਜ਼ਾ ਨਹੀਂ ਦਿੱਤੀ...ਭਲਾ ਸਜ਼ਾ ਦੇਣ ਵਾਲਾ ਉਹ ਕੌਣ ਹੁੰਦਾ ਹੈ । ਰੱਬ ਨੇ ਹੀ ਇਹ ਸਜ਼ਾ ਦਿੱਤੀ ਹੈ...ਮੈਂ ਹਾਲੇ ਮਰਾਂਗਾ ਨਹੀਂ...ਮੈਂ ਇਵੇਂ ਦੁੱਖ ਭੋਗਾਂਗਾ ।" ਉਸ ਦਾ ਵੀ ਗਲ ਭਰ ਆਇਆ ਤੇ ਉਸ ਦੀਆਂ ਅੱਖਾਂ 'ਚੋਂ ਤਿਪ ਤਿਪ ਕਰਦੇ ਹੰਝੂ ਸੂਰੀ ਦੇ ਸਿਰ ਵਿਚ ਡਿੱਗਣ ਲੱਗੇ । "ਸੂਰੀ ! ਮੈਂ ਨਿਆਸਰਾ ਭਟਕਦਿਆਂ ਕੁੱਤੇ ਦੀ ਮੌਤ ਮਰ ਜਾਵਾਂਗਾ । ਤੂੰ ਹੁਣ ਜਾਹ !"

"ਹੇ ਮੇਰੇ ਪਰਮਾਤਮਾ !" ਕਹਿੰਦਿਆਂ ਸੂਰੀ ਵੇਕੰਨਾ ਦੇ ਪੈਰਾਂ ਨੂੰ ਲਿਪਟ ਗਈ... ਪਤਾ ਨਹੀਂ ਕਿੰਨੀ ਦੇਰ ਇਸੇ ਤਰ੍ਹਾਂ ਪਈ ਰਹੀ...ਫਿਰ ਹੌਲੀ ਹੌਲੀ ਉਠੀ ਤੇ ਉਸ ਦੇ ਪੈਰੀਂ ਹੱਥ ਲਾ ਕੇ ਥਿੜਕਦੇ ਕਦਮੀਂ ਘਰ ਮੁੜ ਗਈ । ਘਰ ਪਹੁੰਚ ਕੇ ਉਸ ਨੇ ਵੇਖਿਆ ਕਿ ਉਸ ਦਾ ਪਤੀ ਚੌਂਤਰੇ ਤੇ ਘੋੜੇ ਵੇਚ ਕੇ ਕੁੰਭਕਰਨ ਵਾਂਗ ਸੁੱਤਾ ਪਿਆ ਸੀ ।

ਸਵੇਰ ਹੁੰਦਿਆ ਹੀ ਪਿੰਡ ਵਿਚ ਹੀ ਨਹੀਂ ਸਗੋਂ ਲਾਂਭ ਚਾਂਭ ਦੇ ਪਿੰਡਾਂ ਵਿਚ ਵੀ ਇਹ ਖਬਰ ਅੱਗ ਵਾਂਗ ਫੈਲ ਗਈ । ਮੰਜੇ ਤੋਂ ਉਠਦਿਆ ਏਰੱਈਆ ਵੀ ਪੁੱਛਗਿੱਛ ਲਈ ਵੇਕੰਨਾ ਕੋਲ ਜਾ ਪਹੁੰਚਿਆ ।

"ਰਾਤੀਂ ਝਾੜੀਆਂ ਵਿਚ ਡਿੱਗ ਪਿਆ ਸਾਂ...ਤੇ ਕੰਡੇ ਚੁਭ ਗਏ ।" ਵੇਕੰਨਾ ਦੀ ਇਸ ਗੱਲ ਤੇ ਕਿਸੇ ਨੂੰ ਵੀ ਇਤਬਾਰ ਨਾ ਆਇਆ । ਕੋਈ ਬੋਲਿਆ, "ਓਏ ! ਇਹ ਜਮਾਂਦਰੂ ਚੋਰ ਹੈ । ਕਿਸੇ ਦੇ ਕਾਬੂ ਆ ਗਿਆ ਹੋਣੈ ਤੇ ਉਹ ਅੰਨ੍ਹਾ ਕਰਕੇ ਘਰ ਸਿੱਟ ਗਏ ਹੋਣੇ ਨੇ ।" ਤੇ ਕਿਸੇ ਨੇ ਕਿਹਾ, "ਕੋਈ ਐਵੇਂ ਤਾਂ ਨਹੀਂ ਸੰਨਿਆਸ ਲੈਂਦੇ— ਚੋਰੀ ਯਾਰੀ ਤੋਂ ਬਾਅਦ ਹੀ ਸੰਨਿਆਸ ਸੁਝਦਾ ਹੈ ।"

ਉਸ ਘਟਨਾ ਤੋਂ ਬਾਅਦ ਸੂਰੰਮਾ ਨੇ ਫਿਰ ਕਦੀ ਵੇਕੰਨਾ ਦਾ ਮੂੰਹ ਨਹੀਂ ਵੇਖਿਆ । ਉਹ ਦਿਨ ਰਾਤ ਇਸੇ ਸੰਸੇ ਵਿਚ ਘੁਲਦੀ ਜਾ ਰਹੀ ਸੀ । ਇਸ ਤਰ੍ਹਾਂ ਅੰਦਰੇ ਅੰਦਰ ਘੁਲਦਿਆਂ ਛੇ ਮਹੀਨੇ ਬੀਤਦਿਆਂ ਉਹ ਇਕ ਦਿਨ ਬਿਲਕੁਲ ਹੀ ਅਲੋਪ ਹੋ ਗਈ ।

ਸੂਰੱਮਾ ਨੂੰ ਮਰਿਆਂ ਪੂਰੇ ਪੰਜ ਸਾਲ ਹੋ ਚੁੱਕੇ ਸਨ । ਉਸ ਦੇ ਮਰਨ ਤੋਂ ਅਗਲੇ ਦਿਨ ਹੀ ਵੇਕੰਨਾ ਝੋਲੀ ਫੈਲਾਈ ਗਲੀਆਂ ਵਿਚ ਨਿਕਲ ਆਇਆ ਸੀ ।

## 9

ਨੀਲੀ ਨੂੰ ਪੇਕੇ ਘਰ ਅਕਸਰ ਅੱਧ ਰਜਿਆ ਹੀ ਉਠ ਜਾਣਾ ਪੈਂਦਾ ਸੀ। ਕਦੀ ਕਦੀ ਤਾਂ ਉਹ ਪਿੱਛ ਜਾਂ ਪਾਣੀ ਪੀ ਕੇ ਹੀ ਸਬਰ ਕਰ ਲੈਂਦੀ। ਪਰ ਜਦੋਂ ਦੀ ਸਹੁਰੇ ਘਰ ਆਈ ਸੀ ਤਿੰਨੇ ਵੇਲੇ ਢੰਗ ਸਿਰ ਦਾ ਖਾਣ ਪੀਣ ਲੱਗੀ ਸੀ। ਉਸ ਦੇ ਸਰੀਰ ਦੀਆਂ ਗੋਲਾਈਆਂ ਉਭਰ ਆਈਆਂ ਸਨ ਤੇ ਅੰਗ ਗਦਰਾਉਣ ਲੱਗੇ ਸਨ। ਉਸ ਦੇ ਅੰਗ ਅੰਗ ਵਿਚੋਂ ਜਵਾਨੀ ਦੀਆਂ ਫੁੱਲ ਝੜੀਆਂ ਟੱਪਕਣ ਲੱਗੀਆਂ। ਉਸ ਦੇ ਸਾਰੇ ਸਰੀਰ ਦਾ ਸੁਹੱਪਣ ਉਸ ਦੀ ਝਾਤੀ ਵਿਚ ਸਾਖਿਆਤ ਸਾਕਾਰ ਹੋ ਗਿਆ ਦਿੱਸਦਾ ਸੀ। ਹੁਣ ਉਹ ਖਿੜਨ ਵਾਲੀ ਕਲੀ ਨਹੀਂ ਸਗੋਂ ਖੁਸ਼ਬੂ ਨਾਲ ਲੱਦਿਆ ਪੂਰਾ ਖਿੜਿਆ ਫੁੱਲ ਸੀ।

ਪੁਲੱਈਆ ਸੋਚਦਾ ਕਿ ਤਾਕਤ ਵਿਚ ਉਸ ਦਾ ਕੋਈ ਸਾਨੀ ਨਹੀਂ। ਜੇ ਉਸ ਦੀ ਪਤਨੀ—ਗੱਡੀ ਦਾ ਦੂਜਾ ਪਹੀਆ—ਕਮਜ਼ੋਰ ਰਹੀ ਤੇ ਖੇਤੀਬਾੜੀ ਢੰਗ ਨਾਲ ਨਹੀਂ ਹੋਣੀ। ਪਰ ਉਹ ਹੁਣ ਪਹਿਲਾਂ ਵਾਂਗ ਕਮਜ਼ੋਰ ਨਹੀਂ ਸੀ—ਬਿਲਕੁਲ ਉਸ ਵਾਂਗ ਸਿਹਤਮੰਤ ਤੇ ਤਾਕਤਵਰ ਹੈ।

ਦੋਵੇਂ ਖੇਤ ਵਿਚੋਂ ਘੀਆ, ਸੇਮ ਤੇ ਵੈਂਗਣ ਆਦਿ ਤੋੜ ਲਿਆਏ। ਸਬਜ਼ੀ ਦਾ ਟੋਕਰਾ ਭਰ ਗਿਆ। ਤੇ ਹੁਣ ਉਹ ਦੋਵੇਂ ਸ਼ਹਿਰ ਜਾਣ ਦੀ ਤਿਆਰੀ ਵਿਚ ਲੱਗੇ ਸਨ! ਨੀਲੀ ਨੇ ਲਾਲ ਕਿਨਾਰੀ ਵਾਲੀ ਸਫ਼ੈਦ ਸਾੜ੍ਹੀ ਤੇ ਲਾਲ ਜਾਕਟ ਪਹਿਨ ਲਈ। ਵਾਲਾਂ ਨੂੰ ਕੰਘੀ ਕਰਕੇ ਜੂੜਾ ਕੀਤਾ ਤੇ ਅੱਖੀਂ ਲੋ ਦੇ ਡੋਰੇ ਬੰਨ੍ਹੇ।

ਉਦੋਂ ਤਕ ਪੁਲੱਈਆ ਵੀ ਤਿਆਰ ਹੋ ਗਿਆ। ਡੌਲਿਆਂ ਤੇ ਗਲ ਦੁਆਲੇ ਰੇਸ਼ਮ ਦੀਆਂ ਕਾਲੀਆਂ ਡੋਰੀਆਂ, ਅੱਡੀਆਂ ਛੂੰਹਦੀ ਸਫ਼ੇਦ ਤਹਿਮਤ, ਕਾਲੀ ਬਨੈਣ ਦੇ ਉਪਰ ਦੀ ਕਢਿਆ ਹੋਇਆ ਕੁੜਤਾ ਤੇ ਮੋਢੇ ਡਾਂਗ।

ਦੋਵੇਂ ਵੱਡੀ ਸੜਕ ਤੇ ਪਹੁੰਚੇ। ਸਵੇਰ ਦੀ ਹਲਕੀ ਧੁੱਪ ਉਨ੍ਹਾਂ ਦੇ ਸਰੀਰ ਗਰਮਾ ਰਹੀ ਸੀ ਦੋਵੇਂ ਗੱਲੀਂ ਲੱਗੇ ਤੁਰੇ ਗਏ। ਅੱਠ ਦਸ ਮੀਲ ਦੀ ਤਾਂ ਗੱਲ ਸੀ। ਕਿੰਨੀ ਕੁ ਦੇਰ ਲੱਗਣੀ ਸੀ?

ਗੱਲਾਂ ਗੱਲਾਂ ਵਿਚ ਉਸ ਸ਼ਹਿਰੀ ਬਾਬੂ ਦਾ ਜ਼ਿਕਰ ਵੀ ਛਿੜਿਆ ਜਿਸ ਦ੍ਰਾ ਖੇਤ ਉਹ ਠੇਕੇ ਤੇ ਵਾਹ ਰਿਹਾ ਸੀ। ਉਸ ਦਾ ਨਾਂ ਸੀ ਸੀਤਾ ਰਾਮ, ਬੀ. ਏ. ਬੀ. ਐਲ.। ਉਹ ਵਕਾਲਤ ਕਰਦਾ ਸੀ। ਉਸ ਦਾ ਪਿਤਾ ਨਵਿਰੀ ਪਿੰਡ ਦਾ ਪਟਵਾਰੀ ਸੀ। ਉਨ੍ਹਾਂ ਦਿਨਾਂ ਵਿਚ ਉਸ ਪਿੰਡ ਦੀ ਜ਼ਮੀਨ ਦਾ ਮਾਲਕ ਇਕ ਜ਼ਿਮੀਦਾਰ (ਸਰਦਾਰ) ਸੀ। ਉਸ ਨੇ ਆਪਣੀ ਰਿਹਾਇਸ਼ ਸ਼ਹਿਰ ਕਰਨ ਤੋਂ ਬਾਅਦ ਕਾਰ ਮੁਖਤਿਆਰੀ ਦਾ ਕੰਮ ਇਸੇ ਪਟਵਾਰੀ ਤੇ ਛੱਡ ਦਿੱਤਾ ਸੀ। ਕਈ ਸਾਲ ਤਾਂ ਪਟਵਾਰੀ ਠੀਕ ਕੰਮ ਕਰਦਾ ਰਿਹਾ ਤੇ ਕੰਮ ਕਾਰ ਠੀਕ ਚਲਦਾ ਰਿਹਾ। ਪਰ ਕੁਝ ਦੇਰ ਮਗਰੋਂ ਪਟਵਾਰੀ ਦਾ ਤੌਰ ਤਰੀਕਾ ਬਦਲ ਗਿਆ। ਉਸ ਨੇ ਹੌਲੀ ਹੌਲੀ ਜ਼ਿਮੀਦਾਰ ਦੇ ਅੱਖੀਂ ਘੱਟਾ ਪਾ ਕੇ ਆਪਣਾ ਪੇਟ ਪਾਲਣਾ ਸ਼ੁਰੂ ਕਰ ਦਿੱਤਾ। ਉਸ ਦਾ ਢੰਗ ਤਰੀਕਾ ਇਕ ਸਾਲ ਲੋੜ ਤੋਂ ਵੱਧ ਕਾਮਯਾਬ ਰਿਹਾ।

ਉਸ ਸਾਲ ਸਾਰੇ ਦੱਖਣ ਵਿਚ ਕਾਲ ਪੈ ਗਿਆ। ਹਰ ਚੀਜ ਮਹਿੰਗੀ ਹੋ ਗਈ। ਪਟਵਾਰੀ ਨੇ ਮੌਕੇ ਦਾ ਲਾਭ ਉਠਾਇਆ। ਉਸ ਨੇ ਧਾਨ ਮਹਿੰਗੇ ਭਾਅ ਵੇਚ ਦਿੱਤਾ ਪਰ ਜ਼ਿਮੀਦਾਰ ਨੂੰ ਜਮੇਤ ਭਾਅ ਦੇ ਹਿਸਾਬ ਨਾਲ ਪੈਸੇ ਦੇ ਦਿੱਤੇ। ਪੁੱਛਣ ਤੇ ਉਸ ਨੇ ਸਫਾਈ ਦੇ ਦਿੱਤੀ ਕਿ ਧਾਨ ਤਾਂ ਉਸ ਨੇ ਭਾਅ ਚੜ੍ਹਨ ਤੋਂ ਪਹਿਲਾਂ ਹੀ ਵੇਚ ਦਿੱਤੇ ਸਨ। ਇਸ ਪਿੱਛੋਂ ਪਟਵਾਰੀ ਨੇ ਇਕ ਤਾਂ ਪਿੰਡ ਵਿਚ ਕਾਫ਼ੀ ਜ਼ਮੀਨ ਖਰੀਦ ਲਈ ਤੇ ਦੂਜੇ ਆਪਣੇ ਇਕਲੌਤੇ ਪੁੱਤਰ ਨੂੰ ਪੜ੍ਹਨ ਲਈ ਸ਼ਹਿਰ ਭੇਜ ਦਿੱਤਾ।

ਉਸ ਨੇ ਸਾਰੇ ਪਿੰਡ ਵਿਚ ਢੰਡੋਰਾ ਪਿੱਟ ਰੱਖਿਆ ਸੀ ਕਿ ਉਹ ਆਪਣੇ ਪੁੱਤਰ ਨੂੰ ਪੜ੍ਹਾ ਲਿਖਾ ਕੇ ਡਿਪਟੀ ਬਣਾਏਗਾ। ਪੁੱਤਰ ਦੀ ਪੜ੍ਹਾਈ ਦਾ ਢੰਗ ਦੇਖ ਕੇ ਉਸ ਨੂੰ ਯਕੀਨ ਵੀ ਹੋ ਚਲਿਆ ਸੀ ਕਿ ਉਸ ਦਾ ਪੁੱਤਰ ਇਕ ਨਾ ਇਕ ਦਿਨ ਡਿਪਟੀ ਜ਼ਰੂਰ ਬਣੇਗਾ। ਪਰ ਪੜ੍ਹਨ ਤੇ ਪੜ੍ਹੀ ਚੀਜ਼ ਨੂੰ ਸਮਝਣ ਵਿਚ ਬਹੁਤ ਫ਼ਰਕ ਹੈ। ਇਮਤਿਹਾਨਾਂ ਨਾਲ ਘੋਲ ਕਰਦਾ ਪੁੱਤਰ ਅਖ਼ੀਰ ਮਦਰਾਸ ਤੋਂ ਵਕਾਲਤ ਦੀ ਡਿਗਰੀ ਲੈ ਕੇ ਘਰ ਆ ਪਹੁੰਚਿਆ।

ਸੀਤਾਰਾਮ ਸੁਆਮੀ ਨੇ ਆਪਣੇ ਪਿੰਡ ਦੇ ਗੁਆਂਢ ਹੀ ਲਾਗਲੇ ਸ਼ਹਿਰ ਵਿਚ ਵਕਾਲਤ ਸ਼ੁਰੂ ਕੀਤੀ। ਪਰ ਉਸ ਦੀ ਆਮਦਨ ਨਾਂਹ ਦੇ ਬਰਾਬਰ ਸੀ। ਇਸ ਲਈ ਬੁੱਢੇ ਪਿਤਾ ਨੂੰ ਬੁੱਢੇ ਵਾਰੇ ਵੀ ਚਾਰ ਪੈਸੇ ਕਮਾਉਣ ਦੇ ਫਿਕਰ ਤੋਂ ਮੁਕਤੀ ਨਾ ਮਿਲੀ। ਦੋਹਾਂ ਟੱਬਰਾਂ ਦਾ ਭਾਰ ਉਸੇ ਦੇ ਸਿਰ ਆ ਪਿਆ। ਇਸ ਤੋਂ ਬਿਨਾ ਆਉਣ ਵਾਲੇ ਦਿਨਾਂ ਲਈ ਕੁਝ ਬਚਾਉਣਾ ਵੀ ਸੀ। ਇਸ ਲਈ ਅਕਸਰ ਉਹ ਪਿੰਡ ਦੇ ਕਿਸਾਨਾਂ ਨੂੰ ਸਤਾਉਂਦਾ ਰਹਿੰਦਾ। ਪਿੰਡ ਵਾਲਿਆਂ ਵਿਚ ਰੱਬ ਤੇ ਭਰੋਸੇ ਤੇ ਵਫ਼ਾਦਾਰੀ ਦੀ ਘਾਟ ਨਹੀਂ ਸੀ। ਉਹ ਇਹੀ ਸੋਚ ਕੇ ਖੁਸ਼ ਹੋ ਰਹਿੰਦੇ, "ਉਸ ਦੀ ਕਿਸਮਤ ਹੀ ਚੰਗੀ ਹੈ...ਇਸੇ ਲਈ ਐਸ਼ ਕਰ ਰਿਹੈ। ਸਾਡੀ ਤਕਦੀਰ ਵਿਚ ਜਦੋਂ ਲਿਖਿਆ ਹੀ ਏਨਾ ਹੈ ਤਾਂ ਜ਼ਿਆਦਾ ਕਿਥੋਂ ਆਏਗਾ?...ਅਸੀਂ ਜੇ ਉਸ ਦੀ ਦੌਲਤ ਤੇ ਈਰਖਾ ਕਰਨ ਲੱਗੀਏ ਤਾਂ ਸ਼ਾਇਦ ਰੋਟੀ ਵੀ ਨਸੀਬ ਨਾ ਹੋਵੇ।" ਉਨ੍ਹਾਂ ਲੋਕਾਂ ਵਿਚ ਈਰਖਾ ਦਾ ਨਾਂ ਨਿਸ਼ਾਨ ਤੱਕ ਨਹੀਂ ਸੀ। ਇਵੇਂ ਬੁੱਢੇ ਪਟਵਾਰੀ ਦੀ ਪੀੜ੍ਹੀ ਗੁਜ਼ਰ ਗਈ।

ਸੀਤਾਰਾਮ ਸੁਆਮੀ ਦਾ ਜ਼ਮਾਨਾ ਆਇਆ। ਇਸ ਦੀ ਸ਼ਹਿਰੀ ਔਰਤ ਤੇ ਇਸ ਦੇ ਟੱਬਰ ਨੇ ਪਿੰਡ ਵਾਲੇ ਘਰ ਬਾਰ ਤੇ ਧਨ ਦੌਲਤ ਦਾ ਸਫ਼ਾਇਆ ਕਰ ਦਿੱਤਾ। ਪਿਉ ਦੇ ਜਿਉਂਦੇ ਜੀ ਇਸ ਦਾ ਸ਼ਹਿਰ ਵਿਚ ਆਪਣਾ ਮਕਾਨ ਬਣ ਗਿਆ ਸੀ। ਉਨ੍ਹੀਂ ਦਿਨੀਂ ਕੀ ਮਜ਼ਦੂਰ ਤੇ ਕੀ ਚੂਨਾ—ਸਭ ਨਵਿਰੀ ਪਿੰਡ ਤੋਂ ਹੀ ਬੈਲ ਗੱਡੀਆਂ ਵਿਚ ਲੱਦਿਆ ਮੁਫ਼ਤ ਸ਼ਹਿਰ ਪਹੁੰਚ ਜਾਂਦਾ। ਇਸ ਲਈ ਅਸਲੀ ਖਰਚੇ ਤੋਂ ਚੌਥੇ ਹਿੱਸੇ ਦੇ ਖਰਚ ਨਾਲ ਹੀ ਸ਼ਹਿਰ ਵਿਚ ਵਧੀਆ ਮਕਾਨ ਤਿਆਰ ਹੋ ਗਿਆ ਸੀ। ਬੁੱਢੇ ਨੇ ਘਰ ਵਿਚ ਆਪਣੀ ਪਤਨੀ ਤੋਂ ਇਲਾਵਾ ਇਕ ਰਖੇਲ ਵੀ ਰੱਖੀ ਹੋਈ ਸੀ। ਸੀਤਾ ਰਾਮ ਸੁਆਮੀ ਇਸ ਮਾਮਲੇ ਵਿਚ ਪਿਤਾ ਵਾਂਗ ਤਾਂ ਨਹੀਂ ਸੀ ਪਰ ਔਰਤਾਂ ਲਈ ਉਸ ਦੇ ਦਿਲ ਵਿਚ ਵੀ ਇਕ ਖ਼ਾਸ ਮੋਹ ਜਿਹਾ ਜ਼ਰੂਰ ਸੀ। ਉਸ ਦੀ ਪਤਨੀ ਆਪਣੇ ਮਾਂ ਬਾਪ ਦੀ ਇਕਲੌਤੀ ਧੀ ਸੀ। ਬੁੱਢੇ ਪਟਵਾਰੀ ਨੇ

ਸੋਚਿਆ ਸੀ ਕਿ ਉਸ ਦਾ ਬੇਟਾ ਸਹੁਰੇ ਘਰ ਦੀ ਸਾਰੀ ਜਾਇਦਾਦ ਦਾ ਇਕੱਲਾ ਵਾਰਸ ਹੋਵੇਗਾ। ਇਸੇ ਲਈ ਉਸ ਨੇ ਇਹ ਰਿਸ਼ਤਾ ਮਨਜ਼ੂਰ ਕੀਤਾ ਸੀ। ਬਹੂ ਬੇਸ਼ੱਕ ਪਿੰਡ ਤੋਂ ਸੀ ਪਰ ਚੰਗੇ ਘਰਾਂ ਵਾਲੇ ਸਾਰੇ ਫ਼ੈਸ਼ਨਾਂ ਤੋਂ ਜਾਣੂ ਸੀ। ਕੂਹਣੀਆਂ ਤੱਕ ਦੀਆਂ ਬਾਹਾਂ ਵਾਲੀ ਵਾਸਕਟ ਪਹਿਨਦੀ ਸੀ। ਸ਼ਹਿਰ ਦੀ ਹਵਾ ਲਗਦਿਆਂ ਹੀ ਉਸ ਦੀ ਬੋਲੀ ਵੀ ਬਦਲ ਗਈ। ਉਹ ਪਿੰਡ ਵਾਲਿਆਂ ਤੇ ਸ਼ਹਿਰ ਦੀਆਂ ਔਰਤਾਂ ਨਾਲ ਹਰ ਤਰ੍ਹਾਂ ਦੇ ਮੁਕੱਦਮੇ ਤੇ ਸਬੂਤ ਦੇ ਦੇ ਕੇ ਗੱਲਾਂ ਕਰਦੀ ਤੇ ਉਨ੍ਹਾਂ ਨੂੰ ਸਮਝਾਉਂਦੀ। ਅਕਸਰ ਕਹਿੰਦੀ, "ਇਹ ? ਇਹ ਤਾਂ ਮਾਮੂਲੀ ਮੁਕੱਦਮਾ ਹੈ। ਉਹ ਜਦੋਂ ਅਜੇਹੇ ਮੁਕੱਦਮੇ ਤੇ ਬਹਿਸ ਕਰਨ ਲਗਦੇ ਹਨ ਤਾਂ ਜੱਜ ਵੀ ਮੂੰਹ 'ਚ ਉਂਗਲਾਂ ਲੈ ਲੈਂਦੇ ਹਨ।" ਉਸ ਨੂੰ ਪੂਰਾ ਯਕੀਨ ਸੀ ਕਿ ਰਾਤ ਨੂੰ ਸੌਣ ਤੋਂ ਪਹਿਲਾਂ ਪਤੀ ਮੁਕੱਦਮਿਆਂ ਬਾਰੇ ਜੋ ਕੁਝ ਉਸ ਨੂੰ ਦੱਸਦਾ, ਉਹ ਅਗਲੇ ਦਿਨ ਜਿਉਂ ਦਾ ਤਿਉਂ ਦੁਹਰਾ ਸਕਦੀ ਸੀ। ਸੀਤਾ ਰਾਮ ਸੁਆਮੀ ਪਤਲਾ ਦੁਬਲਾ ਆਦਮੀ ਸੀ। ਉਸ ਦੀ ਪਤਨੀ ਲੰਬੀ ਲੰਝੀ ਤੇ ਸਿਹਤਮੰਦ ਔਰਤ ਸੀ। ਸੱਸ ਨੇ ਜੁਆਈ ਦੇ ਪਤਲੇ ਸਰੀਰ ਨੂੰ ਮੋਟਾ ਕਰਨ ਲਈ ਕਈ ਦੇਸੀ ਦਵਾਈਆਂ ਵੀ ਖੁਆਈਆਂ ਪਰ ਉਸ ਦੇ ਸਰੀਰ ਤੇ ਦਵਾਈਆਂ ਦਾ ਅਸਰ ਨਾ ਹੋਇਆ।

ਸੀਤਾ ਰਾਮ ਸੁਆਮੀ ਅਕਸਰ ਕਿਹਾ ਕਰਦਾ ਕਿ ਉਹ ਆਜ਼ਾਦੀ ਦੀ ਲੜਾਈ ਵਿਚ ਹਿੱਸਾ ਲੈ ਚੁਕਿਆ ਸੀ। ਆਪਣੀ ਪਤਨੀ ਬਾਰੇ ਉਹ ਤਾਂ ਕੁਝ ਨਹੀਂ ਸੀ ਕਹਿੰਦਾ ਪਰ ਉਹ ਆਪ ਕਹਿੰਦੀ ਸੀ ਕਿ ਉਹ ਵੀ ਇਸ ਅੰਦੋਲਨ ਵਿਚ ਹਿੱਸਾ ਲੈ ਚੁੱਕੀ ਸੀ। ਪਤਨੀ ਦਾ ਇਹ ਪ੍ਰਚਾਰ ਉਸ ਨੂੰ ਚੰਗਾ ਨਾ ਲੱਗਦਾ। ਉਨ੍ਹੀਂ ਦਿਨੀਂ ਉਹ ਔਰਤਾਂ ਦੀ ਆਜ਼ਾਦੀ ਦਾ ਹਾਮੀ ਸੀ ਪਰ ਅੱਜ ਕਲ੍ਹ ਉਹ ਆਪਣੀ ਪਤਨੀ ਦੀ ਪਿੱਠ ਪਿੱਛੇ ਉਸ ਦਾ ਵਿਰੋਧ ਕਰਦਾ। ਉਸ ਦੀ ਇਸ ਨਵੀਂ ਵਿਚਾਰਧਾਰਾ ਦਾ ਸ਼ਾਇਦ ਉਸ ਦੇ ਨਿੱਜੀ ਜੀਵਨ ਨਾਲ ਕੋਈ ਸੰਬੰਧ ਹੋਵੇ ਨਹੀਂ ਤਾਂ ਫਿਰ ਇਹ ਖਾਲੀ ਵਿਚਾਰਧਾਰਾ ਹੀ ਸੀ। ਉਸ ਨੂੰ ਇਹ ਵੀ ਯਾਦ ਸੀ ਕਿ ਉਸ ਨੇ ਦੋ ਵਾਰ ਆਤਮ ਹੱਤਿਆ ਕਰਨ ਬਾਰੇ ਸੋਚਿਆ ਸੀ। ਪਰ ਫਿਰ ਉਸ ਨੂੰ ਆਪਣੇ ਮਰਦਪੁਣੇ ਦਾ ਖਿਆਲ ਆਇਆ ਸੀ ਜਿਸ ਕਾਰਨ ਉਸ ਨੇ ਆਪਣੀ ਪਤਨੀ ਨੂੰ ਵੱਸ ਕਰਨ ਦੀ ਕੋਸ਼ਿਸ਼ ਕੀਤੀ ਤੇ ਉਹ ਸਫਲ ਵੀ ਹੋਇਆ। ਪਰ ਜ਼ਿੰਦਗੀ ਦਾ ਪੰਜਾਹਵਾਂ ਸਾਲ ਗੁਜ਼ਰਦਿਆਂ ਪਤਨੀ ਸਿਰੋਂ ਉਸ ਦੀ ਹਰ ਰੁਕਾਵਟ ਦੂਰ ਹੋ ਗਈ। ਪਤਨੀ ਦੀ ਤੇਜ਼ ਜ਼ਬਾਨ ਸਾਹਮਣੇ ਉਸ ਦਾ ਬੋਲ ਵੀ ਰੁਕ ਜਾਂਦਾ ਤੇ ਪਤਨੀ ਦੀ ਹਰ ਗੱਲ ਨੂੰ ਉਹ ਸਿਰ ਮੱਥੇ ਪ੍ਰਵਾਨ ਕਰਦਾ। ਹੌਲੀ ਹੌਲੀ ਉਸ ਨੇ ਪਤਨੀ ਦੇ ਹਰ ਹੁਕਮ ਨੂੰ ਦਿਲ ਹੀ ਦਿਲ ਵਿਚ ਠੁਕਰਾਉਣਾ ਸਿਖ ਲਿਆ ਸੀ। ਪਰ ਜਦ ਕਦੀ ਕਦਾਈਂ ਪਤਨੀ ਆਪ ਪਤੀ ਦੇ ਹਰ ਹੁਕਮ ਨੂੰ ਮੰਨਣ ਲੱਗ ਜਾਂਦੀ ਤਾਂ ਪਤੀ ਨੂੰ ਆਪ ਹੈਰਾਨੀ ਹੋਣ ਲਗਦੀ।

ਸੀਤਾ ਰਾਮ ਸੁਆਮੀ ਦੇ ਸਾਇਲ (client) ਵੀ ਬਹੁਤ ਘੱਟ ਸਨ। ਜੇ ਬਾਪ ਦੀ ਕਮਾਈ ਉਸ ਨੂੰ ਵਿਰਸੇ ਵਿਚ ਨਾ ਮਿਲਦੀ ਤਾਂ ਉਸ ਨੂੰ ਘਰ ਦੇ ਸਾਹਮਣੇ ਲਟਕਾਇਆ ਫੱਟਾ ਲਾਹ ਕੇ ਕਿਸੇ ਦਫ਼ਤਰ ਦਾ ਕਲਰਕ ਬਣਨਾ ਪੈ ਜਾਂਦਾ। ਉਹ

ਸਭ ਨੂੰ ਕਹਿੰਦਾ ਫਿਰਦਾ ਕਿ ਉਹ ਆਪਣੇ ਪੇਸ਼ੇ ਵਿਚ ਹੀ ਏਨਾ ਰੁੱਝਿਆ ਰਹਿੰਦਾ ਸੀ ਕਿ ਕਿਤੇ ਵੀ ਆ ਜਾ ਨਹੀਂ ਸੀ ਸਕਦਾ। ਉਹ ਅਕਸਰ ਕਹਿੰਦਾ ਫਿਰਦਾ ਕਿ ਉਸ ਦੀ ਇਕ ਖ਼ਾਸੀਅਤ ਇਹ ਸੀ ਕਿ ਉਸ ਨੂੰ ਭਵਿੱਖ ਵਿਚ ਵਾਪਰਨ ਵਾਲੀਆਂ ਗੱਲਾਂ ਦਾ ਪਹਿਲਾਂ ਹੀ ਪਤਾ ਲੱਗ ਜਾਂਦਾ ਸੀ। ਇਸ ਗੱਲ ਨੂੰ ਸੱਚਾ ਸਾਬਤ ਕਰਨ ਲਈ ਉਹ ਕਈ ਦਲੀਲਾਂ ਵੀ ਦੇਣ ਲੱਗ ਪੈਂਦਾ ਸੀ। ਉਸ ਦੀ ਇਕਲੌਤੇ ਪੁੱਤਰ ਦੀ ਹੀ ਉਦਾਹਰਨ ਲਈ ਜਾ ਸਕਦੀ ਸੀ।

ਉਸ ਨੇ ਆਪਣੇ ਪੁੱਤਰ ਦਾ ਨਾਂ ਰੱਖਿਆ ਸੀ ਵੇਂਕਟ ਅੱਪਲ ਰਾਮਨਰ ਸਿੰਘ ਰਾਓ—ਜਿਸ ਵਿਚ ਰੱਬ, ਮਾਂ ਤੇ ਬਾਪ—ਸਾਰਿਆਂ ਦੇ ਹੀ ਨਾਂ ਇਕੱਠੇ ਹੀ ਆ ਗਏ ਸਨ। ਉਸ ਦਾ ਪੁੱਤਰ ਵੀ ਵਕੀਲ ਹੀ ਸੀ। ਦੋਹਾਂ ਦੇ ਬੋਰਡ ਘਰ ਦੇ ਦੋਵੇਂ ਪਾਸੇ ਟੰਗੇ ਹੋਏ ਸਨ। ਦੋਵੇਂ ਬੋਰਡ ਇਕੋ ਜਿਹੇ ਸਨ—ਪਰ ਦੋਹਾਂ ਵਕੀਲਾਂ ਵਿਚ ਕਾਫ਼ੀ ਫ਼ਰਕ ਸੀ। ਪਿਤਾ ਕੋਲ ਜ਼ਬਾਨ ਤਾਂ ਸੀ ਪਰ ਉਸ ਦਾ ਦਿਮਾਗ਼ ਗਾਇਬ ਸੀ ਅਤੇ ਪੁੱਤਰ ਦਾ ਦਿਮਾਗ਼ ਤਾਂ ਸੀ ਪਰ ਮੂੰਹੋਂ ਅਸਲੋਂ ਗੂੰਗਾ। ਇਸੇ ਲਈ ਉਨ੍ਹਾਂ ਦੀ ਕਮਾਈ ਨਾ ਬਰਾਬਰ ਸੀ। ਘਰ ਦੀ ਆਈ ਚਲਾਈ ਬਾਪ ਦਾਦੇ ਦੀ ਕਮਾਈ ਸਹਾਰੇ ਹੀ ਚਲਦੀ ਸੀ।

ਪੁੱਤਰ ਦੀ ਵੀ ਇਕ ਵਿਸ਼ੇਸ਼ਤਾ ਸੀ—ਉਹ ਦਿਲ ਦੀ ਗੱਲ ਦਿਲ ਵਿਚ ਹੀ ਲੁਕਾ ਲੈਂਦਾ। ਪਿਤਾ ਨੇ ਪੁੱਤਰ ਲਈ ਇਕ ਰਿਸ਼ਤਾ ਮਨਜ਼ੂਰ ਕੀਤਾ। ਲੜਕੀ ਦਸਵੀਂ ਪਾਸ ਸੀ। ਸਿਹਤ ਪੱਖੋਂ ਉਹ ਲੜਕੇ ਵਰਗੀ ਹੀ ਸੀ। ਪਰ ਲੜਕਾ ਤਾਂ ਕਿਸੇ ਗਦਰਾਏ ਬਦਨ ਵਾਲੀ ਦੀ ਛੂਹ ਨੂੰ ਤਰਸ ਰਿਹਾ ਸੀ। ਪਰ ਉਸ ਨੇ ਆਪਣੀ ਇਹ ਇੱਛਾ ਪਿਤਾ ਸਾਹਮਣੇ ਕਦੀ ਵੀ ਨਾ ਆਉਣ ਦਿੱਤੀ। ਲੜਕੀ ਦਾ ਇਕ ਛੋਟਾ ਭਰਾ ਸੀ ਜੋ ਲੜਕੀ ਦੇ ਵਿਆਹ ਦੇ ਇਕ ਸਾਲ ਦੇ ਅੰਦਰ ਅੰਦਰ ਹੀ ਚਲ ਵੱਸਿਆ। ਹੁਣ ਇਕੱਲੀ ਧੀ ਹੀ ਆਪਣੇ ਬਾਪ ਦੀ ਸਾਰੀ ਜਾਇਦਾਦ ਦੀ ਵਾਰਸ ਸੀ। ਇਹ ਵੀ ਸੀਤਾ ਰਾਮ ਸੁਆਮੀ ਦੀ ਦੂਰਅੰਦੇਸ਼ੀ ਦਾ ਹੀ ਸਿੱਟਾ ਸੀ ਪਰ ਇਸ ਬਾਰੇ ਉਹ ਕਿਸੇ ਨਾਲ ਕੋਈ ਗੱਲ ਨਾ ਕਰਦਾ। ਬਹੂ ਦੇ ਸਹੁਰੇ ਘਰ ਆਉਣ ਦੇ ਚਾਰ ਸਾਲ ਦੇ ਅੰਦਰ ਅੰਦਰ ਉਸ ਦੇ ਤਿੰਨ ਲੜਕੀਆਂ ਹੋਈਆਂ। ਤਿੰਨੇ ਹੀ ਮਾਂ ਤੇ ਗਈਆਂ ਸਨ। ਫ਼ਰਕ ਸਿਰਫ਼ ਏਨਾ ਸੀ ਕਿ ਇਕ ਦੀ ਅੱਖ ਵਿਚ ਟੀਰ ਸੀ ਤੇ ਦੂਜੀ ਦਾ ਰੰਗ ਕਾਲਾ। ਵੱਡੀਆਂ ਹੋਣ ਤੇ ਇਨ੍ਹਾਂ ਲਈ ਵਰ ਲੱਭਣਾ ਸੀਤਾ ਰਾਮ ਸੁਆਮੀ ਦੀ ਦੌਲਤ ਦੇ ਵੱਸੋਂ ਬਾਹਰ ਸੀ।

ਪੁਲੱਈਆ ਦੇ ਬਾਪ ਦਾਦੇ ਤੋਂ ਇਨ੍ਹਾਂ ਲੋਕਾਂ ਨਾਲ ਲੈਣ ਦੇਣ ਚਲਦਾ ਆ ਰਿਹਾ ਸੀ। ਪੁਲੱਈਆ ਦੇ ਦਾਦੇ ਨੇ ਵੇਂਕਟ ਅੱਪਲ ਰਾਮਨਰ ਸਿੰਘ ਰਾਓ ਦੇ ਦਾਦੇ ਤੋਂ ਦੋ ਏਕੜ ਜ਼ਮੀਨ ਠੇਕੇ ਤੇ ਲਈ ਸੀ। ਪੁਲੱਈਆ ਦਾ ਬਾਪ ਮੱਲੂ ਚੌਧਰੀ ਬੜਾ ਸ੍ਵੈਮਾਣ ਵਾਲਾ ਆਦਮੀ ਸੀ। ਇਕ ਵਾਰ ਠੇਕੇ ਦੀ ਰਕਮ ਵੇਲੇ ਸਿਰ ਨਾ ਮਿਲਨ ਤੇ ਸੀਤਾ ਰਾਮ ਨੇ ਉਸ ਨੂੰ ਕੋਈ ਕੌੜੀ ਕਸੈਲੀ ਗੱਲ ਕਹਿ ਦਿੱਤੀ ਤਾਂ ਉਸ ਨੇ ਫ਼ੌਰਨ ਆਪਣੀ ਨਿੱਜੀ ਜ਼ਮੀਨ ਵੇਚ ਕੇ ਠੇਕੇ ਦੀ ਰਕਮ ਭਰ ਦਿੱਤੀ ਸੀ। ਉਦੋਂ ਤੋਂ ਗੱਡੀ ਉਸੇ ਲੀਹ ਚਲੀ ਆ ਰਹੀ ਸੀ।

ਪੁਲੱਈਆ ਤੇ ਉਸ ਦੀ ਪਤਨੀ ਨੂੰ ਸ਼ਹਿਰ ਪਹੁੰਚਦਿਆਂ ਕਾਫੀ ਦਿਨ ਚੜ੍ਹ ਆਇਆ ਸੀ। ਦੋਹਾਂ ਵਕੀਲਾ ਨੇ ਘਰ ਨੂੰ ਹੀ ਅਦਾਲਤ ਬਣਾ ਰਖਿਆ ਸੀ। ਸੀਤਾ ਰਾਮ ਦੀ ਪਤਨੀ ਕਿਸੇ ਵਿਸ਼ੇ ਤੇ ਬਹਿਸ ਕਰ ਰਹੀ ਸੀ। ਪੁੱਤਰ ਚੁੱਪਚਾਪ ਸੁਣ ਰਿਹਾ ਸੀ। ਪੁਲੱਈਆ ਨੂੰ ਦੇਖਦਿਆਂ ਹੀ ਵਕੀਲ ਨੇ ਕਿਹਾ—

"ਸੁਣਾ ਬਈ ਖੱਟੇ ਆਦਮੀ ?"[1]

"ਉਹ ਭਲਾ ਖੱਟਾ ਕਿਉਂ ਹੋਵੇਗਾ ? ਆਪ ਮਿੱਠਾ ਹੈ ਤਦ ਹੀ ਤਾਂ ਉਸ ਨੂੰ ਗੁਜਰੀ ਵਰਗੀ ਵਹੁਟੀ ਮਿਲੀ ਹੈ।" ਵਕੀਲ ਦੀ ਪਤਨੀ ਨੇ ਟੋਕਿਆ। ਪੁਲੱਈਆ ਤੇ ਉਸ ਦੀ ਪਤਨੀ ਹੱਥ ਜੋੜ ਕੇ ਖੜ੍ਹੇ ਹੋ ਗਏ। ਛੋਟੇ ਵਕੀਲ ਦੀ ਨਜ਼ਰ ਨੀਲੀ ਤੇ ਪੈਂਦਿਆ ਹੀ ਉਸ ਦੀ ਕਲਪਨਾ ਨੇ ਆਪਣੇ ਘੋੜੇ ਤੇਜ਼ ਕਰ ਦਿੱਤੇ—ਉਸ ਸ਼ਾਮ ਪੁਲੱਈਆ ਤੇ ਉਸ ਦੀ ਵਹੁਟੀ ਘਰ ਨਹੀਂ ਮੁੜਨਗੇ—ਰਾਤ ਉਥੇ ਹੀ ਠਹਿਰਨਗੇ—ਪੁਲੱਈਆ ਗੂੜ੍ਹੀ ਨੀਂਦ ਸੌਂ ਜਾਏਗਾ—ਮੈਂ ਕੋਈ ਕਿਤਾਬ ਲਈ ਵਰਾਂਡੇ ਦੇ ਨਾਲ ਲਗਦੇ ਕਮਰੇ ਵਿਚ ਬੈਠਾ ਰਹਾਂਗਾ—ਉਧਰ ਨੀਲੀ ਦੇ ਅੱਖੀਂ ਨੀਂਦ ਨਹੀਂ ਹੋਵੇਗੀ—ਅੱਖਾਂ ਚਾਰ ਹੋਣਗੀਆਂ—ਪਰ ਮੈਂ ਕਮਰੇ 'ਚੋਂ ਬਾਹਰ ਨਹੀਂ ਜਾ ਸਕਾਂਗਾ...ਅਤੇ ਨੀਲੀ ? ਉਹ ਪੇਂਡੂ ਸੁਹੱਪਣ ਦਾ ਆਦਰਸ਼ ਨਮੂਨਾ ਹੈ—ਸ਼ਹਿਰੀ ਮੁਟਿਆਰਾਂ ? ...ਚਾਹੇ ਸਾਰਾ ਦਿਨ ਸ਼ੀਸ਼ੇ ਸਾਹਮਣੇ ਬੈਠੀਆਂ ਕੰਘੀ ਪੱਟੀ ਕਰਦੀਆਂ ਰਹਿਣ ਪਰ ਉਨ੍ਹਾਂ ਦੀ ਸੁੰਦਰਤਾ ਪਲ ਭਰ ਵਿਚ ਹਵਾ ਹੋ ਜਾਂਦੀ ਹੈ।...ਹਾਂ ! ਤੇ ਨੀਲੀ ਨੂੰ ਨੀਂਦ ਨਹੀਂ ਆਏਗੀ..."

ਬਹੂ ਰਸੋਈ ਵੱਲ ਚਲੀ ਗਈ। ਪੁਲੱਈਆ ਸ਼ਰਮਾਉਂਦਾ ਹੋਇਆ ਬੋਲਿਆ, "ਬਾਬੂ ਜੀ ! ਘਰ ਮਾਂ ਨਹੀਂ ਸੀ ਰਹੀ। ਰੋਟੀ ਪਾਣੀ ਦੀ ਮੁਸ਼ਕਿਲ ਪੇਸ਼ ਆਉਂਦੀ ਸੀ...ਇਸ ਲਈ ਇਹ ਲੜਕੀ..."

"ਹਾਂ ! ਹਾਂ ! ਠੀਕ ਹੀ ਕੀਤਾ।" ਵੱਡੇ ਵਕੀਲ ਨੇ ਸਿਰ ਹਿਲਾ ਕੇ ਹਾਮੀ ਭਰੀ।

"ਕੀ ਨਾਂ ਹੈ ਤੇਰਾ ?" ਵਕੀਲ ਦੀ ਪਤਨੀ ਨੇ ਪੁੱਛਿਆ।

"ਨੀਲੰਮਾ ! ਪਿੰਡ ਵਾਲੇ ਸਾਰੇ ਨੀਲੀ ਹੀ ਕਹਿੰਦੇ ਨੇ।" ਪੁਲੱਈਆ ਨੇ ਹੀ ਜਵਾਬ ਦਿੱਤਾ।

"ਘਰ ਦਾ ਕੰਮ ਕਾਰ ਤਾਂ ਕਰ ਲੈਂਦੀ ਹੈ ਨਾ ?"

"ਹਾਂ, ਹਾਂ ! ਦੇਖਦੇ ਨਹੀਂ ਕਿੰਨੀ ਤੰਦਰੁਸਤ ਹੈ ? ਜੇ ਕੰਮ ਕਾਰ ਨਾ ਕਰਦੀ ਹੋਵੇ ਤਾਂ ਏਨੀ ਤੰਦਰੁਸਤ ਕਿਥੋਂ ਹੁੰਦੀ ? ਲੋਕ ਐਵੇਂ ਤਾਂ ਨਹੀਂ ਕਿਹਾ ਕਰਦੇ ਕਿ ਧੀ ਵਿਹਲੀ ਬੈਠ ਬੈਠ ਕੇ ਬੀਮਾਰ ਪੈ ਗਈ ਤੇ ਬਹੂ ਕੰਮ ਕਾਰ ਕਰ ਕੇ ਕੁੰਦਨ ਬਣ ਗਈ।"

ਪੁਲੱਈਆ ਦੀਆਂ ਗੱਲਾਂ ਤੇ ਵਕੀਲ ਠਹਾਕਾ ਮਾਰ ਕੇ ਹੱਸਿਆ ਤੇ ਬੋਲਿਆ,

---

1. ਤੇਲਗੂ ਵਿਚ ਪੁਲੱਈਆ ਨੂੰ 'ਪੁਲੁਪ ਅਈਆ' ਨਾਲ ਸੰਬੋਧਨ ਕੀਤਾ ਗਿਆ ਹੈ। 'ਪੁਲੁਪ' ਦਾ ਭਾਵ ਖੱਟਾ ਹੈ ਤੇ 'ਅਈਆ' ਸਿਰਫ਼ ਆਦਮੀ ਲਈ ਸੰਬੋਧਨ ਦਾ ਸ਼ਬਦ ਹੈ।

"ਸਾਡੇ ਘਰ ਤਾਂ ਜਦੋਂ ਦੀ ਰਸੋਈ ਬਣੀ ਹੈ, ਦੋ ਦੋ ਨੌਕਰਾਣੀਆਂ ਤੇ..." ਪਤਨੀ ਦੀ ਟੇਢੀ ਨਜ਼ਰ ਨੂੰ ਦੇਖਦਿਆਂ ਹੀ ਚੁੱਪ ਹੋ ਗਿਆ। ਪਰ ਹੁਣ ਤੀਕ ਪਤਨੀ ਦੀ ਜ਼ਬਾਨ ਖੁਲ੍ਹ ਚੁੱਕੀ ਸੀ—"ਪੁਲੱਈਆ ! ਸਾਡੀ ਲੋਕਾਂ ਦੀ ਹੋਰ ਗੱਲ ਹੈ।... ਉਨ੍ਹਾਂ ਨੂੰ ਜਦੋਂ ਜੱਜ ਬਣਾਇਆ ਜਾ ਰਿਹਾ ਸੀ ਤਾਂ ਪਤਾ ਹੈ ਉਨ੍ਹਾਂ ਕਿਉਂ ਜਵਾਬ ਦਿੱਤਾ ਸੀ ?"

"ਨਹੀਂ ਤਾਂ।"

"ਇਸ ਲਈ ਕਿ ਸਾਡੇ ਲੋਕਾਂ ਦੀ ਆਜ਼ਾਦੀ ਖੁੱਸ ਜਾਂਦੀ ਹੈ।...ਕੱਲ੍ਹ ਕਲਾਂ ਨੂੰ ਜੇ ਚੋਣਾਂ ਹੋਣ ਤਾਂ ਹੋ ਸਕਦਾ ਹੈ ਉਹ ਮੰਤਰੀ ਬਣ ਜਾਣ।"

"ਹਾਂ ! ਹਾਂ ! ਕਿਉਂ ਨਹੀਂ। ਜ਼ਰੂਰ ਹੋ ਸਕਦਾ ਹੈ।"

"ਨੀਲੀ ! ਬਹਿ ਜਾ ਬਈ ! ਖੜ੍ਹੀ ਕਿਉਂ ਹੈ ?" ਵੱਡਾ ਵਕੀਲ ਨੀਲੀ ਵੱਲ ਮੂੰਹ ਕਰਕੇ ਬੋਲਿਆ ਤੇ ਆਪ ਉਠ ਕੇ ਦੁਕਾਨ ਵੱਲ ਚਲਾ ਗਿਆ। ਨੀਲੀ ਨੇ ਸਾੜ੍ਹੀ ਠੀਕ ਕੀਤੀ ਤੇ ਪਿਛਵਾੜੇ ਦੇ ਬਰਾਮਦੇ ਵਿਚ ਬੈਠ ਗਈ। ਵਰਾਂਡੇ ਦੇ ਨਾਲ ਲਗਦੇ ਕਮਰੇ ਵਿਚ ਛੋਟਾ ਵਕੀਲ ਬੈਠਾ ਸੀ। ਨੀਲੀ ਨੂੰ ਦੇਖਦਿਆਂ ਹੀ ਉਹ ਅੱਖਾਂ ਫਾੜ ਫਾੜ ਕੇ ਘੂਰਨ ਲੱਗਿਆ।...ਉਸ ਦੇ ਅਰਮਾਨ ਦਿਲ ਦੀ ਕੰਧ ਢਾਹ ਕੇ...ਉਸ ਦੀ ਸਾੜ੍ਹੀ ਦੇ ਹੇਠਾਂ ਦੀ...ਹੋਰ ਵੀ ਡੂੰਘੇ ਉਤਰ ਜਾਣਾ ਚਾਹੁੰਦੇ ਸਨ....।

ਮਾਲਕ ਦਾ ਇਸ਼ਾਰਾ ਮਿਲਣ ਤੇ ਪੁਲੱਈਆ ਵੀ ਦੁਕਾਨ ਵੱਲ ਚਲਾ ਗਿਆ। ਨੌਕਰਾਣੀ ਨੂੰ ਪਿਛਲੇ ਦੋ ਮਹੀਨੇ ਤੋਂ ਤਨਖਾਹ ਨਾ ਦਿੱਤੇ ਜਾਣ ਦੀ ਖਬਰ ਸੁਣ ਕੇ ਵਕੀਲ ਬਹੂ ਸਾਹਮਣੇ ਆਪਣਾ ਦੁੱਖ ਫਰੋਲ ਰਿਹਾ ਸੀ। ਉਸੇ ਵੇਲੇ ਸੱਸ ਸੋਚ ਰਹੀ ਸੀ ਕਿ ਜੇਕਰ ਪ੍ਰਾਹੁਣੇ ਦੁਪਹਿਰ ਤੱਕ ਵਾਪਸ ਨਾ ਗਏ ਤਾਂ ਬਿਲਕੁਲ ਫ਼ਜ਼ੂਲ ਵਿਚ ਡੇਢ ਸੇਰ ਚੌਲਾਂ ਦਾ ਖਰਚ ਆ ਪਵੇਗਾ...ਤੇ ਉਹ ਉਨ੍ਹਾਂ ਨੂੰ ਜਲਦੀ ਤੋਂ ਜਲਦੀ ਵਿਦਾ ਕਰਨ ਦੀ ਸੋਚ ਰਹੀ ਸੀ।

ਵਰਾਂਡੇ ਵਿਚ ਟਹਿਲਦੇ ਸੀਤਾ ਰਾਮ ਸੁਆਮੀ ਨੇ ਪੁਲੱਈਆ ਨੂੰ ਕਿਹਾ, "ਤੂੰ ਚੰਗਾ ਹੀ ਕੀਤਾ ਜੋ ਚੰਗੀ ਭਲੀ ਲੜਕੀ ਵਿਆਹ ਲਿਆਇਆ ਂ...ਪਰ..."

"ਕੀ ਗੱਲ ਬਾਬੂ ਜੀ ?"

"ਕੀ ਉਹ ਤੇਰੀ ਗੱਲ ਮੰਨ ਲੈਂਦੀ ਹੈ ?"

"ਕਿਉਂ ਨਹੀਂ ਬਾਬੂ ਜੀ ? ਮੈਂ ਜਿਵੇਂ ਕਹਾਂ ਉਸੇ ਤਰ੍ਹਾਂ ਕਰਦੀ ਹੈ।" ਪੁਲੱਈਆ ਸ਼ਰਮਾਉਂਦਾ ਬੋਲਿਆ।

"ਚਲੋ ਚੰਗਾ ਹੈ।...ਪਰ ਫਿਰ ਵੀ...ਔਰਤ ਜਾਤ ਤੇ ਹਮੇਸ਼ਾ ਸ਼ੱਕ ਹੀ ਕਰੋ... ਉਸ ਤੇ ਕਦੇ ਵੀ ਭਰੋਸਾ ਕਰਨਾ ਚੰਗਾ ਨਹੀਂ।"

ਉਸ ਦੀਆਂ ਗੱਲਾਂ ਦਾ ਮਤਲਬ ਪੁਲੱਈਆ ਨਾ ਸਮਝਿਆ। ਸ਼ਾਇਦ ਇਸੇ ਲਈ ਉਸ ਨੇ ਹੱਸ ਕੇ ਕਹਿ ਦਿੱਤਾ ਸੀ—

"ਬਾਬੂ ਜੀ ! ਤੁਹਾਡਾ ਮਤਲਬ ਮੈਂ ਸਮਝ ਗਿਆ। ਜੋ ਕੋਈ ਭਲਾ ਜਾਂ ਬੁਰਾ ਹੁੰਦਾ ਹੈ ਤਾਂ ਔਰਤ ਦੇ ਪੈਰੋਂ ਹੀ ਹੁੰਦਾ ਹੈ।"

''ਬਿਲਕੁਲ ਠੀਕ ਸਮਝਿਆ । ਉਨ੍ਹਾਂ ਨੂੰ ਹਮੇਸ਼ਾ ਰਸੋਈ ਵਿਚ ਜਾਂ ਬਾਲ ਬੱਚਿਆਂ ਵਿਚਕਾਰ ਹੀ ਰੱਖਣਾ ਚਾਹੀਦਾ ਹੈ ।...ਜੇਕਰ ਇਕ ਵਾਰ ਉਨ੍ਹਾਂ ਦਾ ਪੈਰ ਚਾਰ ਦੀਵਾਰੀ ਤੋਂ ਬਾਹਰ ਨਿਕਲ ਗਿਆ...ਬੱਸ ਫਿਰ ਤਾਂ...'' ਗੱਲ ਕਰਦੇ ਕਰਦੇ ਵਕੀਲ ਕਦੀ ਕਦਾਈਂ ਵਰਾਂਡੇ ਵੱਲ ਦੇਖਦਾ ਰਿਹਾ ।

ਪੁਲੱਈਆ ਬੋਲਿਆ, 'ਬਾਬੂ ਜੀ । ਜੇ ਪਤੀ ਪਤਨੀ ਆਪਸ ਵਿਚ ਇਕ ਦੂਜੇ ਤੇ ਇਤਬਾਰ ਨਾ ਕਰਨ ਤਾ ਭਲਾ ਗੁਜ਼ਾਰਾ ਕਿਵੇਂ ਚਲੇਗਾ ? ਉਹ ਵੀ ਤਾਂ ਅਖ਼ੀਰ ਸਾਡੇ ਵਰਗੀਆ ਹੀ ਹਨ । ਕਦੀ ਕਦਾਈਂ ਉਨ੍ਹਾਂ ਨੂੰ ਵੀ ਤਾਂ ਮੇਲੇ ਤਿਉਹਾਰ ਤੇ ਜਾਣਾ ਚਾਹੀਦਾ ਹੈ । ਨਹੀਂ ਤਾਂ...''

''ਮੂਰਖ ਕਿਤੋਂ ਦਾ । ਤੂੰ ਹਾਲੀ ਨਹੀਂ ਸਮਝ ਸਕਦਾ ।...ਮੇਰੀ ਗੱਲ ਮੰਨ... ਜਦੋਂ ਤੀਕ ਬਾਲ ਬੱਚੇ ਨਾ ਹੋਣ ਉਦੋਂ ਤੱਕ ਪਤਨੀ ਨੂੰ ਆਜ਼ਾਦੀ ਨਾ ਦਿਓ ! ਨਹੀਂ ਤਾ...''

ਪੁਲੱਈਆ ਹੌਲੀ ਜਿਹੀ ਹੱਸਿਆ । ਵਕੀਲ ਨੇ ਆਪਣੀ ਗੱਲ ਜਾਰੀ ਰੱਖੀ, ''ਮੇਰੀ ਗੱਲ ਤੂੰ ਨਹੀਂ ਮੰਨੇਂਗਾ । ਮੇਰੀ ਦੂਰ ਦ੍ਰਿਸ਼ਟੀ ਦੀ ਧਾਂਕ ਤਾਂ ਹਜ਼ਾਰਾਂ ਲੋਕ ਮੰਨ ਚੁੱਕੇ ਹਨ । ਮੈਨੂੰ ਤਾਂ ਅਦਾਲਤ ਜਾਣ ਦੀ ਵੀ ਲੋੜ ਨਹੀਂ ਪੈਂਦੀ । ਲੋਕ ਆਪ ਮੇਰਾ ਘਰ ਲੱਭ ਕੇ ਆਉਂਦੇ ਹਨ...''

''ਹਾਂ ! ਹਾਂ ! ਠੀਕ ਹੈ ।'' ਪੁਲੱਈਆ ਨੇ ਹਾਮੀ ਭਰੀ ।

''ਅਖੀਰ ਮੇਰੇ ਕਹਿਣ ਦਾ ਮਤਲਬ ਇਹੀ ਹੈ ਕਿ ਔਰਤਾਂ ਧੋਖੇਬਾਜ਼ ਹੁੰਦੀਆਂ ਹਨ । ਹਮੇਸ਼ਾ ਸਾਵਧਾਨ ਰਹਿਣਾ ਚਾਹੀਦਾ ਹੈ...ਬਸ !...''

ਪੁਲੱਈਆ ਚੁੱਪਚਾਪ ਸੁਣਦਾ ਰਿਹਾ । ਉਧਰ ਪਿਛਵਾੜੇ ਸੱਸ ਤੇ ਨੂੰਹ ਆਪਸ ਵਿਚ ਕੁੜ੍ਹ ਰਹੀਆਂ ਸਨ । ਸੱਸ ਇਸ ਗੱਲ ਤੇ ਸੜ ਰਹੀ ਸੀ ਕਿ ਬਹੂ ਨੇ ਉਸ ਨੂੰ ਦੱਸੇ ਬਿਨਾਂ ਹੀ ਰਸੋਈਏ ਨੂੰ ਮਹਿਮਾਨਾਂ ਲਈ ਰੋਟੀ ਪਕਾਉਣ ਲਈ ਕਹਿ ਦਿੱਤਾ ਸੀ...।

ਦਿਨ ਢਲ ਗਿਆ । ਮਾਲਕ ਤੋਂ ਇਜਾਜ਼ਤ ਲੈ ਕੇ ਦੋਵੇਂ ਮਹਿਮਾਨਾਂ ਨੇ ਘਰ ਦਾ ਰਾਹ ਫੜਿਆ । ਇਸ ਨਾਲ ਛੋਟੇ ਬਾਬੂ ਦੀ ਕਲਪਨਾ ਦੇ ਘੋੜੇ ਦਾ ਜਾਣੋ ਲੱਕ ਟੁੱਟ ਗਿਆ ਹੋਵੇ । ਤੁਰੇ ਜਾਂਦਿਆਂ ਨੀਲੀ ਪਤੀ ਤੋਂ ਪਤਾ ਨਹੀਂ ਕੀ ਕੀ ਪੁੱਛਦੀ ਰਹੀ । ਪੁਲੱਈਆ ਦਾ ਦਿਲ ਉਚਾਟ ਹੋ ਗਿਆ ਸੀ । ਇਸ ਲਈ ਉਹ ਬੇਦਿਲੀ ਨਾਲ ਜਵਾਬ ਦੇ ਰਿਹਾ ਸੀ । ਪਤੀ ਦਾ ਇਹ ਰੁੱਖਾ ਜਿਹਾ ਰਵੱਈਆ ਨੀਲੀ ਨੂੰ ਚੰਗਾ ਨਾ ਲੱਗਿਆ । ਉਹ ਮਾਲਕ ਦੇ ਟੱਬਰ ਦੀ ਤਾਰੀਫ਼ ਤੇ ਉਨ੍ਹਾਂ ਵੱਲੋਂ ਕੀਤੀ ਗਈ ਆਓ ਭਗਤ ਦੀ ਤਾਰੀਫ਼ ਦੇ ਪੁਲ ਬੰਨ੍ਹਦੀ ਰਹੀ । ਅਖੀਰ ਪੁਲੱਈਆ ਤੋਂ ਹੋਰ ਸਬਰ ਨਾ ਹੋਇਆ ਤਾਂ ਉਸ ਨੇ ਕਿਹਾ—''ਇਹ ਲੋਕ ਉਪਰੋਂ ਹੋਰ ਤੇ ਅੰਦਰੋਂ ਹੋਰ ਹਨ ।''

''ਇੰਜ ਕਿਉਂ ਕਹਿ ਰਿਹਾ ਹੈਂ ?''

''ਨੀਲੀ ! ਤੂੰ ਨਹੀਂ ਜਾਣਦੀ । ਬਸ ਉੱਚੀ ਦੁਕਾਨ ਤੇ ਫਿੱਕੇ ਪਕਵਾਨ ਵਾਲੀ ਗੱਲ ਹੈ ।''

ਸਰਦੀ ਦਾ ਸੂਰਜ ਬੜੀ ਤੇਜ਼ੀ ਨਾਲ ਸਮੁੰਦਰ ਵੱਲ ਦੌੜ ਰਿਹਾ ਸੀ। ਸੜਕ ਤੇ ਸ਼ੋਰ ਕਰਦੀਆਂ ਬੈਲ ਗੱਡੀਆਂ ਸ਼ਹਿਰੋਂ ਘਰ ਵੱਲ ਮੁੜ ਰਹੀਆਂ ਸਨ। ਇਕ ਕੋਲੇ ਨਾਲ ਚੱਲਣ ਵਾਲੀ ਬਸ ਹਿਚਕੋਲੇ ਖਾਂਦੀ ਹੋਈ ਸ਼ਹਿਰ ਵੱਲ ਨੂੰ ਗੁਜ਼ਰ ਗਈ। ਉਹ ਦੋਵੇਂ ਬੋਹੜ ਦੀ ਛਾਂ ਪਾਰ ਕਰਕੇ ਟੋਭੇ ਦੇ ਨੇੜੇ ਪਹੁੰਚ ਗਏ। ਉਸ ਤੋਂ ਬਾਅਦ ਧਾਨ ਦੇ ਖੇਤ ਤੇ ਖੇਤਾਂ ਦੇ ਪਾਰ ਦੀ ਜ਼ਮੀਨ ਤੇ ਜ਼ਮੀਨ ਦੇ ਨਾਲ ਲੱਗਦਾ ਛੋਟਾ ਜਿਹਾ ਟਿੱਬਾ।

ਚੁੱਪਚਾਪ ਤੁਰੇ ਜਾ ਰਹੇ ਪਤੀ ਵੱਲ ਦੇਖ ਕੇ ਨੀਲੀ ਹੌਲੇ ਜਿਹੇ ਬੋਲੀ, "ਦੇਖ! ਖੁਆਉਂਦੇ ਪਿਲਾਉਂਦੇ ਰਹਿਣ ਤੱਕ ਚਾਪਲੂਸੀ ਕਰਨੀ ਤੇ ਮਗਰੋਂ ਨਿੰਦਿਆ ਕਰਨੀ ਚੰਗੀ ਨਹੀਂ। ਨਾਨੀ ਕਿਹਾ ਕਰਦੀ ਸੀ ਕਿ ਸਾਨੂੰ ਹਮੇਸ਼ਾਂ ਦੂਜਿਆਂ ਦੀ ਭਲਾਈ ਨਾਲ ਹੀ ਮਤਲਬ ਰੱਖਣਾ ਚਾਹੀਦਾ ਹੈ ਨਾ ਕਿ ਉਨ੍ਹਾਂ ਦੀ ਬੁਰਾਈ ਨਾਲ। ਉਸ ਵਕੀਲ ਬਾਬੂ ਨੇ ਸਾਡੇ ਜਿਉਣ ਦਾ ਵਸੀਲਾ ਦਿੱਤਾ ਹੈ। ਉਸ ਤੇ ਕਿਉਂ ਵਿਗੜਦਾ ਹੈਂ?"

ਪੁਲੱਈਆ ਤੋਂ ਹੁਣ ਹੋਰ ਚੁੱਪ ਨਾ ਰਿਹਾ ਗਿਆ। ਬੋਲਿਆ—

"ਸਾਨੂੰ ਦੇਖ ਕੇ ਸੱਸ ਨੂੰਹ ਵਿਚਕਾਰ ਜੋ ਬਹਿਸ ਚਲਦੀ ਰਹੀ, ਉਹ ਤਾਂ ਤੂੰ ਦੇਖ ਹੀ ਚੁੱਕੀ ਹੈਂ। ਆਪਾਂ ਦੋਵੇਂ ਉਨ੍ਹਾਂ ਦੇ ਘਰ ਸਿਰਫ ਖਾਣ ਲਈ ਹੀ ਤਾਂ ਨਹੀਂ ਸੀ ਗਏ।...ਅਤੇ ਬਾਬੂ? ਕਹਿ ਰਿਹਾ ਸੀ ਕਿ ਮੈਂ ਤੇਰੇ ਤੇ ਯਕੀਨ ਨਾ ਕਰਾਂ...ਤੂੰ ਧੋਖਾ ਦੇ ਜਾਵੇਂਗੀ..."

ਗੁੱਸੇ ਕਾਰਨ ਪੁਲੱਈਆ ਦੇ ਮੂੰਹੋਂ ਅੱਗੇ ਕੋਈ ਅੱਖਰ ਨਾ ਕਿਹਾ ਗਿਆ। ਨੀਲੀ ਨੇ ਸਾਹਮਣੇ ਦੇ ਟੋਭੇ ਕਿਨਾਰੇ ਬੈਠ ਕੇ ਹੱਥ ਮੂੰਹ ਧੋਤਾ ਤੇ ਇਕ ਛਿਣ ਪੱਛਮ ਵੱਲ ਮੁੜ ਕੇ ਅੱਖਾਂ ਮੀਚ ਲਈਆਂ। ਇਸ ਪਿਛੋਂ ਉਹ ਪਤੀ ਦੇ ਪਿੱਛੇ ਪਿੱਛੇ ਚਲਦੀ ਸੋਚਦੀ ਜਾ ਰਹੀ ਸੀ, "ਬਾਬੂ ਜੀ ਨੇ ਇਹ ਗੱਲ ਨਾ ਜਾਣੇ ਕਿਉਂ ਕਹੀ?...ਅਖੀਰ ਆਦਮੀ ਦੇ ਹੱਥ ਹੈ ਹੀ ਕੀ?...ਸਭ ਕੁਝ ਪਰਮਾਤਮਾ ਦੇਖਦਾ ਹੈ।"

ਤੇ ਹੁਣ ਪੁਲੱਈਆ ਨੇ ਵੀ ਤਿਰਛੀ ਨਜ਼ਰ ਨਾਲ ਪਤਨੀ ਵੱਲ ਤੱਕਿਆ।

## 10

ਧਾਨ ਕੱਟਣ ਤੋਂ ਪਹਿਲਾਂ ਹੀ ਖੇਤਾਂ ਵਿਚ ਮੂੰਗੀ ਬੀਜੀ ਗਈ। ਸਰਦੀ ਕੜਾਕੇ ਦੀ ਪੈ ਰਹੀ ਸੀ। ਆਦਮੀ, ਔਰਤਾਂ, ਬੱਚੇ ਤੇ ਬੁੱਢੇ ਸਭ ਪਾਟੇ ਕੰਬਲਾਂ ਜਾਂ ਸਾੜ੍ਹੀਆਂ ਦੀ ਮੁਰੰਮਤ ਕਰਨ ਵਿਚ ਰੁੱਝ ਗਏ। ਬੁੱਢੀਆਂ ਔਰਤਾਂ ਸੁਬ੍ਹਾ ਸ਼ਾਮ ਅੱਗ ਬਾਲ ਕੇ ਸੇਕਦੀਆਂ ਤੇ ਨਾਲ ਬੈਠੇ ਬੱਚਿਆਂ ਨੂੰ ਭੂਤਾਂ ਪ੍ਰੇਤਾਂ ਜਾਂ ਰਾਜਾ ਰਾਣੀ ਦੀਆਂ ਕਹਾਣੀਆਂ ਸੁਣਾਉਂਦੀਆਂ।

ਫਸਲ ਦੀ ਵਾਢੀ ਸ਼ੁਰੂ ਹੋਈ। ਕਿਸਾਨਾਂ ਲਈ ਅਥਾਹ ਕੰਮ ਸੀ। ਜਿਨ੍ਹਾਂ ਕੋਲ ਆਪਣੀ ਜ਼ਮੀਨ ਨਹੀਂ ਸੀ ਉਹ ਜਾਂ ਤਾਂ ਦੂਜਿਆਂ ਦੇ ਖੇਤਾਂ ਵਿਚ ਮਜ਼ਦੂਰੀ ਕਰਨ

ਜਾਂਦੇ ਤੇ ਜਾ ਫਿਰ ਜਿਨ੍ਹਾਂ ਖੇਤਾਂ ਵਿਚ ਵਾਢੀ ਹੋ ਚੁੱਕੀ ਹੁੰਦੀ ਉਥੇ ਸਿਲ੍ਹੇ ਚੁੱਗਣ ਜਾਂਦੇ। ਪੁੰਗਰਦੀ ਹੋਈ ਮੂੰਗੀ ਦੀ ਫ਼ਸਲ ਕਾਰਨ ਖੇਤਾਂ ਵਿਚ ਹਰਿਆਵਲ ਹੀ ਹਰਿਆਵਲ ਦਿਖਾਈ ਦਿੰਦੀ ਸੀ। ਇਕ ਪਾਸੇ ਵਾਢੀ ਵਿਚ ਰੁੱਝੇ ਲੋਕ ਤਰ੍ਹਾਂ ਤਰ੍ਹਾਂ ਦੇ ਗੀਤ ਗਾਉਂਦੇ ਥਕਾਵਟ ਲਾਹੁਣ ਵਿਚ ਮਗਨ ਸਨ ਤੇ ਦੂਜੇ ਪਾਸੇ ਲੋਕ ਕੱਟੀ ਹੋਈ ਫ਼ਸਲ ਗੱਡਿਆਂ ਤੇ ਲੱਦ ਕੇ ਪਿੜਾਂ ਤੇ ਲੈ ਜਾਣ ਵਿਚ ਰੁੱਝੇ ਹੋਏ ਸਨ।

ਸਾਰੇ ਪਿੰਡ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਸੀ। ਨੀਲੀ ਨੇ ਵੀ ਖੇਤਾਂ ਵਿਚ ਖੁਸ਼ੀ ਦੇ ਗੀਤ ਗਾਏ। ਕਦੀ ਕਦਾਈਂ ਪੁਲੱਈਆ ਵੀ ਨੀਲੀ ਦੀ ਆਵਾਜ਼ ਵਿਚ ਆਵਾਜ਼ ਮਿਲਾਉਂਦਾ। ਇਉਂ ਫ਼ਸਲ ਕੱਟ ਕੇ ਪਿੜਾਂ ਵਿਚ ਪਹੁੰਚੀ। ਇਸ ਤੋਂ ਮਗਰੋਂ ਪਿੜਾਂ ਤੋਂ ਘਰਾਂ ਵਿਚ ਤੇ ਘਰਾਂ 'ਚੋਂ ਠੇਕੇ ਦੀ ਰਕਮ ਚੁਕਾਉਣ ਲਈ ਮਾਲਕਾਂ ਦੇ ਗੋਦਾਮਾਂ ਵਿਚ ਪਹੁੰਚਣਾ ਬਾਕੀ ਸੀ।

ਕਿਸਾਨ ਅਕਸਰ ਪਹਿਲੀ ਵਾਢੀ ਦੇ ਧਾਨ ਵਿਚੋਂ ਕੁਝ ਹਿੱਸਾ ਸੁਕਾ ਲੈਂਦੇ। ਉਸ ਨੂੰ ਛੰਡ ਛਿਲ ਕੇ ਪੀਂਹਦੇ ਤੇ ਇਸ ਦੀ ਰੋਟੀ ਪਕਾ ਕੇ ਕਿਸੇ ਦੇਵੀ ਦੇਵਤੇ ਦੀ ਭੇਟ ਚੜ੍ਹਾਉਂਦੇ ਤੇ ਬਾਅਦ ਵਿਚ ਆਪ ਖਾਂਦੇ। ਹੁਣ ਘਰ ਦੇ ਬੰਦੋਬਸਤ ਦਾ ਕੰਮ ਨੀਲੀ ਦੇ ਹੱਥ ਆ ਗਿਆ ਸੀ। ਪਤੀ ਦੇ ਨਾ ਚਾਹੁੰਣ ਦੇ ਬਾਵਜੂਦ ਵੀ ਨੀਲੀ ਨੇ ਆਪਣਾ ਹੱਥ ਨਾ ਖਿੱਚਿਆ। ਉਸ ਨੇ ਧੋਬੀ, ਨਾਈ, ਘੁਮਿਆਰ ਚਮਿਆਰ—ਸਭ ਨੂੰ ਬਰਾਬਰ ਦਾ ਧਾਨ ਦਿੱਤਾ। ਜਦੋਂ ਪਿੰਡ ਦੇ ਮਾਸਟਰ ਦਾ ਹਿੱਸਾ ਕੱਢਣ ਲੱਗੀ ਤਾਂ ਪੁਲੱਈਆ ਆ ਟਪਕਿਆ ਤੇ ਬੋਲਿਆ, "ਸਾਡੇ ਭਲਾ ਕਿਹੜੇ ਬਾਲ ਬੱਚੇ ਹਨ ਜਿਹੜੇ ਪੜ੍ਹਨ ਜਾਂਦੇ ਹਨ? ਅੱਧੀ ਬੋਰੀ ਧਾਨ ਐਵੇਂ ਨਹੀਂ ਆਉਂਦੀ।"

"ਵਿਚਾਰਾ ਬਾਲ ਬੱਚਿਆਂ ਵਾਲਾ ਆਦਮੀ ਹੈ। ਪਿੰਡ ਦੇ ਬੱਚੇ ਪੜ੍ਹਾਉਂਦਾ ਹੈ। ਜੇ ਚਾਰ ਘਰ ਵੀ ਥੋੜ੍ਹਾ ਥੋੜ੍ਹਾ ਦੇਣ ਤਾਂ ਉਸ ਦਾ ਪੇਟ ਭਰ ਜਾਵੇਗਾ।" ਨੀਲੀ ਬੋਲੀ।

ਪੁਲੱਈਆ ਸ਼ਰਮਿੰਦਾ ਜਿਹਾ ਹੋ ਕੇ ਪਿੱਛੇ ਹੱਟ ਗਿਆ।

ਪਿੜ ਵਿਚ ਪੁਲੱਈਆ ਨੇ ਛੰਡਣ ਛਾਣਨ ਦਾ ਕੰਮ ਕਰਕੇ ਧਾਨ ਦਾ ਬੋਹਲ ਲਾਇਆ। ਬੋਹਲ ਵਿਚੋਂ ਕੁਝ ਧਾਨ ਉਹ ਛੱਜ ਵਿਚ ਪਾ ਕੇ ਖੇਤ ਲੈ ਗਿਆ। ਕਹੀ ਨਾਲ ਜ਼ਮੀਨ ਪੁੱਟੀ ਕੇ ਧਾਨ ਟੋਏ ਵਿਚ ਪਾ ਦਿੱਤੇ ਤੇ ਹੱਥ ਜੋੜ ਕੇ ਪ੍ਰਨਾਮ ਕੀਤਾ। ਪੁੱਟੀ ਹੋਈ ਮਿੱਟੀ ਦਾ ਇਕ ਡਲਾ ਲਿਜਾ ਕੇ ਪਿੜ ਵਿਚ ਲੱਗੇ ਧਾਨ ਦੇ ਬੋਹਲ ਤੇ ਰੱਖ ਦਿੱਤਾ। ਉਸ ਦਿਨ ਨੀਲੀ ਨੇ ਖੇਤੋਂ ਆਏ ਨਵੇਂ ਧਾਨ ਨੂੰ ਕੁੱਟ ਸੁਆਰ ਕੇ ਚੌਲਾਂ ਦੇ ਵੜੇ ਬਣਾਏ। ਵੜੇ ਪਹਿਲਾਂ ਗਣੇਸ਼ ਦੀ ਭੇਟ ਚੜ੍ਹਾਏ ਗਏ ਤੇ ਫਿਰ ਟੱਬਰ ਨੇ ਖਾਧੇ। ਇਸ ਪਿਛੋਂ ਪੁਲੱਈਆ ਨੇ ਪਿੜ ਵਿਚੋਂ ਲਿਆ ਕੇ ਅਨਾਜ ਕੋਠੀਆਂ ਵਿਚ ਭਰ ਦਿੱਤਾ ਜੋ ਇਥੋਂ ਸ਼ਹਿਰ ਵਿਚ ਮਾਲਕ ਦੇ ਘਰ ਪੁਚਾਉਣਾ ਸੀ।

ਨਾਦੀਏ[1] ਨਾਲ ਲੈ ਕੇ ਮੰਗਣ ਵਾਲਿਆਂ ਲਈ ਇਹ ਵਧੀਆ ਮੌਕਾ ਸੀ। ਪੇਰੱਈਆ ਬਾਣੀਏ ਲਈ ਵਪਾਰ ਵਿਚ ਵੱਧ ਤੋਂ ਵੱਧ ਮੁਨਾਫ਼ਾ ਖੱਟਣ ਲਈ ਤੇ ਨੈਣ ਨਾਈਆਂ ਦੀ ਜੋਸ਼ਨ ਲਈ ਜੋਤਿਸ਼ ਦੇ ਨਾਂ ਤੇ ਪੈਸਾ ਬਟੋਰਨ ਦਾ ਇਹੀ ਸੁਨਹਿਰੀ ਮੌਕਾ ਸੀ।

"ਦਵਾਈ ਲਓ, ਦਵਾਈ! ਵਾਈ ਬਾਦੀ ਦੀ ਦਵਾਈ!...ਮਧੂ ਮੇਹ (ਸ਼ੂਗਰ) ਦੀ ਦਵਾਈ!...ਹਰ ਰੋਗ ਲਈ ਦਵਾਈ ਲਓ, ਦਵਾਈ!..." ਹੱਥਾਂ ਪੈਰਾਂ ਵਿਚ ਪਿੱਤਲ ਦੇ ਗਹਿਣੇ, ਗਲ ਵਿਚ ਮੋਤੀਆਂ ਦਾ ਹਾਰ, ਕੁਛੜ ਲਟਕਦੀ ਝੋਲੀ ਵਿਚ ਸੁੱਤਾ ਹੋਇਆ ਲੜਕਾ ਹੱਥ ਵਿਚ ਤਾਨਪੁਰਾ ਤੇ ਸਿਰ ਤੇ ਟੋਕਰੀ ਰੱਖੀ ਜ਼ੋਰੋ ਜ਼ੋਰ ਚੀਖ਼ ਕੇ ਦਵਾਈਆਂ ਵੇਚਦੀ ਜੋਸ਼ਨ।

"ਇਸ ਦੇ ਘਰ ਬਾਲ ਬੱਚਾ ਨਹੀਂ!" ਗੁਆਂਢਣ ਨੇ ਨੀਲੀ ਵੱਲ ਇਸ਼ਾਰਾ ਕਰਦਿਆਂ ਜੋਸ਼ਨ ਨੂੰ ਦੱਸਿਆ। ਜੋਸ਼ਨ ਨੇ ਇਕ ਨਜ਼ਰ ਨੀਲੀ ਵੱਲ ਤਕਿਆ ਤੇ ਫਿਰ ਕਿਹਾ, "ਬਾਲ ਬੱਚਾ ਕਿਉਂ ਨਹੀਂ ਹੋਵੇਗਾ? ਸਾਡੇ ਤਾਂ ਅਠਾਰਾਂ ਵੇਦ ਪੁਰਾਣਾਂ ਵਿਚ ਇਹੀ ਲਿਖਿਆ ਹੈ...ਨਜ਼ਰ ਨਾ ਹੋਵੇ ਜਾਂ ਕੰਨ ਨਾ ਸੁਣਦੇ ਹੋਣ ਤੇ ਚਾਹੇ ਕਿਸੇ ਦੇ ਸੰਤਾਨ ਨਾ ਹੋਵੇ—ਸਭ ਲਈ ਮੇਰੇ ਕੋਲ ਦਵਾਈ ਹੈ। ਤੋਲ ਕੇ ਛੇ ਮਣ ਤੇ ਬਿਨਾ ਤੋਲੇ ਛੇ ਮਣ ਦੇ ਦਿਓ ਮਾਂ ਜੀ! ਇਹੀ ਗੁਰੂ ਜੀ ਦਾ ਹੁਕਮ ਹੈ।...ਜੋ ਕੋਈ ਗੁਰੂ ਜੀ ਦਾ ਹੁਕਮ ਨਹੀਂ ਸੁਣਦਾ ਉਹ ਅਗਲੇ ਜਨਮ ਘੋੜਾ ਬਣੇਗਾ...ਜੋ ਕੋਈ ਗੁਰੂ ਜੀ ਦਾ ਹੁਕਮ ਨਹੀਂ ਮੰਨਦਾ, ਉਹ ਅਗਲੇ ਜਨਮ ਗਧਾ ਬਣੇਗਾ।...ਮਾਂ ਜੀ! ਇਹੀ ਗੁਰੂ ਜੀ ਦਾ ਵਚਨ ਹੈ।"

"ਮਰਨ ਹਾਰੀਏ! ਤੇਰਾ ਇਕੱਲੀ ਦਾ ਏਨਾ ਖਰਚ ਹੁੰਦਾ ਹੈ?..." ਗੁਆਂਢਣ ਹੈਰਾਨ ਹੋ ਗਈ। ਏਨੇ ਵਿਚ ਅੰਦਰੋਂ ਬੁੱਢੀ ਦੀ ਆਵਾਜ਼ ਸੁਣਾਈ ਦਿੱਤੀ—

"ਬੇਟੀ ਨੀਲੀ! ਤੂੰ ਤਾਂ ਜਵਾਨ ਹੈਂ। ਹੁਣ ਤੋਂ ਹੀ ਦਵਾਈਆਂ ਦੇ ਚੱਕਰ ਵਿਚ ਕਿਉਂ ਪੈਂਦੀ ਹੈਂ? ਜਾਣ ਦੇਹ ਇਹ ਸਭ ਕੁਝ।"

ਬੁੱਢੀ ਦੀਆਂ ਗੱਲਾਂ ਸੁਣ ਕੇ ਜੋਸ਼ਨ ਨੂੰ ਜਾਪਿਆ ਜਿਵੇਂ ਉਹ ਉਸ ਦੇ ਮੂੰਹੋਂ ਰੋਟੀ ਖੋਹ ਰਹੀ ਹੋਵੇ। ਉਹ ਨਾਰਾਜ਼ ਹੋ ਕੇ ਸਰਾਪ ਦਿੰਦੀ ਬੋਲੀ, "ਨੀਲੀ ਅੱਖਾਂ ਵਾਲੀ ਨੀਲੀ! ਮੇਰੇ ਪੇਟ ਤੇ ਲੱਤ ਮਾਰ ਕੇ ਮੈਨੂੰ ਬੇਹਾਲ ਕਰਦੀ ਹੈਂ। ਜਾਹ!

---

1. ਦੱਖਣ ਵਿਚ ਇਕ ਕਬੀਲਾ ਹੈ ਜੋ ਲੋਕਾਂ ਵੱਲੋਂ ਦੇਵਤਿਆਂ ਦੀ ਮੰਨਤ ਵਿਚ ਦਾਗ ਕੇ ਛੱਡੇ ਇਕ ਖਾਸ ਨਸਲ ਦੇ ਬੈਲਾਂ (ਨਾਦੀਆਂ) ਨੂੰ ਲੈ ਜਾਂਦੇ ਹਨ ਤੇ ਉਨ੍ਹਾਂ ਨੂੰ ਰਾਮ, ਸੀਤਾ ਤੇ ਲਛਮਣ ਦੀ ਕਹਾਣੀ ਖੇਡਣ ਦੀ ਸਿਖਿਆ ਦੇ ਲੈਂਦੇ ਹਨ। ਇਹ ਬੈਲ (ਨਾਦੀਏ) ਹੋਰ ਵੀ ਖੇਡ ਸਿਖ ਲੈਂਦੇ ਹਨ ਤੇ ਇਸ ਕਬੀਲੇ ਦੇ ਲੋਕ ਪਿੰਡਾਂ ਵਿਚ ਇਹੀ ਖੇਡ ਦਿਖਾ ਕੇ ਲੋਕਾਂ ਤੋਂ ਇਨਾਮ ਤੇ ਭਿਖਿਆ ਲੈ ਕੇ ਆਪਣਾ ਗੁਜ਼ਾਰਾ ਕਰਦੇ ਹਨ।

ਮੀਂਹ ਨਾ ਪਵੇ ਤੇ ਕਾਲ ਪੈ ਜਾਵੇ ਤੇ ਜਾਂ ਫਿਰ ਏਨਾ ਮੀਂਹ ਵੱਸੇ ਕਿ ਹੜ੍ਹ ਆ ਜਾਣ।"

ਸਰਾਪ ਦੇ ਕੇ ਉਹ ਬਿਨਾ ਦਵਾਈ ਦਿੱਤੇ ਤੇ ਬਿਨਾ ਜੋਤਿਸ਼ ਦੱਸੇ ਅਗਾਂਹ ਤੁਰ ਗਈ। ਨੀਲੀ ਦੇ ਪੁਕਾਰਨ ਤੇ ਵੀ ਨਾ ਮੁੜੀ। ਪਰ ਨੀਲੀ ਨੇ ਜਦ ਦੁਬਾਰਾ ਆਵਾਜ਼ ਦਿੱਤੀ ਤਾਂ ਉਹ ਮੁੜੀ—

"ਨਬਜ਼ ਪਛਾਨਣ ਵਾਲੇ ਹੀ ਠੀਕ ਦਵਾਈ ਦਿੰਦੇ ਹਨ...ਚੁੱਭਣ ਵਾਲਾ ਤੀਰ ਹੀ ਗਹਿਰਾ ਜ਼ਖ਼ਮ ਕਰਦਾ ਹੈ।...ਇਹੀ ਗੁਰੂ ਦਾ ਸੁਨੇਹਾ ਹੈ।" ਕਹਿੰਦਿਆਂ ਉਹ ਮੁੜ ਆਈ।

"ਮੈਨੂੰ ਕੋਈ ਦਵਾ ਦਾਰੂ ਨਹੀਂ ਚਾਹੀਦਾ। ਆਹ ਲੈ" ਕਹਿੰਦੀ ਨੀਲੀ ਨੇ ਜਦ ਤਕਰੀਬਨ ਦੋ ਸੇਰ ਅਨਾਜ ਉਸ ਦੀ ਟੋਕਰੀ ਵਿਚ ਉਲਟਾਇਆ ਤਾਂ ਨੈਣ ਜੋਸ਼ਨ ਹੈਰਾਨ ਰਹਿ ਗਈ। ਫਿਰ ਬੋਲੀ—"ਮਾਂ ਜੀ! ਅਗਲੇ ਸਾਲ ਇਨ੍ਹਾਂ ਦਿਨਾਂ ਵਿਚ ਹੀ ਫੇਰ ਆਵਾਂਗੀ। ਉਦੋਂ ਤਕ ਤੇਰੀ ਝੋਲੀ ਚੰਨ ਵਰਗਾ ਪਿਆਰਾ ਪੁੱਤਰ ਖੇਡਦਾ ਹੋਵੇਗਾ।..." ਤੇ ਦੁਆਵਾਂ ਦਿੰਦੀ ਉਹ ਚਲੀ ਗਈ।

ਪੁਲੱਈਆ ਨੇ ਧਾਨ 'ਚੋਂ ਮਾਲਕ ਦੇ ਠੇਕੇ ਦਾ ਹਿੱਸਾ ਉਸ ਦੇ ਘਰ ਪੁਚਾਇਆ। ਬਾਕੀ ਬਚੀ ਫਸਲ ਵਿਚੋਂ ਉਸ ਨੇ ਆਦੇਮਾ ਤੋਂ ਵਿਆਹ ਤੇ ਲਏ ਕਰਜ਼ ਦਾ ਵਿਆਜ ਦਿੱਤਾ। ਆਦੇਮਾ ਦੇ ਘਰ-ਜਵਾਈ ਨੇ ਪੁਲੱਈਆ ਤੋਂ ਮੂਲ ਧਨ ਲਈ ਇਕ ਪ੍ਰੋਨੋਟ ਲਿਖਵਾ ਲਿਆ ਸੀ। ਪੁਲੱਈਆ ਸਾਹਮਣੇ ਹੁਣ ਇਕ ਮੁਸੀਬਤ ਸੀ ਕਿ ਇਹ ਕਰਜ਼ਾ ਕਿਵੇਂ ਚੁਕਾਇਆ ਜਾਵੇ? ਬਚੇ ਅਨਾਜ ਨਾਲ ਸਾਲ ਭਰ ਗੁਜ਼ਾਰਾ ਕਰਨਾ ਸੀ।...ਇਸ ਤੋਂ ਪਹਿਲਾਂ ਤਾਂ ਉਹ ਇਕੱਲਾ ਪੰਖੇਰੂ ਸੀ—ਜਿਵੇਂ ਕਿਵੇਂ ਡੰਗ ਲੰਘ ਜਾਂਦਾ ਸੀ...ਪਰ ਹੁਣ ਤਾਂ ਤਿੰਨ ਢਿੱਡ ਸਨ...ਇਸ ਤੋਂ ਵੀ ਵੱਧ ਗੱਲ ਸੀ ਕਿ ਉਸ ਦੀ ਪਤਨੀ ਖੁਲ੍ਹੇ ਦਿਲ ਵਾਲੀ ਸੀ। ਕਿਸੇ ਨੂੰ ਦੇਣ ਲੱਗਿਆਂ ਹੱਥ ਖਿੱਚਣਾ ਨਹੀਂ ਸੀ ਜਾਣਦੀ।...

"ਹੱਡਾਂ ਦੇ ਤੰਦਰੁਸਤ ਰਹਿੰਦਿਆਂ ਤਕ ਫਿਕਰ ਵਾਲੀ ਕੋਈ ਗੱਲ ਨਹੀਂ।" ਹੌਂਸਲਾ ਦਿੰਦਿਆਂ ਨੀਲੀ ਨੇ ਸਮਝਾਇਆ।

ਪੋਹ ਦਾ ਮਹੀਨਾ ਭਜਨ ਮੰਡਲੀਆਂ ਦੀਆਂ ਸੁਰਾਂ ਤੇ ਫੁੱਲਾਂ ਦੀ ਖੁਸ਼ਬੋ ਦੇ ਨਸ਼ੇ ਵਿਚ ਚੂਰ ਝੂਮਦਾ ਗੁਜ਼ਰ ਗਿਆ। ਮਾਘ ਦੀ ਇਕਾਦਸ਼ੀ ਨੂੰ ਉਥੋਂ ਦੇ ਲੋਕ 'ਸਾਲੇਹੁੰਡ' ਨਾਂ ਦੀ ਇਕ ਪਹਾੜੀ ਦੀ ਯਾਤਰਾ ਤੇ ਜਾਂਦੇ ਸਨ। ਇਹ ਨਵਿਰੀ ਤੋਂ ਡੇਢ ਕੋਹ ਦੀ ਦੂਰੀ ਤੇ ਸਥਿਤ ਇਕ ਇਤਿਹਾਸਕ ਪਹਾੜੀ ਹੈ ਜਿਸ ਤੇ ਵਿਸ਼ਨੂੰ ਦਾ ਇਕ ਵੱਡਾ ਮੰਦਰ ਹੈ। ਉਸ ਸਾਲ ਵੀ ਨਵਿਰੀ ਦੇ ਆਂਢ ਗੁਆਂਢ ਦੇ ਕਈ ਪਿੰਡਾਂ ਦੇ ਲੋਕ ਉਸ ਪਹਾੜੀ ਦੀ ਯਾਤਰਾ ਲਈ ਨਿਕਲ ਤੁਰੇ। ਆਦਮੀ ਔਰਤਾਂ ਛੋਟੇ ਵੱਡੇ ਸਭ ਸਵੇਰ ਦੀ ਕਾਂਬਾ ਛੇੜਦੀ ਸਰਦੀ ਵਿਚ ਹੀ ਘਰਾਂ ਤੋਂ ਨਿਕਲ ਤੁਰੇ। ਪਹਾੜੀ ਦੇ ਨੇੜੇ ਵਹਿੰਦੀ ਵੰਸ਼ਧਾਰਾ ਨਦੀ ਵਿਚ ਨਹਾ ਕੇ ਲੋਕ ਪਹਾੜੀ ਤੇ ਚੜ੍ਹਨ ਲੱਗੇ। ਰਾਹ ਦੇ ਦੋਵੇਂ ਪਾਸੇ ਮੰਗਤੇ ਆਪਣੇ ਸਾਹਮਣੇ ਕੱਪੜਾ ਫੈਲਾ ਕੇ ਯਾਤਰੀਆਂ ਤੋਂ ਭੀਖ ਮੰਗ ਰਹੇ ਸਨ। ਯਾਤਰੀਆਂ 'ਚੋਂ ਬਹੁਤ ਸਾਰੇ ਢੋਲਕੀਆਂ ਛੈਣੇ ਵਜਾਉਂਦੇ,

ਭਜਨ ਕੀਰਤਨ ਕਰਦੇ ਤੇ ਨੱਚਦੇ ਜਾ ਰਹੇ ਸਨ। ਯਾਤਰੀਆਂ ਦੀ ਗਾਉਣ ਦੀ ਆਵਾਜ਼ ਇਕ ਮੀਲ ਦੂਰ ਤੱਕ ਸਾਫ਼ ਸੁਣਦੀ ਸੀ। ਲੋਕਾਂ ਦੀ ਭੀੜ ਦੂਰੋਂ ਸਮੁੰਦਰ ਵਾਂਗ ਠਾਠਾਂ ਮਾਰਦੀ ਦਿਖਾਈ ਦਿੰਦੀ ਸੀ। ਕਿਤੇ ਕਿਤੇ ਕੁਝ ਸਾਧੂ ਬੈਠੇ ਸਨ ਜੋ ਯਾਤਰੀਆਂ ਦੇ ਤਿਲਕ ਲਗਾ ਕੇ ਉਨ੍ਹਾਂ ਤੋਂ ਮਾਣ ਤੇ ਭੇਟਾ ਪ੍ਰਾਪਤ ਕਰ ਰਹੇ ਸਨ।

ਨੀਲੀ ਤੇ ਪੁਲੱਈਆ ਵੀ ਯਾਤਰਾ ਲਈ ਨਿਕਲੇ। ਦੋਵੇਂ ਮੂੰਹ ਹਨੇਰੇ ਇਸ਼ਨਾਨ ਤੇ ਭਜਨ ਬੰਦਗੀ ਕਰਕੇ ਪਹਾੜੀ ਤੇ ਚੜ੍ਹਨ ਲੱਗੇ। ਨੀਲੀ ਆਪਣੀ ਸਾੜ੍ਹੀ ਦੇ ਪੱਲੇ ਵਿਚ ਥੋੜ੍ਹੇ ਜਿਹੇ ਚੌਲ ਲੈ ਗਈ ਸੀ ਜਿਹੜੇ ਉਹ ਰਸਤੇ ਦੇ ਦੋਨੋ ਪਾਸੇ ਕਤਾਰਾਂ ਵਿਚ ਬੈਠੇ ਮੰਗਤਿਆਂ ਨੂੰ ਵੰਡਦੀ ਗਈ। ਅੱਗੇ ਅੱਗੇ ਨੀਲੀ ਤੇ ਪਿੱਛੇ ਪਿੱਛੇ ਪੁਲੱਈਆ ਜਾ ਰਹੇ ਸਨ। ਸ਼ਹਿਰ ਤੋਂ ਵੀ ਕਈ ਕਲਾਕਾਰ ਤੇ ਪਾਨ ਬੀੜੀਆਂ ਸਿਗਰਟਾਂ ਵੇਚਣ ਵਾਲੇ ਆਏ ਸਨ। ਇਲਾਕੇ ਭਰ ਦੀ ਰੌਣਕ ਤੇ ਸੁਹੱਪਣ ਜਾਣੋਂ ਉਥੇ ਹੀ ਆ ਜੁੜਿਆ ਸੀ। ਸ਼ਹਿਰੋਂ ਕੁਝ ਅਜਿਹੇ ਮਨਚਲੇ ਵੀ ਆਏ ਸਨ ਜੋ ਭੀੜ 'ਚੋਂ ਲੰਘ ਰਹੀਆਂ ਪੇਂਡੂ ਮੁਟਿਆਰਾਂ ਦੀ ਸਾਦਗੀ ਤੇ ਸੁੰਦਰਤਾ ਨੂੰ ਦੇਖਣ ਦੇ ਇੱਛਕ ਸਨ। ਉਨ੍ਹਾਂ 'ਚੋਂ ਕੁਝ ਲੁਕੀਆਂ ਤੇ ਏਕਾਂਤ ਥਾਵਾਂ ਤੇ ਬੈਠ ਕੇ ਆ ਜਾ ਰਹੀਆਂ ਸੁੰਦਰ ਮੁਟਿਆਰਾਂ ਦੀਆਂ ਭੋਲੀਆਂ ਅਦਾਵਾਂ ਨੂੰ ਦੇਖ ਕੇ ਆਪਣੀਆਂ ਅੱਖਾਂ ਦੀ ਪਿਆਸ ਬੁਝਾ ਰਹੇ ਸਨ। ਕੁਝ ਮੁਟਿਆਰਾਂ ਆਪਣੀ ਨਸ਼ਿਆ ਦੇਣ ਵਾਲੀ ਜਵਾਨੀ ਦੀ ਮਨਮੋਹਣੀ ਸੁੰਦਰਤਾ ਨੂੰ ਆਪਣੇ ਆਪ ਵਿਚ ਸਮੇਟ ਕੇ ਦੇਖਣ ਵਾਲਿਆਂ ਦੀ ਤੇਹ ਵਧਾਉਂਦੀਆਂ ਹੋਈਆਂ ਅਗਾਂਹ ਵੱਧ ਰਹੀਆਂ ਸਨ— ਉਥੋਂ ਦਾ ਸਾਰਾ ਨਜ਼ਾਰਾ ਹੀ ਦਿਲ ਖਿੱਚਵਾਂ ਤੇ ਮਸਤੀ ਭਰਿਆ ਬਣਿਆ ਹੋਇਆ ਸੀ।

ਨੀਲੀ ਨੇ ਕੇਸਰ ਦਾ ਤਿਲਕ ਲਾਇਆ। ਲੋਕ ਤਰ੍ਹਾਂ ਤਰ੍ਹਾਂ ਦੇ ਫਲ ਖਰੀਦ ਰਹੇ ਸਨ। ਰਾਹ ਵਿਚ ਥਾਂ ਥਾਂ ਤੇ ਨਾਰੀਅਲ ਦੇ ਪੱਤਿਆਂ ਦੀਆਂ ਵੇਦੀਆਂ ਬਣੀਆਂ ਹੋਈਆਂ ਸਨ ਜਿਨ੍ਹਾਂ ਤੇ ਫਲ ਚੜ੍ਹਾਉਂਦੇ ਲੋਕ ਅੱਗੇ ਵੱਧ ਰਹੇ ਸਨ। ਭਿਖਾਰੀਆਂ ਦੇ ਭਜਨ ਗਾਉਣ ਦੀਆਂ ਆਵਾਜ਼ਾਂ...ਮਨਚਲੇ ਨੌਜਵਾਨਾਂ ਦੇ ਹਾਸੇ ਮਜ਼ਾਕ...ਪਿੱਛੋਂ ਸੁਣਨ ਵਾਲੇ ਹਾਸੇ ਮਜ਼ਾਕ ਦੀ ਪਰਵਾਹ ਕੀਤੇ ਬਿਨਾ ਅਗਾਂਹ ਵੱਧਣ ਵਾਲੇ ਯਾਤਰੀ...ਯਾਤਰੀਆਂ ਦੀ ਭਗਤੀ ਭਾਵ ਵਿਚ ਲੀਨ ਸੋਚ...ਸਭ ਲੋਕ ਪਹਾੜੀ ਤੇ ਸੁਸ਼ੋਭਤ ਦੇਵਤੇ ਦੇ ਦਰਸ਼ਨਾਂ ਲਈ ਉਤਸੁਕ ਸਨ। ਇਕ ਨਜ਼ਰ ਦਰਸ਼ਨ ਕਰਕੇ ਲੋਕ ਆਪਣਾ ਜਨਮ ਸਫ਼ਲ ਕਰ ਲੈਣਾ ਚਾਹੁੰਦੇ ਸਨ। ਭਗਤ ਲੋਕ ਪੱਥਰ ਦੀ ਮੂਰਤੀ 'ਚੋਂ ਹੀ ਭਗਵਾਨ ਦੀ ਅਪਾਰ ਸੁੰਦਰਤਾ ਦੇਖਦੇ ਹਨ...ਉਨ੍ਹਾਂ ਲਈ ਉਸ ਵਿਚ ਜਿਉਂਦੀ ਜਾਗਦੀ ਸੁੰਦਰਤਾ ਦੇ ਗ਼ੈਬੀ ਦਰਸ਼ਨ ਹੁੰਦੇ ਹਨ। ਮੂਰਤੀ ਉਨ੍ਹਾਂ ਦੇ ਦਿਲ ਦੀ ਪ੍ਰਾਰਥਨਾ ਤੇ ਇੱਛਾਵਾਂ ਨੂੰ ਬੁਝ ਕੇ ਉਨ੍ਹਾਂ ਦੀ ਮਨੋਕਾਮਨਾ ਪੂਰੀ ਕਰਦੀ ਹੈ। ਭਗਤਾਂ ਦੇ ਮਨ ਵਿਚਲੀ ਭਗਤੀ ਭਾਵਨਾ ਦਾ ਸਾਖਿਆਤ ਰੂਪ ਹੀ ਉਹ ਫਲ ਸਨ। ਉਨ੍ਹਾਂ ਦਾ ਜੀਵਨ ਵਿਸ਼ਵਾਸ ਦੇ ਸਹਾਰੇ ਹੀ ਚਲਦਾ ਹੈ।—ਵਿਸ਼ਵਾਸ ਹੀ ਉਨ੍ਹਾਂ ਦੀ ਜ਼ਿੰਦਗੀ ਦੀ ਹੱਦ ਹੈ।—ਉਸੇ ਵਿਸ਼ਵਾਸ ਵਿਚ ਹੀ ਲੀਨ ਹੋ ਕੇ ਉਹ ਲੋਕ ਆਪਣਾ ਜੀਵਨ ਸਕਾਰਥ ਬਣਾ ਲੈਂਦੇ ਹਨ।

ਯਾਤਰੀਆਂ ਦੇ ਨਾਲ ਹੀ ਨੀਲੀ ਤੇ ਪੁਲੱਈਆ ਵੀ ਅੱਗੇ ਵਧਦੇ ਜਾ ਰਹੇ ਸਨ। ਉਹ ਚਲਦੇ ਚਲਦੇ ਇਕਦਮ ਇਕ ਥਾਂ ਤੇ ਖੜ੍ਹ ਗਏ। ਸਾਹਮਣੇ ਸੜਕ ਦੇ ਕਿਨਾਰੇ ਇਕ ਸਾਧੂ ਬੈਠਾ ਸੀ ਤੇ ਸਾਧੂ ਦੇ ਬਿਲਕੁਲ ਨਾਲ ਉਚਾਈ ਤੇ ਇਕ ਤਸਵੀਰ ਸੀ। ਤਸਵੀਰ ਵਿਚ ਗੌਰੀ ਤੇ ਪਾਰਵਤੀ ਨੰਦੀ ਤੇ ਬੈਠੇ ਸਨ। ਅੱਗੇ ਭਗਵਾਨ ਸ਼ੰਕਰ ਬੈਠੇ ਹੱਸ ਰਹੇ ਸਨ। ਹਲਾਹਲ ਪੀ ਜਾਣ ਕਾਰਨ ਉਨ੍ਹਾਂ ਦਾ ਗਲ ਨੀਲੀ ਭਾਅ ਮਾਰਦਾ ਚਮਕ ਰਿਹਾ ਸੀ। ਤੇ ਉਨ੍ਹਾਂ ਦੇ ਚਿਹਰੇ ਤੋਂ ਮੁਸਕਾਨ ਦੀਆਂ ਝੜੀਆਂ ਲਗ ਰਹੀਆਂ ਸਨ। ਉਹ ਨੰਦੀ ਤੇ ਸਵਾਰ ਹੋ ਕੇ ਅੱਗੇ ਵੱਧ ਰਹੇ ਸਨ। ਨੀਲੀ ਤੇ ਪੁਲੱਈਆ ਨੇ ਸਿਰ ਨਿਵਾ ਕੇ ਪ੍ਰਨਾਮ ਕੀਤਾ।

ਸਾਧੂ ਨੇ ਦੋਹਾਂ ਦੇ ਸਿਰ ਤੇ ਹੱਥ ਫੇਰਦਿਆਂ ਅਸੀਸ ਦਿੱਤੀ, "ਤੁਸੀਂ ਫਲਾਂ ਦਾ ਦਾਨ ਦਿੱਤਾ! ਤੁਹਾਡੇ ਘਰ ਫਲ ਵਰਗਾ ਹੀ ਪਿਆਰਾ ਪੁੱਤਰ ਹੋਵੇਗਾ।" ਪੁਲੱਈਆ ਦੇ ਲੂੰ ਕੰਡੇ ਖੜ੍ਹੇ ਹੋ ਗਏ। ਅਚਾਨਕ ਉਸ ਨੂੰ ਪੁੱਤਰ ਦਾ ਖਿਆਲ ਆਇਆ। ਕੁਝ ਦਿਨ ਉਹ ਪਤਨੀ ਦੇ ਪਿਆਰ ਵਿਚ ਮਗਨ ਹੋ ਕੇ ਪੁੱਤਰ ਦੀ ਗੱਲ ਨੂੰ ਭੁੱਲ ਚੁੱਕਿਆ ਸੀ। ਹੁਣ ਫਿਰ ਉਸ ਦੀ ਯਾਦ ਵਿਚ ਚੇਤਨਤਾ ਆਈ। ਪੁੱਤਰ ਲਈ ਹੀ ਤਾਂ ਉਸ ਨੇ ਵਿਆਹ ਕੀਤਾ ਸੀ।...ਪਿਆਰਾ ਤੇ ਲਾਡਲਾ ਪੁੱਤਰ।... ਇਮਾਨ ਤੇ ਇਨਸਾਫ਼ ਦੇ ਰਸਤੇ 'ਤੇ ਚੱਲਣ ਵਾਲਾ ਪੁੱਤਰ।...ਨੀਤੀ ਅਤੇ ਇਨਸਾਫ਼ ਤੇ ਜਾਨ ਵਾਰਨ ਵਾਲਾ ਪੁੱਤਰ।...ਚੋਰਾਂ ਨੂੰ ਫੜ ਕੇ ਸਜ਼ਾ ਦਵਾਉਣ ਵਾਲਾ ਪੁੱਤਰ।... ਪਹਿਲਵਾਨੀ ਵਿਚ ਬਾਪ ਨੂੰ ਵੀ ਮਾਤ ਪਾ ਦੇਣ ਵਾਲਾ ਪੁੱਤਰ।...ਪੁਲੱਈਆ ਨੂੰ ਯਾਤਰੀਆਂ ਦੇ ਬੱਚਿਆਂ ਵਿਚ ਆਪਣੇ ਪੁੱਤਰ ਦੀ ਝਲਕ ਦਿੱਸਣ ਲੱਗੀ।... ਮੇਰਾ ਪੁੱਤਰ ਵੀ ਇਵੇਂ ਗੋਰਾ ਨਿਛੋਹ ਹੋਵੇਗਾ...ਪਰ ਸ਼ਕਲ ਇਸ ਨਾਲੋਂ ਵੀ ਸੁਹਣੀ ਤੇ ਪਿਆਰੀ ਹੋਵੇਗੀ!...ਸ਼ਾਇਦ ਉਸ ਦੇ ਆਪਣੇ ਆਪ ਵਾਂਗ ਤੰਦਰੁਸਤ ਤੇ ਪ੍ਰਸੰਨ ਹੋਵੇਗਾ! ਸ਼ਾਇਦ ਉਹ ਇਸ ਪਹਾੜੀ ਤੇ ਇਕ ਹੀ ਸਾਹ ਵਿਚ ਚੜ੍ਹ ਜਾਏਗਾ...' ਪੁਲੱਈਆ ਦੀ ਸੋਚ ਆਪਣੇ ਪੁੱਤਰ ਦੁਆਲੇ ਘੁੰਮਣ ਲੱਗੀ।

ਪੁਲੱਈਆ ਪੁੱਤਰ ਦੀ ਕਲਪਨਾ ਦਾ ਸਹਾਰਾ ਲੈ ਕੇ ਸੌਖੇ ਹੀ ਪਹਾੜੀ ਤੇ ਚੜ੍ਹ ਗਿਆ। ਮੰਦਰ ਦੇ ਚਾਰੇ ਪਾਸੇ ਯਾਤਰੀਆਂ ਦੀ ਭੀੜ ਸੀ। ਉਸ ਭੀੜ ਵਿਚੋਂ ਲੰਘ ਕੇ ਅੰਦਰ ਪਹੁੰਚਣਾ ਸੌਖਾ ਨਹੀਂ ਸੀ। ਜੇ ਪੁਲੱਈਆ ਇਕੱਲਾ ਹੁੰਦਾ ਤਾਂ ਵੀ ਸ਼ਾਇਦ ਲੰਘ ਹੀ ਜਾਂਦਾ ਪਰ ਨਾਲ ਨੀਲੀ ਵੀ ਸੀ। ਦੋਹਾਂ ਦੀ ਇੱਛਾ ਸੀ ਕਿ ਅੰਦਰ ਪਹੁੰਚ ਕੇ ਆਰਾਮ ਨਾਲ ਭਗਵਾਨ ਦੇ ਦਰਸ਼ਨ ਕਰਨ ਤੇ ਪੂਰੀ ਸ਼ਰਧਾ ਨਾਲ ਮੱਥਾ ਟੇਕਣ। ਹੋਰ ਲੋਕਾਂ ਵਾਂਗ ਉਨ੍ਹਾਂ ਨੇ ਵੀ ਮੰਦਰ ਤੇ ਕੇਲੇ ਸਿੱਟੇ। ਬੜੀ ਦੇਰ ਤੱਕ ਭਗਵਾਨ ਦੇ ਦਰਸ਼ਨ ਨਾ ਹੋ ਸਕੇ। ਅਖੀਰ ਜਦੋਂ ਦਿਨ ਢਲ ਚਲਿਆ ਤੇ ਬਹੁਤ ਸਾਰੇ ਯਾਤਰੀ ਵਾਪਸ ਮੁੜ ਗਏ ਤਾਂ ਕਿਤੇ ਉਨ੍ਹਾਂ ਨੂੰ ਭਗਵਾਨ ਦੇ ਦਰਸ਼ਨ ਕਰਨਾ ਨਸੀਬ ਹੋਇਆ। ਮੁੜਨ ਵੇਲੇ ਉਹ ਦੂਜੇ ਰਸਤੇ ਹੇਠਾਂ ਉਤਰੇ। ਪਹਾੜੀ ਤੋਂ ਹੇਠ ਸ਼ਹਿਰੋਂ ਆਈਆਂ ਵੱਖ ਵੱਖ ਚੀਜ਼ਾਂ ਤੇ ਤਰ੍ਹਾਂ ਤਰ੍ਹਾਂ ਦੀਆਂ ਮਿਠਾਈਆਂ ਦੀਆਂ ਦੁਕਾਨਾਂ ਸਜੀਆਂ ਹੋਈਆਂ ਸਨ। ਹੋਟਲਾਂ ਵਿਚ ਚਾਹ ਤੇ ਕਾਫੀ ਚਲ ਰਹੀ ਸੀ। ਪਿੰਡਾਂ ਤੋਂ ਆਏ ਗੰਨੇ ਕੇਲੇ ਆਦਿਕ ਵਿਕ ਰਹੇ ਸਨ! ਇਕ ਪਾਸੇ ਭਜਨ

ਕੀਰਤਨ ਚਲ ਰਿਹਾ ਸੀ ਤੇ ਦੂਜੇ ਪਾਸੇ ਜਾਦੂ ਦੇ ਖੇਲ ਤਮਾਸ਼ੇ। ਨੀਲੀ ਤੇ ਪੁਲੱਈਆ ਦੇਰ ਤਕ ਖੇਲ ਤਮਾਸ਼ੇ ਦੇਖਦੇ ਰਹੇ। ਹੌਲੀ ਹੌਲੀ ਲੋਕ ਮੁੜਨ ਲੱਗੇ। ਪੁਲੱਈਆ ਨੇ ਭੁੱਜੇ ਹੋਏ ਛੋਲੇ, ਖਜੂਰ ਤੇ ਗੰਨੇ ਆਦਿਕ ਖਰੀਦੇ। ਉਸ ਦੇ ਕਾਫੀ ਸਮਝਾਉਣ ਤੇ ਵੀ ਨੀਲੀ ਨੇ ਕੁਝ ਨਹੀਂ ਖਾਧਾ। ਉਸ ਨੂੰ ਆਪਣਾ ਸਿਰ ਚਕਰਾਉਂਦਾ ਲਗਿਆ। ਪਰ ਇਸ ਬਾਰੇ ਉਸ ਨੇ ਪਤੀ ਨੂੰ ਕੁਝ ਨਾ ਕਿਹਾ। ਚੁੱਪਚਾਪ ਉਸ ਨਾਲ ਤੁਰੀ ਗਈ। ਥੋੜ੍ਹੀ ਦੇਰ ਵੱਡੀ ਸੜਕ ਤੇ ਚੱਲਣ ਤੋਂ ਬਾਅਦ ਉਹ ਖੇਤਾਂ 'ਚੋਂ ਲੰਘ ਰਹੇ ਸਨ। ਨੀਲੀ ਦੇ ਪੈਰ ਦੁੱਖ ਰਹੇ ਸਨ। ਉਨ੍ਹਾਂ ਦੇ ਮਗਰ ਆਉਣ ਵਾਲੇ ਯਾਤਰੀ ਉਨ੍ਹਾਂ ਨੂੰ ਪਛਾੜ ਕੇ ਲੰਘ ਰਹੇ ਸਨ।

ਸ਼ਾਮ ਦਾ ਵੇਲਾ ਸੀ। ਛਿਪਦੇ ਸੂਰਜ ਦੇ ਖਿੰਡੇ ਰੰਗਾਂ ਦੀ ਲਾਲੀ ਵਿਚ ਸ਼ਾਮ ਬੜੀ ਸੁਹਾਵਣੀ ਲੱਗ ਰਹੀ ਸੀ। ਅਸਮਾਨ ਵਿਚ ਸੁਨਹਿਰੀ ਬੱਦਲ ਏਧਰ ਉਧਰ ਖਿੰਡੇ ਉੱਡ ਰਹੇ ਸਨ। ਇਕ ਤਾੜ ਦਾ ਦਰਖਤ ਅਸਮਾਨ ਨੂੰ ਛੂਹ ਰਿਹਾ ਸੀ। ਪੰਛੀ ਡੁੱਬਦੇ ਸੂਰਜ ਨੂੰ ਕੋਈ ਲਾਲ ਰੰਗ ਦਾ ਫਲ ਸਮਝ ਕੇ ਉਸ ਵੱਲ ਉੱਡ ਰਹੇ ਪ੍ਰਤੀਤ ਹੁੰਦੇ ਸਨ। ਮੂੰਗੀ ਦੀ ਫ਼ਸਲ ਕਾਰਨ ਖੇਤ ਹਰੀ ਚਾਦਰ ਨਾਲ ਕੱਜੇ ਜਾਪਦੇ ਸਨ। ਦੂਰ ਦੀ ਰਿੱਛ ਵਰਗੀ ਪਹਾੜੀ ਪਲ ਪਲ ਸੂਰਜ ਨੂੰ ਨਿਗਲਦੀ ਜਾ ਰਹੀ ਸੀ।

ਸਾਹਮਣੇ ਨਦੀ ਕੁਦਰਤ ਦੇ ਸੁੰਦਰ ਨਜ਼ਾਰਿਆਂ ਨੂੰ ਨਿਗਲਦੀ ਵਹਿ ਰਹੀ ਸੀ। ਨਦੀ ਦੇ ਪਾਰ ਝਾਊ ਦੇ ਬਗੀਚਿਆਂ 'ਚੋਂ ਸੁਰੀਲੀਆਂ ਆਵਾਜ਼ਾਂ ਆ ਰਹੀਆਂ ਸਨ। ਕੋਈ ਮਛੇਰਾ ਨਦੀ ਕੰਢੇ ਇਕੱਲਾ ਬੈਠਾ ਆਪਣਾ ਜਾਲ ਸਿਟ ਰਿਹਾ ਸੀ।

ਇਨ੍ਹਾਂ ਸਾਰਿਆਂ ਦੇ ਕੋਲੋਂ ਦੀ ਲੰਘਦੇ ਪੁਲੱਈਆ ਦੇ ਪੈਰ ਤੇਜ਼ੀ ਨਾਲ ਅੱਗੇ ਵੱਧ ਰਹੇ ਸਨ। ਪਰ ਨੀਲੀ ਦਾ ਸਾਰਾ ਸਰੀਰ ਟੁੱਟ ਰਿਹਾ ਸੀ। ਉਸ ਤੋਂ ਹੋਰ ਅੱਗੇ ਤੁਰਿਆ ਨਾ ਗਿਆ। ਉਹ ਥੱਕ ਕੇ ਇਕ ਥਾਂ ਬੈਠ ਗਈ। ਨੇੜੇ ਹੀ ਸੱਪ ਦੀ ਇਕ ਬਰਮੀ ਸੀ। "ਔਹ ਵੇਖ! ਆਪਣਾ ਪਿੰਡ ਹੀ ਆ ਗਿਆ। ਥੋੜ੍ਹਾ ਹੋਰ ਤੁਰਨ ਦੀ ਹਿੰਮਤ ਕਰ ਤੇ ਬਸ ਘਰ ਪਹੁੰਚ ਜਾਵਾਂਗੇ।"

ਪਰ ਨੀਲੀ ਚੁੱਪਚਾਪ ਬੈਠੀ ਰਹੀ। ਉਨ੍ਹਾਂ ਦੇ ਮਗਰ ਕੋਈ ਯਾਤਰੀ ਨਹੀਂ ਸਨ ਰਹਿ ਗਏ। ਹਨ੍ਹੇਰਾ ਹੋਣ ਵਿਚ ਹੁਣ ਬਹੁਤਾ ਚਿਰ ਨਹੀਂ ਸੀ। ਹੌਲੀ ਹੌਲੀ ਚੰਨ ਚਾਨਣੀ ਪਸਰ ਰਹੀ ਸੀ।

ਨੀਲੀ ਦੇ ਪੇਟ ਵਿਚ ਕੋਈ ਗੜਬੜ ਜਿਹੀ ਹੋਈ ਤਾਂ ਉਸ ਨੇ ਉਲਟੀ ਕਰ ਦਿੱਤੀ। ਪੁਲੱਈਆ ਘਬਰਾ ਗਿਆ। ਨੀਲੀ ਦੇ ਹੌਂਸਲਾ ਦੇਣ ਤੇ ਵੀ ਪੁਲੱਈਆ ਨੂੰ ਚੈਨ ਨਾ ਆਇਆ। ਉਸ ਨੇ ਦੋਹਾਂ ਹੱਥਾਂ ਨਾਲ ਨੀਲੀ ਦੀਆਂ ਪੁੜਪੁੜੀਆ ਦੱਬੀਆਂ। ਏਨੇ ਵਿਚ ਹੀ ਬਰਮੀ ਵਿਚੋਂ ਇਕ ਸੱਪ ਨਿਕਲ ਕੇ ਆਪਣੇ ਰਾਹ ਹੋ ਤੁਰਿਆ ਤੇ ਸੱਪ ਨੂੰ ਦੇਖ ਕੇ ਨੀਲੀ ਚੌਂਕੀ। ਪਤੀ ਪਤਨੀ ਦੋਹਾਂ ਨੇ ਉਸਨੂੰ ਪ੍ਰਣਾਮ ਕੀਤਾ। ਸੱਪ ਨੇ ਉਨ੍ਹਾਂ ਨੂੰ ਨਾ ਦੇਖਿਆ। ਉਹ ਮੂੰਗੀ ਦੇ ਖੇਤਾਂ ਵੱਲ ਹੋ ਕੇ ਕਿਤੇ ਨਿਕਲ ਗਿਆ ਸੀ।

ਪਤੀ ਪਤਨੀ ਨੇ ਇਕ ਦੂਜੇ ਵੱਲ ਦੇਖਿਆ। ਨੀਲੀ ਪਤੀ ਦੇ ਮੋਢੇ ਦਾ ਸਹਾਰਾ ਲੈ ਕੇ ਹੌਲੀ ਹੌਲੀ ਚਲ ਰਹੀ ਸੀ ਕਿ ਅਚਾਨਕ ਉਸ ਦੇ ਪੇਟ ਵਿਚ ਕੋਈ ਗੜਬੜ

ਹੋਈ । ਉਨ੍ਹਾਂ ਦੇ ਮਗਰ ਇਕ ਬੁੱਢੀ ਤੇ ਉਸ ਦਾ ਪੋਤਾ ਯਾਤਰਾ ਤੋਂ ਮੁੜੇ ਥੱਕੇ ਹਾਰੇ ਰੁਕ ਰੁਕ ਤੇ ਹੌਲੀ ਹੌਲੀ ਆ ਰਹੇ ਸਨ । ਘਬਰਾਏ ਤੇ ਪਰੇਸ਼ਾਨੀ ਨਾਲ ਕੰਬਦੇ ਪੁਲੱਈਆ ਨੂੰ ਦੇਖ ਕੇ ਬੁੱਢੀ ਹੱਸਦੀ ਹੋਈ ਬੋਲੀ—

"ਬੇਟਾ ! ਵਿਆਹ ਹੋਏ ਨੂੰ ਕਿੰਨਾ ਚਿਰ ਹੋ ਗਿਆ ?"

ਘਬਰਾਏ ਹੋਏ ਪੁਲੱਈਆ ਨੇ ਬੁੱਢੀ ਦੀ ਗੱਲ ਹੀ ਨਾ ਸੁਣੀ । ਵਿਚਾਰੀ ਜਵਾਬ ਕੀ ਦਿੰਦਾ ? ਬੁੱਢੀ ਹੌਲੀ ਹੌਲੀ ਨੀਲੀ ਦੇ ਨੇੜੇ ਹੋਈ ਤੇ ਨੀਝ ਲਾ ਕੇ ਉਸ ਵੱਲ ਦੇਖਦੀ ਹੋਈ ਬੋਲੀ, "ਫਲ ਵਰਗਾ ਪਿਆਰਾ ਪੁੱਤਰ ਗੋਦ ਖਿਡਾਏਂਗੀ ।" ਸੁਣ ਕੇ ਪੁਲੱਈਆ ਖੁਸ਼ੀ ਨਾਲ ਨੱਚ ਉਠਿਆ । ਨੀਲੀ ਦੇ ਚਿਹਰੇ ਤੇ ਵੀ ਬਿਜਲੀ ਵਾਂਗ ਮੁਸਕਰਾਹਟ ਦੌੜ ਗਈ ।

## 11

ਉਸ ਸਾਲ ਸਰਦੀ ਕੁਝ ਜ਼ਿਆਦਾ ਹੀ ਸੀ । ਸ਼ਹਿਰ ਤੋਂ ਮੁੜੇ ਪੀਸਾ ਨੇ ਸਰਦੀ ਦਾ ਕਾਰਨ ਦੱਸਦੇ ਹੋਏ ਕਿਹਾ, "ਸੁਣਿਆ ਹੈ ਕਿ ਜਾਪਾਨ ਹਾਰਦੇ ਹਾਰਦੇ ਇਕ ਖ਼ਾਸ ਤਰ੍ਹਾਂ ਦਾ ਬੰਬ ਸਿੱਟ ਗਿਆ ਹੈ ਤੇ ਹਵਾ ਵਿਚ ਮਿਲ ਕੇ ਸਾਰੀ ਦੁਨੀਆਂ ਵਿਚ ਫੈਲ ਰਿਹਾ ਹੈ । ਇਸੇ ਲਈ ਇਸ ਸਾਲ ਸਰਦੀ ਵੱਧ ਗਈ ਹੈ ।" ਕੁਝ ਲੋਕਾਂ ਨੇ ਉਸ ਦੀ ਇਸ ਗੱਲ ਤੇ ਇਤਬਾਰ ਵੀ ਕੀਤਾ ।

ਇਸ ਸਰਦੀ ਦਾ ਅਸਰ ਅੰਨ੍ਹੇ ਵੇਕੰਨਾ ਤੇ ਗੰਨੇਮਾ ਵਰਗੇ ਬੇ ਸਹਾਰਿਆਂ ਤੇ ਕੁਝ ਜ਼ਿਆਦਾ ਹੀ ਪਿਆ । ਨੀਲੀ ਨੇ ਗੰਨੇਮਾ ਨੂੰ ਆਪਣੀ ਥੋੜ੍ਹੀ ਜਿਹੀ ਫਟੀ ਹੋਈ ਸਾੜ੍ਹੀ ਦਿੱਤੀ ਤਾਂ ਉਹ ਬੋਲੀ, "ਧੀਏ ! ਜਿਸ ਦਿਨ ਤੇਰੇ ਘਰ ਪੁੱਤਰ ਹੋਵੇਗਾ ਤਾਂ ਮੈਂ ਜੋੜਾ ਜ਼ਰੂਰ ਦਿਆਂਗੀ ।" ਇਹ ਸੁਣ ਕੇ ਨੀਲੀ ਨਿਮ੍ਹਾਂ ਜਿਹਾ ਮੁਸਕਰਾਈ ਤੇ ਬੋਲੀ, "ਤੇ ਜੇ ਲੜਕੀ ਪੈਦਾ ਹੋਈ ਤਾਂ ?"

"ਬਕਵਾਸ ਬੰਦ ਕਰ ।" ਕੋਲ ਬੈਠਾ ਪੁਲੱਈਆ ਵਿਗੜਿਆ, "ਪੁੱਤਰ ਹੋਵੇਗਾ ਪੁੱਤਰ ! ਜਿਹੜਾ ਕੁਸ਼ਤੀ ਤੇ ਪਹਿਲਵਾਨੀ ਵਿਚ ਮੇਰੇ ਵਾਂਗ ਉਸਤਾਦ ਬਣੇਗਾ !... ਰਾਜਾ ਪੁੱਤਰ ਕਹਾਏਗਾ...।"

ਨੀਲੀ ਇਕ ਵਾਰ ਮੁਸਕਰਾ ਕੇ ਚੁੱਪ ਕਰ ਗਈ । ਪੁਲੱਈਆ ਦੇ ਦਿਲ ਵਿਚ ਇਕ ਵਾਰ ਫਿਰ ਆਪਣੇ ਹੋਣ ਵਾਲੇ ਪੁੱਤਰ ਦੀ ਕਲਪਨਾ ਜਾਗ ਉਠੀ...ਪਤਾ ਨਹੀਂ ਪੁੱਤਰ ਕਦ ਆਵੇਗਾ !...ਉਸਨੂੰ ਕੁਸ਼ਤੀ ਪਹਿਲਵਾਨੀ ਸਭ ਸਿਖਾਵਾਂਗਾ ।...ਇਕ ਸਾਲ ਦਾ ਹੁੰਦਿਆਂ ਹੀ ਉਹ ਉਲਟਬਾਜ਼ੀਆਂ ਖਾਏਗਾ..."

ਪੀਸਾ ਨੇ ਭਵਿੱਖਵਾਣੀ ਕੀਤੀ, "ਕੁਝ ਹੀ ਦਿਨਾਂ ਵਿਚ ਸਭ ਚੀਜ਼ਾਂ ਦੇ ਭਾਅ ਚੜ੍ਹ ਜਾਣਗੇ । ਲੋਕਾਂ ਨੂੰ ਰੋਟੀ ਦੀ ਥਾਂ ਪਿੱਛ ਪਾਣੀ ਵੀ ਨਾ ਮਿਲਣ ਤੇ ਉਹ ਭੁੱਖ ਨਾਲ ਮਰਨਗੇ । ਸ਼ਹਿਰ ਵਿਚ ਤਾਂ ਹੁਣੇ ਤੋਂ ਹੀ ਚੀਜ਼ਾਂ ਰਾਸ਼ਨ ਤੇ ਮਿਲਣ ਦੀ ਨੌਬਤ ਆ ਗਈ ਹੈ ।...ਕੁਝ ਦਿਨਾਂ ਦੀ ਹੀ ਗੱਲ ਹੈ...ਇਥੇ ਵੀ ਇਹੋ ਕੁਝ ਹੋਵੇਗਾ...

ਫਿਰ ਤਾਂ ਜਿਸ ਦੇ ਘਰ ਚੌਲ ਹੋਣਗੇ ਹੁੰਦਿਆ ਸੁੰਦਿਆਂ ਨਾਂਹ ਕਰਨ ਲੱਗੇਗਾ ਤੇ ਜਿਸ ਦੇ ਘਰ ਨਹੀਂ ਹੋਣਗੇ ਉਸ ਦਾ ਜਿਉਣਾ ਹੀ ਮੁਹਾਲ ਹੋ ਜਾਵੇਗਾ। ਹੁਣ ਤਾਂ ਕਿਸੇ ਕੋਲ ਕੁਝ ਹੋਵੇ ਜਾਂ ਨਾ ਆਪਾਂ ਸਾਰੇ ਮਿਲਜੁਲ ਕੇ ਗੁਜ਼ਾਰਾ ਕਰ ਲੈਂਦੇ ਹਾਂ। ਪਰ ਉਸ ਵੇਲੇ ਅਜੇਹਾ ਨਹੀਂ ਹੋਵੇਗਾ। ਹਰ ਕਿਸੇ ਨੂੰ ਆਪਣੀ ਪਈ ਹੋਵੇਗੀ। ਇਕ ਤਾਂ ਕਰੇਲਾ ਤੇ ਦੂਜਾ ਨਿੰਮ ਚੜ੍ਹਿਆ। ਉਸ ਵੇਲੇ ਕੋਈ ਕਿਸੇ ਦਾ ਨਹੀਂ ਹੋਵੇਗਾ। ਸਾਡੀ ਸਰਕਾਰ ਹੀ ਅਜੇਹੀ ਹੈ। ਉੱਡਦਿਆਂ ਨੂੰ ਪਿੰਜਰੇ ਪਾਉਣਾ ਲੋਚਦੀ ਹੈ। ਜਨਤਾ ਅਜਿਹੀ ਹੈ ਜੋ ਸ਼ਾਇਦ ਜਲਦੀ ਹੀ ਇਹ ਅਪੀਲ ਵੀ ਕਰ ਦੇਵੇ ਕਿ ਉਨ੍ਹਾਂ ਦੇ ਖਾਣ ਤੋਂ ਬਾਅਦ ਦੰਦ ਵੀ ਸਰਕਾਰ ਹੀ ਸਾਫ਼ ਕਰੇ।..."

ਲੋਕਾਂ ਨੇ ਹੈਰਾਨ ਹੋ ਕੇ ਪੀਸਾ ਦੀਆਂ ਗੱਲਾਂ ਸੁਣੀਆਂ ਤੇ ਹਰ ਕਿਸੇ ਨੇ ਆਪੋ ਆਪਣੇ ਢੰਗ ਨਾਲ ਉਨ੍ਹਾਂ ਦੀ ਵਿਆਖਿਆ ਕੀਤੀ। ਰਾਮੂ ਭਗਤ ਨੇ ਜਦ ਇਹ ਸਭ ਦੇਖਿਆ ਸੁਣਿਆ ਤਾਂ ਆਪਣੀ ਹੋਂਦ ਦੀ ਰਖਿਆ ਕਰਨ ਦੀ ਚਿੰਤਾ ਵਿਚ ਡੁੱਬ ਗਿਆ। ਉਸ ਨੇ ਉਸੇ ਸ਼ਾਮ ਦੇਵੀ ਨੀਲੰਮਾ ਦੇ ਸਾਹਮਣੇ ਭਗਤੀ ਦੇ ਵੇਗ ਵਿਚ ਨਾਚ ਕੀਤਾ ਤੇ ਬਾਅਦ ਵਿਚ ਭਗਤਾਂ ਨੂੰ ਕਿਹਾ, "ਹੇ ਭਗਤੋ! ਇਸ ਤੋਂ ਅੱਗੇ ਬਹੁਤ ਹੀ ਬੁਰੇ ਦਿਨ ਆਉਣ ਵਾਲੇ ਹਨ। ਤਦ ਆਦਮੀ ਦਾ ਆਦਮੀ ਨਾਲ ਰਿਸ਼ਤਾ ਸੂਰ ਤੇ ਸ਼ੇਰ ਦੇ ਰਿਸ਼ਤੇ ਤੋਂ ਵੱਧ ਨਹੀਂ ਰਹਿ ਜਾਏਗਾ। ਇਹ ਉਹੀ ਰਿਸ਼ਤਾ ਹੋਵੇਗਾ ਜੋ ਛੋਟੀ ਮੱਛੀ ਦਾ ਵੱਡੀ ਨਾਲ ਹੁੰਦਾ ਹੈ। ਅਸਮਾਨ ਵਿਚ ਕਾਲੇ ਬੱਦਲ ਨਹੀਂ ਦਿਸਣਗੇ— ਜ਼ਮੀਨ ਤੇ ਹਰਾ ਘਾਹ ਨਹੀਂ ਮਿਲੇਗਾ। ਪਿੰਡਾਂ ਵਿਚ ਸ਼ੈਤਾਨਾਂ ਦਾ ਵਾਸਾ ਹੋਵੇਗਾ ਜੋ ਲੋਕਾਂ ਨੂੰ ਖਾ ਜਾਣਗੇ। ਜੋ ਪਿੰਡ ਹੁਣ ਘੁੱਗ ਵਸਦੇ ਹਨ ਕਲ੍ਹ ਨੂੰ ਉਜੜ ਜਾਣਗੇ..."

ਜੋ ਲੋਕ ਉਥੇ ਖੜ੍ਹੇ ਇਹ ਕੁਝ ਸੁਣ ਰਹੇ ਸਨ ਹੱਥ ਜੋੜ ਕੇ ਬੋਲੇ, "ਹੇ ਮਾਂ! ਜੇ ਤੂੰ ਹੀ ਆਪਣਾ ਹੱਥ ਸਾਡੇ ਸਿਰਾਂ ਤੋਂ ਚੁੱਕ ਲਿਆ ਤਾਂ ਤੇਰੇ ਇਨ੍ਹਾਂ ਬੱਚਿਆਂ ਦੀ ਕੌਣ ਸੁਣੇਗਾ? ਉਨ੍ਹਾਂ ਦੀ ਰੱਖਿਆ ਕੌਣ ਕਰੇਗਾ? ਜੇ ਤੂੰ ਚਾਹੇਂ ਤਾਂ ਅਸਮਾਨ ਵਿਚ ਬੱਦਲਾਂ ਦੀ ਘਾਟ ਕਿਵੇਂ ਹੋ ਸਕਦੀ ਹੈ?...ਤੇਰੇ ਬੱਚੇ ਖਾਂਦੇ ਪੀਂਦੇ ਖੁਸ਼ ਰਹਿਣਗੇ ਤਾਂ ਹੀ ਤੇਰੇ ਮੇਲੇ ਤਿਉਹਾਰ ਮਨਾਉਣਗੇ।..."

ਭਗਤ ਦੀ ਆਕਾਸ਼ ਚੀਰਦੀ ਆਵਾਜ਼ ਸੁਣਾਈ ਦਿੱਤੀ, "ਮੇਰੇ ਭਗਤੋ! ਮੇਰੇ ਬੱਚਿਓ! ਮੈਂ ਸ਼ੈਤਾਨਾਂ ਨਾਲ ਲੜਨ ਲੱਗ ਗਈ ਹਾਂ। ਮੈਂ ਭਲਾ ਆਪਣੇ ਬੱਚਿਆਂ ਨੂੰ ਭੁੱਖਿਆਂ ਮਰਨ ਦਿਆਂਗੀ? ਤੁਸੀਂ ਕਿਸੇ ਦੀ ਭਵਿੱਖਵਾਣੀ ਦਾ ਭਰੋਸਾ ਨਾ ਕਰੋ। ਆਪਣੇ ਬਿਗਾਨੇ ਦਾ ਭੇਦ ਭਾਵ ਛੱਡ ਕੇ ਆਪਸ ਵਿਚ ਮਿਲਜੁਲ ਕੇ ਰਹਿਣਾ ਸਿਖੋ। ਬੁਰੇ ਦਿਨਾਂ ਵਿਚ ਜੇ ਅਮੀਰ ਲੋਕ ਗ਼ਰੀਬਾਂ ਦੀ ਥੋੜ੍ਹੀ ਸਹਾਇਤਾ ਕਰਨ ਤੇ ਆਦਮੀ ਆਦਮੀ ਤੇ ਇਤਬਾਰ ਕਰੇ ਤਾਂ ਚਾਹੇ ਅਸਮਾਨ ਪਾਟ ਕੇ ਜ਼ਮੀਨ ਤੇ ਢਹਿ ਪਵੇ ਭਾਵੇਂ ਸੱਤ ਸਮੁੰਦਰ ਕਿਨਾਰੇ ਤੋੜ ਵਹਿਣ ਤੁਸੀਂ ਲੋਕ ਫਿਰ ਵੀ ਸੁਖੀ ਜੀਵੋਗੇ।"

ਭਗਤ ਨੇ ਆਪਣਾ ਕੰਮ ਪੂਰਾ ਕੀਤਾ। ਪੇਰੱਈਆ ਪਹਿਲਾਂ ਲੋਕਾਂ ਤੋਂ ਸੇਰ ਦੇ ਵੱਟੇ ਨਾਲ ਤੋਲ ਕੇ ਧਾਨ ਲੈਂਦਾ ਤੇ ਉਸ ਬਦਲੇ ਅੱਧੇ ਸੇਰ ਨਾਲ ਤੋਲ ਕੇ ਲੂਣ ਦੇ ਕੇ ਬਾਅਦ ਵਿਚ ਥੋੜ੍ਹਾ ਜਿਹਾ ਰੂੰਗਾ (ਝੂੰਗਾ) ਦੇ ਦਿੰਦਾ। ਪਰ ਅੱਜ ਕਲ੍ਹ ਉਸ ਨੇ

ਝੂੰਗਾ ਦੇਣਾ ਬੰਦ ਕਰ ਦਿੱਤਾ ਸੀ ਤੇ ਲੋਕ ਸੋਚਣ ਲੱਗੇ ਕਿ ਮਹਿੰਗਾਈ ਵਧਣ ਲੱਗੀ ਹੈ। ਪਹਿਲਾਂ ਜਦ ਕਦੀ ਛੋਟੇ ਬੱਚੇ ਕੁਝ ਖਰੀਦਣ ਜਾਂਦੇ ਤਾਂ ਉਨ੍ਹਾਂ ਨੂੰ ਝੂੰਗੇ ਵਿਚ ਥੋੜ੍ਹਾ ਜਿਹਾ ਗੁੜ ਮਿਲ ਜਾਂਦਾ ਸੀ ਪਰ ਹੁਣ ਬਾਣੀਏ ਉਹ ਵੀ ਨਾ ਦਿੰਦੇ।

ਉਸ ਪਿੰਡ ਦਾ ਇਕ ਆਦਮੀ ਜੋ ਫ਼ੌਜ ਵਿਚ ਭਰਤੀ ਸੀ ਘਰ ਛੁੱਟੀ ਆਇਆ। ਉਹ ਆਪਣੇ ਨਾਲ ਤਰ੍ਹਾਂ ਤਰ੍ਹਾਂ ਦੀਆਂ ਚੀਜ਼ਾਂ ਵੀ ਖਰੀਦ ਲਿਆਇਆ ਸੀ। ਸਾਰੇ ਪਿੰਡ ਵਿਚ ਉਸ ਦੀ ਚਰਚਾ ਛਿੜੀ। ਪਹਿਲਾਂ ਲੋਕਾਂ ਨੇ ਸੋਚਿਆ ਕਿ ਉਹ ਲੋਕ ਜਾਪਾਨੀਆਂ ਤੋਂ ਲੜਾਈ ਵਿਚ ਹਾਰ ਕੇ ਘਰ ਆ ਬੈਠੇ ਸਨ। ਪੀਸਾ ਦੇਰ ਤਕ ਉਸ ਨਾਲ ਗੱਲਾਂ ਕਰਦਾ ਰਿਹਾ। ਪੀਸਾ ਨੇ ਉਸਨੂੰ ਕਈ ਸਵਾਲ ਵੀ ਕੀਤੇ। ਉਸ ਨੇ ਪੁੱਛਿਆ ਕਿ ਜੇਕਰ ਟੈਂਕ ਦੇ ਖੰਭ ਹੁੰਦੇ ਤਾਂ ਕੀ ਉਹ ਅਸਮਾਨ ਵਿਚ ਉੱਡ ਜਾਂਦਾ? ਜਦ ਉਸ ਨੇ ਦੱਸਿਆ ਕਿ ਟੈਂਕ ਸਿਰਫ਼ ਜ਼ਮੀਨ ਤੇ ਹੀ ਚਲਦਾ ਹੈ ਤਾਂ ਪੀਸਾ ਨੇ ਰਾਮਾਇਣ ਦੇ ਯੁੱਗ ਵਿਚ ਵਰਤੇ ਉਡਣ ਖਟੋਲੇ ਤੇ ਮਹਾਭਾਰਤ ਦੇ ਯੁੱਗ ਦੇ ਕਈ ਅਸਤਰਾਂ[1] ਬਾਰੇ ਸਮਝਾਇਆ। ਪੀਸਾ ਨੇ ਕਿਹਾ ਕਿ ਸਾਡੇ ਪ੍ਰਾਚੀਨਕਾਲ ਵਿਚ—ਉਦਾਹਰਣ ਵਜੋਂ ਮਹਾਂਭਾਰਤ ਦੇ ਜ਼ਮਾਨੇ ਵਿਚ—ਵਰੁਣ ਅਸਤਰ, ਵਿਸ਼ਨੂੰ ਦਾ ਚੱਕਰ, ਅਗਨੀ ਬਾਣ ਤੇ ਪਿਨਾਕ ਧਨੁਸ਼ ਆਦਿ ਕਿੰਨੇ ਹੀ ਅਸਤਰ ਵਰਤੋਂ ਵਿਚ ਲਿਆਂਦੇ ਜਾਂਦੇ ਸਨ ਜਿਨ੍ਹਾਂ ਦੀ ਖੋਜ ਅੱਜ ਕਲ੍ਹ ਜਰਮਨੀ ਵਾਲਿਆਂ ਨੇ ਕਰ ਲਈ ਹੈ। ਉਸ ਨੇ ਦੱਸਿਆ ਕਿ ਉਨ੍ਹਾਂ ਦੇ ਹੀ ਆਧਾਰ ਤੇ ਉਹ ਬੰਬ, ਐਟਮ ਬੰਬ ਤੇ ਟੈਂਕ ਆਦਿ ਤਿਆਰ ਕਰ ਰਹੇ ਹਨ। ਤੇ ਉਨ੍ਹਾਂ ਨੂੰ ਦੇਖ ਕੇ ਅੰਗਰੇਜ਼, ਅਮਰੀਕਾ ਵਾਲੇ ਤੇ ਜਾਪਾਨੀ ਵੀ ਇਹ ਕੁਝ ਤਿਆਰ ਕਰਨ ਲੱਗ ਪਏ ਹਨ।

ਪੀਸਾ ਦੀਆਂ ਗੱਲਾਂ ਸੁਣ ਕੇ ਪਿੰਡ ਵਾਲੇ ਬਹੁਤ ਖੁਸ਼ ਹੋਏ। ਇਸ ਨਾਲ ਪੀਸਾ ਜ਼ਮੀਨ ਤੋਂ ਇਕ ਇੰਚ ਹੋਰ ਉੱਚਾ ਤੁਰਨ ਲੱਗਿਆ। ਬੋਲਿਆ, "ਫ਼ੌਜ ਵਿਚ ਭਰਤੀ ਹੋਣ ਜਾਂ ਦੋ ਚਾਰ ਵਾਰ ਸ਼ਹਿਰ ਦੇਖ ਲੈਣ ਨਾਲ ਇਕ ਹੀ ਦਿਨ ਵਿਚ ਤਾਂ ਗਿਆਨ ਨਹੀਂ ਆ ਜਾਂਦਾ? ਇਸ ਲਈ ਤਾਂ ਕਿੰਨੇ ਲੰਮੇ ਤਜਰਬੇ ਤੇ ਦੁਨੀਆਦਾਰੀ ਦੀ ਲੋੜ ਹੈ...।"

ਉਨ੍ਹਾਂ ਦਿਨਾਂ ਵਿਚ ਹੀ ਉਥੇ ਇਕ ਨਵੀਂ ਘਟਨਾ ਵਾਪਰੀ। ਸ਼ਹਿਰ ਦੀ ਦੇਖਾ ਦੇਖੀ ਉਥੇ ਇਕ ਹੋਟਲ ਖੁਲ੍ਹ ਗਿਆ। ਦੂਰ ਦੱਖਣ ਦੇ ਹੋਟਲਾਂ ਦੀ ਨਕਲ ਕਰਦਿਆਂ ਉਥੇ ਇਡਲੀ ਤੇ ਸਾਬਰ ਵੀ ਬਣਨ ਲੱਗਿਆ। ਪੇਰਈਆ ਬਾਣੀਆ ਧਾਨ, ਨਮਕ ਤੇ ਦਾਲਾਂ ਆਦਿ ਤਿੰਨ ਚਾਰ ਮਣ ਭਾਰ ਸਿਰ ਤੇ ਚੁੱਕ ਕੇ ਪਿੰਡਾਂ ਵਿਚ ਘੁੰਮ ਕੇ ਵੇਚ ਆਉਂਦਾ ਸੀ। ਪਰ ਉਸ ਦੇ ਲੜਕੇ ਨੇ ਘੱਟ ਮਿਹਨਤ ਨਾਲ ਜ਼ਿਆਦਾ ਨਫ਼ਾ ਕਮਾਉਣ ਦਾ ਤਰੀਕਾ ਸੋਚ ਸੋਚ ਕੇ ਅਖੀਰ ਪਿੰਡ ਨੂੰ ਆਉਂਦੀ ਸੜਕ ਦੇ ਕਿਨਾਰੇ ਇਹ ਹੋਟਲ

---

1 ਅਸਤਰ ਤੇ ਸ਼ਸਤਰ ਦੋ ਤਰ੍ਹਾਂ ਦੇ ਹਥਿਆਰ ਹਨ। ਸ਼ਸਤਰ ਉਹ ਹਥਿਆਰ ਹਨ ਜਿਨ੍ਹਾਂ ਦੀ ਵਰਤੋਂ ਹੱਥ ਵਿਚ ਫੜ ਕੇ ਕੀਤੀ ਜਾਂਦੀ ਹੈ ਜਿਵੇਂ ਇਕ ਤਲਵਾਰ ਤੇ ਨੇਜ਼ਾ। ਅਸਤਰ ਉਹ ਹਥਿਆਰ ਹਨ ਜੋ ਦੂਰੋਂ ਮਾਰ ਕਰ ਸਕਦੇ ਹਨ।

ਖੋਲ੍ਹਿਆ ਸੀ । ਉਸ ਨੇ ਇਹ ਹੋਟਲ ਇਹ ਸੋਚ ਕੇ ਨਹੀਂ ਸੀ ਖੋਲ੍ਹਿਆ ਕਿ ਪਿੰਡ ਦੇ ਲੋਕ ਉਥੇ ਆ ਕੇ ਖਾਇਆ ਪੀਆ ਕਰਨਗੇ ਪਰ ਇਸ ਲਈ ਕਿ ਰਾਹ ਜਾਂਦੇ ਰਾਹੀ ਉਥੇ ਜ਼ਰੂਰ ਆਉਣਗੇ । ਜਿਨ੍ਹਾਂ ਪੇਂਡੂਆਂ ਨੂੰ ਰੂਸ ਦੀ ਵੋਦਕਾ ਜਾਂ ਫਰਾਂਸ ਦੀ ਅੰਗੂਰੀ ਸ਼ਰਾਬ ਤੋਂ ਵੀ ਵੱਧ ਬੇਹੀਆਂ ਰੋਟੀਆਂ ਜਾਂ ਦਲੀਆ ਖਾਣ ਦੀ ਆਦਤ ਪਈ ਹੋਈ ਸੀ ਉਨ੍ਹਾਂ ਨੂੰ ਹੋਟਲ ਦੀ ਚਾਹ ਜਾਂ ਕਾਫ਼ੀ ਏਨੀ ਛੇਤੀ ਆਪਣੇ ਵੱਲ ਨਾ ਖਿੱਚ ਸਕੀ । ਇਸ ਤੇ ਸ਼ੁਰੂ ਸ਼ੁਰੂ ਵਿਚ ਹੋਟਲ ਦੇ ਮਾਲਕ ਨੇ ਲੋਕਾਂ ਨੂੰ ਬੁਲਾ ਬੁਲਾ ਕੇ ਉਧਾਰ ਖੁਆਉਣਾ ਪਿਆਉਣਾ ਸ਼ੁਰੂ ਕੀਤਾ । ਵਿਹਲੇ ਸਮੇਂ ਲੋਕਾਂ ਨੇ ਹੋਟਲ ਜਾ ਕੇ ਮਿੱਠੇ ਤੇ ਗਰਮ ਪਕਵਾਨ ਖਾਣੇ ਤੇ ਗਰਮ ਚਾਹ ਜਾਂ ਕਾਫ਼ੀ ਪੀਣੀ ਸ਼ੁਰੂ ਕਰ ਦਿੱਤੀ । ਹੌਲੀ ਹੌਲੀ ਹੋਟਲ ਦੀ ਨਵੀਂ ਖਿੱਚ ਸਾਹਮਣੇ ਘਰ ਦਾ ਸੁਆਦ ਫਿੱਕਾ ਜਿਹਾ ਜਾਪਣ ਲੱਗਿਆ । ਖਾਸ ਕਰ ਚੜ੍ਹਦੀ ਜਵਾਨੀ ਵਾਲੇ ਗੱਭਰੂ ਇਸ ਪਾਸੇ ਵੱਲ ਬਹੁਤ ਜਲਦੀ ਖਿੱਚੇ ਗਏ ।

ਇਉਂ ਪੇਂਡੂ ਜ਼ਿੰਦਗੀ ਵਿਚ ਹੌਲੀ ਹੌਲੀ ਤਬਦੀਲੀਆਂ ਆਉਣ ਲੱਗੀਆਂ । ਲੜਾਈ ਦੇ ਦਿਨਾਂ ਵਿਚ ਕਾਗਜ਼ੀ ਨੋਟਾਂ ਨਾਲ ਲੈਣ ਦੇਣ ਦਾ ਢੰਗ ਵੱਧਣ ਲੱਗਿਆ ਤੇ ਹੌਲੀ ਹੌਲੀ ਲੈਣ ਦੇਣ ਦਾ ਇਹ ਢੰਗ ਭਾਰਤ ਦੇ ਪਿੰਡਾਂ ਤਕ ਵੀ ਅਪੜ ਗਿਆ ।

ਪਿੰਡਾਂ ਦੇ ਲੋਕ ਜੋ ਪਹਿਲਾਂ ਕਾਗਜ਼ੀ ਨੋਟਾਂ ਦਾ ਨਾਂ ਤਕ ਨਹੀਂ ਸਨ ਜਾਣਦੇ ਹੁਣ ਉਨ੍ਹਾਂ ਦਾ ਲੈਣ ਦੇਣ ਕਰਨ ਲੱਗੇ । ਕਿਤੇ ਕਿਤੇ ਅਜਿਹੀਆਂ ਬੁੱਢੀਆਂ ਸਨ ਜੋ ਇਹ ਕਹਿ ਕੇ ਇਹ ਨੋਟ ਲੈਣ ਤੋਂ ਨਾਂਹ ਕਰ ਦਿੰਦੀਆਂ ਕਿ ਉਹ ਚੱਲਣੇ ਨਹੀਂ ।

ਪੁਲੱਈਆ ਦੇ ਟੱਬਰ ਨੂੰ ਇਸ ਬਦਲਦੇ ਜ਼ਮਾਨੇ ਦੇ ਜਾਲ ਵਿਚ ਉਲਝਣਾ ਪੈ ਗਿਆ । ਨੀਲੀ ਦਾ ਪੈਰ ਭਾਰੀ ਸੀ ਪਰ ਫਿਰ ਵੀ ਉਹ ਘਰ ਤੇ ਬਾਹਰ ਹਰ ਕੰਮ ਵਿਚ ਪੁਲੱਈਆ ਦੀ ਮਦਦ ਕਰਦੀ ।

ਨਵਿਰੀ ਦੇ ਪੱਛਮ ਵੱਲ ਉੱਤਰ ਤੋਂ ਦੱਖਣ ਵੱਲ ਵਹਿੰਦੀ ਨਦੀ ਪਿੰਡ ਦੀ ਹੱਦ ਲੰਘਦਿਆਂ ਹੀ ਥੋੜ੍ਹਾ ਪੂਰਬ ਵੱਲ ਵਲ ਜਾਂਦੀ ਹੈ । ਨਵਿਰੀ ਵਾਲੇ ਪਾਸੇ ਦੀ ਨਦੀ ਦੇ ਕਿਨਾਰੇ ਦੀ ਜ਼ਮੀਨ ਰੇਤਲੀ ਸੀ ਜਿਥੇ ਝਾਊ ਤੇ ਭੇਲੇ, ਵੱਡੇ ਵੱਡੇ ਬਗ਼ੀਚੇ ਸਨ । ਕਿਤੇ ਕਿਤੇ ਤਾੜ ਦੇ ਉੱਚੇ ਉੱਚੇ ਦਰਖਤ ਸਨ ਜਿਨ੍ਹਾਂ ਵਿਚਕਾਰ ਕਿਤੇ ਕਿਤੇ ਬੋਹੜ ਵੀ ਉੱਗੇ ਹੋਏ ਸਨ । ਇਨ੍ਹਾਂ ਬਗ਼ੀਚਿਆਂ ਦੇ ਨਾਲ ਹੀ ਡੈਲਟਾ ਦੀ ਉਪਜਾਊ ਜ਼ਮੀਨ ਹੈ ਜਿਸਨੂੰ ਨਦੀ ਦਾ ਪਾਣੀ ਲੱਗਦਾ ਹੈ । ਇਥੇ ਸਰਦੀ ਵਿਚ ਧਾਨ ਬੀਜਿਆ ਜਾਂਦਾ ਹੈ ਤੇ ਬਾਕੀ ਸਮਾਂ ਸਬਜ਼ੀਆਂ ਉਗਾਈਆਂ ਜਾਂਦੀਆਂ ਹਨ । ਇਸ ਜ਼ਮੀਨ ਵਿਚ ਤੀਨੋ ਤੇ ਝਾਊ ਦੇ ਵੱਡੇ ਵੱਡੇ ਬਗ਼ੀਚੇ...ਬਗ਼ੀਚਿਆਂ 'ਚੋਂ ਸੁਣਨ ਵਾਲੀਆਂ ਸੁਰੀਲੀਆਂ ਆਵਾਜ਼ਾਂ...ਨਾਲ ਹੀ ਹੌਲੀ ਹੌਲੀ ਵਹਿ ਰਹੀ ਨਦੀ...ਨਦੀ ਦਾ ਸੰਗੀਤ...ਭੇਲੇ ਜਾਂ ਝਾਊ ਦੇ ਦਰਖ਼ਤਾਂ ਤੇ ਬੈਠੇ ਤੋਤੇ ਮੈਨਾਂ ਜਾਂ ਹੋਰ ਪੰਛੀਆਂ ਦਾ ਚਹਿਕਣਾ...ਬੋਹੜਾਂ ਤੇ ਦਿਨ ਭਰ ਸੌਣ ਵਾਲੇ ਚਮਗਿਦੜ...ਤਾੜ ਦੇ ਦਰਖ਼ਤਾਂ ਤੇ ਬੈਠੇ ਉੱਲੂਆਂ ਦੀ ਡਰਾਉਣੀ ਆਵਾਜ਼...ਸ਼ਾਮ ਪੈਂਦਿਆਂ ਹੀ ਝਾੜੀਆਂ ਜਾਂ ਘੁਰਨਿਆਂ ਵਿਚੋਂ ਨਿਕਲ ਆਉਣ ਵਾਲੇ ਗਿੱਦੜ ਤੇ ਲੂੰਬੜੀਆਂ...ਪੂਰਬ ਵੱਲ ਦੂਰ ਫੈਲੀਆਂ ਹੋਈਆਂ ਪਹਾੜੀਆਂ ਜੋ ਜਿਵੇਂ ਬੰਗਾਲਾ ਘਾਟ ਦੇ ਪਾਣੀ ਤੇ ਸ਼ੋਰ ਨੂੰ ਇਸ ਪਾਸੇ ਆਉਣ ਤੋਂ ਰੋਕਦੀਆਂ ਹੋਣ...ਸਭ ਕੁਝ ਉਸ ਪਿੰਡ ਦੇ ਕੁਦਰਤੀ ਸੁਹੱਪਣ ਨੂੰ ਚਾਰ ਚੰਨ ਲਾ ਰਹੇ ਹਨ ।

ਪੁਲੱਈਆ ਤੇ ਉਸ ਦਾ ਟੱਬਰ ਇਨ੍ਹਾਂ ਖੇਤਾਂ ਵਿਚ ਹੀ ਕੰਮ ਕਰਕੇ ਆਪਣੇ ਸਿਰ ਚੜ੍ਹੇ ਕਰਜ਼ੇ ਨੂੰ ਲਾਹੁਣ ਦੀ ਸਿਰਲੱਥ ਕੋਸ਼ਿਸ਼ ਕਰ ਰਿਹਾ ਸੀ। ਦੂਜਿਆਂ ਤੋਂ ਪਹਿਲਾਂ ਆਪਣੀਆਂ ਸਬਜ਼ੀਆਂ ਦੁਕਾਨ ਤੇ ਵਿਕਰੀ ਲਈ ਪਹੁੰਚਾਉਣ ਖ਼ਾਤਰ ਉਹ ਬਹੁਤ ਪਹਿਲਾਂ ਹੀ ਆਪਣੀ ਜ਼ਮੀਨ ਨੂੰ ਵਾਹ ਸਿੰਜ ਕੇ ਉਸ ਵਿਚ ਬਿਜਾਈ ਕਰਨ ਲੱਗੇ।

ਗਰਮੀ ਦੀ ਰੁੱਤ ਆਈ। ਨਦੀ ਦਾ ਪਾਣੀ ਸੁੱਕ ਗਿਆ। ਕਿਤੇ ਕਿਤੇ ਪਾਣੀ ਮਿਲਦਾ ਸੀ ਜਿੱਥੇ ਪਿੰਡ ਦਾ ਆਦਮੀ ਤੇ ਪਸ਼ੂ ਪਾਣੀ ਪੀਣ ਤੇ ਨਹਾਉਣ ਜਾਂਦੇ ਸਨ। ਮਛੇਰੇ ਸੁੱਕ ਰਹੇ ਟੋਭਿਆਂ 'ਚੋਂ ਮੱਛੀਆਂ ਫੜ ਕੇ ਲਿਆਉਂਦੇ। ਹੁਣ ਜਦੋਂ ਟੋਭਿਆਂ ਵਿਚ ਪਾਣੀ ਬਿਲਕੁਲ ਸੁੱਕ ਗਿਆ ਸੀ ਉਹ ਘਰ ਬੈਠੇ ਆਪਣੇ ਟੁੱਟੇ ਹੋਏ ਜਾਲਾਂ ਦੀ ਮੁਰੰਮਤ ਕਰ ਰਹੇ ਸਨ। ਜਿਨ੍ਹਾਂ ਨੂੰ ਜਾਲਾਂ ਦੀ ਮੁਰੰਮਤ ਲਈ ਸੂਤਲੀ ਵੀ ਨਾ ਮਿਲਦੀ ਉਹ ਕੁੜ੍ਹ ਕੇ ਚੁੱਪ ਕਰ ਜਾਂਦੇ। ਜੁਲਾਹੇ ਨੇ ਜਦੋਂ ਕੱਪੜਾ ਮਹਿੰਗਾ ਕਰ ਦਿੱਤਾ ਤਾਂ ਪਿੰਡ ਭਰ ਵਿਚ ਬੇਚੈਨੀ ਜਿਹੀ ਫੈਲ ਗਈ। ਸੂਤ ਦਾ ਭਾਅ ਵੱਧਣ ਤੇ ਕੱਤਣ ਵਾਲੀ ਬੁੱਢੀ ਦੀ ਵੱਧਦੀ ਖੁਸ਼ੀ ਨੂੰ ਅਚਾਨਕ ਠੇਸ ਲੱਗੀ ਕਿਉਂਕਿ ਉਸ ਨੂੰ ਯਾਦ ਆ ਗਿਆ ਸੀ ਕਿ ਸੂਤ ਦਾ ਭਾਅ ਚੜ੍ਹਨ ਦੇ ਨਾਲ ਨਾਲ ਰੂੰ ਵੀ ਮਹਿੰਗੀ ਹੋ ਗਈ ਸੀ।

ਨੀਲੀ ਦੇ ਨੌਂ ਮਹੀਨੇ ਪੂਰੇ ਹੋਣ ਹੀ ਵਾਲੇ ਸਨ। ਪਰ ਉਹ ਫਿਰ ਵੀ ਆਰਾਮ ਨਾਲ ਨਾ ਬੈਠਦੀ। ਕਿਸੇ ਦੀ ਮਦਦ ਤੋਂ ਬਿਨਾਂ ਹੀ ਘਰ ਦੇ ਸਾਰੇ ਕੰਮ ਕਾਰ ਆਪ ਇਕੱਲੀ ਕਰ ਲੈਂਦੀ। ਪੁਲੱਈਆ ਹਰ ਰੋਜ਼ ਪੁੱਤਰ ਦੀ ਉਡੀਕ ਵਿਚ ਸੁਹਾਉਣੇ ਸੁਫ਼ਨੇ ਦੇਖਦਾ। ਨੀਂਦ ਵਿਚ ਅਚਾਨਕ ਬੁੜਬੁੜਾ ਉਠਦਾ ਤੇ ਨਾਲ ਸੌਂ ਰਹੀ ਪਤਨੀ ਵੱਲ ਟਿਕਟਿਕੀ ਲਾ ਕੇ ਦੇਖਣ ਲੱਗ ਪੈਂਦਾ। ਨੀਲੀ ਨੂੰ ਦੇਖਦਿਆਂ ਕਦੀ ਕਦਾਈਂ ਆਪਣੇ ਆਪ ਬੋਲਣ ਲੱਗ ਪੈਂਦਾ, "ਆਹ! ਪੁੱਤਰ ਪੇਟ ਵਿਚ ਹਿਲ ਜੁਲ ਰਿਹਾ ਹੈ।...ਜਿਸ ਦਿਨ ਮੇਰਾ ਪੁੱਤਰ ਪੈਦਾ ਹੋਵੇਗਾ, ਜ਼ਰੂਰ ਮੀਂਹ ਵਰ੍ਹੇਗਾ।...ਜਿਸ ਦਿਨ ਉਹ ਬੋਲਣ ਲੱਗੇਗਾ, ਪੰਛੀ ਵੀ ਗਾਉਣਗੇ। ਮੈਂ ਆਪਣੇ ਲਾਡਲੇ ਪੁੱਤਰ ਨੂੰ ਹਿੱਕ ਨਾਲ ਲਾ ਕੇ ਪਾਲਾਂਗਾ।...ਹਾਂ! ਮੇਰਾ ਪੁੱਤਰ।...ਮੁੱਛਾਂ ਵਾਲਾ ਮਰਦ ਬਣੇਗਾ।... ਆਪਣੇ ਜ਼ਮਾਨੇ ਦਾ ਨਾਮੀ ਉਸਤਾਦ ਹੋਵੇਗਾ।...ਇਮਾਨ ਤੇ ਇਨਸਾਫ਼ ਤੇ ਜਾਨ ਵਾਰਨ ਵਾਲਾ ਆਦਮੀ ਬਣੇਗਾ।...ਮੇਰਾ ਲਾਡਲਾ ਪੁੱਤਰ....ਮੇਰੀ ਸੋਨਾ ਉਗਲਦੀ ਧਰਤੀ..."

ਇਕ ਵਾਰ ਪੁਲੱਈਆ ਸੋਚਦੇ ਸੋਚਦੇ ਅੱਧੀ ਕੁ ਰਾਤ ਨੂੰ ਅਚਾਨਕ ਉਛਲ ਪਿਆ। ਨੀਲੀ ਚੌਂਕ ਗਈ ਤੇ ਬੋਲੀ,

"ਹਾਲ ਤੀਕ ਸੁੱਤਾ ਨਹੀਂ?"

"ਸੌਂਦਾ ਕਿਵੇਂ? ਅਹੁ ਦੇਖ, ਮੇਰਾ ਪੁੱਤਰ 'ਬਾਪੂ' ਕਹਿ ਕੇ ਮੈਨੂੰ ਬੁਲਾ ਰਿਹਾ ਹੈ।...ਉਹ 'ਬਾਪੂ' ਹੀ ਕਹੇਗਾ...'ਮਾਂ' ਨਹੀਂ"

"ਮੈਂ ਹੁਣੇ ਇਕ ਸੁਪਨਾ ਦੇਖਿਆ ਹੈ।" ਨੀਲੀ ਨੇ ਗੰਭੀਰ ਹੋ ਕੇ ਕਿਹਾ।

"ਮੈਨੂੰ ਪਤਾ ਹੈ। ਤੂੰ ਸੁਪਨੇ ਵਿਚ ਹਾਥੀ ਦੇਖਿਆ ਹੋਣੈ। ਠੀਕ ਹੈ ਨਾ? ਪਿਆਰਾ ਬਹੁਤ ਪਿਆਰਾ ਲੜਕਾ ਹੋਵੇਗਾ।"

"ਨਹੀਂ...ਲੜਕੀ ਹੋ ਕੇ 'ਮਾਂ! ਮਾਂ' ਕਹਿ ਰਹੀ ਸੀ।" ਇੰਨਾ ਕਹਿ ਨੀਲੀ ਨੇ

ਚੁੱਪਚਾਪ ਅੱਖਾਂ ਮੀਟ ਲਈਆਂ । ਪੁਲੱਈਆ ਬਹੁਤ ਬਿਗੜਿਆ । "ਚਲੋ ਇਹ ਵੀ ਦੇਖ ਲਵਾਂਗਾ । ਮੇਰਾ ਬਾਪ ਮੱਲੂ ਚੌਧਰੀ ਮਰਦ ਆਦਮੀ ਸੀ । ਮਰਦੇ ਸਮੇਂ ਕਹਿ ਗਿਆ ਸੀ । ਜੇ ਲੜਕਾ ਬਣ ਕੇ ਨਾ ਜੰਮਿਆ ਤਾਂ...ਗਲ ਨਾ ਘੋਟ ਦਿਆਂਗਾ..." ਕਹਿ ਕੇ ਪੁਲੱਈਆ ਪਤਨੀ ਦੇ ਪੇਟ ਨੂੰ ਦੋਹਾਂ ਹੱਥਾਂ ਨਾਲ ਪਲੋਸਦਾ ਬੈਠਾ ਰਿਹਾ ।

"ਕਿਸਦਾ ਗਲ ਘੁਟੇਂਗਾ ?"

"ਹਾਂ ! ਕਿਸਦਾ ?..." ਪੁਲੱਈਆ ਨੂੰ ਕੋਈ ਜਵਾਬ ਨਾ ਅਹੁੜਿਆ । ਉਹ ਖਾਲੀ ਜਹੀਆਂ ਨਜ਼ਰਾਂ ਨਾਲ ਪਤਨੀ ਵੱਲ ਦੇਖਦਾ ਰਿਹਾ । ਨੀਲੀ ਨੇ ਅੱਖਾਂ ਖੋਲੀਆਂ । ਪੁਲੱਈਆ ਉਸ ਧੁੰਦਲੀ ਜਹੀ ਰੌਸ਼ਨੀ ਵਿਚ ਮੁਸਕਾਣ ਭਰੇ ਚਮਕਦੇ ਚਿਹਰੇ ਵੱਲ ਦੇਖਦਾ ਬੈਠਾ ਰਿਹਾ । ਜਿਵੇਂ ਗੂੰਗਾ ਹੋ ਗਿਆ ਹੋਵੇ । ਉਸ ਨੇ ਆਪਣਾ ਹੱਥ ਪਤੀ ਦੇ ਹੱਥ ਤੇ ਰਖਿਆ ਤੇ ਪਲੋਸਦੀ ਹੋਈ ਬੋਲੀ—

"ਖੁਸ਼ੀ ਰੋਕ ਨਹੀਂ ਸਕਦਾ ਤੇ ਦੁੱਖ ਸਹਿ ਨਹੀਂ ਸਕਦਾ ।"

"ਕੌਣ ?"

"ਤੂੰ ਨਹੀਂ !...ਪਰ ਗੱਲ ਸੁਣ । ਅੱਜ ਇਉਂ ਖੁਸ਼ ਹੋ ਰਿਹਾ ਹੈਂ ਪਰ ਕਲ੍ਹ ਜੇ ਕਿਸਮਤ ਨਾਲ ਲੜਕੀ ਪੈਦਾ ਹੋਈ ਤਾਂ ਲੱਗਦਾ ਹੈ ਕਿ ਕਿਤੇ ਘਰ ਆਉਣਾ ਵੀ ਨਾ ਛੱਡ ਦੇਵੇਂ । ਸਭ ਨੂੰ ਆਪਣੀ ਔਲਾਦ—ਚਾਹੇ ਲੜਕਾ ਹੋਵੇ ਜਾਂ ਲੜਕੀ, ਲੂਲ੍ਹਾ ਜਾਂ ਲੰਗੜਾ—ਪਿਆਰੀ ਹੀ ਹੁੰਦੀ ਹੈ । ਕੋਈ ਉਸਨੂੰ ਸਿੱਟ ਨਹੀਂ ਦਿੰਦਾ ।...ਅੱਜ ਦੀ ਮਾਸ ਬੋਟੀ ਹੀ ਕਲ੍ਹ ਨੂੰ ਹੀਰਾ ਬਣੇਗੀ । ਤੇ ਦੂਜੇ ਲੜਕਾ ਪੈਦਾ ਹੁੰਦਿਆਂ ਹੀ ਤਾਂ ਤੇਰਾ ਨਾਂ ਰੌਸ਼ਨ ਨਹੀਂ ਹੋਣ ਲੱਗਿਆ । ਉਹ ਕੁਝ ਵੱਡਾ ਹੋਵੇ ਤੇ ਚਾਰ ਆਦਮੀਆਂ 'ਚ ਆਪਣਾ ਨਾਂ ਥਾਂ ਬਣਾ ਲਵੇ ਤਾਂ ਕਿਤੇ ਜਾ ਕੇ ਲੋਕ ਉਸ ਦੇ ਨਾਂ ਤੋਂ ਤੈਨੂੰ ਯਾਦ ਕਰਨਗੇ । ਖੇਤ ਵਿਚ ਬੀ ਪਾਉਂਦਿਆਂ ਹੀ ਤਾਂ ਫ਼ਸਲ ਨਹੀਂ ਹੋ ਜਾਂਦੀ । ਉਸ ਲਈ ਵਾਹੀ, ਗੋਡੀ ਪਾਣੀ ਲਾਉਣਾ ਤੇ ਹੋਰ ਅਨੇਕ ਕੰਮ ਕਰਨੇ ਪੈਂਦੇ ਹਨ । ਜੇ ਇਸ ਗੱਲ ਨੂੰ ਭੁੱਲ ਗਿਆ ਤਾਂ ਕੀ ਲਾਭ ?"

ਪੁਲੱਈਆ ਨੇ ਕੁਝ ਨਾ ਕਿਹਾ । ਉਸਨੂੰ ਲੱਗਿਆ ਕਿ ਹੁਣ ਤੀਕ ਉਸ ਦੀ ਪਤਨੀ ਉਸਨੂੰ ਉਪਦੇਸ਼ ਨਹੀਂ ਸੀ ਦੇ ਰਹੀ ਸਗੋਂ ਕੋਈ ਭਵਿੱਖਵਾਣੀ ਹੋ ਰਹੀ ਸੀ । ਪੁਲੱਈਆ ਚੁਪਚਾਪ ਨੀਲੀ ਦਾ ਸਿਰ ਪਲੋਸਦਾ ਰਿਹਾ । ਪਤੀ ਦੀ ਪਿਆਰ ਭਰੀ ਛੋਹ ਨਾਲ ਨੀਲੀ ਪਤਾ ਨਹੀਂ ਕਦੋਂ ਦੀ ਗੂੜ੍ਹੀ ਨੀਂਦ ਸੌਂ ਚੁੱਕੀ ਸੀ ।

ਅਗਲੀ ਰਾਤ ਪਿੰਡ ਦੀ ਧਰਮਸ਼ਾਲਾ ਦੇ ਮੈਦਾਨ ਵਿਚ ਕਿਸੇ ਡਫ਼ਲਚੀ ਨੇ ਕਥਾ ਕਰਨੀ ਸੀ ਜਿਸਨੂੰ ਸੁਣਨ ਲਈ ਨੀਲੀ ਵੀ ਪਹੁੰਚੀ । ਧੂੰਏਂ ਤੋਂ ਬਚਣ ਲਈ ਨੀਲੀ ਲਾਗਲੇ ਘਰ ਦੇ ਵਿਹੜੇ ਵਿਚ ਬੈਠ ਗਈ ।

ਡਫ਼ਲਚੀ ਪਦਨਾਭ ਨੇ ਔਰਤ ਦਾ ਭੇਸ ਧਾਰਿਆ ।—ਬਾਂਦਰੀ ਵਰਗਾ ਮੂੰਹ ? ਮੁੱਛਾਂ ਵਾਲੀ ਔਰਤ ? ਉਸ ਨੇ ਲਾਲ ਰੰਗ ਦਾ ਚੋਲਾ ਤੇ ਉਸੇ ਰੰਗ ਦੀ ਵਾਸਕਟ ਪਾਈ ਹੋਈ ਸੀ । ਗਲੀ ਦੇ ਵਿਚਕਾਰ ਇਕ ਲਕੜੀ ਗੱਡੀ ਹੋਈ ਸੀ ਜਿਸ ਦੇ ਸਿਰੇ ਤੇ ਮਿੱਟੀ ਦੇ ਤੇਲ ਦੇ ਦੋ ਦੀਵੇ ਬਲ ਰਹੇ ਸਨ ਤੇ ਵਿਚਕਾਰ ਇਕ ਤੇਲ ਦੀ ਬੋਤਲ

ਲਟਕ ਰਹੀ ਸੀ । ਡਫ਼ਲਚੀ ਨਾਲ ਹੁੰਗਾਰਾ ਭਰਨ ਵਾਲੇ ਦੋ ਆਦਮੀ ਵੀ ਸਨ । ਛੋਟੇ ਵੱਡੇ ਕਥਾ ਸੁਣਨ ਵਾਲਿਆਂ ਦੀ ਭੀੜ ਹੋ ਗਈ ਸੀ ।

ਤੀਵੀਂ ਬਣੇ ਹੋਏ ਪਦਨਾਭ ਨੇ ਪ੍ਰਾਰਥਨਾ ਸ਼ੁਰੂ ਕੀਤੀ । ਡਫ਼ਲੀ ਵੱਜ ਰਹੀ ਸੀ ਤੇ ਉਸ ਦੇ ਸਾਥੀ ਹੁੰਗਾਰਾ ਭਰ ਰਹੇ ਸਨ । ਪ੍ਰਾਰਥਨਾ ਖਤਮ ਹੋਈ ਤਾਂ ਇਸਤਰੀ ਦਾ ਭੇਸ ਧਾਰੀ ਆਦਮੀ ਨੇ ਕਥਾ ਸੁਣਨ ਆਏ ਸਾਰਿਆਂ ਨੂੰ ਪ੍ਰਨਾਮ ਕੀਤਾ ਤੇ ਕਿਹਾ, "ਤੁਸੀਂ ਜਿਹੜੀ ਵੀ ਕਥਾ ਸੁਣਨੀ ਚਾਹੋ, ਮੈਂ ਸ਼ੁਰੂ ਕਰਦਾ ਹਾਂ ।"

"ਤੂੰ ਕਿਹੜੀ ਕਥਾ ਜਾਣਦਾ ਹੈ ?" ਪਿੰਡ ਦੇ ਮੁੱਖੀ ਨੇ ਪੁੱਛਿਆ । "ਕਾਂ ਦੀ ਕਥਾ, ਸ਼ਸ਼ੀ ਰੇਖਾ ਦੀ ਪਿਆਰ ਕਹਾਣੀ, ਬਾਣਾਸੁਰ[1] ਦੇ ਯੁੱਧ ਦੀ ਕਥਾ ਆਦਿ...।"

ਲੋਕਾਂ ਨੇ ਸ਼ਸ਼ੀ-ਰੇਖਾ ਦੀ ਕਥਾ ਦੀ ਫ਼ਰਮਾਇਸ਼ ਕੀਤੀ । ਤੇ...ਕਥਾ ਸ਼ੁਰੂ ਹੋਈ...

"ਇਉਂ ਜਦ ਉਸ ਦਾ ਪੈਰ ਭਾਰੀ ਹੋਇਆ ਉਦੋਂ ਤੋਂ...
"ਉਹ ਛਮਕ ਜਿਹੀ ਕੁਝ ਹੋਰ ਹੋਈ
ਉਹ ਦੀ ਚਾਲ ਵੀ ਹੋਰ ਦੀ ਹੋਰ ਹੋਈ
ਸੀਨਾ ਸਿਹਤਮੰਦ ਤਨ ਨਿਖਰ ਗਿਆ
ਤੇ ਨਿਤ ਹਿਚਕੋਲੇ ਖਾਂਦੀ ਦਾ
ਇਉਂ ਵੇਲਾ (ਨੌਂ ਮਹੀਨੇ) ਪੂਰਾ ਆਣ ਹੋਇਆ ।
ਤੇ ਫਿਰ ਇਕ ਦਿਨ ਸੁਭ ਘੜੀ..."

ਅੱਧੀ ਰਾਤ ਲੰਘ ਗਈ । ਕਥਾ ਸੁਣਦਿਆਂ ਨੀਲੀ ਵਿਚੋਂ ਹੀ ਉਠ ਕੇ ਘਰ ਚਲੀ ਗਈ । ਪੁਲੱਈਆ ਵੀ ਉਠ ਕੇ ਉਸ ਦੇ ਨਾਲ ਤੁਰ ਗਿਆ ।

ਉਧਰ ਸ਼ਸ਼ੀ-ਰੇਖਾ ਦੀ ਬਿਰਹੋਂ ਕਥਾ ਚਲ ਰਹੀ ਸੀ ਤੇ ਇਧਰ ਨੀਲੀ ਜੇਮਣ ਪੀੜਾਂ ਨਾਲ ਬੇਹਾਰ ਹੋ ਰਹੀ ਸੀ । ਆਦੇਮਾ ਤੇ ਕੁਝ ਹੋਰ ਔਰਤਾਂ ਕਮਰੇ ਵਿਚ ਆਣ ਪਹੁੰਚੀਆਂ ।

ਜਿਸ ਦਾਈ ਹੱਥੋਂ ਨੀਲੀ ਤੇ ਪੁਲਈਆ ਜੰਮੇ ਸਨ ਅੱਜ ਵੀ ਉਹੀ ਦਾਈ ਹਾਜ਼ਰ ਸੀ । ਉਸ ਦੇ ਸਣ ਵਰਗੇ ਵਾਲ ਤੇ ਦੰਦਾਂ ਬਾਹਰਾ ਮੂੰਹ । ਉਹ ਬਾਕੀ ਔਰਤਾਂ ਨੂੰ ਪਿਛਾਂਹ ਧਕਦੀ ਨੀਲੀ ਕੋਲ ਪਹੁੰਚੀ । ਉਸਦੇ ਹੱਥੀਂ ਹਜ਼ਾਰਾਂ ਬੱਚੇ ਜੰਮ ਚੁੱਕੇ ਸਨ ।

ਪੁਲੱਈਆ ਕਮਰੇ ਦੇ ਬਾਹਰ ਇਧਰ ਉਧਰ ਘੁੰਮ ਰਿਹਾ ਸੀ । ਅੰਦਰੋਂ ਜਦੋਂ ਵੀ ਕਰਾਹੁਣ ਦੀ ਆਵਾਜ਼ ਸੁਣਦੀ ਉਸ ਦੇ ਦਿਲ ਦੀ ਧੜਕਣ ਤੇਜ਼ ਹੋ ਜਾਂਦੀ । ਰਾਤ ਦਾ ਆਖ਼ਰੀ ਪਹਿਰ ਸੀ । ਤਕਰੀਬਨ ਪਹੁ ਫੁਟਾਲਾ । ਅਚਾਨਕ ਬੱਚੇ ਦੇ ਰੋਣ ਦੀ ਆਵਾਜ਼ ਕੰਨੀਂ ਪਈ । ਆਵਾਜ਼ ਸੁਣਦਿਆਂ ਹੀ ਪੁਲੱਈਆ ਉਛਲ ਪਿਆ । ਸੁੱਤੇ ਸਿਧ ਉਸ ਦੇ ਮੂੰਹੋਂ "ਮੱਲੂ" ਨਿਕਲਿਆ । ਉਹ ਖੁਸ਼ੀ ਵਿਚ ਗੜੂੰਦ ਨੱਚ ਉਠਿਆ ।

---

1 ਬਾਣਾਸੁਰ ਇਕ ਰਾਕਸ਼ਸ ਸੀ ।

ਕਮਰੇ 'ਚੋਂ ਦਾਈ ਦੀ ਆਵਾਜ਼ ਸੁਣੀ, "ਲੜਕੀ ਹੋਈ ਹੈ ।"

"ਫਿਰ ਤਾਂ ਦੁਨੀਆਂ ਹੀ ਉਲਟ ਜਾਵੇਗੀ ।"

ਬੰਦ ਕਮਰੇ 'ਚੋਂ ਔਰਤਾਂ ਦੀਆਂ ਤਰ੍ਹਾਂ ਤਰ੍ਹਾਂ ਦੀਆਂ ਗੱਲਾਂ ਤੇ ਹੱਸਣ ਖੇਡਣ ਦੀਆਂ ਆਵਾਜ਼ਾਂ ਸੁਣ ਰਹੀਆਂ ਸਨ । ਇਧਰ ਪੁਲੱਈਆ ਦੀ ਬੇਚੈਨੀ ਹਰ ਪਲ ਵਧਦੀ ਜਾ ਰਹੀ ਸੀ ।

ਇਨੇ ਚਿਰ ਵਿਚ ਨੀਲੀ ਦੀ ਰੋਣ ਦੀ ਆਵਾਜ਼ ਸੁਣਾਈ ਦਿੱਤੀ ਜਿਵੇਂ ਕਿ ਉਹ ਚੀਖਾਂ ਨਾਲ ਛੱਪਰ ਨੂੰ ਚੀਰ ਦੇਣਾ ਚਾਹੁੰਦੀ ਹੋਵੇ । ਏਨੇ ਵਿਚ ਆਦੇਮਾ ਬਾਹਰ ਆਉਂਦਿਆਂ ਬੋਲੀ, "ਬਹੂ ਤਾਂ ਰੋ ਰਹੀ ਹੈ ਪਰ ਗੁਜਰੀ ਵਰਗੀ ਲੜਕੀ ਆਈ ਹੈ ।" ਤੇ ਹੱਸਣ ਲੱਗ ਪਈ ।

ਪੁਲੱਈਆ ਦੇ ਅੰਦਰ ਕਿਸੇ ਅਣਜਾਣੇ ਵਿਸ਼ਵਾਸ ਨੇ ਖਲਬਲੀ ਪੈਦਾ ਕਰ ਦਿੱਤੀ ।—"ਨਹੀਂ ! ਅਜੇਹਾ ਨਹੀਂ ਹੋ ਸਕਦਾ !!...ਮੇਰਾ ਪਿਤਾ ਮੱਲ੍ਹ ਚੌਧਰੀ ਮੈਨੂੰ ਦਗ਼ਾ ਨਹੀਂ ਦੇ ਸਕਦਾ । ਕਦੇ ਨਹੀਂ ।...ਲੜਕਾ ਹੀ ਹੋਇਆ ਹੈ ।...ਹਟੋ...ਮੈਨੂੰ ਦੇਖਣ ਦਿਓ...ਮੈਨੂੰ ਭਰੋਸਾ ਹੈ ਮੇਰਾ ਬਾਪ ਹੀ ਬੇਟਾ ਬਣ ਕੇ ਆਇਆ ਹੈ..." ਕਹਿੰਦਿਆਂ ਉਹ ਸਾਰੀਆਂ ਨੂੰ ਇਕ ਪਾਸੇ ਧੱਕਦਾ ਅੱਗੇ ਵਧਿਆ ।

"ਵੇ ਪੁਲੱਈਆ ! ਵਕਤ ਬੇ ਵਕਤ ਦਾ ਤਾਂ ਖਿਆਲ ਕਰ ।" ਆਦੇਮਾ ਚੀਖੀ । ਪਰ ਪੁਲੱਈਆ ਨੇ ਉਸ ਦੀ ਇਕ ਨਾ ਸੁਣੀ ।

"ਸਭ ਠੀਕ ਹੈ ।" ਕਹਿੰਦਿਆਂ ਉਹ ਅੰਦਰ ਜਾ ਵੜਿਆ ।...ਔਰਤਾਂ ਪਾਸੇ ਹੋ ਗਈਆਂ । ਨਾਨੀ ਪੋਲੇ ਮੂੰਹ ਹੱਸ ਰਹੀ ਸੀ । ਦੀਵੇ ਦੀ ਮੱਧਮ ਜਿਹੀ ਰੌਸ਼ਨੀ ਵਿਚ ਨੀਲੀ ਥੱਕੀ ਹਾਰੀ ਮੰਜੇ ਤੇ ਲੇਟੀ ਹੋਈ ਸੀ—ਜਾਣੋ ਕਿਸੇ ਤੂਫਾਨ 'ਚੋਂ ਬਚ ਕੇ ਨਿਕਲ ਆਈ ਹੋਵੇ ।.. ਨੀਲੀ ਦੇ ਨਾਲ ਪਿਆ ਛੋਟਾ ਜਿਹਾ ਲੜਕਾ ! ਸੱਚਮੁਚ ਲੜਕਾ !...ਪਿਆਰਾ...ਖੂਬਸੂਰਤ !...ਪੁਲੱਈਆ ਮੁਸਕਰਾਉਂਦਾ ਮੁੱਛਾਂ ਨੂੰ ਤਾਅ ਦੇਣ ਲੱਗਿਆ ।...ਉਸ ਦੀ ਖੁਸ਼ੀ ਦੀ ਹੱਦ ਨਾ ਰਹੀ ।

ਉਸ ਨੇ ਸੋਚਿਆ, "ਪੁੱਤਰ ਹੁਣੇ ਤੋਂ ਹੀ ਸਡੌਲ ਦਿੱਸਦਾ ਹੈ ।...ਇਹ ਮੇਰਾ ਵੀ ਉਸਤਾਦ ਨਿਕਲੇਗਾ ।...ਨਾਮੀ ਪਹਿਲਵਾਨ ਬਣੇਗਾ ।"

ਪੁਲੱਈਆ ਦੀਆਂ ਅੱਖਾਂ ਹੌਲੀ ਹੌਲੀ ਨੀਲੀ ਨਾਲ ਚਾਰ ਹੋਈਆਂ ।...ਦੋਹਾਂ ਨੇ ਅੱਖਾਂ ਅੱਖਾਂ ਵਿਚ ਪਤਾ ਨਹੀਂ ਆਪਸ ਵਿਚ ਕੀ ਗੱਲਾਂ ਕੀਤੀਆਂ ? ਨੀਲੀ ਨੇ ਸੁੱਖ ਦਾ ਸਾਹ ਲਿਆ । ਇਕ ਔਰਤ ਹੋ ਕੇ ਉਸਨੂੰ ਹੋਰ ਕੀ ਚਾਹੀਦਾ ਸੀ ? ਉਹ ਹੁਣ ਤੀਕ ਇਕ ਮੁਟਿਆਰ ਸੀ ਜੋ ਆਪਣੀ ਜਵਾਨੀ ਪਤੀ ਦੀ ਭੇਟ ਕਰਕੇ ਉਸ ਦੀ ਭਗਤੀ ਕਰਦੀ ਰਹੀ ਸੀ । ਹੁਣ ਉਹ ਇਕ ਮਾਂ ਹੈ ।...ਉਸ ਦੀ ਗੋਦੀ ਵਿਚ ਇਕ ਪਿਆਰਾ ਜਿਹਾ ਪੁੱਤਰ ਹੈ । ਉਸਦੀਆਂ ਨਜ਼ਰਾਂ ਵਿਚ ਤ੍ਰਿਪਤੀ ਤੇ ਖੁਸ਼ੀ ਦੀ ਭਾਅ ਸੀ ।

## 12

ਕਥਾ ਖਤਮ ਹੁੰਦਿਆਂ ਹੀ ਪਦਨਾਭ ਨੇ ਸਭ ਸਰੋਤਿਆਂ ਨੂੰ ਪ੍ਰਨਾਮ ਕੀਤਾ ਤੇ ਕਿਹਾ, "ਤੁਹਾਡੀ ਸਾਰਿਆਂ ਦੀ ਕਿਰਪਾ ਹੈ।...ਜੋ ਵੀ ਦੇ ਸਕਦੇ ਹੋ ਦੇਣ ਦੀ ਮਿਹਰਬਾਨੀ ਕਰੋ।" ਏਨਾ ਸੁਣਦਿਆਂ ਹੀ ਕੁਝ ਲੋਕ ਤਾਂ ਉਠ ਕੇ ਖਿਸਕ ਗਏ। ਜਿਨ੍ਹਾਂ ਨੇ ਕੁਝ ਦਿੱਤਾ ਸੀ ਉਨ੍ਹਾਂ ਦਾ ਦਾਨ ਕੁਲ ਮਿਲਾ ਕੇ ਚਾਰ ਆਨੇ ਵੀ ਨਹੀਂ ਸੀ ਹੋਇਆ। ਕਥਾ ਦੇ ਪ੍ਰੋਗਰਾਮ ਦੇ ਦੌਰਾਨ ਛੇ ਆਨੇ ਦਾ ਤਾਂ ਤੇਲ ਹੀ ਬਲ ਗਿਆ ਸੀ। ਪਦਨਾਭ ਦੂਜੇ ਦਿਨ ਸਵੇਰੇ ਹੀ ਪਿੰਡ ਵਿਚ ਆਪਣਾ ਇਨਾਮ ਵਸੂਲ ਕਰਨ ਨਿਕਲਿਆ। ਦਰ ਦਰ ਘੁੰਮਦਾ ਉਹ ਪੁਲੱਈਆ ਦੇ ਘਰ ਜਾ ਰੁਕਿਆ।

"ਮਹਾਭਾਰਤ ਦਾ ਵਰਕਾ ਵਰਕਾ ਫਰੋਲ ਮਾਰੀਏ ਤਾਂ ਦੋ ਹੀ ਆਦਮੀ ਮਿਲਦੇ ਹਨ—ਇਕ ਬੁੱਢਾ ਤੇ ਇਕ ਲੜਕਾ। ਰਾਤ ਨੂੰ ਉਥੇ ਲੜਕੇ ਦੀ ਕਥਾ ਸੁਣੀ ਤੇ ਇਧਰ ਲੜਕੇ ਨੇ ਜਨਮ ਲਿਆ। ਹੋ ਸਕਦਾ ਹੈ ਇਹ ਵੀ ਉਹੋ ਜਿਹਾ ਹੀ ਬਣੇ।" ਪੁਲੱਈਆ ਨੇ ਕਿਹਾ।

ਪੁਲੱਈਆ ਨੇ ਪਦਨਾਭ ਨੂੰ ਖੁਆਇਆ ਪਿਆਇਆ ਤੇ ਚੰਗਾ ਖਾਸਾ ਇਨਾਮ ਦੇ ਕੇ ਵਿਦਾ ਕੀਤਾ। ਮੁੜਦੇ ਹੋਏ ਪਦਨਾਭ ਦੇ ਮੂੰਹੋਂ ਬੇਟੇ ਦੀ ਤਾਰੀਫ਼ ਸੁਣ ਕੇ ਪੁਲੱਈਆ ਨੇ ਕਿਹਾ, "ਭਰਾਵਾ, ਉਸ ਵੇਲੇ ਮੀਂਹ ਵਰ੍ਹਿਆ...ਮੀਂਹ।"

"ਸਦਾ ਸੁਖੀ ਰਹੋ।" ਕਹਿੰਦਿਆਂ ਪਦਨਾਭ ਡਫਲੀ ਵਜਾਉਂਦਾ ਚਲਾ ਗਿਆ।

ਨੀਲੀ ਪੰਜਵੇਂ ਦਿਨ ਹੀ ਚੌਂਕੇ ਚੜ੍ਹ ਗਈ। ਗਿਆਰ੍ਹਵੇਂ ਦਿਨ ਤੋਂ ਘਰ ਦਾ ਸਾਰਾ ਕੰਮ ਕਾਜ ਕਰਨ ਲੱਗੀ। ਇੱਕੀਵੇਂ ਦਿਨ ਪਿੰਡ ਦੀਆਂ ਸੁਹਾਗਣ ਔਰਤਾਂ ਹਲਦੀ ਤੇ ਕੇਸਰ ਨਾਲ ਨੀਲੀ ਨੂੰ ਹਾਰ ਸ਼ਿੰਗਾਰ ਲਾ ਕੇ ਨਦੀ ਕੰਢੇ ਲੈ ਗਈਆਂ। ਮਿੱਟੀ ਦੀਆਂ ਤਿੰਨ ਮੂਰਤਾਂ ਬਣਾ ਕੇ ਔਰਤਾਂ ਨੇ ਉਨ੍ਹਾਂ ਦੀ ਪੂਜਾ ਕਰਵਾਈ। ਉਨ੍ਹਾਂ ਦੇਵੀ ਦੇਵਤਿਆਂ ਸਾਹਮਣੇ ਬੱਚੇ ਦੀ ਰਖਿਆ ਕਰਨ ਲਈ ਪ੍ਰਾਰਥਨਾ ਕੀਤੀ ਗਈ। ਨੀਲੀ ਨਦੀ ਤੋਂ ਪਾਣੀ ਦਾ ਇਕ ਘੜਾ ਭਰ ਕੇ ਲਿਆਈ। ਉਸ ਦਿਨ ਤੋਂ ਨੀਲੀ ਖੇਤ ਵੀ ਆਉਣ ਜਾਣ ਲੱਗੀ। ਝਾਊ ਦੇ ਸਰਕਾਰੀ ਬਗ਼ੀਚੇ 'ਚੋਂ ਛਿਲਕਾ ਜਾਂ ਟਾਹਣੀਆਂ ਤੋੜ ਲਿਆਉਣ, ਰੋਟੀ ਬਨਾਉਣ, ਬੱਚੇ ਨੂੰ ਨੁਹਾਉਣ, ਖੁਆਉਣ ਪਿਆਉਣ ਦਾ ਸਾਰਾ ਕੰਮ ਨੀਲੀ ਆਪ ਹੀ ਕਰ ਲੈਂਦੀ। ਖੇਤ ਜਾਣ ਸਮੇਂ ਨੀਲੀ ਬੱਚੇ ਨੂੰ ਨਾਨੀ ਸਪੁਰਦ ਕਰ ਜਾਂਦੀ।

ਹਰ ਦੂਜੇ ਦਿਨ ਲੜਕੇ ਨੂੰ ਨੁਹਾਇਆ ਜਾਂਦਾ। ਅਮਰ ਵੇਲ ਵਾਂਗ ਵਧਦੇ ਉਸਦੇ ਵਾਲਾਂ ਨੂੰ ਦੇਖ ਕੇ ਔਰਤਾਂ ਲੜਕੇ ਦੇ ਸੁਹੱਪਣ ਨੂੰ ਚਿਤਾਰਦੀਆਂ ਤੇ ਨਜ਼ਰਾਂ ਤੋਂ ਪਿਆਰ ਦੀ ਝੜੀ ਲਾਉਂਦੀਆਂ ਕਹਿੰਦੀਆਂ, "ਬਈ ਖੂਬ! ਇਹ ਤਾਂ ਬਿਲਕੁਲ ਲੜਕੀਆਂ ਵਰਗਾ ਹੈ।' ਇਹ ਸੁਣਦਿਆਂ ਹੀ ਪੁਲੱਈਆ ਵਿਗੜਦਾ। ਬੁੱਢੀ ਪੁਲੱਈਆ ਨੂੰ ਲੜਕਾ ਚੁੱਕਣ ਤੋਂ ਵਰਜਦੀ ਤੇ ਕਹਿੰਦੀ ਕਿ ਬਾਪ ਦੇ ਚੁੱਕਣ ਨਾਲ ਲੜਕਾ ਮਾੜਾ ਹੋ ਜਾਂਦਾ ਹੈ। ਪਰ ਪੁਲੱਈਆ ਨਾ ਮੰਨਦਾ। ਪਿੰਡ ਦੀ ਕੋਈ ਔਰਤ ਲੜਕੇ ਦੇ ਚਿਹਰੇ ਨੂੰ ਚੰਨ ਵਾਂਗ ਗੋਲ ਤੇ ਪਿਆਰਾ ਦੱਸਦੀ ਤੇ ਕੋਈ ਕਹਿੰਦੀ ਕਿ

ਵੱਡਾ ਹੋ ਕੇ ਲੜਕਾ ਬਾਪ ਤੋਂ ਵੀ ਚੰਗਾ ਤੇ ਤਾਕਤਵਰ ਬਣੇਗਾ। ਬੁੱਢੀ ਲੜਕੇ ਨੂੰ ਨਜ਼ਰ ਤੋਂ ਬਚਾਉਣ ਲਈ ਪਿੰਡ ਭਰ 'ਚੋਂ ਕੋਲੇ, ਝਾੜੂ ਤੇ ਮਿਰਚਾਂ ਆਦਿ ਇਕੱਠੀਆਂ ਕਰ ਲਿਆਉਂਦੀ। ਲੜਕੇ ਨੂੰ ਨੁਹਾਉਂਦੇ ਖੁਆਉਂਦੇ ਪਿਆਉਂਦੇ ਸਮੇਂ ਬੁੱਢੀ ਕੋਈ ਨਾ ਕੋਈ ਸਲਾਹ ਦਿੰਦੀ ਰਹਿੰਦੀ।

ਸਤਾਈਵੇਂ ਦਿਨ ਬੱਚੇ ਨੂੰ ਪੰਘੂੜੇ ਵਿਚ ਪਾਇਆ ਗਿਆ। ਉਸ ਦਿਨ ਪੁਲੱਈਆ ਨੇ ਖੂਬ ਧੂਮ ਧਾਮ ਕੀਤੀ। ਉਹ ਦਿਨ ਉਸ ਦੀ ਜ਼ਿੰਦਗੀ ਦਾ ਸਭ ਤੋਂ ਖੁਸ਼ੀ ਭਰਿਆ ਦਿਨ ਸੀ। ਉਸ ਨੇ ਦਿਲ ਖੋਲ੍ਹ ਕੇ ਖਰਚ ਕੀਤਾ—ਸਾਰੇ ਪਿੰਡ ਨੂੰ ਨਿਉਂਦਾ ਦਿੱਤਾ। ਗਾਉਣ ਵਜਾਉਣ ਦਾ ਪ੍ਰਬੰਧ ਵੀ ਕੀਤਾ ਗਿਆ ਸੀ। ਉਨ੍ਹਾਂ ਹੀ ਦਿਨਾਂ ਵਿਚ ਪਿੰਡ ਵਿਚ ਰਾਸ਼ਨ ਦੀ ਗੱਲ ਵੀ ਤੁਰੀ। ਜੰਗ ਲਈ ਚੰਦਾ ਇਕੱਠਾ ਕਰ ਰਹੇ ਮੁਖੀਏ ਨੇ ਵੀ ਕਈ ਚੱਕਰ ਮਾਰੇ ਪਰ ਪੁਲੱਈਆ ਨੇ ਸੋਚਿਆ, "ਪਹਿਲਾਂ ਲੜਕੇ ਦੀ ਵਾਰੀ ਹੈ। ਉਸ ਨੇ ਦਸ ਲੋਕਾਂ ਤੋਂ ਅਸੀਸਾਂ ਵੀ ਲੈਣੀਆਂ ਹਨ..."

ਮਹਿਮਾਨਾਂ ਨੇ ਦਿਲ ਖੋਲ੍ਹ ਕੇ ਅਸੀਸਾਂ ਦਿੱਤੀਆਂ। ਦਰਅਸਲ ਲੜਕਾ ਹੀ ਅਜਿਹਾ ਸੀ ਜਿਸਨੂੰ ਦੇਖ ਕੇ ਲੋਕਾਂ ਦੇ ਮੂੰਹੋਂ ਆਪਣੇ ਆਪ ਅਸੀਸਾਂ ਨਿਕਲਦੀਆਂ। ਇਕ ਮਹੀਨਾ ਪੂਰਾ ਹੁੰਦਿਆਂ ਲੜਕਾ ਚਾਰ ਮਹੀਨੇ ਦਾ ਦਿਖਾਈ ਦਿੰਦਾ ਸੀ। ਗਰਮੀ ਦੀ ਰੁੱਤ ਲੰਘ ਗਈ। ਖੇਤਾਂ ਵਿਚ ਹਰਿਆਵਲ ਨੇ ਪੈਰ ਪਸਾਰੇ। ਕਿਸਾਨਾਂ ਨੂੰ ਸਾਹ ਲੈਣ ਦਾ ਸਮਾਂ ਮਿਲਿਆ। ਲੜਕੇ ਨੂੰ ਦੇਖ ਕੇ ਆਦੇਮਾਂ ਬਹੁਤ ਖੁਸ਼ ਹੋਈ। ਅੱਜ ਕਲ੍ਹ ਘਰ ਵਿਚ ਉਸ ਦੀ ਪੁੱਛ ਕੁਝ ਘੱਟ ਗਈ ਸੀ। ਘਰ ਦੀ ਆਈ ਚਲਾਈ ਸਭ ਉਸ ਦੇ ਜੁਆਈ ਦੇ ਹੱਥ ਸੀ। ਧਾਨ ਦੇ ਨਾਲ ਨਾਲ ਹੋਰਨਾਂ ਚੀਜ਼ਾਂ ਦੇ ਵੀ ਭਾਅ ਚੜ੍ਹਨ ਕਾਰਨ ਲੋਕਾਂ ਦੀ ਦਾਨ ਪੁੰਨ ਦੀ ਹੈਸੀਅਤ ਵੀ ਘੱਟ ਹੁੰਦੀ ਜਾ ਰਹੀ ਸੀ। ਆਦੇਮਾ ਲੜਕੇ ਨੂੰ ਕੁਝ ਵੀ ਨਾ ਦੇ ਸਕੀ। ਆਪਣੀ ਹਾਲਤ ਤੇ ਹੰਝੂ ਵਹਾਉਂਦੀ ਆਦੇਮਾ ਬੋਲੀ, "ਪੁੱਤਰ ! ਅੱਜ ਕਲ੍ਹ ਮੈਂ ਕਿਸੇ ਕੰਮ ਦੀ ਨਹੀਂ ਰਹੀ। ਦੇਖ ! ਮੈਂ ਤੇਰੇ ਲਈ ਇਕ ਸੋਨੇ ਦੀ ਤੜਾਗੀ ਬਨਵਾਉਣ ਲਾਇਕ ਵੀ ਨਹੀਂ ਹਾਂ।"

"ਦੀਦੀ ! ਸਿਰਫ਼ ਦੇਣਾ ਹੀ ਵੱਡੀ ਗੱਲ ਨਹੀਂ। ਤੇਰੀਆਂ ਸ਼ੁਭ ਇੱਛਾਵਾਂ ਉਸ ਨਾਲੋਂ ਵੀ ਕਿਤੇ ਵੱਧ ਕੇ ਹਨ। ਲੜਕਾ ਤੇਰਾ ਹੀ ਤਾਂ ਹੈ।" ਨੀਲੀ ਬੜੇ ਸ਼ਾਂਤ ਸੁਭਾਅ ਨਾਲ ਬੋਲੀ।

ਆਦੇਮਾ ਮੰਦ ਜਿਹਾ ਮੁਸਕਰਾਈ ਤੇ ਬੋਲੀ, "ਲੜਕਾ ਆਪਣੇ ਦਾਦੇ ਵਾਂਗ ਮਹਾਨ ਬਣੇਗਾ। ਉਸ ਨੇ ਘਰ ਕੀ ਤੇ ਬਾਹਰ ਕੀ—ਹਰ ਥਾਂ ਨਾਮਣਾ ਖੱਟਿਆ ਸੀ...ਹੁਣ ਪਤਾ ਨਹੀਂ ਕਿਹੜੇ ਸੁਰਗਾਂ ਵਿਚ ਵਾਸਾ ਹੈ ਉਸ ਦਾ ?..."

"ਪਿਤਾ ਦਾ ਨਾਂ ਸੁਣਦਿਆਂ ਹੀ ਪੁਲੱਈਆ ਦੇ ਲੂੰ ਕੰਡੇ ਖੜ੍ਹੇ ਹੋ ਗਏ। ਏਨੇ ਵਿਚ ਹੀ ਉਸਨੂੰ ਲੱਗਿਆ ਕਿ ਲੜਕਾ ਕਿਲਕਾਰੀਆਂ ਮਾਰਦਾ ਹੱਸ ਰਿਹਾ ਹੈ। ਬਸ ! ਦੇਖਦਿਆਂ ਹੀ ਪੁਲੱਈਆ ਉਛਲ ਪਿਆ ਤੇ ਬੋਲਿਆ, "ਦੀਦੀ ! ਦੀਦੀ ! ਦੇਖ ਲੜਕਾ ਕਿਵੇਂ ਕਿਲਕਾਰੀਆਂ ਮਾਰ ਰਿਹਾ ਹੈ। ਆਖਿਰਕਾਰ ਮੱਲੂ ਚੌਧਰੀ ਦਾ ਪੋਤਾ ਹੀ ਤਾਂ ਹੈ। ਦੂਸਰੇ ਜਨਮ ਵਿਚ ਮੱਲੂ ਚੌਧਰੀ ਆਪ ਆਇਆ ਹੈ।" ਤੇ

ਪੁਲੱਈਆ ਖੁਸ਼ੀ ਨਾਲ ਝੂਮ ਉਠਿਆ। ਉਸ ਨੇ ਬੇਟੇ ਨੂੰ ਗੋਦੀ ਚੁੱਕ ਲਿਆ ਤੇ ਉਸੇ ਦਿਨ ਤੋਂ ਲੜਕੇ ਦਾ ਨਾਂ ਮੱਲੂ ਚੌਧਰੀ ਰਖਿਆ ਗਿਆ।

ਉਸ ਦਿਨ ਤੋਂ ਮੱਲੂ ਸਾਰੇ ਘਰ ਵਾਲਿਆਂ ਦਾ ਲਾਡਲਾ ਬਣ ਗਿਆ। ਮਾਂ ਦੇ ਦੁੱਧ ਨਾਲ ਉਹ ਦਿਨ ਦੂਣਾ ਤੇ ਰਾਤ ਚੌਗੁਣਾ ਵੱਧਣ ਲੱਗਿਆ। ਮਾਂ ਨੀਲੀ ਦੀਆਂ ਅੱਖਾਂ ਤੋਂ ਨਾ ਹੀ ਤਾਂ ਪਹਿਲਾਂ ਵਰਗਾ ਪ੍ਰੇਮ ਟਪਕਦਾ ਤੇ ਨਾ ਹੀ ਪੁਲੱਈਆ ਨੂੰ ਉਸ ਦੀ ਅੰਮ੍ਰਿਤ ਵਰਗੀ ਸੰਜੀਵਨੀ ਛੋਹ ਮਿਲਦੀ...ਪਰ ਫਿਰ ਵੀ ਪੁਲੱਈਆ ਚੰਨ ਵਰਗੇ ਪੁੱਤਰ ਨੂੰ ਦੇਖ ਕੇ ਪਿਆਰ ਦੇ ਸਮੁੰਦਰ ਨੂੰ ਪਾਰ ਕਰ ਫੁਲਿਆ ਨਾ ਸਮਾਉਂਦਾ।

ਅੰਨ੍ਹਾ ਵੇਕੰਨਾ ਵੀ ਆਇਆ। ਲੜਕੇ ਦੀ ਨਜ਼ਰ ਕੁਝ ਨਾ ਲਿਆ ਸਕਣ ਵਾਲੀ ਆਪਣੀ ਹਾਲਤ ਤੇ ਉਹ ਵੀ ਬਹੁਤ ਦੁੱਖੀ ਹੋਇਆ। ਗੰਨੇਮਾ ਆਪਣੇ ਬੀਤੇ ਦਿਨਾਂ ਨੂੰ ਯਾਦ ਕਰਕੇ ਰੋ ਪਈ। ਜਿਸ ਦਿਨ ਬੱਚੇ ਨੂੰ ਪੰਘੂੜੇ ਵਿਚ ਪਾਇਆ ਗਿਆ ਨੀਲੀ ਨੇ ਉਨ੍ਹਾਂ ਦੋਹਾਂ ਨੂੰ ਰੱਜਵੀਂ ਰੋਟੀ ਖੁਆਈ। ਨੀਲੀ ਨੇ ਉਨ੍ਹਾਂ ਦੇ ਮਨ ਦੀ ਪੀੜ ਨੂੰ ਪਛਾਣਦਿਆਂ ਕਿਹਾ, "ਬਾਬਾ! ਰੱਬ ਨੂੰ ਪਾਉਣ ਲਈ ਭਗਤੀ ਚਾਹੀਦੀ ਹੈ। ਫਲਾਂ ਤੇ ਫੁੱਲਾਂ ਦੀ ਭੇਟਾ ਚੜ੍ਹਾਉਣ ਨਾਲ ਹੀ ਸਭ ਕੁਝ ਨਹੀਂ ਹੋ ਜਾਂਦਾ। ਪਵਿੱਤਰ ਮਨ ਨਾਲ ਭਗਤੀ ਕੀਤਿਆਂ ਹੀ ਮੁਕਤੀ ਮਿਲਦੀ ਹੈ। ਤੁਹਾਡੇ ਵਰਗੇ ਚੰਗੇ ਲੋਕਾਂ ਦੀਆਂ ਦੁਆਵਾਂ ਹੀ ਉਸ ਲਈ ਲੱਖਾਂ ਦੀ ਜਾਇਦਾਦ ਤੋਂ ਵੱਧ ਹਨ। ਲਓ! ਇਸ ਨੂੰ ਆਪਣੀਆਂ ਅਸੀਸਾਂ ਦਿਓ।" ਤੇ ਨੀਲੀ ਬੱਚੇ ਨੂੰ ਵੇਕੰਨਾ ਕੋਲ ਲੈ ਗਈ।

ਵੇਕੰਨਾ ਦਾ ਹੱਥ ਬੱਚੇ ਨੂੰ ਛੋਹਣ ਹੀ ਵਾਲਾ ਸੀ ਕਿ ਉਸ ਦੇ ਦਿਲ ਵਿਚ ਕਿਸੇ ਇੱਛਾ ਨੇ ਕਰਵਟ ਲਈ। ਬੱਚੇ ਨੂੰ ਪਿਆਰ ਕਰਦਿਆਂ ਉਸ ਨੇ ਨੀਲੀ ਨੂੰ ਕਿਹਾ, "ਧੀਏ! ਮੈਂ ਬੜਾ ਪਾਪੀ ਹਾਂ।...ਕਾਸ਼! ਕਿਤੇ ਮੈਨੂੰ ਇਕ ਵਾਰੀ ਮੇਰੀ ਨਿਗਾਹ ਮਿਲ ਜਾਂਦੀ।"

ਗੰਨੇਮਾ ਵੇਕੰਨਾ ਨੂੰ ਬੱਚੇ ਦਾ ਰੰਗ ਰੂਪ ਦੱਸਣ ਲੱਗੀ। ਸੁਣਦਿਆਂ ਸੁਣਦਿਆਂ ਵੇਕੰਨਾ ਨੇ ਕਿਹਾ, "ਧੀਏ! ਤੇਰਾ ਕੀਤਾ ਦਾਨ ਪੁੰਨ ਅਜਾਈਂ ਨਹੀਂ ਜਾਏਗਾ। ਤੇਰੇ ਪੁੱਤਰ ਨੇ ਇਕ ਉੱਚੇ ਖ਼ਾਨਦਾਨ ਵਿਚ ਜਨਮ ਲਿਆ ਹੈ। ਵੱਡਾ ਹੋ ਕੇ ਜਸ ਖੱਟੇਗਾ।" ਏਨਾ ਕਹਿੰਦਿਆ ਉਸ ਨੇ ਧਰਤੀ ਤੇ ਇਧਰ ਉਧਰ ਹੱਥ ਮਾਰਿਆ ਤੇ ਅਚਾਨਕ ਉਸ ਦੇ ਦਿਲ ਵਿਚ ਇਕ ਖੁਸ਼ੀ ਦੀ ਉਮੰਗ ਉਠੀ। ਉਸ ਨੇ ਇਕ ਮਿੱਟੀ ਦਾ ਡਲਾ ਲੜਕੇ ਦੇ ਹੱਥ ਵਿਚ ਦਿੰਦਿਆਂ ਕਿਹਾ, "ਪੋਤਰੇ ਮੱਲੂ! ਆਦਮੀ ਜਦੋਂ ਤੋਂ ਇਸ ਸੰਸਾਰ ਵਿਚ ਆਉਂਦਾ ਹੈ ਓਦੋਂ ਤੋਂ ਹੀ ਉਸ ਦਾ ਸਭ ਕੁਝ ਇਸੇ ਨਾਲ ਹੀ ਜੁੜਿਆ ਰਹਿੰਦਾ ਹੈ।"

ਗੰਨੇਮਾ ਵਿਗੜਦਿਆਂ ਬੋਲੀ, "ਜੇ ਸੋਨਾ ਚਾਂਦੀ ਨਹੀਂ ਦੇ ਸਕਦਾ ਤਾਂ ਨਾ ਸਹੀ ਪਰ..."

ਵੇਕੰਨਾ ਦੀਆਂ ਅੱਖਾਂ ਵਿਚੋਂ ਹੰਝੂ ਟਪਕ ਪਏ। ਉਨ੍ਹਾਂ ਗ਼ਰੀਬਾਂ ਦੇ ਦਿਲ ਦੀ ਅਮੀਰੀ ਨੂੰ ਦੇਖ ਕੇ ਨੀਲੀ ਗਦ ਗਦ ਹੋ ਉਠੀ। ਪੁੱਤ ਦੇ ਹੱਥੋਂ ਮਿੱਟੀ ਦਾ ਡਲਾ ਉਹ ਕਿਸੇ ਅਨਮੋਲ ਖਜ਼ਾਨੇ ਦੀ ਤਰ੍ਹਾਂ ਲੈ ਕੇ ਅੰਦਰ ਗਈ। ਉਸ ਨੇ ਉਸ ਡਲੇ ਨੂੰ ਬੜਾ ਸੰਭਾਲ ਕੇ ਇਕ ਕੱਪੜੇ ਵਿਚ ਬੰਨ ਪੁੱਤਰ ਦੇ ਸਿਰਹਾਣੇ ਰੱਖ ਦਿੱਤਾ।

ਦਿਨ ਬੀਤਣ ਲੱਗੇ। ਪੁਲੱਈਆ ਜਾਣੋ ਪਤਨੀ ਨਾਲੋਂ ਰਿਸ਼ਤਾ ਹੀ ਤੋੜ ਕੇ ਸਾਰਾ ਸਮਾਂ ਆਪਣੇ ਬੱਚੇ ਨਾਲ ਹੀ ਖੇਲ੍ਹਣ ਲੱਗਿਆ। ਨੀਲੀ ਉਸ ਦਿਨ ਖੇਤੋਂ ਤੇਜ਼ ਕਦਮੀ ਮੁੜਦੇ ਆਪਣੇ ਪਤੀ ਵੱਲ ਤਿਰਛੀ ਨਜ਼ਰ ਦੇਖ ਕੇ ਮੁਸਕਰਾਈ। ਪਰ ਪੁਲੱਈਆ ਨੇ ਉਸ ਵੱਲ ਕੋਈ ਧਿਆਨ ਨਾ ਦਿੱਤਾ। ਨੀਲੀ ਝੂਲਾ ਝੁਲਾਉਂਦੀ ਲੋਰੀ ਦੇਣ ਲੱਗੀ :

"ਛੱਜ ਕੰਨਾਂ ਫਿਰ ਕਹਿ ਕੇ ਮੈਂ ਹਾਥੀ ਵੀ ਫਿਟਕਾਰ ਦਿੱਤਾ
ਵਿੰਗੀਆਂ ਟੰਗਾਂ ਵਾਲਾ ਕਹਿ ਕੇ ਘੋੜਾ ਵੀ ਫਿਟਕਾਰ ਦਿੱਤਾ
ਫਣ ਵਾਲੇ ਸਿਰ ਵਾਲਾ ਕਹਿ ਕੇ ਸੱਪ ਨੂੰ ਫਿਟਕਾਰ ਦਿੱਤਾ
ਫਿਰ ? ਬੰਦਰ ਨਾਲ ਵਿਆਹ ਕਰਾ ਮੈਂ ਇਹ ਪੁੱਤਰ ਜੰਮਿਆ ਹੈ..."

ਪੁਲੱਈਆ ਨੇ ਗਹੁ ਨਾਲ ਪਤਨੀ ਵੱਲ ਦੇਖਦਿਆਂ ਸੱਚਮੁਚ ਬਾਂਦਰ ਵਰਗਾ ਮੂੰਹ ਬਣਾ ਲਿਆ। ਨਵੇਂ ਸਿਰਿਓਂ ਦੋਹਾਂ ਦੇ ਦਿਲਾਂ ਵਿਚ ਪਿਆਰ ਦੀ ਨਿੱਘੀਆਂ ਤਰਾਟਾਂ ਜਾਗ ਉਠੀਆਂ।

## 13

ਸਰਦੀ ਦੇ ਦਿਨ ਸਨ। ਇਕ ਦਿਨ ਸੰਝ ਵੇਲੇ ਨੀਲੀ ਤੇ ਪੁਲੱਈਆ ਖੇਤੋਂ ਮੁੜ ਰਹੇ ਸਨ। ਰਾਹ ਵਿਚ ਉਨ੍ਹਾਂ ਨੇ ਦੇਖਿਆ ਕਿ ਰਾਮੂ ਭਗਤ ਦੇਵੀ ਨੀਲੰਮਾ ਦੇ ਮੰਦਰ ਵਿਚ ਭਗਤੀ ਦੇ ਵੇਗ ਵਿਚ ਨੱਚ ਰਿਹਾ ਸੀ। ਦੋਹਾਂ ਨੇ ਮੰਦਰ ਦੇ ਬਾਹਰੋਂ ਹੀ ਦੇਵੀ ਨੂੰ ਪ੍ਰਨਾਮ ਕੀਤਾ। ਉਸ ਸਾਲ ਫ਼ਸਲ ਚੰਗੀ ਨਹੀਂ ਸੀ। ਧਾਨ ਦੀ ਫ਼ਸਲ ਜਿਉਂ ਹੀ ਪੱਕਣ ਤੇ ਆਈ ਟਿੱਡੀ ਦਲ ਨੇ ਖੇਤਾਂ ਤੇ ਧਾਵਾ ਬੋਲ ਦਿੱਤਾ। ਦੇਖਣ ਵਿਚ ਤਾਂ ਖੇਤ ਹਰੇ ਭਰੇ ਅਤੇ ਫ਼ਸਲ ਚੰਗੀ ਸੀ ਪਰ ਅੱਧੀਆਂ ਤੋਂ ਜ਼ਿਆਦਾ ਬੱਲੀਆਂ ਪੱਕਣ ਤੋਂ ਪਹਿਲਾਂ ਹੀ ਸੁੱਕ ਗਈਆਂ। ਮਾਲਕ ਆਮ ਵਾਂਗ ਨਿਰਦਈ ਸੀ। ਉਤੋਂ ਦਿਨ ਬਦਿਨ ਵੱਧ ਰਹੀ ਮਹਿੰਗਾਈ। ਮਾਲਕ ਠੇਕੇ ਦੀ ਰਕਮ 'ਚੋਂ ਇਕ ਕੌਡੀ ਵੀ ਘੱਟ ਕਰਨ ਨੂੰ ਤਿਆਰ ਨਹੀਂ ਸੀ। ਖੇਤੋਂ ਮੁੜ ਰਹੇ ਪਤੀ ਪਤਨੀ ਇਸੇ ਵਿਸ਼ੇ ਤੇ ਬਹਿਸ ਕਰ ਰਹੇ ਸਨ।

ਮੰਦਰ, ਮੰਦਰ ਦੀਆਂ ਮੂਰਤੀਆਂ ਤੇ ਮੂਰਤੀਆਂ ਦੇ ਪੁਜਾਰੀ ਰਾਮੂ ਭਗਤ ਵੱਲ ਦੇਖ ਕੇ ਲੱਗ ਰਿਹਾ ਸੀ ਕਿ ਲੋਕਾਂ ਵਿਚ ਕੋਈ ਤਬਦੀਲੀ ਆ ਗਈ ਹੈ। ਦੋ ਸਾਲ ਪਹਿਲਾਂ ਦੇ ਤੇ ਹੁਣ ਦੇ ਲੋਕਾਂ ਵਿਚ ਬਹੁਤ ਫ਼ਰਕ ਸੀ। ਇਸ ਦਾ ਇਹ ਮਤਲਬ ਨਹੀਂ ਸੀ ਕਿ ਹੁਣ ਲੋਕ ਭਗਤ ਦੀ ਭਗਤੀ ਦੇ ਵੇਗ ਜਾਂ ਉਹਦੀਆਂ ਗੱਲਾਂ ਤੋਂ ਨਹੀਂ ਸਨ ਡਰਦੇ। ਗੱਲ ਇਹ ਸੀ ਕਿ ਇਨ੍ਹਾਂ ਗੱਲਾਂ ਤੋਂ ਡਰਨ ਵਾਲੇ ਲੋਕਾਂ ਦੇ ਹੱਥ ਹੁਣ ਕੁਝ ਰਿਹਾ ਹੀ ਨਹੀਂ ਸੀ। ਪਿੰਡ ਦਾ ਚੌਧਰੀ ਜਾਂ ਮੁਖੀਆ ਆਦਿ ਹੁਣ ਉਸ ਪਾਸੇ ਜਾਂਦੇ ਹੀ ਨਹੀਂ ਸਨ। ਜੇ ਕੋਈ ਉਨ੍ਹਾਂ ਕੋਲ ਜਾ ਕੇ ਭਗਤ ਦਾ ਸੁਨੇਹਾ

ਦੇਣਾ ਵੀ ਚਾਹੁੰਦਾ ਤਾਂ ਨਾ ਤਾਂ ਉਹ ਸੁਣਦੇ ਤੇ ਨਾ ਹੀ ਉਨ੍ਹਾਂ ਕੋਲ ਸੁਣਨ ਦਾ ਸਮਾਂ ਹੀ ਸੀ। ਬਦਲਦੇ ਜ਼ਮਾਨੇ ਵਿਚ ਉਨ੍ਹਾਂ ਨੂੰ ਭਗਤ, ਭਗਤ ਦੀਆਂ ਮੂਰਤੀਆਂ ਤੇ ਮੰਦਰ ਆਦਿ ਸਭ ਮਤਲਬਹੀਨ ਜਾਪਦੇ ਸਨ। ਜਲਸੇ ਜਲੂਸ ਆਦਿ ਦੀਆਂ ਭਗਤ ਦੀਆਂ ਸਾਰੀਆਂ ਗੱਲਾਂ ਬਸ ਹਵਾ ਹਵਾਲੇ ਹੋ ਜਾਂਦੀਆਂ।

ਨੰਗੇ ਪਿੰਡੇ ਘੁੰਮਣ ਵਾਲਾ ਭਗਤ ਭਗਤੀ ਦੇ ਵੇਗ ਵਿਚ ਨੱਚ ਰਿਹਾ ਸੀ। ਚਾਰੇ ਪਾਸੇ ਹਨ੍ਹੇਰਾ ਛਾਇਆ ਹੋਇਆ ਸੀ। ਇਕ ਛੋਟਾ ਜਿਹਾ ਦੀਵਾ ਮੰਦਰ ਵਿਚ ਟਿਮਟਿਮਾ ਰਿਹਾ ਸੀ। ਰੋਸ਼ਨੀ ਏਨੀ ਘੱਟ ਸੀ ਕਿ ਦੀਵਾ ਕਿਸੇ ਵੀ ਵੇਲੇ ਬੁਝ ਸਕਦਾ ਸੀ।

ਨੀਲੀ ਅਤੇ ਪੁਲੱਦੀਆ ਦੇਵੀ ਨੂੰ ਪ੍ਰਨਾਮ ਕਰਕੇ ਮੁੜਨ ਹੀ ਲੱਗੇ ਸਨ ਕਿ ਭਗਤ ਨੇ ਉਨ੍ਹਾਂ ਨੂੰ ਇਸ਼ਾਰੇ ਨਾਲ ਰੋਕ ਲਿਆ। ਭਗਤ ਨੇ ਉਨ੍ਹਾਂ ਦੇ ਨੇੜੇ ਆ ਕੇ ਕਿਹਾ, ''ਦੇਵੀ ਮਾਂ ਨੇ ਜੋ ਕੁਝ ਕਿਹਾ ਤੁਸੀਂ ਸੁਣ ਹੀ ਲਿਆ ਹੈ। ਇਹੀ ਕੁਝ ਤੁਸੀਂ ਜਾ ਕੇ ਚੌਧਰੀ ਤੇ ਮੁਖੀਏ ਨੂੰ ਕਹਿ ਦੇਣਾ। ਜੇ ਮੈਂ ਆਪ ਕਹਿੰਦਾ ਹਾਂ ਤਾਂ ਉਹ ਲੋਕ ਮੈਨੂੰ ਪਾਗਲ ਸਮਝਦੇ ਹਨ।''

ਦੋਹਾਂ ਨੇ ਸਿਰ ਹਿਲਾ ਕੇ 'ਹਾਂ' ਕੀਤੀ। ਭਗਤ ਮੰਦਰ ਦਾ ਦਰਵਾਜ਼ਾ ਬੰਦ ਕਰਕੇ ਉਨ੍ਹਾਂ ਦੇ ਨਾਲ ਹੀ ਤੁਰ ਪਿਆ। ਉਹ ਬੁੱਢਾਪੇ ਦੀ ਹੱਦ ਅੰਦਰ ਦਾਖ਼ਲ ਹੋ ਰਿਹਾ ਸੀ। ਉਸ ਦਾ ਸਰੀਰ ਕੰਬਣ ਲਗ ਚੁਕਿਆ ਸੀ। ਜਿਸ ਪੁੱਤਰ ਤੇ ਉਸ ਨੂੰ ਉੱਚੀਆਂ ਉਮੀਦਾਂ ਸਨ ਉਹੀ ਉਸ ਨੂੰ ਖਾਣ ਤਾਂ ਕੀ, ਪੀਣ ਲਈ ਪਿੱਛ ਪਾਣੀ ਤੱਕ ਨਹੀਂ ਸੀ ਦਿੰਦਾ। ਸਾਰਾ ਦਿਨ ਗਲੀ ਦੀ ਨੁੱਕਰੇ ਬੈਠਾ ਤਾਸ਼ ਖੇਲ੍ਹਦਾ ਰਹਿੰਦਾ। ਜਿਸ ਦਿਨ ਹਾਰ ਜਾਂਦਾ ਉਸ ਦਿਨ ਸਾਰੇ ਘਰ ਵਾਲਿਆਂ ਨਾਲ ਲੜਦਾ ਤੇ ਜਿਸ ਦਿਨ ਜਿੱਤ ਜਾਂਦਾ ਉਸ ਦਿਨ ਸਿੱਧਾ ਠੇਕੇ ਪਹੁੰਚ ਜਾਂਦਾ। ਸ਼ਰਾਬੀ ਹੋਇਆ ਜਦ ਘਰ ਮੁੜਦਾ ਤਾਂ ਬਾਪ ਸਾਹਮਣੇ ਬਕਵਾਸ ਕਰਨ ਲੱਗ ਪੈਂਦਾ। ਇਹ ਸਭ ਕੁਝ ਯਾਦ ਕਰਕੇ ਭਗਤ ਬਹੁਤ ਦੁੱਖੀ ਹੋਇਆ। ਹੌਲੀ ਹੌਲੀ ਪੈਰ ਪੁੱਟਦਿਆਂ ਉਸ ਨੇ ਕਿਹਾ, ''ਨੀਲੀ! ਧੀਏ! ਇਹ ਦੇਖ ਕਿ ਅਸੀਂ ਘਾਹ ਤੇ ਤੁਰਦੇ ਹਾਂ। ਘਾਹ ਖਾਣ ਵਾਲਾ ਗਧਾ ਮਰ ਜਾਵੇਗਾ ਪਰ ਘਾਹ ਉਵੇਂ ਕਾਇਮ ਰਹੇਗਾ। ਇਕ ਦਿਨ ਮੈਂ ਮਰ ਜਾਵਾਂਗਾ। ਮੇਰੇ ਵਾਂਗ ਹੀ ਮੇਰਾ ਪੁੱਤਰ ਵੀ ਮਰ ਜਾਏਗਾ—ਮੈਂ ਕਦੇ ਗਲ ਕਮੀਜ਼ ਨਹੀਂ ਸੀ ਪਾਈ ਪਰ ਮੇਰਾ ਪੁੱਤਰ ਪਾ ਰਿਹਾ ਹੈ। ਹੋ ਸਕਦਾ ਹੈ ਉਸ ਦਾ ਪੁੱਤਰ ਸ਼ਹਿਰੀ ਬਾਬੂਆਂ ਵਾਂਗ ਕੋਟ ਪਤਲੂਨ ਪਹਿਨੇ। ਜੇਕਰ ਉਪਰੋਂ ਹੋਰ ਤੇ ਅੰਦਰੋਂ ਹੋਰ ਹੋਈਏ ਤਾਂ ਕੀ ਲਾਭ? ਇਹ ਕੁਝ ਇਸ ਪਿੰਡ ਵਿਚ ਵਾਪਰ ਰਿਹਾ ਹੈ। ਕਿਹਾ ਜਾਂਦਾ ਹੈ ਕਿ ਲੱਛਮੀ ਗੁਣਾਂ ਦਾ ਭੰਡਾਰ ਹੈ। ਪਰ ਦੇਖਣ ਵਿਚ ਤਾਂ ਇਹ ਨਹੀਂ ਜਾਪਦਾ। ਜਿਉਂ ਜਿਉਂ ਧਨ ਵੱਧਦਾ ਹੈ ਤਿਉਂ ਤਿਉਂ ਵਿਚੋਂ ਤਰਸ ਘੱਟ ਰਿਹਾ ਹੈ। ਪੁੱਤਰੀ! ਦੋ ਹੀ ਗੱਲਾਂ ਆਦਮੀ ਦੇ ਜਿਉਂਦੇ ਜੀ ਤੇ ਦੋ ਹੀ ਮਰਨ ਤੋਂ ਬਾਅਦ ਸਾਥ ਨਿਭਾਉਂਦੀਆਂ ਹਨ—ਨੇਕੀ ਤੇ ਬਦੀ...''

ਨੀਲੀ ਦਾ ਘਰ ਆ ਗਿਆ। ਉਸ ਨੇ ਭਗਤ ਨੂੰ ਅੰਦਰ ਬੁਲਾਇਆ। ਇਕ ਛੋਟਾ ਜਿਹਾ ਦੀਵਾ ਮੰਜੇ ਦੇ ਸਿਰਹਾਣੇ ਬਲ ਰਿਹਾ ਸੀ। ਪੈਂਦ ਪਾਸੇ ਬੁੱਢੀ ਬੈਠੀ

ਲੜਕੇ ਵੱਲ ਟਿਕਟਿਕੀ ਬੰਨ੍ਹੀ ਵੇਖ ਰਹੀ ਸੀ। ਤਿੰਨ ਮਹੀਨਿਆਂ ਦਾ ਉਹ ਬੱਚਾ ਦੀਵੇ ਵੱਲ ਘੂਰ ਤੇ ਹੱਸ ਰਿਹਾ ਸੀ।

"ਮੁੰਨਾ! ਦੇਖ ਦਾਦਾ ਆਇਆ ਹੈ!" ਭਗਤ ਨੇ ਆਪਣੀ ਜਾਣ ਪਛਾਣ ਕਰਵਾਈ। ਮੱਲੂ ਹੱਥ ਪੈਰ ਮਾਰਦਾ ਉਛਲਣ ਲੱਗਿਆ। ਪੁਲੱਈਆ ਤੇ ਨੀਲੀ ਲੜਕੇ ਦੇ ਦੋਹੀਂ ਪਾਸੀਂ ਖੜ੍ਹੇ ਸਨ। ਭਗਤ ਮੰਜੇ ਤੇ ਬੈਠਾ ਲੜਕੇ ਦਾ ਮੂੰਹ ਚੁੰਮਦਿਆਂ ਹੱਸਿਆ। ਨਿਡਰ ਹੋ ਕੇ ਉਛਲਦੇ ਬੱਚੇ ਨੂੰ ਪਿਆਰ ਕਰਦੇ ਹੋਏ ਭਗਤ ਨੇ ਕਿਹਾ—"ਲਓ! ਹੁਣੇ ਤਾਂ 'ਮਾਂ' ਕਹਿ ਰਿਹਾ ਹੈ।"

"ਮਾਂ ਨਹੀਂ 'ਬਾਪੂ'!" ਝਟ ਪੁਲੱਈਆ ਨੇ ਟੋਕਿਆ।

ਭਗਤ ਹੱਸਦਾ ਹੋਇਆ ਬੋਲਿਆ, "ਸੂਰੀ ਦਸ ਬੱਚੇ ਦਿੰਦੀ ਹੈ ਪਰ ਹੱਥਣੀ ਦਾ ਇਕੋ ਬੱਚਾ ਹੁੰਦਾ ਹੈ।...ਚੰਗਾ ਜਿਹਾ...। ਬਈ! ਇਸ ਤੋਂ ਅੱਗੇ ਬਹੁਤ ਬੁਰੇ ਦਿਨ ਆਉਣ ਵਾਲੇ ਹਨ। ਰੁੱਖੀ ਸੁੱਖੀ ਹੀ ਸਹੀ—ਖੁਆ ਪਿਆ ਕੇ ਜੇ ਲੜਕੇ ਨੂੰ ਪਾਲੋਗੇ ਤਾਂ ਘੱਟੋ ਘੱਟ ਇਹ ਤਾਂ ਵੱਧ ਰਹੀ ਬੇਇਨਸਾਫ਼ੀ ਨੂੰ ਰੋਕੇਗਾ।"

ਪਤੀ ਪਤਨੀ ਦੋਵੇਂ ਭਗਤ ਦੀ ਅਸੀਸ ਸੁਣ ਕੇ ਬਹੁਤ ਖ਼ੁਸ਼ ਹੋਏ। ਜਾਂਦੇ ਜਾਂਦੇ ਭਗਤ ਨੇ ਬੁੱਢੀ ਨੂੰ ਪੁੱਛਿਆ, "ਕਿਉਂ ਭੈਣੇ! ਮੱਲੂ ਦੇ ਵਿਆਹ ਤੱਕ ਤਾਂ ਰਹੇਂਗੀ ਨਾ?"

"ਵੇ ਰਾਮੂ! ਜਿਸ ਦਿਨ ਮੇਰੇ ਮੱਥੇ ਤੋਂ ਟਿੱਕਾ ਪੂੰਝਿਆ ਗਿਆ ਮੇਰੀ ਤਾਂ ਉਸੇ ਦਿਨ ਜਾਨ ਨਿਕਲ ਗਈ ਸੀ।"

ਰਾਮੂ ਚੰਗੀ ਤਰ੍ਹਾਂ ਜਾਣਦਾ ਸੀ ਕਿ ਉਸ ਔਰਤ ਦਾ ਪਤੀ ਕਿੰਨਾ ਮੂਰਖ ਸੀ। ਉਹ ਹੱਸ ਪਿਆ। ਉਸ ਦੇ ਹੱਸਣ ਦਾ ਕਾਰਨ ਸਮਝਦੀ ਹੋਈ ਬੁੱਢੀ ਬੋਲੀ,

"ਲੋਕਾਂ ਦੀਆਂ ਅੱਖਾਂ 'ਚ ਚਾਹੇ ਉਹ ਕਿੰਨਾ ਵੀ ਬੁਰਾ ਰਿਹਾ ਹੋਵੇ ਪਰ ਮੇਰੇ ਲਈ ਉਹ ਚੰਗਾ ਹੀ ਸੀ। ਅਖ਼ੀਰ ਇਸ ਜਹਾਨ ਵਿਚ ਕਿਸੇ ਨਾ ਕਿਸੇ ਆਦਮੀ ਤੇ ਭਰੋਸਾ ਕਰਨਾ ਹੀ ਪੈਂਦਾ ਹੈ। ਮਗਰੋਂ ਉਹ ਕਿਹੋ ਜਿਹਾ ਵੀ ਨਿਕਲੇ ਉਸੇ ਤੇ ਭਰੋਸਾ ਕਰਕੇ ਜੀ ਲੈਣ ਵਿਚ ਪੁੰਨ ਹੈ।"

ਜਾਂਦੇ ਜਾਂਦੇ ਭਗਤ ਨੇ ਬੁੱਢੀ ਨੂੰ ਮੱਥਾ ਟੇਕਿਆ ਤੇ ਪੁਲੱਈਆ ਨੂੰ ਕਿਹਾ, "ਬੱਚਾ! ਜੇ ਚਾਰ ਆਦਮੀਆਂ ਦੇ ਮਨ ਲਾਉਣਾ ਲੱਗਣਾ ਹੋਵੇ ਤਾਂ ਇਕ ਦੋ ਦੇ ਸਾਹਮਣੇ ਬੁਰਾ ਬਣਨਾ ਹੀ ਪੈਂਦਾ ਹੈ। ਉਸ ਦਿਨ ਚੌਧਰੀ ਨੇ ਇਕ ਸਹਿਕਾਰੀ ਸਭਾ ਬਣਾਈ ਤਾਂ ਮੁਖੀਏ ਤੇ ਪਟਵਾਰੀ ਨੇ ਵੀ ਮੁੱਛਾਂ ਨੂੰ ਤਾਅ ਦਿੱਤਾ। ਇਨਸਾਫ਼ ਦਾ ਗਲ ਘੁੱਟਿਆ ਜਾ ਰਿਹਾ ਹੈ। ਸਰਕਾਰ ਨੇ ਸ਼ਰਾਬ ਪੀਣ ਦੀ ਇਜਾਜ਼ਤ ਕੀ ਦੇ ਦਿੱਤੀ ਕਿ ਇਹ ਸਭ ਵੱਡੀਆਂ ਗੋਗੜਾਂ ਵਾਲੇ ਆਪਣੀਆਂ ਤਿਜੌਰੀਆਂ ਭਰ ਰਹੇ ਹਨ। ਇਹ ਕੁਝ ਦੇਖ ਕੇ ਮੇਰੇ ਤਾਂ ਤਨ ਬਦਨ ਨੂੰ ਅੱਗ ਲਗ ਜਾਂਦੀ ਹੈ। ਮੈਂ ਦੇਵੀ ਦੇ ਪੈਰ ਫੜ ਕੇ ਬੇਨਤੀ ਕੀਤੀ।

"ਮਰਨ ਜੋਗੇ ਨਾ ਹੋਣ ਤਾਂ ਕਿਤੋਂ ਦੇ।" ਪੁਲੱਈਆ ਨੇ ਕਿਹਾ।

"ਨਾ! ਨਾ! ਇਉਂ ਨਾ ਕਹੋ। ਉਹ ਸੌ ਸਾਲ ਦੀ ਉਮਰ ਭੋਗਣ। ਜੇ ਉਹ ਮਰ ਵੀ ਜਾਣ, ਸਾਨੂੰ ਕੀ ਹਾਸਲ? ਉਨ੍ਹਾਂ ਦੇ ਦਿਲ ਹੀ ਬਦਲ ਜਾਣ—ਇਹੀ ਕਾਫ਼ੀ

ਹੈ । ਉਹ ਆਪਣੀ ਦੌਲਤ ਸਹਾਰੇ ਆਰਾਮ ਦੀ ਜ਼ਿੰਦਗੀ ਜਿਊਣ ਤਾਂ ਕੌਣ ਰੋਕਦਾ ਹੈ ? ਬਸ । ਜ਼ਰਾ ਜਿੰਨੇ ਆਪਣੇ ਗੁਆਂਢੀਆਂ ਵੱਲ ਧਿਆਨ ਰੱਖਣ ਕਾਫ਼ੀ ਹੈ । ਜੇ ਹਮੇਸ਼ਾ ਵਾਂਗ ਦੇਵੀ ਦੇ ਜਲੂਸ ਮੇਲੇ ਹੁੰਦੇ ਰਹਿਣ, ਫ਼ਸਲਾਂ ਚੰਗੀਆਂ ਹੋਣਗੀਆਂ ਤੇ ਲੋਕ ਵੀ ਸੁੱਖੀ ਹੋਣਗੇ ।''

ਪੁਲੱਈਆ ਭਗਤ ਨੂੰ ਵਿਦਾ ਕਰਕੇ ਵਾਪਿਸ ਆ ਗਿਆ । ਨੀਲੀ ਪੁੱਤਰ ਨੂੰ ਦੁੱਧ ਪਿਆ ਰਹੀ ਸੀ । ਬੁੱਢੀ ਇਕ ਖੂੰਜੇ ਲੇਟੀ ਲੇਟੀ ਸੌਂ ਗਈ ਸੀ । ਪੁਲੱਈਆਂ ਮੰਜੇ ਤੇ ਬੈਠਦਾ ਬੋਲਿਆ, ''ਇਹ ਵਿਹਾਰ ਬਿਲਕੁਲ ਠੀਕ ਨਹੀਂ ।''

''ਕਿਹੜਾ ਵਿਵਹਾਰ ?'' ਨੀਲੀ ਨੇ ਪੁੱਛਿਆ ।

''ਇਹੀ ਕਿ ਰਾਸ਼ਨ ਲਈ ਸਾਡੇ ਨਾਂ ਦਾ ਕਾਰਡ ਬਣਿਆ ਹੈ ਤੇ ਸਾਨੂੰ ਹੁਣ ਪਿੱਛ ਪਿਆਉਣਗੇ । ਚੌਧਰੀ ਦੇ ਘਰ ਰਾਸ਼ਨ ਦੀ ਦੁਕਾਨ ਖੁਲ੍ਹੀ ਹੈ ਜਿਥੇ ਚੌਲ ਮਿਲਦੇ ਹਨ । ਇਸ ਵਾਰ ਉਸ ਦੇ ਮੰਗਣ ਤੇ ਮੈਂ ਕਾਰਡ ਨਹੀਂ ਦਿਆਂਗਾ । ਸਾਡੇ ਕਾਰਡ ਦੇ ਚੌਲ ਇਹ ਸ਼ਹਿਰ ਵਾਲਿਆਂ ਨੂੰ ਦੁਗਣੀ ਕੀਮਤ ਤੇ ਵੇਚਦੇ ਹਨ । ਪੈਸੇ ਕਮਾ ਕਮਾ ਕੇ ਮਰਨ ਹਾਰੇ ਮਕਾਨ ਤੇ ਮਕਾਨ ਉਸਾਰ ਰਹੇ ਹਨ ।''

ਨੀਲੀ ਚੁੱਪ ਰਹੀ । ਉਸ ਨੇ ਬੱਚੇ ਨੂੰ ਮੰਜੇ ਤੇ ਹੀ ਛੱਡਿਆ । ਲੜਕਾ ਹੁਣੇ ਤੋਂ ਹੀ ਖਿਡੌਣਿਆਂ ਵੱਲ ਦੌੜਨ ਲੱਗ ਪਿਆ ਸੀ । ਪੁਲੱਈਆ ਰੋਟੀ ਖਾ ਕੇ ਚੌਂਤਰੇ ਤੇ ਜਾ ਬੈਠਿਆ । ਘਰ ਦੇ ਕੰਮ ਕਾਜ ਤੋਂ ਵਿਹਲੀ ਹੋ ਕੇ ਨੀਲੀ ਉਸ ਦੇ ਕੋਲ ਆ ਬੈਠੀ । ਲੜਕਾ ਖੇਲ੍ਹ ਰਿਹਾ ਸੀ । ਏਨੇ ਵਿਚ ਹੀ ਸੰਜੀਵੀ ਨੇ ਪੁਲੱਈਆ ਨੂੰ ਹਾਕ ਮਾਰੀ ।

''ਕਿਉਂ ? ਕੀ ਗੱਲ ਹੈ ?'' ਪੁਲੱਈਆ ਨੇ ਪੁੱਛਿਆ ।

ਸੰਜੀਵੀ ਆ ਕੇ ਪੁਲੱਈਆ ਦੇ ਨਾਲ ਬੈਠ ਗਿਆ । ਉਹ ਉਸੇ ਪਿੰਡ ਦਾ ਇਕ ਮਧਰਾ ਆਦਮੀ ਸੀ । ਨਾਮੀ ਪਹਿਲਵਾਨ ਵੀ ਸੀ । ਸਾਂਵਲਾ ਰੰਗ, ਘੁੰਗਰਾਲੇ ਵਾਲ, ਲੰਬੀਆਂ ਮੁੱਛਾਂ ਤੇ ਬਗਲ ਵਿਚ ਸੋਟੀ । ਕਹਿੰਦੇ ਹਨ ਕਿ ਮਧਰੇ ਦੀ ਅਕਲ ਤੇਜ਼ ਹੁੰਦੀ ਹੈ । ਕਿਸੇ ਸਮੇਂ ਉਹ ਸਰਕਾਰ ਨਾਲ ਲੜ ਕੇ ਆਂਢ ਗੁਆਂਢ ਦੇ ਪਿੰਡਾਂ ਵਿਚ ਨਾਮਣਾ ਖੱਟ ਚੁਕਿਆ ਸੀ । ਉਨ੍ਹੀਂ ਦਿਨੀਂ ਸ਼ਰਾਬ ਦਾ ਧੰਦਾ ਸ਼ੁਰੂ ਕਰਕੇ ਕਈ ਅਫ਼ਸਰਾਂ ਨੂੰ ਪ੍ਰੇਸ਼ਾਨ ਕਰ ਰਖਿਆ ਸੀ । ਕੁਝ ਅਫ਼ਸਰਾਂ ਦੀ ਭੁਗਤ ਵੀ ਸੁਆਰ ਚੁੱਕਿਆ ਸੀ । ਅਫ਼ਸਰਾਂ ਨੇ ਉਸ ਨੂੰ ਫੜਨ ਦੀ ਬੜੀ ਕੋਸ਼ਿਸ਼ ਕੀਤੀ ਪਰ ਉਸ ਦਾ ਪਤਾ ਹੀ ਨਹੀਂ ਸੀ ਲਗਦਾ । ਉਸ ਨੂੰ ਫੜਾਏ ਜਾਣ ਤੇ ਪੰਜ ਸੌ ਰੁਪਏ ਦਾ ਇਨਾਮ ਵੀ ਰਖਿਆ ਗਿਆ । ਪਰ ਸਭ ਵਿਅਰਥ । ਇਸ ਤੋਂ ਇਕ ਸਾਲ ਬਾਅਦ ਬੜੀ ਮੁਸ਼ਕਿਲ ਨਾਲ ਇਕ ਹੁਸ਼ਿਆਰ ਦਰੋਗਾ ਉਸ ਦਾ ਪਤਾ ਲਾ ਸਕਿਆ । ਉਸ ਨੇ ਪਿੰਡ ਦੇ ਮੁਖੀਏ ਨਾਲ ਮਿਲ ਕੇ ਆਂਢ ਗੁਆਂਢ ਦੇ ਦਸ ਪਿੰਡਾਂ ਵਿਚ ਡੌਂਡੀ ਪਿਟਵਾਈ ਕਿ ਉੱਤਰੀ ਭਾਰਤ ਤੋਂ ਇਕ ਬਹੁਤ ਵੱਡਾ ਪਹਿਲਵਾਨ ਆਇਆ ਹੈ । ਜੇ ਕੋਈ ਉਸ ਨਾਲ ਕੁਸ਼ਤੀ ਲੜਨ ਦੀ ਹਿੰਮਤ ਰਖਦਾ ਹੋਵੇ ਤਾਂ ਫਲਾਣੇ ਦਿਨ, ਫਲਾਣੇ ਪਿੰਡ ਦੀ ਸੱਥ ਵਿਚ ਆ ਕੇ ਟੱਕਰੇ । ਆਉਣ ਵਾਲਾ ਪਹਿਲਵਾਨ ਸੱਚਮੁਚ ਹੀ ਭਿਆਨਕ ਸੀ । ਸੰਜੀਵੀ ਪਿੰਡਾਂ ਵਿਚ ਆਪਣੀ ਪਹਿਲਵਾਨੀ ਦੀ ਬੇਇਜ਼ਤੀ ਹੁੰਦੀ

ਨਾ ਦੇਖ ਸਕਿਆ। ਆਪਣੇ ਪਿੰਡ ਦੀ ਇੱਜ਼ਤ ਰੱਖਣ ਲਈ ਅਖਾੜੇ ਵਿਚ ਕੁੱਦ ਪਿਆ। ਲੋਕਾਂ ਨੇ ਵਾਹ ਵਾਹ ਕੀਤੀ। ਦਰੋਗੇ ਦੇ ਅੰਦਾਜ਼ੇ ਮੁਤਾਬਿਕ ਆਉਣ ਵਾਲਾ ਪਹਿਲਵਾਨ ਛੇਤੀ ਹੀ ਹਾਰ ਗਿਆ। ਪਰ ਸੰਜੀਵੀ ਪੁਲਸ ਦੇ ਹੱਥ ਆ ਗਿਆ। ਪਿੰਡ ਭਰ ਵਿਚ ਕਹਿਰ ਵਰਤ ਗਿਆ ਪਰ ਪੁਲਸ ਦੀਆਂ ਬੰਦੂਕਾਂ ਸਾਹਮਣੇ ਸਭ ਚੁੱਪ ਹੋ ਗਏ। ਸੰਜੀਵੀ ਤਿੰਨ ਸਾਲ ਕੈਦ ਕੱਟ ਕੇ ਘਰ ਮੁੜਿਆ। ਹੁਣ ਉਸ ਨੂੰ ਚਾਰ ਆਦਮੀਆਂ 'ਚ ਸਿਰ ਉੱਚਾ ਕਰਦਿਆਂ ਸ਼ਰਮ ਮਹਿਸੂਸ ਹੋਈ। ਉਸ ਦੀ ਸ਼ਰਮ ਤੇ ਦਰਦ ਦਾ ਇਕ ਹੋਰ ਕਾਰਨ ਵੀ ਸੀ। ਉਸ ਦੀ ਗੈਰ ਹਾਜ਼ਰੀ ਵਿਚ ਉਸ ਦੀ ਰਖੇਲ ਕਿਸੇ ਹੋਰ ਨੂੰ ਦਿਲ ਦੇ ਚੁੱਕੀ ਸੀ। ਸੰਜੀਵੀ ਤਾਂ ਉਸੇ ਰਾਤ ਉਸ ਦੀ ਜਾਨ ਲੈਣ ਤੇ ਉਤਰ ਆਇਆ ਸੀ ਪਰ ਉਹ ਮਜ਼ਾਕ ਕਰਨ ਦੇ ਅੰਦਾਜ਼ ਵਿਚ ਬੋਲੀ, "ਅੱਜ ਮਾਰਨ ਤੇ ਉਤਰ ਆਇਆ ? ਪਹਿਲਾਂ ਇਹ ਤਾਂ ਦੱਸ ਕਿ ਪਿਛਲੇ ਤਿੰਨ ਸਾਲ ਜਦੋਂ ਤੂੰ ਜੇਲ੍ਹ ਦੀ ਹਵਾ ਖਾਣ ਗਿਆ, ਮੇਰੇ ਢਿੱਡ ਭਰਨ ਦਾ ਕੀ ਇੰਤਜ਼ਾਮ ਕਰ ਕੇ ਗਿਆ ਸੀ ? ਜਿਸ ਤੇ ਇਕ ਵਾਰ ਧੱਬਾ ਲਗ ਜਾਵੇ ਫਿਰ ਮਿੱਟਦਾ ਨਹੀਂ। ਤੇਰੀ ਪਤਨੀ ਦਾ ਰੋਣ ਧੋਣ ਹੀ ਤੇਰੇ ਲਈ ਧੱਬਾ ਬਣ ਗਿਆ ਹੈ। ਹੁਣ ਤਾਂ ਬਸ ਘਰ ਜਾਹ ਤੇ ਆਪਣੀ ਘਰ ਵਾਲੀ ਨੂੰ ਸੁਖੀ ਰੱਖ।" ਅਸਲ ਵਿਚ ਉਹ ਠੀਕ ਵੀ ਸੀ। ਉਹ ਉਮਰ ਵਿਚ ਸੰਜੀਵੀ ਨਾਲੋਂ ਕੁਝ ਵੱਡੀ ਸੀ। ਸੰਜੀਵੀ ਜਾਣਦਾ ਸੀ ਕਿ ਉਹ ਉਸ ਔਰਤ ਦਾ ਕਤਲ ਨਹੀਂ ਸੀ ਕਰ ਸਕਦਾ—ਸਕਦਾ ਵੀ ਹੁੰਦਾ ਤਾਂ ਚਾਹੁੰਦਾ ਨਹੀਂ ਸੀ। ਹਾਰ ਕੇ ਛੁਰਾ ਨਦੀ ਵਿਚ ਸਿੱਟ ਦਿੱਤਾ ਤੇ ਸਰਦੀ ਦੀ ਪਰਵਾਹ ਨਾ ਕਰਦੇ ਹੋਏ ਉਸੇ ਪਾਣੀ ਵਿਚ ਗੋਤਾ ਲਾਇਆ ਤੇ ਭਿੱਜੇ ਕੱਪੜੀਂ ਘਰ ਮੁੜ ਕੇ ਦਰਵਾਜ਼ਾ ਖੜਕਾਇਆ। ਪਤਨੀ ਨੇ ਦਰਵਾਜ਼ਾ ਖੋਲ੍ਹਿਆ। ਉਹ ਘਰ ਵਾਲੀ ਦੇ ਗਲ ਲਗ ਕੇ ਰੋ ਪਿਆ। ਅੱਗੇ ਤੋਂ ਕਿਸੇ ਹੋਰ ਔਰਤ ਦਾ ਮੂੰਹ ਨਾ ਦੇਖਣ ਦੀ ਸੌਂਹ ਖਾਧੀ। ਪਤਨੀ ਨੇ ਉਸ ਦੀਆਂ ਅੱਖਾਂ ਪੂੰਝੀਆਂ, ਪਿਆਰ ਕੀਤਾ ਤੇ ਜ਼ੋਰ ਨਾਲ ਬਾਹਾਂ ਵਿਚ ਕੱਸ ਕੇ ਸੁੱਖ ਦਾ ਸਾਹ ਲਿਆ।

ਉਸੇ ਦਿਨ ਤੋਂ ਜਾਣੋਂ ਸੰਜੀਵੀ ਦੀ ਕਿਸਮਤ ਪਲਟ ਗਈ। ਉਹ ਮਨ ਲਾ ਕੇ ਖੇਤੀ ਵਿਚ ਜੁੱਟ ਗਿਆ। ਉਸ ਦੇ ਦਿਲ ਵਿਚ ਆਪਣੇ ਟੱਬਰ ਪ੍ਰਤੀ ਪ੍ਰੇਮ ਜਾਗ ਉਠਿਆ। ਇਕ ਸਾਲ ਦੇ ਅੰਦਰ ਹੀ ਉਹ ਇਕ ਪੁੱਤਰ ਦਾ ਪਿਉ ਬਣ ਗਿਆ। ਉਸ ਦਾ ਉਜੜਦਾ ਘਰ ਆਬਾਦ ਹੋ ਗਿਆ। ਘਰ ਦੀ ਹਾਲਤ ਸੁਧਰ ਗਈ। ਘਰ ਵਾਲੀ ਦੇ ਸੰਜਮ ਸੁਭਾ ਤੇ ਉਸ ਦੀ ਸਲਾਹ ਮੰਨ ਕੇ ਚੱਲਣ ਕਾਰਨ ਉਹ ਪੰਜਾਂ ਸਾਲਾਂ ਵਿਚ ਹੀ ਪਿੰਡ ਦੇ ਇੱਜ਼ਤਦਾਰ ਲੋਕਾਂ ਵਿਚੋਂ ਗਿਣਿਆ ਜਾਣ ਲੱਗਿਆ। ਹੁਣ ਤਾਂ ਉਹ ਤਿੰਨ ਬੱਚਿਆਂ ਦਾ ਬਾਪ ਬਣ ਚੁਕਿਆ ਸੀ। ਪਰ ਚਿਹਰੇ ਦੀ ਰੌਣਕ ਤੇ ਮੁੱਛਾਂ ਦਾ ਰੋਅਬ ਘਟਿਆ ਨਹੀਂ ਸੀ। ਹੁਣ ਵੀ ਉਸ ਵਿਚ ਬਾਘ ਦੀ ਨਕਲ ਕਰਦਿਆਂ ਛੱਪਰ ਤੇ ਚੜ੍ਹਨ ਤੇ ਦੰਦਾਂ ਨਾਲ ਮੁਰਗੇ ਦੀ ਗਰਦਨ ਕੱਟ ਦੇਣ ਦੀ ਤਾਕਤ ਸੀ।

ਉਸੇ ਸੰਜੀਵੀ ਨੇ ਪੁਲੱਈਆ ਨੂੰ ਬੁਲਾਇਆ। ਦੋਵੇਂ ਬੈਠੇ ਪਿੰਡ ਵਿਚ ਹੋਣ ਵਾਲੀ ਬੇਇਨਸਾਫ਼ੀ ਤੇ ਜ਼ੁਲਮਾਂ ਬਾਰੇ ਗੱਲਾਂ ਕਰਦੇ ਰਹੇ। ਅਖ਼ੀਰ ਪੁਲੱਈਆ ਨੇ ਕਿਹਾ,

"ਪਿਛਲੇ ਸਾਲ ਨਾਲੋਂ ਹੁਣ ਮਹਿੰਗਾਈ ਕਿੰਨੀ ਵੱਧ ਗਈ ਹੈ ? ਗਰੀਬਾਂ ਨੂੰ ਕਿੰਨੀ ਮੁਸੀਬਤ ਝੱਲਣੀ ਪੈ ਰਹੀ ਹੈ। ਪੈਸੇ ਵਾਲਿਆਂ ਨੇ ਤਾਂ ਕੰਨਾਂ ਵਿਚ ਰੂੰ ਦੇ ਰੱਖੀ ਹੈ। ਇਸ ਬਾਰੇ ਪਿੰਡ ਦੇ ਮੁਖੀਏ ਤੇ ਕੁਝ ਹੋਰ ਵੱਡੇ ਲੋਕਾਂ ਨਾਲ ਗੱਲ ਕਰਕੇ ਕੋਈ ਇਲਾਜ ਕਰਨਾ ਹੀ ਹੈ।"

ਏਨੇ ਵਿਚ ਨੀਲੀ ਲੜਕੇ ਨੂੰ ਲਈ ਉਥੇ ਪਹੁੰਚੀ, ਬੋਲੀ—

"ਤੁਹਾਡੀਆਂ ਸਾਰੀਆਂ ਗੱਲਾਂ ਮੈਂ ਸੁਣ ਲਈਆਂ ਹਨ। ਇਹ ਸਭ ਠੀਕ ਹੈ ਪਰ ਇਹ ਤਾਂ ਦੱਸੋ ਕਿ ਜੇ ਚੌਧਰੀ ਪਿੰਡ ਦੇ ਲੋਕਾਂ ਨੂੰ ਕਹੇ ਕਿ ਆ ਕੇ ਆਪਣੇ ਹਿੱਸੇ ਦਾ ਰਾਸ਼ਨ ਲੈ ਜਾਣ, ਪਿੰਡ ਵਿਚ ਕਿੰਨੇ ਲੋਕਾਂ ਕੋਲ ਪੈਸੇ ਹਨ ?"

"ਧੀਏ ! ਤੂੰ ਠੀਕ ਕਹਿ ਰਹੀ ਹੈਂ।" ਸੰਜੀਵੀ ਬੋਲਿਆ।

"ਪਰ।....ਜੇ ਪਿੰਡ ਵਾਲੇ ਨਾ ਖਰੀਦਣ ਤਾਂ ਉਹ ਉਸ ਰਾਸ਼ਨ ਨੂੰ ਸਰਕਾਰ ਕੋਲ ਵਾਪਿਸ ਤਾਂ ਕਰ ਸਕਦਾ ਹੈ। ਇਉਂ ਉਹ ਚੀਜ਼ਾਂ ਕਿਸੇ ਹੋਰ ਪਿੰਡ ਵਾਲਿਆਂ ਨੂੰ ਦਿੱਤੀਆਂ ਜਾ ਸਕਦੀਆਂ ਹਨ। ਸਾਡਾ ਨਾਂ ਲੈ ਕੇ—ਸਾਡੇ ਪੇਟ ਤੇ ਲੱਤ ਮਾਰ ਕੇ—ਇਹ ਕਿਉਂ ਪੈਸੇ ਕਮਾਵੇ ? ਇਹ ਬੇਇਨਸਾਫ਼ੀ ਹੈ—ਸਰਾਸਰ ਬੇਇਨਸਾਫ਼ੀ।"

ਗੁੱਸੇ ਨੂੰ ਨਿਗਲਦਿਆਂ ਉਠ ਕੇ ਜਾਂਦੇ ਪਤੀ ਵੱਲ ਵੇਖ ਕੇ ਨੀਲੀ ਮੁਸਕਰਾਈ। ਇਸ ਨਾਲ ਪੁਲੱਈਆ ਦਾ ਪਾਰਾ ਹੋਰ ਵੀ ਚੜ੍ਹ ਗਿਆ, ਬੋਲਿਆ, "ਕਲ੍ਹ ਨੂੰ ਸਟੋਰ ਦੇ ਸਾਹਮਣੇ ਜਾ ਕੇ ਬੈਠ ਜਾਵਾਂਗਾ। ਆਉਂਦੇ ਜਾਂਦੇ ਲੋਕਾਂ ਨੂੰ ਮੈਂ ਆਪ ਇਸ ਬੇਇਨਸਾਫ਼ੀ ਬਾਰੇ ਦੱਸਾਂਗਾ।"

"ਜੇ ਚੌਧਰੀ ਨੇ ਇਸ ਦਾ ਸਬੂਤ ਮੰਗਿਆ ?"

"ਚੌਧਰੀ ਕਿਉਂ ਮੰਗੇਗਾ ? ਮੈਂ ਸਰਕਾਰ ਨੂੰ ਕਹਾਂਗਾ।"

ਸੰਜੀਵੀ ਸਟੋਰ ਵਾਲਿਆਂ ਨੂੰ ਜਾਣਦਾ ਸੀ। ਬੋਲਿਆ, "ਓਏ ਪੁੱਲੀ ! ਫਾਲਤੂ ਡੀਂਗਾਂ ਨਾ ਮਾਰ। ਬੈਠ।" ਤੇ ਉਹ ਆਪ ਉਠ ਕੇ ਜਾਣ ਲੱਗਿਆ। ਜਾਂਦੇ ਜਾਂਦੇ ਬੋਲਿਆ, "ਧੀਏ ! ਜ਼ਾਣਦੀ ਹੈਂ ਢੇਰ ਦੇ ਕੋਲ ਲੇਟਣ ਵਾਲਾ ਕੁੱਤਾ ਕੀ ਕਰਦਾ ਹੈ ? ਨਾ ਆਪ ਖਾਂਦਾ ਹੈ ਤੇ ਨਾ ਕਿਸੇ ਹੋਰ ਨੂੰ ਖਾਣ ਦਿੰਦਾ ਹੈ। ਪਿੰਡ ਦੇ ਵੱਡੇ ਵਡੇਰਿਆਂ ਦੇ ਨਾਲ ਆਪਣੇ ਨਾਂ ਦੇ ਸਿਰ ਤੇ ਜੀ ਰਿਹਾ ਹੈਂ। ਕਿਉਂ ਉਨ੍ਹਾਂ ਨਾਲ ਵਿਗਾੜਦਾ ਹੈਂ ? ਮਾਂ ਬਾਪ ਤੋਂ ਬਿਨਾ ਵੀ ਜੀ ਸਕਦਾ ਹੈਂ ਪਰ ਨਾਂ ਤੋਂ ਬਿਨਾ ਨਹੀਂ। ਕਲ੍ਹ ਵਕਤ ਪੈਣ ਤੇ ਇਹੀ ਗਰੀਬ ਲੋਕ ਤੇਰੀ ਮਦਦ ਨਹੀਂ ਕਰਨਗੇ। ਜੇ ਕਿਸੇ ਨੇ ਮਦਦ ਕੀਤੀ ਤਾਂ ਉਹ ਵੱਡੇ ਵਡੇਰੇ ਹੀ ਕਰਨਗੇ।" ਏਨਾ ਕਹਿ ਕੇ ਉਹ ਉਥੋਂ ਚਲਾ ਗਿਆ।

ਪੁਲੱਈਆ ਤੋਂ ਇਕ ਅੱਖਰ ਵੀ ਨਾ ਸਰਿਆ। ਉਸ ਨੇ ਮੁੱਛਾਂ ਨੂੰ ਤਾਅ ਦੇ ਕੇ ਪੁੱਤਰ ਨੂੰ ਗੋਦੀ ਚੁੱਕ ਲਿਆ। ਚੌਂਤਰੇ ਤੇ ਲੇਟ ਗਿਆ ਤੇ ਪੁੱਤਰ ਨੂੰ ਛਾਤੀ ਤੇ ਲਿਟਾਉਂਦਿਆਂ ਬੋਲਿਆ, "ਬੇਟਾ ! ਤੇਰੇ ਨਾਨੇ ਦਾ ਇਹ ਪੁੱਤਰ—ਤੇਰਾ ਪਿਤਾ—ਭੁੱਖਾ ਚਾਹੇ ਮਰ ਜਾਵੇ ਪਰ ਬੇਈਮਾਨੀ ਨਹੀਂ ਕਰੇਗਾ...ਅਤੇ ਤੂੰ ?" ਉਸ ਨੂੰ ਜਾਪਿਆ ਜਿਵੇਂ ਕਿ ਲੜਕਾ ਹੱਸ ਕੇ ਉਸ ਨੂੰ ਗਦ ਗਦ ਕਰ ਰਿਹਾ ਹੋਵੇ।

## 14

ਸੰਗਰਾਂਦ ਦਾ ਤਿਉਹਾਰ ਆਇਆ। ਮੱਲੂ ਹੌਲੀ ਹੌਲੀ ਖਿਡੌਣਿਆ ਨਾਲ ਖੇਲ੍ਹਣ ਲੱਗਿਆ। ਹੁਣ ਉਹ ਗੋਡਿਆਂ ਭਾਰ ਰਿੜ੍ਹਦਾ ਸਾਰੇ ਘਰ ਵਿਚ ਘੁੰਮਦਾ। ਪੁਲੱਈਆ ਆਪਣਾ ਆਪ ਭੁੱਲ ਕੇ ਪੁੱਤਰ ਸਾਹਮਣੇ ਉਛਲਦਾ ਕੁਦਦਾ ਕਹਿਣ ਲੱਗਦਾ—"ਛਮਕ ਛੱਲੋ...ਛਮਕ ਛੱਲੋ...ਝਨਨ ਝਨਨ...' ਉਸ ਨੂੰ ਲਗਦਾ ਜਿਵੇਂ ਕਿ ਉਸ ਦਾ ਪੁੱਤਰ ਵੀ ਤਾਲ ਦੇ ਰਿਹਾ ਹੋਵੇ ਤੇ ਮੂੰਹੋਂ ਕੁਝ ਗੁਣਗੁਣਾ ਰਿਹਾ ਹੋਵੇ। ਇਕ ਵਾਰ ਉਸ ਨੇ ਲੜਕੇ ਨੂੰ ਹੱਥਾਂ ਵਿਚ ਲੈ ਕੇ ਆਪਣੇ ਸਿਰੋਂ ਉੱਚਾ ਚੁੱਕਿਆ ਤਾਂ ਲੜਕਾ ਤਾਂ ਨਹੀਂ ਰੋਇਆ ਪਰ ਬੁੱਢੀ ਗੁੱਸੇ ਹੋਣ ਲੱਗੀ।

"ਤੂੰ ਇਸ ਨੂੰ ਕੀ ਸਮਝਦੀ ਹੈਂ ?...ਆਪ ਦੇਖ ਲਵੇਂਗੀ...ਇਕ ਦਿਨ ਜਦ ਮੈਂ ਉਲਟਬਾਜ਼ੀ ਖਾਵਾਂਗਾ ਤੇ ਇਹ ਮੇਰੇ ਪੈਰਾਂ ਤੇ ਚੜ੍ਹ ਕੇ ਖਲੋ ਜਾਵੇਗਾ..."

ਮੱਲੂ ਛੇ ਮਹੀਨੇ ਦਾ ਹੋਣ ਤੱਕ ਬੈਠਣ ਲਗ ਗਿਆ। "ਔਹ ਲੈ...ਬੈਠ ਗਿਆ.... ਔਹ ਦੇਖੋ...ਕੰਧ ਦਾ ਸਹਾਰਾ ਲੈ ਤੁਰਨ ਲੱਗਿਆ...ਮੇਰਾ ਪੁੱਤਰ...ਮੇਰਾ ਮੱਲੂ..." ਪੁਲੱਈਆ ਗੋਦੀ ਚੁੱਕ ਕੇ ਉਸ ਨੂੰ ਪਿਆਰ ਕਰਨ ਲੱਗ ਪੈਂਦਾ।

ਬੁੱਢੀ ਆਪਣੇ ਦੰਦਾਂ ਬਾਹਰੇ ਮੂੰਹ ਨਾਲ ਹੱਸਦੀ ਹੋਈ ਬੋਲੀ—"ਜੇ ਉਮਰ ਮੁਤਾਬਿਕ ਖਾਣਾ ਮਿਲੇ ਤੇ ਖਾਣੇ ਮੁਤਾਬਿਕ ਸਰੀਰ ਹੋਵੇ...ਅਗਲੇ ਸਾਲ ਤੋਂ ਤਾਂ ਤੇਰਾ ਪੁੱਤਰ ਭਾਂਡੇ ਹੀ ਖਾਲੀ ਕਰ ਦਿਆ ਕਰੇਗਾ।...'ਚ...'ਚ...ਕਿਹੋ ਜਹੀਆਂ ਗੱਲਾਂ ਕਰਨ ਲਗ ਗਈ ਹਾਂ ਮੈਂ ਵੀ ? ਕਿਤੇ ਮੇਰੀ ਹੀ ਨਜ਼ਰ ਨਾ ਲੱਗ ਜਾਵੇ।..."

ਲੜਕਾ ਦਿਨ ਦੂਣਾ ਤੇ ਰਾਤ ਚੌਗਣਾਂ ਵੱਧਣ ਲਗਿਆ ਅਤੇ ਆਪਣੇ ਚੰਨ ਚਾਨਣੀ ਵਰਗੇ ਨਿਰਮਲ ਹਾਸੇ ਨਾਲ ਘਰ ਨੂੰ ਭਰਨ ਲੱਗਿਆ।

ਠੇਕੇ ਤੇ ਲਈਆਂ ਜ਼ਮੀਨਾਂ ਵਿਚ ਮੂੰਗੀ ਦੀ ਫ਼ਸਲ ਨੂੰ ਭਾਵੇਂ ਕੁਝ ਕੀੜਾ ਮਾਰ ਗਿਆ ਸੀ ਪਰ ਫਿਰ ਵੀ ਫ਼ਸਲ ਚੰਗੀ ਹੋਈ ਸੀ। ਠੇਕੇ ਦੀ ਰਕਮ ਚੁਕਾਉਣ ਤੋਂ ਪਿੱਛੋਂ ਉਨ੍ਹਾਂ ਖੇਤਾਂ 'ਚੋਂ ਸਿਰਫ਼ ਮੂੰਗੀ ਹੀ ਬਚੀ ਸੀ। ਪਰ ਪੁਲੱਈਆ ਦੀ ਆਪਣੀ ਜ਼ਮੀਨ ਤੋਂ ਜੋ ਵੀ ਥੋੜ੍ਹੇ ਬਹੁਤ ਧਾਨ ਆਏ ਸਨ, ਉਨ੍ਹਾਂ ਨਾਲ ਹੀ ਘਰ ਦਾ ਗੁਜ਼ਾਰਾ ਚਲ ਰਿਹਾ ਸੀ। ਜੇ ਉਸ ਥੋੜ੍ਹੇ ਬਹੁਤ ਧਾਨ ਨੂੰ ਵੀ ਸੰਜਮ ਨਾਲ ਨਾ ਵਰਤਿਆ ਜਾਵੇ ਤਾਂ ਰਾਸ਼ਨ ਦੇ ਚੌਲ ਖਰੀਦਣ ਨੂੰ ਭਲਾਂ ਪੈਸਾ ਕਿਥੋਂ ਆਏ ? ਚਰਖੇ ਦੀ ਕਤਾਈ ਤੋਂ ਜੋ ਪੈਸੇ ਆਉਂਦੇ ਉਹ ਉਪਰਲੇ ਖਰਚ ਲਈ ਵੀ ਕਾਫ਼ੀ ਨਹੀਂ ਸਨ ! ਇਨ੍ਹਾਂ ਸਭ ਗੱਲਾਂ ਤੋਂ ਉਪਰ ਦੀ ਗਰਮੀ ਤੋਂ ਪਹਿਲਾਂ ਕੋਈ ਕੰਮ ਕਾਰ ਵੀ ਤਾਂ ਨਹੀਂ ਰਹਿੰਦਾ। ਗਰਮੀ ਤੋਂ ਪਹਿਲਾਂ ਜੁਆਰ ਦੀ ਫਸਲ ਵੀ ਨਹੀਂ ਕਟਣੀ।...

ਜੀਵਨ ਕੁਝ ਮੁਸ਼ਕਿਲ ਨਾਲ ਹੀ ਚਲ ਰਿਹਾ ਸੀ। ਫਿਰ ਵੀ ਮੱਲੂ ਆਪਣੇ ਪਿਤਾ ਦਾ ਧਿਆਨ ਏਧਰ ਨਾ ਆਉਣ ਦਿੰਦਾ। ਪਸ਼ੂਆਂ ਵਾਲੇ ਵਾੜੇ ਵਿਚ ਬੰਨ੍ਹੇ ਹੰਭਦੇ ਬੈਲਾਂ ਨੂੰ ਦੇਖ ਕੇ ਵੀ ਹੁਣ ਉਹ ਨਹੀਂ ਸੀ ਡਰਦਾ। ਅਸਮਾਨ ਵਿਚ ਘੁੰਮਦੇ ਚੰਨ ਨੂੰ ਵੇਖ ਕੇ ਉਹ ਨੱਚ ਉਠਦਾ। ਘਰ ਦੇ ਪਿਛਵਾੜੇ ਪਿੱਪਲ ਤੇ ਚਹਿਕਦੀਆਂ ਚਿੜੀਆਂ ਨੂੰ ਦੇਖ ਕੇ ਮਚਲ ਜਾਣਾ, ਮਾਂ-ਬਾਪ ਨੂੰ ਦੇਖ ਕੇ ਹੱਸਣਾ ਜਾਂ ਕਦੀ ਗੋਦੀ

ਨਾ ਚੁੱਕੇ ਜਾਣ ਤੋ ਰੋਣ ਲੱਗਣਾ ਮੱਲੂ ਲਈ ਮਾਮੂਲੀ ਗੱਲਾਂ ਹੋ ਗਈਆਂ ਸਨ। ਉਸ ਦਾ ਇਕ ਦੁੱਧ-ਦੰਦ ਵੀ ਨਿਕਲ ਆਇਆ ਸੀ ਜਿਹੜਾ ਉਸ ਦੇ ਹੱਸਦੇ ਸਮੇਂ ਬਹੁਤ ਸੋਹਣਾ ਲਗਦਾ।

ਉਸੇ ਸਾਲ ਸਰਕਾਰ ਨੇ ਅਨਾਜ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਪਿੰਡ ਦੀ ਕਿਸੇ ਝੋਂਪੜੀ ਵਿਚ ਪਈ ਰਹਿਣ ਵਾਲੀ ਬੁੱਢੀ ਵੀ ਅੰਗਰੇਜ਼ੀ ਦੇ ਦੋ ਚਾਰ ਸ਼ਬਦ ਬੋਲਣ ਲੱਗੀ। 'ਪੋਕਿਉਰਮੈਂਟ' (ਪ੍ਰੋਕਿਉਰਮੈਂਟ) ਦੇ ਨਾਂ ਤੋਂ ਲੋਕ ਡਰਨ ਲੱਗੇ। ਕੁਝ ਲੋਕਾਂ ਨੇ ਧਾਨ ਦੇਣ ਤੋਂ ਨਾਂਹ ਕਰ ਦਿੱਤੀ। ਕੁਝ ਲੋਕਾਂ ਨੇ ਕਿਹਾ ਕਿ "ਇਹ ਸਾਡੇ ਖ਼ੂਨ ਪਸੀਨੇ ਦੀ ਕਮਾਈ ਹੈ—ਕਿਸੇ ਨੂੰ ਕਿਉਂ ਦੇਈਏ?—ਸਰਕਾਰ ਦੀ ਬੇਇਨਸਾਫ਼ੀ ਦੀ ਵੀ ਹੱਦ ਨਹੀਂ ਰਹੀ। ਪੀਸਾ ਨੇ ਤਾਂ ਬਹੁਤ ਹੀ ਰੌਲਾ ਪਾਇਆ। ਉਸ ਦੀਆਂ ਗੱਲਾਂ ਤੇ ਲੋਕਾਂ ਨੂੰ ਵਿਸ਼ਵਾਸ ਵੀ ਹੋ ਆਇਆ। ਉਸ ਨੇ ਸਮਝਾਇਆ— "ਫ਼ਸਲ ਕੱਟਣ ਤੋਂ ਪਹਿਲਾਂ ਹੀ ਉਨ੍ਹਾਂ ਦਾ ਹਿਸਾਬ ਕਿਤਾਬ ਤਿਆਰ ਹੁੰਦਾ ਹੈ। ਮਗਰੋਂ ਉਨ੍ਹਾਂ ਝੂਠੀਆਂ ਗੱਲਾਂ ਤੇ ਇਤਬਾਰ ਕਰਕੇ ਸਰਕਾਰੀ ਅਫ਼ਸਰ ਪੁਲੀਸ ਨੂੰ, ਐਫ਼. ਐਸ. ਓ. ਨੂੰ ਤੇ ਟੀ. ਐਸ. ਓ. ਨੂੰ ਏਥੇ ਭੇਜ ਕੇ ਸਾਨੂੰ ਧਮਕੀਆਂ ਦੁਆਉਂਦਾ ਹੈ। ਜੇ ਅਸੀਂ ਕੁਝ ਬੋਲੀਏ ਤਾਂ ਸਿੱਧਾ ਜ਼ੇਲ੍ਹ ਭਿਜਵਾ ਦਿੰਦਾ ਹੈ।"

ਪੁਲੱਈਆ ਨੇ ਮੁੱਛਾਂ ਨੂੰ ਤਾਅ ਦਿੰਦੇ ਹੋਏ ਕਿਹਾ—"ਮੈਂ ਦੇਖਾਂਗਾ ਕਿਹੜਾ ਮਾਈ ਦਾ ਲਾਲ ਮੇਰੇ ਅਨਾਜ ਨੂੰ ਹੱਥ ਲਾਉਂਦਾ ਹੈ। ਪਹਿਲਾਂ ਕੋਈ ਅਮੀਰਾਂ ਦੇ ਭੜੋਲੇ ਖਾਲੀ ਕਰ ਲਵੇ ਤਾਂ ਕਿਤੇ ਗਰੀਬਾਂ ਦੇ ਘਰ ਪੈਰ ਪਾਵੇ।...ਫਿਰ ਤਾਂ ਜਿੰਨਾ ਵੀ ਸਰੇ ਅਸੀਂ ਆਪ ਹੀ ਦੇ ਦਿਆਂਗੇ।"

"ਇਸ ਸਾਲ ਤਾਂ ਫਿਰ ਵੀ ਕੋਈ ਗੱਲ ਨਹੀਂ। ਅਗਲੇ ਸਾਲ ਤਾਂ ਸਰਕਾਰੀ ਲੋਕ ਬਹੁਤ ਪਹਿਲਾਂ ਤੋਂ ਹੀ ਟਿੱਡੀ ਦਲ ਦੀ ਤਰ੍ਹਾਂ ਪਿੜਾਂ ਤੇ ਧਾਵਾ ਬੋਲ ਦੇਣਗੇ।" ਪੀਸਾ ਨੇ ਭਵਿੱਖਵਾਣੀ ਕੀਤੀ।

ਵਿਰਸੇ ਦੇ ਕਾਨੂੰਨ ਮੁਤਾਬਿਕ ਉਸ ਪਿੰਡ ਦੇ ਪਟਵਾਰੀ ਦਾ ਕੰਮ ਸ਼ਹਿਰ ਦੇ ਵਕੀਲ ਸੀਤਾ ਰਾਮ ਸੁਆਮੀ ਦੇ ਕਿਸੇ ਵਾਰਿਸ ਨੂੰ ਮਿਲਣਾ ਸੀ। ਪਰ ਉਨ੍ਹਾਂ ਲੋਕਾਂ ਨੇ ਆਪਣੇ ਇਸ ਹੱਕ ਨੂੰ ਇਸੇ ਪਿੰਡ ਦੇ ਪਟਨਾਇਕ ਨਾਮਕ ਇਕ ਆਦਮੀ ਨੂੰ ਚਾਰ ਸੌ ਰੁਪਏ ਬਦਲੇ ਵੇਚ ਦਿੱਤਾ ਸੀ। ਪਟਨਾਇਕ ਦੀ ਉਮਰ ਤੀਹ ਸਾਲ ਸੀ ਪਰ ਉਹ ਛੇ ਬੱਚਿਆਂ ਦਾ ਬਾਪ ਸੀ। ਉਸ ਦਾ ਪਿਉ ਬੁੱਢਾ ਸੀ ਜਿਸ ਦੇ ਵਾਲ ਧੁੱਪ ਵਿਚ ਸਫ਼ੇਦ ਨਹੀਂ ਸਨ ਹੋਏ। ਉਹ ਇਸ ਤੋਂ ਪਹਿਲਾਂ ਲੋਕਾਂ ਦੀਆ ਜ਼ਮੀਨਾਂ ਸੰਬੰਧੀ ਦਲਾਲੀ ਦਾ ਕੰਮ ਕਾਰ ਕਰਕੇ ਪੈਸਾ ਕਮਾ ਲੈਂਦਾ ਸੀ। ਪਰ ਹੁਣ ਤਾਂ ਪੁੱਤਰ ਦੇ ਪਟਵਾਰੀ ਬਣ ਜਾਣ ਤੇ ਇਕ ਹੋਰ ਅਧਿਕਾਰ ਉਸ ਦੇ ਹੱਥ ਆ ਗਿਆ ਸੀ। ਅੱਜ ਕਲ੍ਹ ਪ੍ਰੋਕਿਉਰਮੈਂਟ (Procurement) ਪੱਖੋਂ ਉਸ ਨੂੰ ਅਸਲੋਂ ਹੀ ਹੱਕ ਮਿਲ ਗਿਆ ਸੀ। ਪਹਿਲਾਂ ਹੱਕ ਉਸ ਨੂੰ ਸਿਰਫ਼ ਰੁਪਿਆ ਦਿੰਦਾ ਸੀ ਪਰ ਇਹ ਨਵਾਂ ਹੱਕ ਲੋਕਾਂ ਤੇ ਹਕੂਮਤ ਚਲਾਉਣ ਵਿਚ ਵੀ ਉਸ ਦੀ ਮਦਦ ਕਰਨ ਲੱਗਿਆ।

ਆਪਣੇ ਪਿੰਡ ਵਿਚ ਕਿਸੇ ਸਮੇਂ ਉਸ ਬੁੱਢੇ ਦਾ ਬੜਾ ਨਾਂ ਸੀ। ਉਸ ਦੀ ਆਪਣੇ ਦਸ ਏਕੜ ਜ਼ਮੀਨ ਸੀ। ਆਪਣੇ ਜ਼ਮਾਨੇ ਉਹ ਛੋਟਾ ਜਿਹਾ ਜ਼ਿਮੀਂਦਾਰ ਬਣਿਆ ਰਿਹਾ।

ਉਸ ਨੇ ਆਪਣੀ ਇਕਲੌਤੀ ਧੀ ਦਾ ਵਿਆਹ ਬੜੀ ਧੂਮ ਧਾਮ ਨਾਲ ਕੀਤਾ ਜੋ ਪੰਜ ਦਿਨ ਤਕ ਚਲਿਆ। ਉਨ੍ਹੀਂ ਦਿਨੀਂ ਜਲਮੂਰ ਦੇ ਜ਼ਿਮੀਂਦਾਰਾਂ ਦੀ ਬੜੀ ਮਸ਼ਹੂਰੀ ਸੀ—ਉਨ੍ਹਾਂ ਦੀ ਹਾਲਤ ਇਕ ਤਰ੍ਹਾਂ ਨਾਲ ਛੋਟੇ ਮੋਟੇ ਰਾਜਿਆਂ ਵਾਲੀ ਹੀ ਸੀ। ਉਨ੍ਹਾਂ ਦੇ ਟੱਬਰ ਤੇ ਲਕਸ਼ਮੀ ਮਾਤਾ ਤੇ ਸਰਸਵਤੀ, ਦੋਹਾਂ ਦੀ ਹੀ ਕਿਰਪਾ ਸੀ ਪਰ ਉਸ ਟੱਬਰ ਦੀ ਦੌਲਤ ਤੇ ਪ੍ਰਸਿੱਧੀ ਉਸ ਪੀੜ੍ਹੀ ਦੇ ਨਾਲ ਹੀ ਖਤਮ ਹੋ ਗਈ। ਉਸ ਤੋਂ ਮਗਰੋਂ ਦੀ ਪੀੜ੍ਹੀ ਦੇ ਲੋਕ ਖੜਗਪੁਰ ਰੇਲਵੇ ਦੇ ਮਹਿਕਮੇ ਵਿਚ ਨੌਕਰੀਆਂ ਕਰਕੇ ਢਿੱਡ ਪਾਲਦੇ ਸਨ। ਪਰ ਪਿਛਲੀ ਪੀੜ੍ਹੀ ਦੇ ਉਨ੍ਹਾਂ ਜ਼ਿਮੀਦਾਰਾਂ ਦਾ ਨਾਂ ਲੈ ਕੇ ਹਾਲੀ ਵੀ ਲਾਂਭ ਚਾਂਭ ਦੇ ਪਿੰਡਾਂ ਵਿਚ ਚਰਚਾ ਛਿੜ ਪੈਂਦੀ। ਭੱਟ ਜ਼ਾਤ ਦੇ ਲੋਕ ਹਾਲੀ ਵੀ ਪੁਰਾਣੀਆਂ ਗੱਲਾਂ ਨਹੀਂ ਸਨ ਭੁੱਲੇ। ਇਸ ਬੁੱਢੇ ਨੇ ਚਾਕੂ ਤੋਂ ਲੈ ਕੇ ਮਖ਼ਮਲੀ ਬਿਸਤਰੇ ਵਾਲਾ ਪਲੰਘ ਤੱਕ ਦਾ ਸਾਰਾ ਸਾਮਾਨ ਦਾਜ ਦੇ ਰੂਪ ਵਿਚ ਦੇ ਕੇ ਇਕ ਪਾਲਕੀ ਅਠਾਰਾਂ ਗੱਡੀਆਂ ਤੇ ਇਕ ਸੌ ਇਕ ਬਰਤਨਾਂ ਨਾਲ ਧੀ ਨੂੰ ਸਹੁਰੇ ਘਰ ਤੋਰਿਆ ਸੀ। ਉਨ੍ਹੀਂ ਦਿਨੀਂ ਦਾਜ ਦਾ ਰਿਵਾਜ ਨਹੀਂ ਸੀ। ਦਾਜ ਦੇ ਨਾਂ ਤੋਂ ਹੀ ਲੋਕਾਂ ਨੂੰ ਚਿੜ ਸੀ। ਪਰ ਇਹ ਵਿਆਹ ਕਈ ਸਾਲ ਮਗਰੋਂ ਤਕ ਲੋਕਾਂ ਦੀ ਚਰਚਾ ਦਾ ਵਿਸ਼ਾ ਬਣਿਆ ਰਿਹਾ ਸੀ। ਪਰ ਇਸ ਪ੍ਰਸ਼ੰਸਾ ਨੇ ਉਸ ਬੁੱਢੇ ਬਾਪ ਦੀ ਦਸ ਏਕੜ ਜ਼ਮੀਨ ਵਿਕਾ ਦਿੱਤੀ ਸੀ।

ਉਹ ਬੁੱਢਾ ਹੁਣ ਵੀ ਉਸ ਘਟਨਾ ਨੂੰ ਯਾਦ ਕਰਕੇ ਫੁਲਿਆ ਨਹੀਂ ਸੀ ਸਮਾਉਂਦਾ। ਉਹ ਸੋਚਦਾ, "ਮੈਂ ਵੀ ਆਪਣੀ ਜ਼ਿੰਦਗੀ ਵਿਚ ਇਕ ਬਹੁਤ ਵੱਡਾ ਕੰਮ ਕਰ ਦਿਖਾਇਆ ਹੈ।" ਉਸ ਦੀ ਧੀ ਦੇ ਸਹੁਰੇ ਘਰ ਜਾਣ ਤੋਂ ਪਿੱਛੋਂ ਇਕ ਘਟਨਾ ਵਾਪਰੀ। ਚੌਦਾਂ-ਪੰਦਰ੍ਹਾਂ ਸਾਲ ਦੀ ਉਸ ਮੁਟਿਆਰ ਦੀ ਸੱਸ ਤੇ ਨਣਦ ਨੇ ਸੋਚਿਆ ਕਿ ਨਵੀਂ ਬਹੂ ਦੀ ਅਕਲ ਦਾ ਇਮਤਿਹਾਨ ਲਿਆ ਜਾਵੇ। ਉਨ੍ਹਾਂ ਨੇ ਉਸ ਦੇ ਰਿੰਨ੍ਹਣ ਪਕਾਉਣ ਦਾ ਇਮਤਿਹਾਨ ਲੈਣ ਲਈ ਸਬਜ਼ੀਆਂ ਬਨਾਉਣ ਲਈ ਲੋੜੀਂਦੀਆਂ ਸਾਗ ਸਬਜ਼ੀਆਂ ਕੱਟ ਕੇ ਉਨ੍ਹਾਂ ਸਭ ਨੂੰ ਇਕੋ ਥਾਲੀ ਵਿਚ ਪਾ ਕੇ ਰਸੋਈ ਵਿਚ ਰੱਖ ਦਿੱਤਾ। ਉਸ ਘਰ ਦੇ ਅਸੂਲਾਂ ਮੁਤਾਬਿਕ ਘਰ ਦੀ ਹਰ ਤੀਵੀਂ ਨੂੰ—ਚਾਹੇ ਉਹ ਨੂੰਹ, ਧੀ ਜਾਂ ਨਣਦ ਹੋਵੇ—ਨੌਕਰ ਨੌਕਰਾਣੀਆਂ ਦੇ ਹੁੰਦਿਆਂ ਵੀ ਰੋਟੀ ਆਪ ਬਣਾ ਕੇ ਮਹਿਮਾਨਾਂ ਸਾਹਮਣੇ ਪਰੋਸਣੀ ਪੈਂਦੀ ਸੀ। ਜਦੋਂ ਬਹੂ ਨੇ ਵੱਖ ਵੱਖ ਸਬਜ਼ੀਆਂ ਚੁਣ ਲਈਆਂ ਤਾਂ ਉਸ ਨੂੰ ਦੇਖ ਕੇ ਸੱਸ ਤੇ ਨਣਦ ਖ਼ੁਸ਼ ਹੋ ਗਈਆਂ। ਸਬਜ਼ੀ ਰਿੱਝ ਜਾਣ ਤੋਂ ਮਗਰੋਂ ਜਦੋਂ ਉਸ ਨੂੰ ਚੁਲ੍ਹੇ ਤੋਂ ਲਾਹੁਣ ਦਾ ਸਮਾਂ ਆਇਆ ਤਾਂ ਬਹੂ ਨੇ ਜਲਦਾ ਹੋਇਆ ਪਤੀਲਾ ਫੜ ਕੇ ਉਤਾਰਨ ਲਈ ਸੱਸ ਤੋਂ ਕੋਈ ਕੱਪੜਾ ਮੰਗਿਆ। ਬੱਸ। ਸੱਸ ਨੇ ਉਸ ਦਾ ਮਜ਼ਾਕ ਉਡਾਇਆ ਤੇ ਪੁੱਛਿਆ ਕਿ ਉਸ ਦੇ ਪੇਕਿਆਂ ਨੇ ਪਤੀਲਾ ਉਤਾਰਨ ਲਈ ਕੱਪੜਾ ਕਿਉਂ ਨਹੀਂ ਦਿੱਤਾ। ਸੱਸ ਦੇ ਏਨਾ ਕਹਿੰਦਿਆਂ ਹੀ ਬਹੂ ਨੇ ਆਪਣੀ ਰੇਸ਼ਮੀ ਸਾੜ੍ਹੀ ਦਾ ਲੜ ਪਾੜਿਆ ਤੇ ਪਤੀਲਾ ਉਤਾਰ ਕੇ ਹੇਠਾਂ ਰੱਖ ਦਿੱਤਾ। ਉਦੋਂ ਤੋਂ ਉਸ ਦਾ ਬੁੱਢਾ ਬਾਪ ਇਸ ਘਟਨਾ ਦੀ ਕਈ ਲੋਕਾਂ ਵਿਚ ਕਈ ਵਾਰ ਚਰਚਾ ਕਰਕੇ ਦਸ ਚੁਕਿਆ ਸੀ ਕਿ ਅਜੇਹਾ ਕਰਕੇ ਉਸ ਦੀ ਧੀ ਨੇ ਉਸ ਦੀ ਇੱਜ਼ਤ ਬਚਾਈ ਸੀ।

ਜ਼ਮੀਨ ਵਿਕ ਜਾਣ ਤੋਂ ਮਗਰੋਂ ਬੁੱਢਾ ਕਦੀ ਦਲਾਲੀ ਤੇ ਕਦੀ ਹਿਸਾਬ ਕਿਤਾਬ ਦਾ ਕੰਮ ਕਰਕੇ ਜ਼ਿੰਦਗੀ ਚਲਾਉਂਦਾ ਰਿਹਾ ਸੀ। ਪਰ ਪੁੱਤਰ ਦੇ ਪਟਵਾਰੀ ਬਣਦਿਆਂ ਹੀ ਫਿਰ ਉਸ ਦੇ ਦਿਨ ਬਦਲ ਗਏ ਸਨ। ਪਟਵਾਰੀ ਨੇ ਲੋਕਾਂ ਦੀ ਘੁਸਰ ਮੁਸਰ ਸੁਣੀ ਤਾਂ ਉਸ ਦੇ ਕੰਨ ਖੜ੍ਹੇ ਹੋ ਗਏ। ਇਕ ਪਾਸੇ ਤਨਖਾਹ ਨਾ ਵਧਾਏ ਜਾਣ ਤੇ ਸਰਕਾਰ ਦੀ ਨਿੰਦਿਆ ਕਰਦਾ ਤੇ ਦੂਜੇ ਪਾਸੇ ਮਾਮਲਾ ਤੇ ਇਨਾਮ ਆਦਿਕ ਨਾ ਮਿਲਨ ਤੇ ਲੋਕਾਂ ਤੇ ਵਰ੍ਹਦਾ। ਰੋਜ਼ ਕਿਸੇ ਨਾ ਕਿਸੇ ਦੇ ਢਿੱਡ ਨੂੰ ਕੱਟ ਕੇ ਆਪਣਾ ਢਿੱਡ ਭਰਦਾ। ਧਾਨ ਇਕੱਠਾ ਕਰਨ ਤੇ ਅਖੀਰ ਸਰਕਾਰ ਨੇ ਜ਼ਿਆਦਾ ਜ਼ੋਰ ਨਾ ਦਿੱਤਾ।

ਅਖ਼ੀਰ ਉਸ ਨੇ ਹਾਰ ਕੇ ਲੋਕਾਂ ਤੋਂ ਜੋ ਕੁਝ ਵੀ ਮਿਲਿਆ, ਵਸੂਲ ਕਰ ਲਿਆ। ਗਰਮੀ ਵਿਚ ਜੁਆਰ ਦੀ ਫ਼ਸਲ ਚੰਗੀ ਹੋਈ। ਨਾਲ ਹੀ ਧਾਨ ਦੀ ਕਟਾਈ ਵੀ ਹੋ ਚੁੱਕੀ ਸੀ।

ਦਸ ਸਾਲ ਪਹਿਲਾਂ ਇਕ ਬਖਾਰ[1] ਦਾ ਅਨਾਜ ਜਿਹੜਾ ਸੱਠ ਰੁਪਏ ਦਾ ਵਿਕਦਾ ਸੀ ਹੁਣ ਉਸ ਦਾ ਭਾਅ ਛੇ ਸੌ ਰੁਪਏ ਤੱਕ ਵੱਧ ਗਿਆ ਸੀ। ਗਰੀਬ ਲੋਕ ਸੋਚਣ ਲੱਗੇ ਕਿ ਜੇ ਮਹਿੰਗਾਈ ਦਾ ਇਹੀ ਰੁਖ ਰਿਹਾ ਤਾਂ ਇਕ ਦਿਨ ਦੁਨੀਆਂ ਹੀ ਡੋਲ ਜਾਵੇਗੀ। ਦੁਨੀਆਂ ਤਾਂ ਡੋਲੇ ਜਾਂ ਨਾ ਪਰ ਇਸ ਨਾਲ ਗਰੀਬ ਲੋਕਾਂ ਦਾ ਜੀਵਨ ਜ਼ਰੂਰ ਡੋਲ ਗਿਆ। ਜ਼ਿੰਦਗੀ ਜਿਉਣਾ ਉਨ੍ਹਾਂ ਲਈ ਦੂਭਰ ਹੋ ਗਿਆ ਸੀ। ਰੱਬ ਵਿਚ ਵਿਸ਼ਵਾਸ ਕਾਇਮ ਰੱਖ ਉਹ ਲੋਕ ਕਿਵੇਂ ਨਾ ਕਿਵੇਂ ਆਪਣਾ ਜੀਵਨ ਘਸੀਟ ਰਹੇ ਸਨ। ਅਨਾਜ ਤੋਂ ਬਿਨਾ ਨਮਕ ਦਾਲ ਆਦਿ ਹਰ ਚੀਜ਼ ਦਾ ਭਾਅ ਜਾਣੋਂ ਪੌੜੀ ਲਾਈ ਉਪਰ ਨੂੰ ਚੜ੍ਹਦਾ ਜਾ ਰਿਹਾ ਹੋਵੇ। ਜਦੋਂ ਢਾਈ ਸੇਰ ਜਿਨਸ ਦਾ ਭਾਅ ਇਕ ਆਨਾ ਵਧਦਾ ਤਾਂ ਪੇਰਈਆ ਬਾਣੀਆਂ ਚੀਖਣ ਲੱਗ ਪੈਂਦਾ ਕਿ ਛੇ ਆਨੇ ਵੱਧ ਗਏ ਹਨ। ਉਧਰ ਚੌਧਰੀ, ਪਟੇਲ ਤੇ ਮੁਖੀਆ ਆਦਿ ਪਿੰਡ ਦੇ ਵੱਡੇ ਲੋਕਾਂ ਲਈ ਲੋੜੀਂਦੀਆਂ ਚੀਜ਼ਾਂ ਰਾਸ਼ਨ ਦੇ ਭਾਅ ਵੇਚ ਕੇ ਬਾਕੀ ਚੀਜ਼ਾਂ ਰਾਤੋ ਰਾਤ ਸ਼ਹਿਰ ਦੇ ਲੋਕਾਂ ਨੂੰ ਦੁਗਣੀ ਕੀਮਤ ਤੇ ਵੇਚ ਦਿੰਦੇ।

ਭਗਤ ਦੇ ਪੂਜਾ ਪਾਠ ਵੱਲ ਧਿਆਨ ਦੇਣ ਵਾਲਾ ਕੋਈ ਨਹੀਂ ਸੀ ਰਿਹਾ। ਭਗਤ ਭਾਵੇਂ ਭੁੱਖਾ ਮਰਦਾ ਪਰ ਸ਼ਾਮ ਹੁੰਦਿਆਂ ਹੀ ਮੰਦਰ ਜਾਣਾ ਨਾ ਭੁੱਲਦਾ। ਕਦੇ ਕਦੇ ਉਹ ਦੇਵੀ ਦੀ ਮੂਰਤੀ ਸਾਹਮਣੇ ਬੈਠ ਕੇ ਰੋਣ ਲਗ ਜਾਂਦਾ। ਤਾਂ ਕਿਤੇ ਜਾ ਕੇ ਉਸ ਨੂੰ ਕੁਝ ਸ਼ਾਂਤੀ ਮਿਲਦੀ ਕਿ ਦੇਵੀ ਨੇ ਉਸ ਦੇ ਹੰਝੂ ਦੇਖੇ ਹਨ ਤੇ ਉਸ ਦੇ ਮਨ ਦੀ ਪੀੜ ਸੁਣੀ ਹੈ। ਉਹ ਪਿੰਡ ਵਿਚ ਜਾ ਕੇ ਲੋਕਾਂ ਨੂੰ ਕਹਿੰਦਾ ਕਿ ਉਹ ਮੇਲੇ ਜਲੂਸਾਂ ਨਾਲ ਦੇਵੀ ਨੂੰ ਖ਼ੁਸ਼ ਕਰਨ ਤਾਂ ਵਧਦੀ ਮਹਿੰਗਾਈ ਰੁਕ ਜਾਵੇਗੀ—ਘੱਟ ਜਾਵੇਗੀ। ਪਰ ਵਿਚਾਰੇ ਗਰੀਬ ਲੋਕ ਕੀ ਕਰਦੇ ? ਉਹ ਉਸ ਨੂੰ

1. ਆਂਧਰਾ ਪ੍ਰਦੇਸ਼ ਵਿਚ ਇਕ ਮਾਪ ਜਿਹੜਾ ਕਿ ਆਮ ਤੌਰ ਤੇ ਚਾਲ੍ਹੀ ਮਣ ਦੇ ਬਰਾਬਰ ਹੁੰਦਾ ਹੈ।

ਅਮੀਰਾਂ ਨੂੰ ਸਮਝਾਉਣ ਦੀ ਸਲਾਹ ਦੇ ਕੇ ਭੇਜਦੇ। ਪਰ ਅਮੀਰ ਲੋਕ ਭਗਤ ਦੀਆਂ ਗੱਲਾਂ ਸੁਣ ਕੇ ਸਿਰਫ ਹੱਸ ਛੱਡਦੇ। ਇਸ ਨਾਲ ਭਗਤ ਦੇ ਮਨ ਦੀ ਪੀੜ ਤੇ ਪੇਟ ਦੀ ਭੁੱਖ ਹੋਰ ਵੀ ਉਭਰਦੇ ਤੇ ਉਹ ਵਿਚਾਰਾ ਜਿਹਾ ਬਣ ਕੇ ਰਹਿ ਜਾਂਦਾ। ਇਕ ਰਾਤ ਹਨ੍ਹੇਰੇ ਵਿਚ ਤੁਰਦਿਆਂ ਉਸ ਨੂੰ ਧਿਆਨ ਆਇਆ ਕਿ ਉਸ ਰਾਤ ਉਸ ਨੂੰ ਭੁੱਖਿਆਂ ਹੀ ਸੌਣਾ ਪਵੇਗਾ। ਪਰ ਉਸੇ ਪਲ ਮਗਰੋਂ ਆ ਰਹੇ ਪੁਲੱਈਆ ਨੂੰ ਦੇਖ ਕੇ ਉਸ ਦੀ ਜਾਨ ਵਿਚ ਜਾਨ ਆਈ। ਇਸ ਤੋਂ ਪਹਿਲਾਂ ਦੋ ਤਿੰਨ ਵਾਰ ਭਗਤ ਦੇ ਕਹਿਣ ਤੇ ਪੁਲੱਈਆ ਪਿੰਡ ਦੇ ਵੱਡੇ ਲੋਕਾਂ ਨੂੰ ਸਲਾਹ ਦੇ ਕੇ ਝਿੜਕਾਂ ਖਾ ਚੁੱਕਿਆ ਸੀ। ਇਸੇ ਗੱਲ ਨੂੰ ਦੁਹਰਾਉਣ ਦਾ ਕੋਈ ਲਾਭ ਨਹੀਂ ਸੀ। ਫਿਰ ਵੀ ਉਹ ਪੁਲੱਈਆ ਦੇ ਮੋਢੇ ਤੇ ਹੱਥ ਰੱਖ ਕੇ ਉਸ ਦੇ ਨਾਲ ਹੋ ਤੁਰਿਆ। ਉਸ ਦੇ ਸਰੀਰ ਦੀ ਹਰ ਨਾੜ ਖਿੱਚੀ ਜਾ ਰਹੀ ਸੀ। ਹੌਲੀ ਹੌਲੀ ਤੁਰਦਿਆਂ ਪੁਲੱਈਆ ਦੇ ਘਰ ਪਹੁੰਚ ਕੇ ਉਹ ਚੁੱਪਚਾਪ ਬੈਠ ਗਿਆ। ਹੁਣ ਤੀਕ ਮੱਲੂ 'ਦਾਦਾ' 'ਦਾਦੀ' ਆਦਿਕ ਅੱਖਰ ਬੋਲਣਾ ਸਿੱਖ ਚੁੱਕਿਆ ਸੀ। ਉਹ ਭਗਤ ਕੋਲ ਆ ਪਹੁੰਚਿਆ। ਉਸ ਨੇ ਭਗਤ ਵੱਲ ਵੇਖਿਆ—ਦੀਵੇ ਦੀ ਮੱਧਮ ਰੋਸ਼ਨੀ ਵਿਚ ਕਾਲੀ ਦਾੜ੍ਹੀ ਵਾਲੇ ਅਲਾਣੀ ਮੰਜੀ ਤੇ ਪਏ ਭਗਤ ਨੇ ਮੱਲੂ ਨੂੰ ਆਪਣੇ ਕੋਲ ਬੁਲਾਇਆ। ਮੱਲੂ ਨੇ ਉਸ ਦੇ ਬਿਲਕੁਲ ਨੇੜੇ ਆ ਕੇ ਕਿਹਾ, "ਦਾਦਾ !..."

"ਦੇਵੀ ਮਾਂ ਇਸ ਦੀ ਰੱਖਿਆ ਕਰੇ।...ਧੀਏ ਇਹ ਹਨ੍ਹੇਰੇ ਵਿਚ ਸੂਰਜ ਤੇ ਸਮੁੰਦਰ ਵਿਚ ਕਿਸ਼ਤੀ ਵਾਂਗ ਹੈ।"

ਪੁਲੱਈਆ ਪੁੱਤਰ ਸਾਹਮਣੇ "ਛਮਕ ਛੱਲੋ, ਛਮਕ ਛੱਲੋ" ਕਹਿ ਕੇ ਹੱਸਦਿਆਂ ਉਛਲਣ ਲੱਗਿਆ। ਪਿਉ ਦੀ ਦੇਖਾ ਦੇਖੀ ਪੁੱਤਰ ਨੇ ਵੀ ਉਛਲਣਾ ਚਾਹਿਆ ਪਰ ਡਿੱਗ ਪਿਆ। ਸਾਰਿਆਂ ਨੇ ਸੋਚਿਆ ਕਿ ਲੜਕਾ ਰੋ ਪਵੇਗਾ ਪਰ ਉਹ ਫਿਰ ਖੜ੍ਹਾ ਹੋ ਗਿਆ ਤੇ ਪੁਲੱਈਆ ਨੇ ਉਸ ਨੂੰ ਗੋਦੀ ਚੁੱਕ ਕੇ ਹਿੱਕ ਨਾਲ ਲਾ ਲਿਆ। ਲੜਕਾ 'ਦਾਦਾ' 'ਮਾਂ' ਜਾਂ ਕੋਈ ਵੀ ਹੋਰ ਅੱਖਰ ਬੋਲਦਾ ਪਰ ਪੁਲੱਈਆ ਨੂੰ ਕੇਵਲ 'ਬਾਪੂ' ਹੀ ਸੁਣਦਾ।

ਨੀਲੀ ਭਗਤ ਦੇ ਦਿਲ ਦੀ ਗੱਲ ਸਮਝ ਗਈ ਸੀ। ਜੁਆਰ ਦੀ ਰੋਟੀ ਲਿਆ ਕੇ ਉਸ ਨੇ ਭਗਤ ਦੇ ਹੱਥ ਤੇ ਰੱਖ ਦਿੱਤੀ। ਭਗਤ ਨੇ ਰੋਟੀ ਨੂੰ ਮੱਥੇ ਨਾਲ ਲਾਇਆ, ਦੇਵੀ ਨੂੰ ਯਾਦ ਕੀਤਾ ਤੇ ਬੈਠਾ ਬੈਠਾ ਹੀ ਖਾ ਗਿਆ। ਇਸ ਨਾਲ ਉਸ ਦੀ ਕੁਝ ਜਾਨ ਵਿਚ ਜਾਨ ਆਈ। ਮੱਲੂ ਨੂੰ ਪਿਆਰ ਕਰਕੇ ਉਹ ਹੌਲੀ ਜਿਹੀ ਉਠਿਆ ਤੇ ਵਿਹੜੇ ਵੱਲ ਵਧਿਆ। ਪੁਲੱਈਆ ਆਪਣੇ ਪੁੱਤਰ ਨਾਲ ਖੇਲ੍ਹ ਰਿਹਾ ਸੀ।

ਏਨੇ ਵਿਚ ਬਾਹਰੋਂ ਕੋਈ ਰੌਲਾ ਸੁਣਾਈ ਦਿੱਤਾ। ਪੀਸਾ ਨੂੰ ਕਈ ਆਦਮੀ ਘੇਰੀ ਖੜ੍ਹੇ ਸਨ। ਪੀਸਾ ਉੱਚੀ ਆਵਾਜ਼ ਵਿਚ ਕੁਝ ਕਹਿ ਰਿਹਾ ਸੀ—

"ਤੁਸੀਂ ਸਾਰਿਆਂ ਨੇ ਸੁਣਿਆ ਹੀ ਹੋਵੇਗਾ !—ਕ੍ਰਿਸ਼ਨ ਭਗਵਾਨ ਲਈ ਜਿਵੇਂ ਅਰਜਨ ਸੀ, ਉਵੇਂ ਹੀ ਗਾਂਧੀ ਲਈ ਨਹਿਰੂ ਹੈ...ਗਾਂਧੀ ਵੀ ਤਾਂ ਰੱਬ ਹੀ ਹੈ।...

ਉਸ ਦਿਨ ਭਗਵਾਨ ਦੇ ਅੜ ਜਾਣ ਤੇ ਕੌਰਵਾਂ ਦੀ ਕਰੋੜਾਂ ਦੀ ਸੈਨਾ ਹਾਰ ਗਈ ਸੀ...ਇਹ ਮੁੱਠੀ ਭਰ ਗੋਰੇ ਲੋਕ ਕਿਸ ਖੇਤ ਦੀ ਮੂਲੀ ਹਨ ?...ਸੁਣਿਆ ਹੈ ਕੱਲ੍ਹ ਤੋਂ ਗੋਰਿਆਂ ਦਾ ਰਾਜ ਭਾਰਤ ਵਿਚ ਨਹੀਂ ਰਹੇਗਾ—ਦੇਸ਼ ਵਾਸੀਆਂ ਦਾ ਆਪਣਾ ਰਾਜ ਆ ਰਿਹਾ ਹੈ।...ਹੁਣ ਦੇਖੋ...ਕੀ ਹੁੰਦਾ ਹੈ..."

ਭੀੜ ਵਧਣ ਲੱਗੀ। ਭਗਤ ਨਾਲ ਹੀ ਕਿਸੇ ਘਰ ਦੇ ਚੌਂਤਰੇ ਤੇ ਬੈਠਾ ਸੁਣ ਰਿਹਾ ਸੀ। ਪੀਸਾ ਨੇ ਅੰਦਾਜ਼ ਨਾਲ ਆਪਣੀ ਗੱਲ ਅੱਗੇ ਤੋਰੀ—"ਅੱਜ ਦਾ ਇਹ ਸਾਰਾ ਵਤੀਰਾ ਬਦਲ ਜਾਵੇਗਾ...ਨਹਿਰੂ ਕਾਂਗਰਸੀਆਂ ਦਾ ਲੀਡਰ ਹੈ। ਹੁਣ ਉਹ ਜਿਸ ਦੀ ਜ਼ਿਆਦਾ ਔਲਾਦ ਹੈ ਉਸ ਨੂੰ ਜ਼ਿਆਦਾ ਜ਼ਮੀਨ ਤੇ ਜਿਸ ਦੀ ਘੱਟ ਔਲਾਦ ਹੈ ਉਸ ਨੂੰ ਘੱਟ ਜ਼ਮੀਨ ਵੰਡਣਗੇ।"

"ਤੇ ਜਿਸ ਦੀ ਔਲਾਦ ਹੀ ਨਾ ਹੋਵੇ ਉਸ ਲਈ...?" ਕਿਸੇ ਨੇ ਭੀੜ 'ਚੋਂ ਸਵਾਲ ਕੀਤਾ।

"ਅਜੇਹਿਆਂ ਨੂੰ ਸਰਕਾਰ ਬਹੁਤ ਥੋੜ੍ਹੀ ਜ਼ਮੀਨ ਦੇਵੇਗੀ।" ਪੀਸਾ ਨੇ ਅੱਗੇ ਕਹਿਣਾ ਸ਼ੁਰੂ ਕੀਤਾ, "ਸ਼ਹਿਰਾਂ ਵਿਚ ਤਾਂ ਜੋ ਧੂਮ ਧਾਮ ਹੋ ਰਹੀ ਹੈ ਉਸ ਦੀ ਤਾਂ ਬਸ ਨਾ ਹੀ ਪੁੱਛੋ।...ਹੁਣ ਤੋਂ ਤੁਹਾਡਾ ਪੁੱਤਰ...ਮੇਰਾ ਪੁੱਤਰ...ਸਭ ਕਲੈੱਕਟਰ ਬਣਨਗੇ।"

"ਓਏ ਜਾਹ ! ਜਾਹ !" ਭੀੜ ਨੂੰ ਚੀਰਦੀ ਕਿਸੇ ਦੀ ਆਵਾਜ਼ ਨਿਕਲੀ।

"ਓਏ ਤੁਸੀਂ ? ਤੁਸੀਂ ਤਾਂ ਖੂਹ ਦੇ ਡੱਡੂ ਹੋ। ਤੁਹਾਨੂੰ ਇਹਨਾਂ ਗੱਲਾਂ ਦੀ ਕੀ ਸਮਝ ? ਜੇ ਕੋਈ ਹੁਸ਼ਿਆਰ ਹੋਵੇਗਾ—ਉਹ ਚਾਹੇ ਮੇਰਾ ਪੁੱਤਰ ਹੋਵੇ ਜਾਂ ਤੁਹਾਡਾ—ਉਸ ਨੂੰ ਉੱਚਾ ਅਹੁਦਾ ਜ਼ਰੂਰ ਮਿਲੇਗਾ।...ਮੈਂ ਚਾਹੇ ਵੱਡਾ ਨਾ ਵੀ ਹੋਵਾ ਪਰ ਜੇ ਮੇਰਾ ਪੁੱਤਰ ਹੁਸ਼ਿਆਰ ਹੋਵੇ, ਉਹ ਜ਼ਰੂਰ ਵੱਡਾ ਅਫ਼ਸਰ ਬਣੇਗਾ।...ਆਦਮੀ ਆਦਮੀ ਵਿਚਕਾਰ ਹੁਣ ਕੋਈ ਫਰਕ ਨਹੀਂ ਰਹੇਗਾ। ਧੋਬੀ ਦੀ ਧੀ ਦਾ ਨਾਈ ਦੇ ਪੁੱਤਰ ਨਾਲ ਜਾਂ ਨਾਈ ਦੀ ਧੀ ਦਾ ਬ੍ਰਾਹਮਣ ਦੇ ਪੁੱਤਰ ਨਾਲ ਵਿਆਹ ਹੋ ਸਕੇਗਾ। ਜਿਹੜਾ ਵੀ ਇਸ ਦਾ ਵਿਰੋਧ ਕਰੇਗਾ, ਸਰਕਾਰ ਉਸ ਨੂੰ ਜੇਲ੍ਹ ਭੇਜੇਗੀ।"

"ਚਾਹੇ ਕੋਈ ਵੀ ਆ ਜਾਵੇ, ਇਸ ਕਾਲ ਨੂੰ ਥੋੜ੍ਹੇ ਦੂਰ ਕਰੇਗਾ।" ਇਕ ਬੁੱਢੀ ਨੇ ਆਪਣਾ ਸ਼ੱਕ ਜ਼ਾਹਰ ਕੀਤਾ।

"ਹੁਣ ਤਾਂ ਇਹ ਕਾਲ ਪਾਉਣ ਵਾਲਿਆਂ ਸਾਰਿਆਂ ਨੂੰ ਕੈਦ ਹੋਵੇਗੀ। ਇਸ ਕਾਲ ਦਾ ਨਾਂ ਨਿਸ਼ਾਨ ਵੀ ਨਹੀਂ ਰਹੇਗਾ। ਜਦੋਂ ਸਰਕਾਰ ਹੀ ਸਾਡੀ ਬਣ ਰਹੀ ਹੈ ਤਾਂ ਕੀ ਉਹ ਸਾਡੀ ਭਲਾਈ ਬਾਰੇ ਨਹੀਂ ਸੋਚੇਗੀ ? ਹੁਣ ਤਾਂ ਸਭ ਕੁਝ ਜਾਦੂ ਵਾਂਗ ਹੁੰਦਾ ਜਾਏਗਾ...ਦੇਖਦੇ ਜਾਓ...ਬਸ ਚੁੱਪਚਾਪ ਦੇਖਦੇ ਜਾਓ।"

ਪੀਸਾ ਦੀਆਂ ਇਹ ਸਭ ਗੱਲਾਂ ਭਾਵੇਂ ਭੀੜ ਵਿਚ ਕਈ ਲੋਕਾਂ ਨੂੰ ਪਸੰਦ ਆਈਆਂ ਹੋਣ ਪਰ ਭਗਤ ਨੂੰ ਨਾ ਜਚੀਆਂ। ਉਹ ਉਠ ਕੇ ਭੀੜ ਦੇ ਨੇੜੇ ਜਾ ਰਿਹਾ। ਜਿਉਂ ਹੀ ਉਸ ਨੇ ਉਥੇ ਖੜ੍ਹੇ ਲੋਕਾਂ ਨੂੰ ਦੇਖਿਆ ਉਸ ਦਾ ਖ਼ੂਨ ਖੌਲ ਗਿਆ। ਉਨ੍ਹਾਂ ਵਿਚ ਕਈ ਅਜਿਹੇ ਸਨ ਜੋ ਆਪਣੇ ਆਪ ਨੂੰ ਅੱਜ ਕਲ੍ਹ ਪਿੰਡ ਦੇ ਨੇਤਾ ਸਮਝਦੇ ਸਨ। ਉਹ ਲੁਕ ਛਿਪ ਕੇ ਸ਼ਰਾਬ ਪੀਣਾ ਜਾਣਦੇ ਸਨ—ਸ਼ਹਿਰ ਜਾ ਕੇ ਸਿਨੇਮਾ ਦੇਖਣਾ,

ਸਿਗਰਟ ਦੇ ਧੂੰਏਂ ਦੇ ਗੋਲ ਚੱਕਰ ਬਨਾਉਣਾ ਤੇ ਚੁਲਬੁਲੀਆਂ ਕੁੜੀਆ ਨੂੰ ਆਪਣੇ ਜਾਲ ਵਿਚ ਫਸਾ ਕੇ ਉਨ੍ਹਾਂ ਨਾਲ ਆਸ਼ਕੀ ਕਰਨਾ ਖ਼ੂਬ ਜਾਣਦੇ ਸਨ। "ਇਹੀ ਲੋਕ ਹੁਣ ਪਿੰਡ ਦੇ ਨੇਤਾ ਬਣੇ ਫਿਰਦੇ ਹਨ।—ਇਹੀ ਲੋਕ ਜੋ ਆਪਣੇ ਬਾਪ ਦੀ ਗੱਲ ਸੁਣਨਾ ਵੀ ਪਾਪ ਸਮਝਦੇ ਹਨ...।" ਉਸ ਨੇ ਸੋਚਿਆ।

ਉਹ ਸਭ ਪੀਸਾ ਦੀਆਂ ਗੱਲਾਂ ਸੁਣ ਕੇ ਵਾਹ ਵਾਹ ਕਰ ਰਹੇ ਸਨ। ਭਗਤ ਦਾ ਚਿਹਰਾ ਚਮਕ ਉਠਿਆ। ਉਸ ਨੂੰ ਲੱਗਿਆ ਕਿ ਪੀਸਾ ਫ਼ਜ਼ੂਲ ਦੀਆਂ ਗੱਲਾਂ ਕਰਕੇ ਲੋਕਾਂ ਨੂੰ ਗਲਤ ਰਾਹ ਪਾ ਰਿਹਾ ਹੈ। ਉਹ ਉੱਚੀ ਆਵਾਜ਼ ਵਿਚ ਚੀਖ਼ਿਆ— "ਪੀਸਾ !" ਇਸ ਨਾਲ ਵਾਤਾਵਰਨ ਵਿਚ ਸਹਿਮ ਛਾ ਗਿਆ।

"ਕਿਉਂ ਓਏ ! ਤੈਨੂੰ ਕਿਸ ਨੇ ਕਿਹਾ ਹੈ ਕਿ ਸਭ ਕੁਝ ਜਾਦੂ ਵਾਂਗ ਹੁੰਦਾ ਜਾਵੇਗਾ ?" ਏਨੇ ਵਿਚ ਪੀਸਾ ਕੁਝ ਕਹਿਣ ਹੀ ਵਾਲਾ ਸੀ ਕਿ ਭਗਤ ਨੇ ਉਸ ਨੂੰ ਮੌਕਾ ਹੀ ਨਾ ਦਿੱਤਾ ਤੇ ਬੋਲਦਾ ਗਿਆ, "ਸਭ ਕੁਝ ਸਾਡੇ ਦਿਲ ਦੀ ਸਚਾਈ ਤੇ ਨਿਰਭਰ ਹੈ। ਸਰਕਾਰ ਚਾਹੇ ਕੋਈ ਵੀ ਆ ਜਾਵੇ ਪਰ ਜੇ ਸਾਡੇ ਅੰਦਰ ਨੇਕ ਨੀਤੀ ਤੇ ਇਨਸਾਫ਼ ਪਸੰਦੀ ਨਹੀਂ ਹੋਵੇਗੀ ਤਾਂ ਪਿੰਡ ਦੀ ਹਾਲਤ ਹੋਰ ਵੀ ਬੁਰੀ ਹੁੰਦੀ ਜਾਵੇਗੀ।"

ਚੌਧਰੀ ਨੇ ਰੋਹ ਭਰੀਆਂ ਅੱਖਾਂ ਨਾਲ ਦੇਖਿਆ। ਭਗਤ ਦੀ ਆਵਾਜ਼ ਹੋਰ ਵੀ ਉੱਚੀ ਹੋ ਗਈ—"ਦੱਸ ਤਾਂ ਸਹੀ ਇਨ੍ਹਾਂ ਵੱਡੇ ਲੋਕਾਂ ਵਿਚੋਂ ਕਿੰਨਿਆ ਦਾ ਈਮਾਨ ਬਚਿਆ ਹੈ ? ਕਿੰਨੇ ਕੁ ਲੋਕਾਂ ਦੀ ਨੀਅਤ ਸਾਫ਼ ਹੈ ? ਇਕ ਪਾਸੇ ਤਾਂ ਗ਼ਰੀਬ ਲੋਕ ਢਿੱਡ ਦੀ ਅੱਗ ਵਿਚ ਝੁਲਸ ਕੇ ਮਰ ਰਹੇ ਹਨ ਤੇ ਦੂਜੇ ਪਾਸੇ ਉਨ੍ਹਾਂ ਦਾ ਪੇਟ ਕੱਟ ਕੇ ਆਪਣੀਆਂ ਤਿਜੌਰੀਆਂ ਭਰਨ ਵਾਲੇ ਸ਼ਰਾਬੀ ਕਬਾਬੀ ਹੀ ਹਨ ਤੇਰੇ ਇਹ ਵੱਡੇ ਲੋਕ ? ਕਿਉਂ ਪੀਸਾ ? ਬੋਲ !" "ਓ ! ਨਾਈ ਦੀ ਔਲਾਦ ! ਜ਼ਬਾਨ ਬੰਦ ਕਰ !" ਚੌਧਰੀ ਚੀਖ਼ਿਆ। ਪਲ ਭਰ ਭਗਤ ਦਾ ਸਿਰ ਚਕਰਾ ਗਿਆ। ਉਹ ਆਪਣੇ ਆਪ ਨੂੰ ਭੁੱਲ ਗਿਆ; ਬੋਲਿਆ, "ਹਾਂ ਹਾਂ ਕਰਾਂਗਾ !...ਔਰਤ ਦੇ ਗ਼ੁਲਾਮ...ਤੁਸੀਂ ਵੀ ਕੋਈ ਮਰਦ ਹੋ ? ਜੇ ਸੱਚਮੁੱਚ ਪਿੰਡ ਦਾ ਚੌਧਰੀ ਹੁੰਦਾ ਤਾਂ ਕਦੀ ਦੇਵੀ ਦੇ ਜਲਸੇ ਜਲੂਸ ਕਰਵਾਉਂਦਾ...ਇਹ ਕਾਲ...ਇਹ ਮਹਿੰਗਾਈ....ਸਭ ਕੁਝ ਦੂਰ ਹੋ ਜਾਂਦਾ।"

ਭਗਤ ਦਾ ਸਿਰ ਇਕ ਹੀ ਵਾਰ ਨਾਲ ਹਿਲ ਗਿਆ।

ਸ਼ਰਾਬ ਦੀ ਬੋਅ ਫੈਲਾਉਂਦੇ ਚੌਧਰੀ ਤੋਂ ਇਲਾਵਾ ਕਈ ਨੌਜਵਾਨਾਂ ਦੇ ਹੱਥ ਵੀ ਇਕੱਠੇ ਹੀ ਭਗਤ ਤੇ ਬਰਸ ਪਏ। ਪਰ ਭਗਤ ਫਿਰ ਵੀ ਰੁਕਿਆ ਨਹੀਂ—ਬੋਲਦਾ ਗਿਆ, "ਜੇਕਰ ਤੁਹਾਡੇ ਵਿਚੋਂ ਇਕ ਵੀ ਆਪਣੇ ਬਾਪ ਦਾ ਪੁੱਤਰ ਹੁੰਦਾ ਤਾ ਆਪਣੇ ਗੁਆਂਢੀ ਭਰਾ ਨੂੰ ਕਦੀ ਭੁੱਖਾ ਨਾ ਮਰਨ ਦਿੰਦਾ...ਪਰ ਤੁਸੀਂ ਲੋਕ ਤਾਂ ਨਾਮੀ ਬੇਈਮਾਨ ਹੋ !..."

ਰੌਲਾ ਸੁਣ ਕੇ ਪੁਲੱਈਆ ਉਥੇ ਪਹੁੰਚਿਆ। ਉਦੋਂ ਤੱਕ ਕੁਝ ਲੋਕ ਭਗਤ ਨੂੰ ਚੁਪਾਸਿਓਂ ਘੇਰ ਚੁੱਕੇ ਸਨ। ਪੁਲੱਈਆ ਨੇ ਉਨ੍ਹਾਂ ਸਭ ਨੂੰ ਹਟਾ ਹੇਠਾਂ ਦੱਬੇ ਭਗਤ ਵੱਲ ਦੇਖਿਆ। ਪੁਲੱਈਆ ਨੂੰ ਦੇਖਦਿਆਂ ਹੀ ਭਗਤ ਦਾ ਸਾਰਾ ਗੁੱਸਾ ਹੰਝੂ ਬਣ ਕੇ ਅੱਖਾਂ ਰਾਹੀਂ ਵਹਿ ਤੁਰਿਆ।

ਇਹ ਕੁਝ ਦੇਖ ਕੇ ਪੁਲੱਈਆ ਦੇ ਤਨ ਬਦਨ ਨੂੰ ਅੱਗ ਲੱਗ ਗਈ। ਉਸ ਨੇ ਉਨ੍ਹਾਂ ਸਭ ਵੱਡੇ ਲੋਕਾਂ ਨੂੰ ਸੰਬੋਧਨ ਕਰਕੇ ਕਿਹਾ—"ਤੁਸੀਂ ਲੋਕ ਪਸ਼ੂ ਹੋ। ਆਖਿਰ-ਕਾਰ ਪਸ਼ੂਆਂ ਦੇ ਵੀ ਕੋਈ ਨਿਯਮ ਹੁੰਦੇ ਹਨ—ਕੋਈ ਨੀਤ ਹੁੰਦੀ ਹੈ। ਇਸ ਤੋਂ ਬਾਅਦ ਜੇ ਕਿਸੇ ਨੇ ਭਗਤ ਤੇ ਹੱਥ ਚੁੱਕਿਆ ਤਾਂ ਮੈਂ ਉਸ ਦੀ ਗਰਦਨ ਮਰੋੜ ਦਿਆਂਗਾ—ਜੇ ਤੁਹਾਨੂੰ ਆਪਣੀ ਜਾਨ ਪਿਆਰੀ ਹੈ ਤਾਂ ਇਕਦਮ ਦੌੜ ਜਾਓ! ਵਰਨਾ....ਵੱਡੇ ਬਣੇ ਨੇ ਪਿੰਡ ਦੇ ਨੇਤਾ...।"

"ਕੌਣ ਹੈ ?" ਚੌਧਰੀ ਚੀਖਿਆ।

"ਮੈਂ ਹਾਂ—ਪੁਲੱਈਆ। ਜੇਕਰ ਤੁਸੀਂ ਆਪਣੇ ਆਪ ਨੂੰ ਸੱਚਮੁੱਚ ਵੱਡਾ ਸਮਝਦੇ ਹੋ ਤਾਂ ਵੱਡਿਆਂ ਦੀ ਤਰ੍ਹਾਂ ਪੇਸ਼ ਆਓ।"

"ਓਏ ਜਾਹ! ਜਾਹ!" ਉਨ੍ਹਾਂ ਦੋਹਾਂ ਵਿਚਕਾਰ ਰਜੂਆ ਆ ਟਪਕਿਆ। ਪੁਲੱਈਆ ਨੇ ਗੁੱਸੇ ਵਿਚ ਉਸ ਨੂੰ ਗਲੋਂ ਫੜ ਕੇ ਥੱਕ ਕੇ ਦੂਰ ਸਿਟ ਦਿੱਤਾ। ਉਹ ਉਥੋਂ ਹੀ ਚੀਖਿਆ, "ਜੇ ਮੈਂ ਇਸ ਦਾ ਬਦਲਾ ਨਾ ਲਿਆ ਤਾਂ ਮੈਂ ਵੀ ਏਰੰਨਾ ਦਾ ਪੁੱਤਰ ਨਹੀਂ।"

"ਹਰਾਮਜ਼ਾਦਾ! ਸਾਲਾ ਇਉਂ ਬਕਵਾਸ ਕਰਦਾ ਹੈ ਜਿਵੇਂ ਏਰੰਨੇ ਦੀ ਹੀ ਔਲਾਦ ਹੋਵੇ। ਜਾਣਦਾ ਨਹੀਂ ? ਤੇਰਾ ਬਾਪ ਤਾਂ ਅੰਨ੍ਹਾ ਵੇਕੰਨਾ ਹੈ।"

ਮਾਮਲਾ ਹੋਰ ਵਿਗੜਨ ਹੀ ਵਾਲਾ ਸੀ ਕਿ ਕੁਝ ਲੋਕ ਰਜੂਏ ਨੂੰ ਫੜ ਕੇ ਚੁੱਪ ਕਰਾਉਣ ਲੱਗ ਪਏ। ਰਜੂਆ ਆਪਣੇ ਆਪ ਨੂੰ ਛੁਡਾਉਣ ਦੀ ਅਸਫ਼ਲ ਕੋਸ਼ਿਸ਼ ਕਰਦਾ ਹੋਇਆ ਚੀਖਦਾ ਰਿਹਾ, "ਦੇਖੋ! ਗਿਦੜ ਸ਼ੇਰ ਨਾਲ ਟੱਕਰ ਲੈਣ ਤੁਰਿਆ ਹੈ। ਇਸ ਦੀ ਹੈਸੀਅਤ ਹੀ ਕੀ ਹੈ ?"

ਪੁਲੱਈਆ ਨੇ ਭਗਤ ਨੂੰ ਉਠਾਇਆ। ਉਸ ਨੂੰ ਹੱਥ ਦਾ ਸਹਾਰਾ ਦੇ ਕੇ ਉਸ ਦੇ ਘਰ ਵੱਲ ਲੈ ਤੁਰਿਆ। ਵੱਧ ਰਹੇ ਦੁੱਖ ਕਾਰਨ ਭਗਤ ਕੁਝ ਵੀ ਨਾ ਬੋਲ ਸਕਿਆ। ਰਾਹ ਵਿਚ ਕਿਸੇ ਦੇ ਘਰ ਸਾਹਮਣੇ ਚੌਂਤਰੇ ਤੇ ਅੰਨ੍ਹਾ ਵੇਕੰਨਾ ਤੇ ਗੰਨੇਮਾ ਬੈਠੇ ਮਿਲੇ। ਹੁਣ ਤੀਕ ਇਸ ਝਗੜੇ ਦੀ ਖਬਰ ਪਿੰਡ ਵਿਚ ਫੈਲ ਚੁੱਕੀ ਸੀ। ਜਦੋਂ ਉਸ ਘਰ ਵਾਲੀ ਵੇਕੰਨਾ ਦੇ ਹੱਥ ਵਿਚ ਖਾਣ ਪਾਣ ਰਖ ਰਹੀ ਹੈ ਕਿ 'ਜਲਸੇ ਕਰੋ, ਜਲਸੇ ਕਰੋ' ਪਰ ਲੋਕ ਕੰਨਾਂ ਵਿਚ ਉਂਗਲੀਆਂ ਦੇਈ ਬੈਠੇ ਹਨ। ਜਿਵੇਂ ਉਨ੍ਹਾਂ ਦੀ ਨੀਤ ਭਰ ਚੁੱਕੀ ਉਵੇਂ ਹੀ ਉਸ ਦੇਵੀ ਨੀਲੰਮਾ ਦੀ ਵੀ। ਨਹੀਂ ਤਾਂ ਕੀ ਇਨ੍ਹਾਂ ਵੱਡੇ ਲੋਕਾਂ ਦੀ ਅਕਲ ਟਿਕਾਣੇ ਨਾ ਆਉਂਦੀ ?"

" 'ਚ! 'ਚ!" ਭਗਤ ਬੋਲ ਉਠਿਆ, "ਉਸ ਦੇਵੀ ਮਾਂ ਦੀ ਨੀਤ ਨਹੀਂ ਭਰੀ। ਤਾਂ ਹੀ ਤਾਂ ਉਹ ਆਪਣੇ ਬੱਚਿਆਂ ਦੀ ਅਗਿਆਨਤਾ ਵੀ ਸਹਿਨ ਕਰ ਰਹੀ ਹੈ।"

ਬਸ! ਇਸ ਤੋਂ ਅੱਗੇ ਕੋਈ ਵੀ ਨਾ ਬੋਲਿਆ। ਭਗਤ ਘਰ ਦੇ ਨੇੜੇ ਪਹੁੰਚਿਆ। ਉਸ ਦੇ ਵਾਲ ਖੁਲ੍ਹੇ ਸਨ। ਅਸਮਾਨ ਵਿਚ ਤਾਰੇ ਚਮਕ ਰਹੇ ਸਨ।

ਗਲੀ ਵਿਚ ਸੰਨਾਟਾ ਛਾਇਆ ਹੋਇਆ ਸੀ। ਭਗਤ ਚਲਦੇ ਚਲਦੇ ਰੁਕਿਆ ਤੇ ਬੋਲਿਆ, "ਪੁੱਲੀ ਬੇਟਾ! ਮੈਂ ਵੀ ਪਹਿਲਾਂ ਝੂਠ ਬੋਲਦਾ ਰਿਹਾ—ਪੇਟ ਪਾਲਣ

ਲਈ ਕਈ ਰੰਗ ਬਦਲਦਾ ਰਿਹਾ । ਪਰ ਜਦੋਂ ਦੀ ਉਸ ਦੇਵੀ ਦੀ ਪੂਜਾ ਸ਼ੁਰੂ ਕੀਤੀ, ਮੈਨੂੰ ਨੇਕ ਨਾਮੀ ਦਾ ਰਸਤਾ ਮਿਲ ਗਿਆ । ਪਰ ਇਹ ਸਭ ਲੋਕ...।"

"ਤੇਰਾ ਕੁਝ ਵੀ ਨਹੀਂ ਵਿਗਾੜ ਸਕਦੇ । ਤੂੰ ਕਿਸੇ ਤੋਂ ਵੀ ਨਾ ਡਰ ।" ਭਗਤ ਦੀ ਗੱਲ ਵਿਚਕਾਰ ਟੋਕਦਿਆਂ ਪੁਲੱਈਆ ਬੋਲਿਆ ।

"ਡਰ ?" ਭਗਤ ਮੰਦ ਜਿਹਾ ਮੁਸਕਰਾਇਆ, "ਇਮਾਨਦਾਰੀ ਨਾਲ ਜੇ ਮੈਂ ਭੁੱਖਾ ਵੀ ਮਰ ਜਾਵਾਂ ਜਾਂ ਉਨ੍ਹਾਂ ਲੋਕਾਂ ਤੋਂ ਮਾਰ ਵੀ ਖਾ ਲਵਾਂ ਤਾਂ ਵੀ ਮੈਨੂੰ ਦੁੱਖ ਨਹੀਂ ਹੋਵੇਗਾ । ਜੇ ਮੈਂ ਰੋਂਦਾ ਹਾਂ ਤਾਂ ਦੇਵੀ ਮਾਂ ਮੈਨੂੰ ਹੌਂਸਲਾ ਦਿੰਦੀ ਹੈ । ਜਦ ਤਕ ਮੇਰਾ ਦਿਲ ਸਾਫ਼ ਹੈ ਮੈਨੂੰ ਕੋਈ ਕੁਝ ਵੀ ਕਹਿ ਲਵੇ ਜਾਂ ਕਰ ਲਵੇ—ਮੇਰਾ ਕੁਝ ਵੀ ਵਿਗਾੜ ਨਹੀਂ ਸਕਦਾ । ਚੰਗਾ ! ਹੁਣ ਤੂੰ ਵੀ ਘਰ ਚਲ...ਅੱਗੇ ਤੋਂ ਮੈਂ ਵੀ ਜਲਸੇ ਜਲੂਸ ਦੀ ਗੱਲ ਨਹੀਂ ਛੇੜਾਂਗਾ । ਜੇ ਤੂੰ ਵੀ ਸਾਂਗ ਭਰਨਾ ਭੁਲ ਜਾਵੇਂ...ਫਿਰ ਤਾਂ ਬਸ ਸਭ ਖਤਮ.. ।"

ਪੁਲੱਈਆ ਘਰ ਵੱਲ ਮੁੜ ਪਿਆ । ਭਗਤ ਹੌਲੀ ਹੌਲੀ ਤੁਰਦਾ ਦਰਵਾਜ਼ੇ ਤੇ ਪਹੁੰਚਿਆ ਤਾਂ ਉਸ ਦਾਂ ਪੁੱਤਰ ਲੋਹਾ ਲਾਖਾ ਹੋ ਉਠਿਆ । "ਜੇ ਲੜਨਾ ਹੈ ਤਾਂ ਬਰਾਬਰ ਦੇ ਲੋਕਾਂ ਨਾਲ ਲੜਨਾ ਹੈ ਜਾਂ ਸਾਰੇ ਪਿੰਡ ਨਾਲ ? ਮੇਰਾ ਤਾਂ ਨਾਂ ਤਕ ਗਰਕ ਕਰ ਦਿੱਤਾ । ਅੱਜ ਤੋਂ ਆਪਣੀ ਤੌਣ ਵੱਖਰੀ ਪਕਾ ਲੈ ।" ਕਹਿੰਦਿਆਂ ਉਹ ਅੰਦਰ ਟੁਰ ਗਿਆ ।

ਭਗਤ ਅਸਮਾਨ ਵਿਚ ਟਿਮਟਿਮਾਉਂਦੇ ਤਾਰਿਆਂ ਵਲ ਦੇਖਦਾ ਰਿਹਾ । ਸ਼ਾਇਦ ਉਨ੍ਹਾਂ ਵਿਚ ਉਹ ਦੇਵੀ ਨੀਲੰਮਾ ਦੇ ਚਰਨਾਂ ਦੇ ਦਰਸ਼ਨ ਕਰਕੇ ਹੌਲੀ ਜਿਹੀ ਮੁਸਕਰਾਇਆ ।

## 15

ਰਜੂਆ ਅੱਗ ਉਗਲਦਾ ਘਰ ਮੁੜਿਆ ਤਾਂ ਪਤਨੀ ਦੀਆਂ ਕੌੜੀਆਂ ਕਸੈਲੀਆਂ ਸੁਣਨੀਆਂ ਪਈਆਂ । ਚੌਧਰੀ ਤਾਂ ਪਤਨੀ ਸਾਹਮਣੇ ਸਹਿਮ ਕੇ ਇਕ ਖੂੰਜੇ ਜਾ ਬੈਠਿਆ । ਰਜੂਏ ਦੀ ਪਤਨੀ ਨੇ ਪਤੀ ਨੂੰ ਦਿਲਾਸਾ ਦਿੱਤਾ ਕਿ ਮੌਕਾ ਪਾ ਕੇ ਉਹ ਪੁਲੱਈਆ ਨੂੰ ਉਸ ਦੇ ਪੈਰੀਂ ਲਿਆ ਬਿਠਾਏਗੀ । ਰਜੂਏ ਦੇ ਪਿਉ ਨੇ ਸਮਝਾਇਆ ਕਿ ਉਹ ਕਿਸੇ ਨਾਲ ਝਗੜਾ ਮੁੱਲ ਨਾ ਲਵੇ । ਉਧਰ ਚੌਧਰੀ ਦੇ ਪਿਉ ਨੇ ਭਗਤ ਦੀ ਸਫ਼ਾਈ ਦੇਣੀ ਸ਼ੁਰੂ ਕੀਤੀ ਤਾਂ ਬਹੂ ਕੜਕ ਉਠੀ । ਪਿਛਲੇ ਇਕ ਸਾਲ ਤੋਂ ਉਹ ਬੁੱਢਾ ਘਰ ਦੀ ਕਿਸੇ ਗੱਲ ਵਿਚ ਦਖ਼ਲ ਨਹੀਂ ਸੀ ਦਿੰਦਾ । ਹੁਣ ਘਰ ਵਿਚ ਉਸ ਦੀ ਕੋਈ ਪੁੱਛ ਨਹੀਂ ਸੀ ।

ਹੁਣ ਉਸ ਨੂੰ ਬਹੂ ਦੇ ਹੱਥੋਂ ਜੋ ਵੀ ਮਿਲੇ ਖਾ ਕੇ ਸਬਰ ਕਰਨਾ ਪੈਂਦਾ ਸੀ ।

ਅਨਾਜ ਦੇ ਭਾਅ ਦਿਨੋਂ ਦਿਨ ਚੜ੍ਹਦੇ ਜਾ ਰਹੇ ਸਨ । ਕਈ ਗ਼ਰੀਬ ਟੱਬਰਾਂ ਵਿਚ ਤਾਂ ਖਾਣ ਨੂੰ ਚੌਲ ਤਾਂ ਇਕ ਪਾਸੇ ਰਹੇ ਚੌਲਾਂ ਦੀ ਪਿੱਛ ਵੀ ਨਾ ਮਿਲਣ ਤੇ ਤੜਪ

ਰਹੇ ਸਨ। ਵਾਢੀ ਦਾ ਮੌਸਮ ਹਾਲੀ ਦੂਰ ਸੀ। ਇਸ ਲਈ ਕੋਈ ਕੰਮ ਵੀ ਨਹੀਂ ਸੀ ਮਿਲਦਾ। ਘਰਾਂ ਵਿਚ ਜੋ ਕੁਝ ਸੀ—ਇਕ ਇਕ ਕਰਕੇ ਵਿਕਣ ਲੱਗਿਆ। ਢਿੱਡ ਦੀ ਅੱਗ ਨੂੰ ਜਦੋਂ ਗੱਲਾਂ ਨਾ ਬੁਝਾ ਸਕੀਆਂ ਤਾਂ ਲੋਕ ਕੰਮ ਦੀ ਤਲਾਸ਼ ਵਿਚ ਸ਼ਹਿਰਾਂ ਵੱਲ ਦੌੜਨ ਤੇ ਮਜਬੂਰ ਹੋਣ ਲੱਗੇ। ਜੇ ਉਥੇ ਵੀ ਕੋਈ ਨੌਕਰੀ ਜਾਂ ਮਜ਼ਦੂਰੀ ਨਾ ਮਿਲੇ ਤਾਂ ਚੋਰੀ ਚਕਾਰੀ ਦਾ ਰਾਹ ਹੀ ਰਹਿ ਜਾਂਦਾ ਹੈ। ਉਥੇ ਵੀ ਜੇ ਕੁਝ ਹੱਥ ਲਗ ਜਾਵੇ ਤਾਂ ਘਰ ਮੁੜ ਪੈਣਾ—ਨਹੀਂ ਤਾਂ ਖ਼ੁਸ਼ੀ ਖ਼ੁਸ਼ੀ ਜੇਲ੍ਹ ਦੀ ਹਵਾ ਖਾਣੀ।... ਜਦੋਂ ਅਜੇਹੀ ਹਾਲਤ ਆ ਬਣੀ ਤਾਂ ਕੁਝ ਲੋਕ ਪੀਸਾ ਦੀਆਂ ਪਹਿਲੀਆਂ ਸਾਰੀਆਂ ਗੱਲਾਂ ਦਾ ਮਖ਼ੌਲ ਉਡਾਉਂਦੇ। ਇਹ ਦੇਖ ਕੇ ਪੀਸਾ ਦੁੱਖੀ ਹੁੰਦਾ। ਉਹ ਵੀ ਅਕਸਰ ਭੁੱਖਾ ਹੀ ਸੌਂ ਜਾਂਦਾ। ਜੇ ਉਸ ਨੂੰ ਘਰ ਵਿਚ ਖਾਣੇ ਲਈ ਬੁਲਾਇਆ ਵੀ ਜਾਂਦਾ ਤਾਂ ਉਹ ਇਹ ਸੋਚ ਕੇ ਕਿ ਘਰ ਵਿਚ ਜੋ ਕੁਝ ਬਚਿਆ ਹੈ ਬੱਚੇ ਖਾ ਲੈਣਗੇ, ਕਹਿ ਦਿੰਦਾ ਕਿ ਉਸ ਦਾ ਵਰਤ ਸੀ।

ਲੋਕਾਂ ਨੂੰ ਹੌਂਸਲਾ ਦੇਣ ਲਈ ਉਹ ਕਹਿੰਦਾ—"ਕੀ ਪੈਦਾ ਹੁੰਦਿਆਂ ਹੀ ਕੋਈ ਲੜਕਾ ਤੁਰਨ ਲਗ ਪਵੇਗਾ ?...ਬੋਲਣ ਲਗ ਪਵੇਗਾ ?...ਕੁਝ ਸਮਾਂ ਤਾਂ ਲੱਗੇਗਾ ਹੀ। ਕੁਝ ਦੇਰ ਹੋਰ ਸਬਰ ਕਰੋ। ਸਾਡੀ ਸਰਕਾਰ ਦੇ ਆਦਮੀ ਜਦੋਂ ਵੱਡੇ ਬਣ ਜਾਣਗੇ ਤਾਂ ਕੀ ਸਾਡੀ ਹਾਲਤ ਇਵੇਂ ਹੀ ਰਖਣਗੇ ?" ਵਿਚਕਾਰ ਹੀ ਟੋਕ ਕੇ ਕੁਝ ਲੋਕ ਉਸ ਨੂੰ ਪੁੱਛਣ ਲਗ ਪੈਂਦੇ, "ਜੇ ਸਾਡੀ ਸਰਕਾਰ ਚਾਹੇ ਤਾਂ ਕੀ ਨਹੀਂ ਕਰ ਸਕਦੀ ? ਉਹ ਤਾਂ ਗਧੇ ਨੂੰ ਘੋੜਾ ਤੇ ਘੋੜੇ ਨੂੰ ਗਧਾ ਬਣਾਉਂਦਿਆਂ ਦੇਰ ਨਾ ਲਾਵੇ। ਜੇ ਉਹ ਸੱਚਮੁਚ ਹੀ ਕਾਲ ਨੂੰ ਦੂਰ ਕਰਨ ਤੇ ਤੁਲ ਜਾਵੇ ਤਾਂ ਕੀ ਕਾਲ ਦੂਰ ਨਹੀਂ ਹੋ ਜਾਵੇਗਾ ?"

"ਓਏ ਬਈ ! ਸਰਕਾਰ ਨੇ ਰਾਸ਼ਨ ਦਾ ਪ੍ਰਬੰਧ ਜਨਤਾ ਦੇ ਭਲੇ ਲਈ ਹੀ ਕੀਤਾ ਹੈ। ਪਰ ਸਰਕਾਰ ਦੇ ਨਾਂ ਤੇ ਉਧਰ ਸਰਕਾਰੀ ਕਰਮਚਾਰੀ ਤੇ ਇਧਰ ਵਪਾਰੀ ਜਨਤਾ ਨੂੰ ਲੁੱਟ ਲੁੱਟ ਕੇ ਆਪਣੀਆਂ ਤਿਜੌਰੀਆਂ ਭਰ ਰਹੇ ਹਨ। ਚਲੋ। ਭਰਦੇ ਰਹਿਣ। ਇਹ ਧਨ ਜਿਵੇਂ ਆਉਂਦਾ ਹੈ, ਉਵੇਂ ਹੀ ਜਾਵੇਗਾ। ਖ਼ੂਨ ਪਸੀਨੇ ਦੀ ਕਮਾਈ ਹੀ ਜਦ ਮੁੱਠੀ ਵਿਚ ਨਹੀਂ ਰਹਿੰਦੀ ਤਾਂ ਇਸ ਦਾ ਕੀ ਭਰੋਸਾ ? ਇਹ ਤਾਂ ਬੁਲਬੁਲਾ ਮਾਤਰ ਹੈ—ਨਾ ਜਾਣੇ ਕਦੋਂ ਫਟ ਜਾਵੇ। ਭਗਵਾਨ ਵੀ ਤਾਂ ਭਲਾ ਗਜਿੰਦਰ ਦੀ ਪ੍ਰਾਰਥਨਾ ਤੋਂ ਬਾਅਦ ਹੀ ਬਹੁੜਿਆ ਸੀ। ਤੁਸੀਂ ਤੇ ਮੈਂ ਮਰ ਜਾਵਾਂਗੇ ਪਰ ਇਮਾਨ ਤੇ ਇਨਸਾਫ਼ ਦੀ ਕਦੀ ਵੀ ਮੌਤ ਨਹੀਂ ਹੋਵੇਗੀ।" ਉਹ ਹਿੱਕ ਥਾਪੜ ਕੇ ਬੋਲਦਾ ਗਿਆ, "ਜਿਸ ਦਿਨ ਮੇਰੀ ਸਰਕਾਰ ਦੀ ਕੁਝ ਉਸਰ ਹੋ ਜਾਵੇਗੀ ਕੀ ਉਸ ਦਿਨ ਮੈਂ ਸੁਖੀ ਨਹੀਂ ਹੋ ਜਾਵਾਂਗਾ ? ਕੀ ਇਹ ਗੋਗੜਾਂ ਵਾਲੇ ਉਸ ਦਿਨ ਰੋਣਗੇ ਨਹੀਂ ? ਕਰਨੀ ਨੂੰ ਕੌਣ ਮਿਟਾ ਸਕਦਾ ਹੈ ?...ਮੈਂ ਇਸੇ ਤਰ੍ਹਾਂ ਇਮਾਨ ਲਈ ਮਰ ਜਾਵਾਂਗਾ...ਪਰ...ਇਨ੍ਹਾਂ ਲੋਕਾਂ ਵਾਂਗ ਆਪਣੀ ਜ਼ਮੀਰ ਨਹੀਂ ਵੇਚਾਂਗਾ।..."

ਪੁਲੱਈਆ ਵੀ ਉਥੇ ਹੀ ਖੜ੍ਹਾ ਸੀ। ਸੁਣ ਕੇ ਉਸ ਦੇ ਰੋਮ ਖੜ੍ਹੇ ਹੋ ਗਏ। ਬੋਲਿਆ, "ਪੀਸਾ ! ਤੂੰ ਬਿਲਕੁਲ ਠੀਕ ਕਿਹਾ ਹੈ। ਨੇਕ ਨੀਤੀ ਲਈ ਅਸੀਂ ਲੋਕ

ਟੁਟ ਭਾਵੇਂ ਜਾਈਏ ਪਰ ਝੁਕ ਨਹੀਂ ਸਕਦੇ।...ਦੇਖ ਲਵਾਂਗੇ ਇਹ ਵੱਡੇ ਲੋਕ ਸਾਡਾ ਕੀ ਵਿਗਾੜ ਲੈਣਗੇ।"

ਲੋਕਾਂ ਨੇ ਵੀ ਉਨ੍ਹਾਂ ਦੀ ਗੱਲ ਦੀ ਹਾਮੀ ਭਰੀ। ਉਧਰੋਂ ਰਜੂਆ ਵੀ ਆ ਪਹੁੰਚਿਆ। "ਓਏ ਪੀਸ! ਆਪਣਾ ਰਾਸ਼ਨ ਨਹੀਂ ਲੈ ਗਿਆ? ਜੇ ਤੂੰ ਨਹੀਂ ਲਿਜਾਣਾ ਤਾਂ ਕਾਰਡ ਹੀ ਦੇ ਦਿੰਦਾ। ਕਿਸੇ ਹੋਰ ਦੇ ਕੰਮ ਆ ਜਾਂਦਾ।" ਚੌਧਰੀ ਨੇ ਕਿਹਾ।

"ਬਿਲਕੁਲ ਨਹੀਂ। ਮੈਂ ਆਪਣਾ ਕਾਰਡ ਨਹੀਂ ਦਿਆਂਗਾ। ਜਿਸ ਦਿਨ ਮੇਰੇ ਹੱਥ ਵਿਚ ਪੈਸੇ ਹੋਣਗੇ, ਖਰੀਦ ਲਵਾਂਗਾ। ਨਹੀਂ ਤਾਂ ਚੁੱਪ ਕਰ ਰਹਾਂਗਾ।"

"ਜੇ ਤੂੰ ਕਾਰਡ ਨਹੀਂ ਦੇਵੇਂਗਾ ਤਾਂ ਕੀ ਦੁਨੀਆ ਡੁਬ ਚੱਲੀ ਹੈ?" ਚੌਧਰੀ ਘੜੀ ਦੇਖਦਾ ਬੁੜਬੁੜ ਕਰਦਾ ਚਲਾ ਗਿਆ।

"ਪੀਸਾ! ਇਸ ਗੱਲ ਦੀ ਖਬਰ ਟੀ. ਐਸ. ਓ. ਨੂੰ ਜ਼ਰੂਰ ਦੇਣੀ ਚਾਹੀਦੀ ਹੈ।" ਪੁਲੱਈਆ ਨੇ ਸੁਝਾਅ ਦਿੱਤਾ।

"ਓਏ ਪੁੱਲੀ! ਸਭ ਇੱਕੋ ਹਨ। ਉਸ ਨੇ ਤਾਂ ਧੀ ਦੇ ਵਿਆਹ ਦੇ ਬਹਾਨੇ ਪੂਰੇ ਪਿੰਡ ਨੂੰ ਲੁੱਟਿਆ ਹੈ। ਚਲੋ! ਰਾਤ ਦੇ ਸੰਘਣੇ ਹਨ੍ਹੇਰੇ ਤੋਂ ਮਗਰੋਂ ਪ੍ਰਭਾਤ ਤਾਂ ਹੋਣੀ ਹੀ ਹੈ। ਸਭ ਨੂੰ ਆਪਣੀ ਆਪਣੀ ਕਰਨੀ ਭਰਨੀ ਪੈਣੀ ਹੈ। ਇਹ ਲੋਕ ਤੇਰੀ ਮੇਰੀ ਨਜ਼ਰ ਤੋਂ ਤਾਂ ਬਚ ਜਾਣਗੇ ਪਰ ਉਸ ਨੀਲੀ ਛਤਰੀ ਵਾਲੇ ਦੀ ਨਜ਼ਰ ਤੋਂ ਬਚ ਕੇ ਕਿਥੇ ਜਾਣਗੇ?" ਕਹਿੰਦਿਆਂ ਪੀਸਾ ਚਲਾ ਗਿਆ।

ਪੁਲੱਈਆ ਦੇ ਘਰ ਪਹੁੰਚਦਿਆਂ ਪੁੱਤਰ ਨੇ ਉਛਲ ਕੁਦ ਕੇ ਤੇ ਮੁਸਕਰਾਉਂਦਿਆਂ ਉਸ ਦਾ ਸਵਾਗਤ ਕੀਤਾ। ਉਹ ਪਿਉ ਦੀ ਗੋਦੀ ਵਿਚ ਬੈਠਦਾ ਹੀ ਕਿਲਕਾਰੀਆਂ ਮਾਰਦਾ ਝੂਮਣ ਲਗਿਆ। ਧਾਨ ਦੀ ਕਟਾਈ ਦੇ ਦਿਨ ਨੇੜੇ ਆ ਗਏ ਸਨ। ਕੁਝ ਲੋਕ ਅਗੇਤੀ ਕਟਾਈ ਕਰਕੇ ਆਪਣੇ ਧਾਨ ਦੂਜਿਆਂ ਨਾਲੋਂ ਮਹਿੰਗੇ ਭਾਅ ਵੇਚਣ ਦੀ ਵਿਉਂਤ ਵਿਚ ਸਨ। ਸਰਕਾਰ ਵਲੋਂ ਧਾਨ ਦਾ ਨਿਯਤ ਭਾਅ ਤਿੰਨ ਸੌ ਰੁਪਏ ਪ੍ਰਤੀ ਬੁਖਾਰ ਸੀ। ਪਰ ਉਸ ਸ਼ਾਮ ਧਾਨ ਮਿਲਦਾ ਕਿਥੇ ਸੀ? ਚੋਰ ਬਾਜ਼ਾਰ ਵਿਚ ਧਾਨ ਦਾ ਭਾਅ 600, 650, 700 ਤਕ ਪਹੁੰਚ ਚੁਕਿਆ ਸੀ।

ਇਸ ਸਾਲ ਫ਼ਸਲ ਵੀ ਚੰਗੀ ਹੋਈ ਸੀ। ਧਾਨ ਖੇਤਾਂ ਵਿਚੋਂ ਕਟ ਕੇ ਪਿੜਾਂ ਵਿਚ ਆਣ ਪਹੁੰਚੇ ਪਰ ਲੋਕ ਇਸ ਵਾਰੀ ਕਿਸੇ ਨੂੰ ਹੱਥ ਵੀ ਨਹੀਂ ਸਨ ਲਾਉਣ ਦਿੰਦੇ। ਉਹਨਾਂ ਦੀਆਂ ਨਜ਼ਰਾਂ ਵਿਚ ਧਾਨ ਸੋਨੇ ਤੋਂ ਵੀ ਵੱਧ ਕੀਮਤੀ ਸਨ। ਪਰ ਨੀਲੀ ਪਿਛਲੇ ਸਾਲ ਵਾਂਗ ਹੀ ਜਿਸ ਜਿਸ ਨੂੰ ਧਾਨ ਦੇਣੇ ਸਨ ਇਸ ਸਾਲ ਵੀ ਆਪ ਹੀ ਦੇਣ ਲੱਗੀ। ਇਸ ਤੇ ਪੁਲੱਈਆ ਵਿਗੜਿਆ, "ਹੁਣ ਧਾਨ ਸੋਨੇ ਦੇ ਬਰਾਬਰ ਹੈ। ਅੱਖਾਂ ਮੀਚ ਕੇ ਨਹੀਂ ਵੰਡੀ ਜਾਣਾ।"

ਨੀਲੀ ਨੇ ਮੁਸਕਰਾ ਕੇ ਕਿਹਾ, "ਸੋਨੇ ਦੇ ਚਾਕੂ ਨਾਲ ਆਪਾਂ ਗਲਾ ਤਾਂ ਨਹੀਂ ਕੱਟ ਲੈਂਦੇ। ਸਭ ਦਾ ਆਪਣਾ ਆਪਣਾ ਭਾਗ ਹੁੰਦਾ ਹੈ।...ਜੇ ਆਪਾਂ ਸਭ ਕੁਝ ਆਪਣਾ ਹੀ ਕਹਿਣ ਲਗ ਜਾਈਏ ਤਾਂ ਬਾਕੀਆਂ ਦਾ ਕੀ ਹੋਵੇਗਾ?...ਮੇਰੀ ਨਾਨੀ

ਕਿਹਾ ਕਰਦੀ ਹੈ ਡੋਲ ਤੋਂ ਬਿਨਾ ਖੂਹ ਤੇ ਖੂਹ ਤੋਂ ਬਿਨਾ ਡੋਲ ਰੱਸੀ ਪਿਆਸ ਨਹੀਂ ਬੁਝਾ ਸਕਦੇ।''

ਇਸ ਤੋਂ ਬਾਅਦ ਪੁਲੱਈਆ ਨਹੀਂ ਬੋਲਿਆ। ਮਾਲਕ ਸਰਕਾਰ ਤੋਂ ਪਿਛੋਂ ਸ਼ਹਿਰ ਤੱਕ ਧਾਨ ਲੈ ਜਾਣ ਦੀ ਮਨਜ਼ੂਰੀ ਲਿਆ ਕੇ ਆਪਣਾ ਠੇਕੇ ਦਾ ਹਿੱਸਾ ਲੈ ਗਿਆ। ਪੁਲੱਈਆ ਨੇ ਮੁਸਕਰਾ ਕੇ ਪਤਨੀ ਨੂੰ ਕਿਹਾ, ''ਖੇਤ ਵਿਚ ਪੁੱਤਰ ਦਾ ਪੈਰ ਪੈਣ ਕਾਰਨ ਐਤਕੀਂ ਫਸਲ ਵੀ ਵਧੇਰੇ ਹੋਈ ਹੈ।''

ਸੰਨ 1943 ਦਾ ਆਰੰਭ ਸੀ। ਹਾਲੀ ਮੂੰਗੀ ਦੀ ਫ਼ਸਲ ਦੀ ਵਾਢੀ ਬਾਕੀ ਸੀ। ਮਕਰ ਸੰਗਰਾਂਦ ਦੇ ਸਮੇਂ ਪੁਲੱਈਆ ਨੇ ਪੁੱਤਰ ਲਈ ਚਾਂਦੀ ਦਾ ਚਿੱਤਰ ਬਣਵਾਇਆ। ਪਹਿਲਾਂ ਤਾਂ ਮੱਲੂ ਕੁਝ ਦਿਨ ਉਸ ਨੂੰ ਲਾਹੁਣ ਦੀ ਕੋਸ਼ਿਸ਼ ਕਰਦਾ ਰਿਹਾ ਪਰ ਹੌਲੀ ਹੌਲੀ ਆਦੀ ਹੋ ਜਾਣ ਤੇ ਚੁੱਪ ਕਰ ਗਿਆ। ਹੁਣ ਉਸ ਨੂੰ ਮਾਂ ਦੀ ਥਾਂ ਬਹੁਤਾ ਸਮਾਂ ਬਾਪ ਕੋਲ ਰਹਿਣ ਦੀ ਆਦਤ ਹੋ ਗਈ ਸੀ। ਰਾਤ ਨੂੰ ਨੀਲੀ ਗੂੜ੍ਹੀ ਨੀਂਦ ਸੌਂ ਜਾਂਦੀ। ਲੜਕਾ ਕਦੀ ਰੋਣ ਵੀ ਲਗਦਾ ਤਾਂ ਪੁਲੱਈਆ ਹੀ ਉਸ ਨੂੰ ਲਾਡ ਪਿਆਰ ਨਾਲ ਪੁਚਕਾਰ ਕੇ ਆਪਣੀ ਛਾਤੀ ਤੇ ਲਿਟਾ ਕੇ ਚੁੱਪ ਕਰਾਉਂਦਾ ਤੇ ਸੁਆ ਦਿੰਦਾ। ਜਦੋਂ ਤਕ ਬਾਪ ਦਾ ਹੱਥ ਉਸ ਤੇ ਟਿਕਿਆ ਨਾ ਰਹਿੰਦਾ ਉਹ ਸੌਂਦਾ ਨਹੀਂ ਸੀ। ਬਾਪ ਦੇ ਹੱਥ ਚੁੱਕਦਿਆਂ ਹੀ ਫਿਰ ਉਹ ਰੋਣ ਲਗ ਜਾਂਦਾ। ਇਕ ਵਾਰ ਲੜਕੇ ਨੇ ਚਾਰ ਦਿਨ ਨਾ ਹੀ ਤਾਂ ਕੁਝ ਖਾਧਾ ਪੀਤਾ ਤੇ ਨਾ ਹੀ ਠੀਕ ਤਰ੍ਹਾਂ ਨਾਲ ਸੁੱਤਾ। ਇਸ ਤੇ ਬੁੱਢੀ ਬਹੁਤ ਘਬਰਾਈ। ਭੂਤਾਂ ਪ੍ਰੇਤਾਂ ਦੇ ਡਰੋਂ ਉਸ ਨੇ ਕਈ ਟੂਣੇ ਕਾਮਣ ਕਰਾਏ। ਅਖ਼ੀਰ ਜਦੋਂ ਲੜਕਾ ਆਮ ਹਾਲਤ ਵਿਚ ਆਇਆ ਤਾਂ ਕਿਤੇ ਜਾ ਕੇ ਸਾਰੇ ਘਰ ਵਾਲਿਆਂ ਨੂੰ ਸ਼ਾਂਤੀ ਮਿਲੀ। ਬੁੱਢੀ ਅਕਸਰ ਦੇਵੀ ਦੇਵਤਿਆਂ ਦੀਆਂ ਮੰਨਤਾਂ ਮੰਨਦੀ ਰਹਿੰਦੀ ਕਿ ਲੜਕਾ ਨਰੋਆ ਰਹੇ। ਕਦੀ ਕਦੀ ਲੜਕਾ ਏਨਾ ਰੋਂਦਾ ਤੇ ਏਨਾ ਤੰਗ ਕਰਦਾ ਕਿ ਘਰ ਵਿਚ ਕਿਸੇ ਦੇ ਵੀ ਕਹਿਣੇ ਨਾ ਲਗਦਾ ਜਦੋਂ ਤਕ ਕਿ ਬਾਪੂ ਆਪ ਆ ਕੇ ਨਾ ਸੰਭਾਲਦਾ। ਕਦੀ ਕਦਾਈ ਉਹ ਬਾਪੂ ਨਾਲ ਬਾਹਰ ਨਿਕਲ ਜਾਂਦਾ ਤੇ ਜਾਂ ਫਿਰ ਰੋਕੇ ਜਾਣ ਤੇ ਰੋ ਰੋ ਕੇ ਅਸਮਾਨ ਸਿਰ ਤੇ ਚੁੱਕ ਲੈਂਦਾ।

ਇਕ ਵਾਰ ਲੜਕਾ ਰੋਣ ਲਗ ਗਿਆ। ਬੁੱਢੀ ਕਹਾਣੀਆਂ ਤੇ ਗੀਤ ਸੁਣਾ ਕੇ ਉਸ ਨੂੰ ਚੁੱਪ ਕਰਾਉਣ ਦੀ ਕੋਸ਼ਿਸ਼ ਕਰਦੀ ਰਹੀ ਪਰ ਉਹ ਰੋਣੋਂ ਨਾ ਹਟਿਆ। ਬੁੱਢੀ ਨੇ ਸੋਚਿਆ ਕਿ ਮੱਲੂ ਨੂੰ ਨਜ਼ਰ ਲਗ ਗਈ ਹੈ। ਉਸ ਨੇ ਮਿੱਟੀ ਦੀ ਇਕ ਮੂਰਤੀ ਬਣਾਈ ਅਤੇ ਪੰਜ ਟਾਹਣੀਆਂ, ਪੰਜ ਪੱਤੇ, ਪੰਜ ਫੁੱਲ, ਛੋਟਾ ਜਿਹਾ ਕਾਲਾ ਕੱਪੜਾ, ਕਾਲੇ ਵਾਲ, ਕੁਝ ਚੌਲ ਤੇ ਦੀਵਾ ਆਦਿਕ ਸਮੇਤ ਇਕ ਛੱਜ ਵਿਚ ਰੱਖ ਕੇ ਲੜਕੇ ਦੀ ਨਜ਼ਰ ਉਤਾਰੀ ਤੇ ਮਗਰੋਂ ਇਹ ਸਭ ਚੀਜ਼ਾਂ ਪਿੰਡ ਦੇ ਦੱਖਣ ਵੱਲ ਜੂਹ ਤੋਂ ਬਾਹਰ ਸਿਟਵਾ ਦਿੱਤੀਆਂ। ਲੜਕੇ ਦਾ ਰੋਣਾ ਤਾਂ ਘਟ ਹੋ ਗਿਆ ਪਰ ਉਸ ਦੇ ਚਿਹਰੇ ਤੇ ਰੌਣਕ ਨਾ ਆਈ। ਉਨ੍ਹਾਂ ਹੀ ਦਿਨਾਂ ਵਿਚ ਪੱਛਮ ਵੱਲ ਅਸਮਾਨ ਤੇ ਲਾਲ ਰੰਗ ਦੇ ਬੱਦਲ ਦਿਖਾਈ ਦਿੱਤੇ ਤੇ ਬੁੱਢੀ ਘਬਰਾ ਗਈ। ਉਸ ਨੂੰ ਕਿਸੇ ਨਵੀਂ ਆਉਣ ਵਾਲੀ ਮੁਸੀਬਤ ਦਾ ਸ਼ੱਕ ਹੋਣ ਲੱਗਿਆ। ਉਹ ਅਕਸਰ ਕਹਿੰਦੀ,

"ਸਾਡੇ ਜ਼ਮਾਨੇ ਵਿਚ ਰਾਸ਼ਨ ਤੇ ਚੀਜ਼ਾਂ ਦੇ ਭਾਅ ਨਿਯੁੱਤਰ ਬਿਲਕੁਲ ਨਹੀਂ ਸਨ ਹੁੰਦੇ। ਲੋਕ ਇਕ ਦੂਜੇ ਦੀ ਮਦਦ ਕਰਦੇ ਹੋਏ ਘੁੱਗ ਵਸਦੇ ਸਨ। ਪੈਸੇ ਦੀ ਸ਼ਕਲ ਵੇਖੇ ਬਿਨਾ ਹੀ ਅਕਸਰ ਲੋਕ ਆਪਸ ਵਿਚ ਚੀਜ਼ਾਂ ਦਾ ਵਟਾਂਦਰਾ ਕਰਕੇ ਲੈਣ ਦੇਣ ਦੇ ਸਹਾਰੇ ਹੀ ਆਪਣਾ ਗੁਜ਼ਾਰਾ ਕਰ ਲੈਂਦੇ ਸਨ। ਹੁਣ ਤਾਂ ਉਹ ਜ਼ਮਾਨਾ ਹੀ ਨਹੀਂ ਰਿਹਾ...।"

ਨੀਲੀ ਦੇ ਘਰ ਰੁੱਖੀ, ਸੁੱਕੀ, ਪਿੱਛ, ਪਾਣੀ ਜੋ ਵੀ ਹੁੰਦਾ ਉਸੇ ਵਿਚੋਂ ਥੋੜ੍ਹਾ ਬਹੁਤ ਵੇਕੰਨਾ, ਗੰਨੇਮਾ ਜਿਹੇ ਗਰੀਬਾਂ ਨੂੰ ਜ਼ਰੂਰ ਖੁਆ ਪਿਆ ਦਿੰਦੀ। ਇਕ ਦਿਨ ਪੁਲੱਈਆ ਸੂਰਜ ਡੁੱਬਣ ਤੀਕ ਨਾ ਮੁੜਿਆ। ਨੀਲੀ ਨੇ ਪਤੀ ਲਈ ਥੋੜ੍ਹਾ ਜਿਹਾ ਖਾਣ ਪਾਣ ਲੁਕੋ ਰਖਿਆ ਸੀ। ਏਨੇ ਵਿਚ ਹੀ ਇਕ ਕੋਹੜੀ ਉਸ ਦੇ ਦਰਵਾਜ਼ੇ ਤੇ ਆ ਖੜ੍ਹਾ ਹੋਇਆ। ਉਸ ਦੀ ਸ਼ਕਲ ਦੇਖ ਕੇ ਨਫ਼ਰਤ ਤੇ ਡਰ ਦੇ ਭਾਵ ਮਨ ਵਿਚ ਉਤਰ ਰਹੇ ਸਨ।

"ਪਿੰਡ ਦੇ ਔਸ ਖੂੰਜਿਓਂ ਮੰਗਦਾ ਆ ਰਿਹਾ ਹਾਂ ਪਰ ਕਿਸੇ ਨੇ ਵੀ ਮੇਰੇ ਤੇ ਤਰਸ ਨਾ ਖਾਧਾ। ਮਾਈ! ਪੂਰੇ ਦੋ ਦਿਨਾਂ ਤੋਂ ਭੁੱਖਾ ਹਾਂ। ਕਿਸੇ ਨੇ ਇਕ ਘੁੱਟ ਪਿੱਛ ਤਕ ਨਹੀਂ ਦਿੱਤੀ। ਹੁਣ ਤਾਂ ਸਿੱਧਾ ਜਾ ਕੇ ਨਦੀ ਵਿਚ ਡੁੱਬ ਮਰਾਂਗਾ। ਮੇਰੀ ਲਾਸ਼ ਨੂੰ ਗਿੱਦੜ ਜਾਂ ਗਿਰਝਾਂ ਖਾਣ ਤਾਂ ਸ਼ਾਇਦ ਮੇਰਾ ਪਾਪ ਕੁਝ ਘੱਟ ਹੋ ਜਾਵੇ।" ਉਸ ਨੇ ਦੁੱਖੀ ਆਵਾਜ਼ ਵਿਚ ਕਿਹਾ।

"ਹੇ ਭਗਵਾਨ!" ਸੁੱਤੇ ਸਿਧ ਨੀਲੀ ਦੇ ਮੂੰਹੋਂ ਨਿਕਲਿਆ।

"ਮਾਈ! ਮੈਂ ਕੋਈ ਪਾਪ ਨਹੀਂ ਕੀਤਾ ਪਰ ਇਹ ਨਰਕ ਭੋਗਣਾ ਪੈ ਰਿਹਾ ਹੈ। ਇਸ ਲਈ ਪਰਮਾਤਮਾ ਨੂੰ ਕਿਉਂ ਬੁਰਾ ਕਹਾਂ? ਪਤਾ ਨਹੀਂ ਕਿਸ ਜਨਮ ਦਾ ਪਾਪ ਭੁਗਤ ਰਿਹਾ ਹਾਂ? ਜੇ ਇਸ ਜਨਮ ਵਿਚ ਹੀ ਭੁਗਤ ਲਵਾਂ ਤਾਂ ਸ਼ਾਇਦ ਅਗਲਾ ਜਨਮ ਤਾਂ ਸੁਧਰ ਜਾਵੇ...।"

ਨੀਲੀ ਨੇ ਪਤੀ ਲਈ ਜੋ ਕੁਝ ਵੀ ਬਚਾ ਕੇ ਰਖਿਆ ਸੀ, ਉਸ ਵਿਚੋਂ ਅੱਧਾ ਲਿਆ ਕੇ ਕੋਹੜੀ ਦੇ ਬਰਤਨ ਵਿਚ ਪਾ ਦਿੱਤਾ। ਉਹ ਉਥੇ ਖੜ੍ਹਾ ਹੀ ਖਾ ਗਿਆ। ਨੀਲੀ ਨੇ ਬਾਕੀ ਬਚਿਆਂ ਖਾਣਾ ਵੀ ਲਿਆ ਕੇ ਦੇ ਦਿੱਤਾ। ਹੁਣ ਪੁਲੱਈਆ ਲਈ ਕੁਝ ਵੀ ਨਹੀਂ ਸੀ ਬਚਿਆ। ਇਸ ਵਾਰ ਵੀ ਖਾ ਚੁੱਕਣ ਤੋਂ ਮਗਰੋਂ ਕੋਹੜੀ ਬੋਲਿਆ—

"ਮਾਈ! ਇਹ ਢਿੱਡ ਤਾਂ ਸਮੁੰਦਰ ਹੈ। ਤੇ ਭੁੱਖ ਅੱਗ ਵਾਂਗ। ਅੱਗ ਵਿਚ ਜੇ ਕੋਈ ਚੀਜ਼ ਨਾ ਪਾਈ ਜਾਵੇ ਤਾਂ ਉਹ ਆਦਮੀ ਨੂੰ ਜਲਾ ਦਿੰਦੀ ਹੈ। ਅੱਜ ਤੂੰ ਇਕ ਮਰ ਰਹੇ ਆਦਮੀ ਦੀ ਜਾਨ ਬਚਾਈ ਹੈ। ਤੇਰੀ ਇਹ ਦਇਆ ਤੇਰੇ ਲਈ ਵਰਦਾਨ ਸਿੱਧ ਹੋਵੇਗੀ।" ਦਿਲੋਂ ਅਸੀਸ ਦੇ ਕੇ ਉਹ ਤੁਰ ਗਿਆ।

ਸ਼ਾਮ ਸਮੇਂ ਨੀਲੀ ਚੁਲ੍ਹੇ ਵਿਚ ਅੱਗ ਬਾਲ ਕੇ ਰੋਟੀ ਬਣਾ ਰਹੀ ਸੀ। ਉਸ ਦੇ ਸਾਰੇ ਸਰੀਰ ਵਿਚ ਦਰਦ ਹੋਣ ਲਗਿਆ। ਪੁਲੱਈਆ ਨੇ ਕੰਬਦੇ ਸਰੀਰ ਨਾਲ ਘਰ ਵਿਚ ਪੈਰ ਧਰਿਆ। ਉਸ ਦਾ ਪੁੱਤਰ ਹੱਸਦਾ ਹੋਇਆ ਉਸ ਦੇ ਸਾਹਮਣੇ ਆਇਆ। ਪਰ ਪੁਲੱਈਆ ਚੁੱਪਚਾਪ ਜਾ ਕੇ ਮੰਜੇ ਤੇ ਬੈਠ ਗਿਆ। ਉਸ ਦੀਆਂ ਅੱਖਾਂ 'ਚੋਂ

ਹੰਝੂ ਟਪਕਣ ਲਗ ਗਏ। ਨੀਲੀ ਉਸ ਦੇ ਕੋਲ ਗਈ ਪਰ ਕੁਝ ਵੀ ਬੋਲ ਨਹੀਂ ਸਕੀ। ਅਚਾਨਕ ਪੁਲੱਈਆ ਦੇ ਦੁੱਖ ਦਾ ਬੰਨ੍ਹ ਟੁੱਟ ਗਿਆ ਤੇ ਉਹ ਜ਼ਾਰ ਜ਼ਾਰ ਰੋਣ ਲੱਗਿਆ। ਬਾਪੂ ਨੂੰ ਰੋਂਦਾ ਦੇਖ ਮੱਲੂ ਵੀ ਰੋਣ ਲੱਗ ਪਿਆ। ਉਨ੍ਹਾਂ ਦੋਹਾਂ ਨੂੰ ਰੋਂਦਿਆਂ ਦੇਖ ਕੇ ਨੀਲੀ ਦੀਆਂ ਅੱਖਾਂ ਵਿਚੋਂ ਵੀ ਅੱਥਰੂ ਟਪਕ ਪਏ। ਬੁੱਢੀ ਦੀਆਂ ਅੱਖਾਂ ਵੀ ਸੱਜਲ ਹੋ ਗਈਆਂ। ਉਦੋਂ ਤੀਕ ਖਬਰ ਸਾਰੇ ਪਿੰਡ ਵਿਚ ਫੈਲ ਚੁੱਕੀ ਸੀ। ਛੋਟੇ ਵੱਡੇ, ਬਾਲ ਬੱਚੇ, ਆਦਮੀ ਔਰਤਾਂ—ਹਰ ਇਕ ਦੀਆਂ ਅੱਖਾਂ ਵਿਚ ਹੰਝੂ ਸਨ। ਦਰਦ ਦਿਲ ਚੀਰ ਕੇ ਵਹਿ ਤੁਰਿਆ ਸੀ। ਜਾਤ ਪਾਤ ਊਚ ਨੀਚ ਦੇ ਭੇਦ ਭਾਵਾਂ ਨੂੰ ਭੁਲ ਕੇ ਲੋਕ ਦੁੱਖ ਦੇ ਅਥਾਹ ਸਾਗਰ ਵਿਚ ਡੁੱਬ ਚੁਕੇ ਸਨ। ਲੋਕਾਂ ਨੂੰ ਜਾਪਿਆ ਜਿਵੇਂ ਕਿ ਦੁਨੀਆਂ ਹੀ ਗਰਕ ਹੋ ਰਹੀ ਹੈ। ਲੋਕ ਸੋਚਣ ਲੱਗੇ ਕਿ ਹੁਣ ਜਿਉਣ ਦਾ ਕੀ ਲਾਭ? ਹਰ ਇਕ ਨੂੰ ਆਪਣੀ ਹੋਂਦ ਤੇ ਸ਼ੱਕ ਜਿਹਾ ਹੋਣ ਲੱਗਿਆ। ਕੋਹੜੀ ਨੇ ਵੀ ਜਦ ਖਬਰ ਸੁਣੀ ਤਾਂ ਛਾਤੀ ਪਿੱਟ ਪਿੱਟ ਕੇ ਰੋਣ ਲਗ ਪਿਆ।

ਪਿੰਡ ਦੇ ਸਭ ਲੋਕ ਦੇਵੀ ਨੀਲੰਮਾ ਦੇ ਮੰਦਰ ਜਾ ਪਹੁੰਚੇ। ਬਸ। ਜੋ ਹੋਣਾ ਸੀ ਹੋ ਚੁੱਕਿਆ ਸੀ। ਕਿਸੇ ਨੀਚ ਆਦਮੀ ਨੇ ਉਸ ਭਗਵਾਨ ਨੂੰ ਗੋਲੀ ਨਾਲ ਉਡਾ ਦਿੱਤਾ ਸੀ। ਹੁਣ ਉਸ ਭਗਵਾਨ ਨੇ ਆਪਣੇ ਪਿਛਲੇ ਰੂਪ—ਸਰੀਰਕ ਜਾਮੇ ਵਿਚ ਨਹੀਂ ਰਹਿਣਾ। ਸਗੋਂ ਉਹ ਹੁਣ ਹਰ ਪ੍ਰਾਣੀ ਨਾਲ ਹਰ ਥਾਂ ਰਹੇਗਾ। ਜੇ ਭਗਵਾਨ ਹੀ ਨਾ ਰਿਹਾ ਤਾਂ ਦੁਨੀਆਂ ਵੀ ਨਹੀਂ ਰਹੇਗੀ—ਹਰ ਕੋਈ ਆਪਣੇ ਢੰਗ ਨਾਲ ਇਹੀ ਕਹਿ ਰਿਹਾ ਸੀ। ਕੁਝ ਲੋਕਾਂ ਨੇ ਉਸ ਭਗਵਾਨ ਦੀ ਰੂਹ ਦੀ ਸ਼ਾਂਤੀ ਲਈ ਰੱਬ ਅੱਗੇ ਪ੍ਰਾਰਥਨਾ ਕੀਤੀ। ਦਸਵੇਂ ਦਿਨ ਪਿੰਡ ਭਰ ਦੇ ਲੋਕਾਂ ਨੇ ਮਿਲ ਕੇ ਗਰੀਬਾਂ ਨੂੰ ਅੰਨ ਦਾਨ ਕੀਤਾ। ਇਸੇ ਸਮੇਂ ਰਾਮੂ ਭਗਤ ਮੰਦਰ ਦੇ ਦਰਵਾਜ਼ੇ ਖੋਲ੍ਹ ਕੇ ਦੇਵੀ ਨੀਲੰਮਾ ਸਾਹਮਣੇ ਪ੍ਰਸੰਨ ਚਿੱਤ ਜਾ ਖੜ੍ਹਾ ਹੋਇਆ। ਭਗਤ ਨੇ ਜਦ ਇਸ ਭੋਜ ਵਿਚ ਸ਼ਾਮਲ ਖਾ ਰਹੇ ਗਰੀਬਾਂ ਨੂੰ ਦੇਖਿਆ ਤਾਂ ਉਸ ਦਾ ਦਿਲ ਖ਼ੁਸ਼ੀ ਨਾਲ ਝੂਮ ਉਠਿਆ। ਉਸ ਨੂੰ ਦੇਵੀ ਨੀਲੰਮਾ ਵੀ ਖ਼ੁਸ਼ ਦਿਖਾਈ ਦਿੱਤੀ। ਉਹ ਲੋਕਾਂ ਵੱਲ ਮੂੰਹ ਕਰਕੇ ਕਹਿਣ ਲੱਗਿਆ—"ਐ ਪਿੰਡ ਵਾਸੀਓ! ਦੇਖੋ। ਦੇਵੀ ਵੱਲ ਦੇਖੋ। ਦੇਖੋ ਅੱਜ ਉਹ ਕਿੰਨੀ ਖ਼ੁਸ਼ ਹੈ। ਗਾਂਧੀ ਮਹਾਤਮਾ ਭਗਵਾਨ ਹੈ। ਭਗਵਾਨ ਦੇ ਨਾਂ ਤੇ ਤੁਸੀਂ ਚੰਗੇ ਕਰਮ ਕੀਤੇ ਹਨ। ਚੰਗੇ ਕੰਮਾਂ ਨੂੰ ਦੇਖ ਕੇ ਸ਼ੈਤਾਨ ਦੌੜ ਜਾਂਦੇ ਹਨ—ਦੇਵੀ ਮਾਂ ਖ਼ੁਸ਼ ਹੁੰਦੀ ਹੈ।"

ਏਨੇ ਵਿਚ ਪੀਸਾ ਉਠਿਆ, ਬੋਲਿਆ, "ਉਸ ਭਗਵਾਨ ਨੂੰ ਹੁਣ ਅਸੀਂ ਉਸ ਰੂਪ ਵਿਚ ਨਹੀਂ ਦੇਖ ਸਕਾਂਗੇ। ਪਰ ਐ ਲੋਕੋ! ਜੇ ਅਸੀਂ ਉਸ ਭਗਵਾਨ ਦੇ ਦਰਸਾਏ ਰਾਹ ਤੇ ਚਲਾਂਗੇ ਤਾਂ ਇਨ੍ਹਾਂ ਗਰੀਬਾਂ ਨੂੰ ਪੇਟ ਦੀ ਅੱਗ ਨਹੀਂ ਝੁਲਸੇਗੀ। ਉਹ ਵੀ ਅਮੀਰਾਂ ਵਾਂਗ ਖ਼ੁਸ਼ੀ ਵੱਸਣਗੇ। ਜਿਸ ਘਰ ਦਾ ਇਕ ਜੀਅ ਤਾਂ ਢਿਡ ਭਰ ਕੇ ਡਕਾਰ ਮਾਰਦਾ ਰਹੇ ਤੇ ਬਾਕੀ ਲੋਕ ਭੁੱਖ ਨਾਲ ਤੜਪਦੇ ਰਹਿਣ, ਉਹ ਵੀ ਕੋਈ ਘਰ ਹੈ? ਢਿਡ ਭਰ ਕੇ ਖਾਣ ਵਾਲਾ ਉਹ ਆਦਮੀ ਵੀ ਕੋਈ ਆਦਮੀ ਹੈ? ਜਦੋਂ ਤਕ ਸਾਰਿਆਂ ਲਈ ਲੋੜੀਂਦੀ ਫ਼ਸਲ ਖੇਤਾਂ ਵਿਚੋਂ ਨਾ ਆਵੇ ਉਦੋਂ ਤਕ

ਆਪਣੇ ਥੋੜ੍ਹੇ ਬਹੁਤ ਧਾਨ ਲੋਕਾਂ ਨਾਲ ਵੰਡ ਕੇ ਖਾਣ ਵਾਲਾ ਆਦਮੀ ਹੀ ਸੱਚਾ ਆਦਮੀ ਹੈ। ਜੋ ਕੋਈ ਆਪ ਭੁੱਖਾ ਰਹਿ ਕੇ ਆਪਣੇ ਗਰੀਬ ਗੁਆਂਢੀਆਂ ਨੂੰ ਖੁਆਉਂਦਾ ਹੈ, ਅਸਲ ਵਿਚ ਉਹੀ ਵੱਡਾ ਆਦਮੀ ਹੈ। ਹਰ ਕੋਈ ਵੱਡਾ ਆਦਮੀ ਕਿਵੇਂ ਹੋ ਸਕਦਾ ਹੈ ?''

ਵੱਡੇ ਲੋਕਾਂ ਨੇ ਆਪਣਾ ਜਿਹਾ ਮੂੰਹ ਬਣਾ ਲਿਆ। ਛੋਟੇ ਤੇ ਗਰੀਬ ਲੋਕਾਂ ਨੇ ਧਿਆਨ ਨਾਲ ਸੁਣ ਕੇ ਪੀਸਾ ਦੀ ਵਾਹ ਵਾਹ ਕੀਤੀ। ਏਨੇ ਵਿਚ ਚੌਧਰੀ ਨੇ ਸੰਜੀਵੀ ਦੇ ਕੰਨ ਵਿਚ ਕੁਝ ਕਿਹਾ। ਉਹ ਤੁਰਤ ਪੀਸਾ ਦਾ ਹੱਥ ਫੜਦਾ ਹੋਇਆ ਬੋਲਿਆ, ''ਗੱਲਾਂ ਕਰਨਾ ਸੌਖਾ ਹੈ। ਚਲ। ਜ਼ਰਾ ਚਾਰ ਆਦਮੀਆਂ ਨੂੰ ਖੁਆਂ ਕੇ ਤਾਂ ਦਿਖਾ।''

ਪੀਸਾ ਆਪਣਾ ਹੱਥ ਛੁਡਾਉਂਦਾ ਬੋਲਿਆ, ''ਸੱਚ ਕਹਾਂ ਤਾਂ ਮਾਰਨ ਆਉਂਦੇ ?''

## 16

ਜਦੋਂ ਮੱਲੂ ਆਪਣੇ ਪਿਤਾ ਦੇ ਗਲ ਵਿਚ ਬਾਹਾਂ ਪਾ ਕੇ ਝੂਲਣ ਲਗਿਆ ਤਾਂ ਪੁਲੱਈਆ ਪੁੱਤਰ ਨੂੰ ਲੈ ਕੇ ਤੇਜ਼ ਕਦਮੀਂ ਗਲੀ ਵੱਲ ਚਲ ਪਿਆ। ਪੁੱਤਰ ਵੀ ਗਦਗਦ ਹੋ ਉਠਿਆ। ''ਚਲ ਚਲ'' ਕਹਿ ਕੇ ਪਿਉ ਨੂੰ ਹੱਕਣ ਲਗਿਆ। ਪਿਉ ਪੁੱਤਰ ਦੇ ਦਿਲ ਦੀ ਗੱਲ ਸਮਝ ਕੇ ਤੇਜ਼ ਦੌੜਨ ਲਗਿਆ। ਦੋਵੇਂ ਆਦੇਮਾ ਦੇ ਘਰ ਜਾ ਪਹੁੰਚੇ। ਆਦੇਮਾ ਪੇਟ ਦਰਦ ਨਾਲ ਤੜਪ ਰਹੀ ਸੀ। ਜਵੈਣ, ਜ਼ੀਰਾ ਆਦਿਕ ਹੁਣ ਉਸ ਲਈ ਵਿਅਰਥ ਸਨ। ਗੁਆਂਢੀ ਪਿੰਡ ਦੇ ਇਕ ਦੇਸੀ ਵੈਦ ਨੇ ਚੂਰਨ ਦੀਆਂ ਕੁਝ ਪੁੜੀਆਂ ਦਿੱਤੀਆਂ ਸਨ ਜਿਨ੍ਹਾਂ ਨਾਲ ਦਰਦ ਘੱਟ ਤਾਂ ਹੋਇਆ ਸੀ ਪਰ ਰੁਕ ਰੁਕ ਕੇ ਦਰਦ ਦਾ ਦੌਰਾ ਜਿਹਾ ਪੈਂਦਾ ਸੀ।

ਜੋ ਵੀ ਆਦੇਮਾ ਨੂੰ ਦੇਖਣ ਜਾਂਦਾ ਆਪਣੀ ਹੀ ਸਲਾਹ ਦਿੰਦਾ। ਪੀਸਾ ਨੇ ਸਲਾਹ ਦਿੱਤੀ—''ਸ਼ਹਿਰ ਲੈ ਚਲਦੇ ਹਾਂ—ਫੋਟੋ (ਐਕਸਰੇ) ਲੈਣਗੇ ਤੇ ਜੋ ਵੀ ਨੁਕਸ ਹੋਵੇਗਾ ਸਾਫ਼ ਪਤਾ ਲਗ ਜਾਵੇਗਾ।''

ਪਰ ਆਦੇਮਾ ਦੇ ਜੁਆਈ ਨੂੰ ਇਹ ਸਲਾਹ ਜਚੀ ਨਹੀਂ। ਉਹ ਇਕ ਨੰਬਰ ਦਾ ਕੰਜੂਸ ਸੀ। ਨਾਲ ਹੀ ਘਰ ਦੇ ਕੰਮ ਕਾਰ ਦੀ ਦੇਖ ਭਾਲ ਵੀ ਉਸੇ ਨੂੰ ਕਰਨੀ ਪੈਂਦੀ ਸੀ। ਉਸ ਨੇ ਲੋਕਾਂ ਨੂੰ ਸਮਝਾਇਆ—''ਜਦੋਂ ਗੁਆਂਢੀ ਵੈਦ ਡੰਕੇ ਦੀ ਚੋਟ ਨਾਲ ਕਹਿ ਰਿਹਾ ਹੈ ਕਿ ਮੈਂ ਠੀਕ ਕਰ ਦਿਆਂਗਾ ਤਾਂ ਸ਼ਹਿਰ ਜਾਣ ਦੀ ਏਨੀ ਕੀ ਕਾਹਲ ਹੈ ?''

ਦਵਾਈ ਦੀ ਇਕ ਪੁੜੀ ਖਾਣ ਨਾਲ ਦਰਦ ਕੁਝ ਘਟਿਆ। ਮੱਲੂ ਨੂੰ ਦੇਖਦਿਆਂ ਹੀ ਆਦੇਮਾ ਦਾ ਮੁਰਝਾਇਆ ਚਿਹਰਾ ਖਿੜ ਉਠਿਆ। ਉਹ ਮੰਜੇ ਤੇ ਬੈਠੀ ਮੱਲੂ ਨੂੰ

ਆਪਣੇ ਕੋਲ ਬੁਲਾਉਣ ਲੱਗੀ । ਪਰ ਉਹ ਹੋਰ ਵੀ ਜ਼ੋਰ ਨਾਲ ਬਾਪ ਦੀ ਛਾਤੀ ਨਾਲ ਚਿੰਬੜ ਗਿਆ । ਪਹਿਲਾਂ ਵਾਂਗ ਬਾਪ ਦੇ ਗਲ ਵਿਚ ਬਾਹਾਂ ਪਾ ਕੇ ਹੱਸਣ ਖੇਡਣ ਲੱਗ ਪਿਆ ।

ਆਦੇਮਾ ਦੇ ਜੁਆਈ ਨੇ ਅਚਾਨਕ ਪੁਲੱਈਆ ਨੂੰ ਕਿਹਾ ਕਿ ਉਹ ਵਿਆਹ ਤੇ ਲਏ ਦੋ ਸੌ ਰੁਪਏ ਦਾ ਉਧਾਰ ਮੋੜ ਦੇਵੇ । ਉਸ ਨੇ ਦੱਸਿਆ ਕਿ ਉਸ ਨੇ ਕੁਝ ਭੇਡਾਂ ਖਰੀਦਣੀਆਂ ਹਨ ਜਿਸ ਕਾਰਨ ਉਸ ਕੋਲ ਪੈਸੇ ਦੀ ਤੰਗੀ ਸੀ । ਪੁਲੱਈਆ ਹਾਲੀ ਕੁਝ ਬੋਲਿਆ ਵੀ ਨਹੀਂ ਸੀ ਕਿ ਆਦੇਮਾ ਨੇ ਕਿਹਾ, "ਕਾਹਲ ਕਰੇਂਗਾ ਤਾਂ ਵਿਚਾਰਾ ਕਿਥੋਂ ਪੈਸਾ ਲਿਆਵੇਗਾ ?"

"ਜਦੋਂ ਅਸੀਂ ਇਸ ਨੂੰ ਲੋੜ ਵੇਲੇ ਪੈਸੇ ਦਿੱਤੇ ਤਾਂ ਕੀ ਇਸ ਨੇ ਸਾਡੀਆਂ ਲੋੜਾਂ ਨਹੀਂ ਦੇਖਣੀਆਂ ? ਜਿਹੜੀਆਂ ਭੇਡਾਂ ਕੁਝ ਹੀ ਦਿਨ ਪਹਿਲਾਂ ਸੌ ਰੁਪਏ ਦੀਆਂ ਮਿਲਦੀਆਂ ਸਨ ਹੁਣ ਉਨ੍ਹਾਂ ਦਾ ਮੁੱਲ ਸਵਾ ਸੌ ਰੁਪਿਆ ਹੋ ਚੁਕਿਆ ਹੈ ।... ਪੁਲੱਈਆ ! ਕਿਵੇਂ ਨਾ ਕਿਵੇਂ ਜੇ ਤੂੰ ਪੈਸੇ ਮੋੜ ਦੇਵੇਂ ਤਾਂ ਮੈਂ ਨੁਕਸਾਨ ਤੋਂ ਬਚ ਜਾਵਾਂਗਾ ।"

ਪੁਲੱਈਆ ਨੇ ਸਿਰਫ਼ ਸਿਰ ਹਿਲਾਇਆ । ਉਸ ਨੇ ਸਿੱਧਾ ਘਰ ਜਾ ਕੇ ਆਪਣੀ ਪਤਨੀ ਨੂੰ ਕਿਹਾ—"ਲਗਦਾ ਹੈ ਕਿਸੇ ਨੇ ਉਸ ਨੂੰ ਚੁੱਕਿਆ ਹੈ । ਨਹੀਂ ਤਾਂ ਹਾਲ ਹੀ ਵਿਚ ਉਸ ਨੇ ਸੱਤ ਸੌ ਰੁਪਏ ਦੀ ਫਸਲ ਵੇਚੀ ਹੈ—ਉਸ ਕੋਲ ਪੈਸੇ ਦਾ ਘਾਟਾ ਕਿਵੇਂ ਹੋ ਸਕਦਾ ਹੈ ?"

ਨੀਲੀ ਕੁਝ ਪਲ ਚੁੱਪਚਾਪ ਸੋਚਦੀ ਰਹੀ, ਬੋਲੀ—"ਉਹ ਏਨੀ ਦੇਰ ਚੁੱਪ ਰਿਹਾ । ਜੇ ਉਸ ਨੂੰ ਕੋਈ ਚੁੱਕ ਦੇਣ ਵਾਲਾ ਹੁੰਦਾ ਤਾਂ ਕੀ ਉਹ ਏਨੀ ਦੇਰ ਚੁੱਪ ਰਹਿੰਦਾ ?"

"ਉਸ ਨੇ ਪੈਸਾ ਮੁਫ਼ਤ ਥੋੜ੍ਹੇ ਹੀ ਦਿੱਤਾ ਹੈ ? ਉਹ ਵਿਆਜ ਵੀ ਤਾਂ ਵਸੂਲ ਕਰ ਚੁੱਕਿਆ ਹੈ ।"

"ਦੇਖ ! ਇਹ ਸੋਨਾ ਘਰ ਵਿਚ ਬੇਕਾਰ ਪਿਆ ਹੈ । ਇਸੇ ਨੂੰ ਵੇਚ ਦੇ । ਫੇਰ ਕਦੇ ਦੇਖੀ ਜਾਵੇਗੀ ।" ਕਹਿ ਕੇ ਨੀਲੀ ਨੇ ਗਲ ਦਾ ਹਾਰ ਤੇ ਪੇਟੀ ਵਿਚ ਪਏ ਸੋਨੇ ਦੇ ਟੁੱਕੜੇ ਕੱਢ ਕੇ ਪਤੀ ਦੇ ਹੱਥ ਵਿਚ ਰੱਖੇ ਤੇ ਉਸ ਨੂੰ ਸਮਝਾ ਬੁਝਾ ਕੇ ਸੁਨਿਆਰ ਕੋਲ ਭੇਜ ਦਿੱਤਾ । ਪੁਲੱਈਆ ਜਦੋਂ ਘਰ ਮੁੜਿਆ ਤਾਂ ਬੋਲਿਆ—"ਨੀਲੀ ! ਸੁਨਿਆਰ ਤਾਂ ਇਸ ਨੂੰ ਹੜੱਪ ਕਰ ਜਾਣਾ ਚਾਹੁੰਦਾ ਹੈ । ਕਹਿੰਦਾ ਹੈ ਕਿ ਇਹ ਸ਼ੁੱਧ ਸੋਨਾ ਨਹੀਂ—ਤਾਂਬੇ ਦੀ ਮਿਲਾਵਟ ਬਹੁਤ ਹੈ । ਇਕ ਤੋਲਾ ਸੋਨਾ ਚਾਰ ਰੁਪਏ ਵਿਚ ਮੰਗਦਾ ਹੈ । ਇਸ ਨਾਲੋਂ ਤਾਂ ਚੰਗਾ ਹੈ ਕਿ ਇਸ ਨੂੰ ਸ਼ਹਿਰ ਜਾ ਕੇ ਵੇਚ ਆਈਏ ।"

"ਉਹ ਇਸੇ ਪਿੰਡ ਦਾ ਆਦਮੀ ਹੈ । ਇਸੇ ਪਿੰਡ ਦੇ ਸਹਾਰੇ ਜਿਉਂ ਰਿਹਾ ਹੈ । ਉਹ ਚਾਰ ਪੈਸੇ ਕਮਾਏਗਾ ਤਦ ਹੀ ਆਪਣੇ ਬਾਲ ਬੱਚਿਆਂ ਦਾ ਢਿੱਡ ਭਰੇਗਾ । ਨਾਲ ਹੀ ਇਸ ਗੱਲ ਦਾ ਕੀ ਭਰੋਸਾ ਕਿ ਸ਼ਹਿਰ ਵਾਲਾ ਸੁਨਿਆਰ ਇਸ ਨਾਲੋਂ ਵੀ ਇਮਾਨਦਾਰ ਨਿਕਲੇ ? ਅਖ਼ੀਰ ਜਿਸ ਭਾਅ ਅਸੀਂ ਖਰੀਦਿਆ ਸੀ, ਉਸ ਨਾਲੋਂ ਤਾਂ

ਜ਼ਿਆਦਾ ਮੁੱਲ ਹੀ ਮਿਲ ਰਿਹਾ ਹੈ ।...ਇਸੇ ਨੂੰ ਹੀ ਵੇਚ ਆ ।" ਨੀਲੀ ਨੇ ਪਤੀ ਨੂੰ ਸਮਝਾ ਕੇ ਫਿਰ ਉਸੇ ਕੋਲ ਹੀ ਭੇਜ ਦਿੱਤਾ ।

ਕਰਜ਼ਾ ਚੁਕਾਉਣ ਤੋਂ ਮਗਰੋਂ ਜੋ ਰੁਪਿਆ ਬਚਿਆ ਪੁਲੱਈਆ ਉਸ ਨਾਲ ਸਟੋਰ 'ਚੋਂ ਕੁਝ ਕੱਪੜਾ ਖਰੀਦਣ ਚਲਾ ਗਿਆ । ਪਰ ਸਟੋਰ ਦੇ ਚੌਧਰੀ ਨੇ ਮਜ਼ਾਕ ਤੇ ਚੋਟ ਕਰਨ ਦੇ ਅੰਦਾਜ਼ ਨਾਲ ਕਿਹਾ, "ਜਿਸ ਦਿਨ ਤੇਰੇ ਹੱਥ ਵਿਚ ਪੈਸੇ ਆਉਣਗੇ ਉਸ ਦਿਨ ਤੱਕ ਅਸੀਂ ਕੱਪੜਾ ਬਿਨਾ ਵੇਚੇ ਤੇਰੇ ਲਈ ਥੋੜ੍ਹੇ ਹੀ ਰਖਾਂਗੇ । ਅਗਲੀ ਵਾਰੀ ਜਦੋਂ ਆਵੇਂਗਾ, ਲੈ ਜਾਵੀਂ ।"

ਉਥੋਂ ਪੁਲੱਈਆ ਸਿੱਧਾ ਪਾਪਈਆ ਨਾਮਕ ਜੁਲਾਹੇ ਕੋਲ ਗਿਆ । ਉਹ ਆਪਣੀ ਹੀ ਰਾਮ ਕਹਾਣੀ ਛੇੜ ਬੈਠਾ—"ਅੱਜ ਕਲ੍ਹ ਸੂਤ ਦਾ ਭਾਅ ਏਨਾ ਚੜ੍ਹ ਗਿਆ ਹੈ ਕਿ ਲੋਕ ਵਿਸ਼ਵਾਸ ਨਹੀਂ ਕਰਨਗੇ । ਉਧਰ ਕੰਟਰੋਲ ਤਾਂ ਨਾਮ-ਮਾਤਰ ਹੈ । ਉਥੇ ਕਦੀ ਸੂਤ ਮਿਲਦਾ ਹੀ ਨਹੀਂ ।" ਕਹਿੰਦਿਆਂ ਉਸ ਨੇ ਕੁਝ ਕੱਪੜੇ ਲਿਆ ਕੇ ਪੁਲੱਈਆ ਸਾਹਮਣੇ ਰਖੇ । ਪੁਲੱਈਆ ਨੇ ਆਪਣੇ ਲਈ ਇਕ ਧੋਤੀ, ਪਤਨੀ ਤੇ ਬੁੱਢੀ ਲਈ ਇਕ ਇਕ ਸਾੜ੍ਹੀ ਖਰੀਦੀ ।

ਜਿਹੜੀ ਸਾੜ੍ਹੀ ਦੋ ਸਾਲ ਪਹਿਲਾਂ ਦੋ ਰੁਪਏ ਦੀ ਆ ਜਾਂਦੀ ਸੀ, ਹੁਣ ਉਸੇ ਦਾ ਮੁੱਲ ਦਸ ਰੁਪਏ ਸੀ । ਪਿੰਡ ਦੇ ਸਹਾਰੇ ਜਿਉਣ ਵਾਲੇ ਜੁਲਾਹੇ ਤੋਂ ਕੱਪੜੇ ਖਰੀਦਣ ਦੀ ਗੱਲ ਸੁਣ ਕੇ ਨੀਲੀ ਖੁਸ਼ ਹੋਈ । ਨੀਲੀ ਨੇ ਨਵੇਂ ਕੱਪੜੇ ਪਹਿਨਣ ਤੋਂ ਪਹਿਲਾਂ ਦੇਵੀ ਦੇ ਚਰਨਾਂ ਨੂੰ ਛੁਹਾਏ । ਬੁੱਢੀ ਨੇ ਹੱਸਦਿਆਂ ਚਾਂਈਂ ਚਾਂਈਂ ਨਵੀਂ ਸਾੜ੍ਹੀ ਪਹਿਨੀ । ਮੱਲੂ ਨੂੰ ਗੋਦੀ ਵਿਚ ਬਿਠਾ ਕੇ ਪੁਚਕਾਰ ਰਹੀ ਸੀ । ਏਨੇ ਵਿਚ ਹੀ ਪੁਲੱਈਆ ਖੇਤੋਂ ਘਰ ਮੁੜਿਆ ਤਾਂ ਲੜਕਾ ਨਾਨੀ ਦੀ ਗੋਦ ਵਿਚੋਂ ਉਛਲ ਕੇ ਪਿਤਾ ਵੱਲ ਦੌੜਿਆ । ਪੁਲੱਈਆ ਪੁੱਤਰ ਨੂੰ ਮੋਢੇ ਤੇ ਬਿਠਾ ਕੇ ਵਿਹੜੇ ਵਿਚ ਖੇਡਣ ਲੱਗਿਆ । ਪਹਿਲਾਂ ਉਸ ਨੇ ਪੁੱਤਰ ਨੂੰ ਆਪਣੀ ਧੋਤੀ ਦੇ ਪੱਲੇ ਨਾਲ ਕੱਜ ਦਿੱਤਾ । ਲੜਕਾ ਉਛਲਦਾ ਹੋਇਆ ਹੱਸਣ ਲੱਗਿਆ ਤਾਂ ਪੁਲੱਈਆ ਨੇ ਦੋਹਾਂ ਹੱਥਾ ਨਾਲ ਉਸ ਨੂੰ ਉਪਰ ਚੁੱਕਿਆ । ਲੜਕਾ ਰੋਇਆ ਨਹੀਂ । ਪੁਲੱਈਆ ਉਸ ਨੂੰ ਛਾਤੀ ਨਾਲ ਲਾ ਕੇ ਵਾਹ ਵਾਹ ਕਰਨ ਲੱਗਿਆ । ਦਿਨ ਪ੍ਰਤੀ ਦਿਨ ਮੱਲੂ ਪਿਤਾ ਵੱਲ ਖਿਚਦਾ ਚਲਾ ਜਾ ਰਿਹਾ ਸੀ । ਰਾਤ ਨੂੰ ਜੇ ਕਦੀ ਰੋਣ ਲੱਗਦਾ ਤਾਂ ਪਿਤਾ ਦੇ ਗੋਦੀ ਚੁੱਕ ਲੈਣ ਤੇ ਚੁੱਪ ਕਰ ਜਾਂਦਾ । ਇਹ ਸਭ ਕੁਝ ਦੇਖ ਕੇ ਬੁੱਢੀ ਹੱਸਦੀ, "ਉਹ ਤਾਂ ਆਪਣੇ ਬਾਪ ਦਾ ਪੁੱਤਰ ਹੈ—ਮਾਂ ਦਾ ਨਹੀਂ ।" ਇਸ ਦੇ ਜਵਾਬ ਵਿਚ ਪੁਲੱਈਆ ਕਹਿੰਦਾ, "ਕੁਝ ਵੀ ਹੋਵੇ ਪਰ ਤੇਰਾ ਹੀ ਦੋਹਤਾ ਹੈ ।" ਤੇ ਬੁੱਢੀ ਇਹ ਸੁਣ ਕੇ ਖੁਸ਼ ਹੋ ਜਾਂਦੀ । ਹੱਡੀਆਂ ਦੀ ਮੁੱਠ ਬੁੱਢੀ ਚਾਹੇ ਕਿਤੇ ਵੀ ਪਈ ਰਹਿੰਦੀ ਪਰ ਉਸ ਦੀਆਂ ਥੱਕੀਆਂ ਅੱਖਾਂ ਸਦਾ ਦੋਹਤੇ ਵੱਲ ਹੀ ਲਗੀਆਂ ਰਹਿੰਦੀਆਂ ।

ਕਦੀ ਕਦੀ ਉਸ ਨੂੰ ਆਪਣੇ ਬੀਤੇ ਦਿਨ ਯਾਦ ਆ ਜਾਂਦੇ । ਉਹ ਆਪਣੇ ਪਤੀ—ਆਪਣੇ ਭਗਵਾਨ—ਨੂੰ ਯਾਦ ਕਰਕੇ ਦਿਲ ਹੀ ਦਿਲ ਵਿਚ ਮੁਸਕਰਾ ਉਠਦੀ । ਉਹ ਕਦੀ ਵੀ ਕਿਸੇ ਨਾਲ ਖਿਝਦੀ ਨਹੀਂ ਸੀ । ਦੁੱਖ ਵਿਚ ਕੁਰਲਾਉਂਦੀ ਨਹੀਂ ਸੀ ਤੇ ਸੁੱਖ ਵਿਚ ਨਾਜ਼ ਨਹੀਂ ਸੀ ਕਰਦੀ ।...ਇਕ ਵਾਰ ਮੱਲੂ ਬਾਪ ਨਾਲ

ਖੇਤਾਂ ਵੱਲ ਜਾਣ ਲੱਗਿਆ ਤਾਂ ਬੁੱਢੀ ਨੇ ਰੋਕ ਲਿਆ। ਬੱਚੇ ਨੇ ਆਪਣੇ ਆਪ ਨੂੰ ਛੁਡਾਉਂਦਿਆਂ ਬੁੱਢੀ ਦੇ ਵਾਲ ਪੁੱਟ ਸਿੱਟੇ। ਉਸ ਨੇ ਫਿਰ ਵੀ ਨਾ ਛੱਡਿਆ ਤਾਂ ਨਾਨੀ ਦੇ ਹੱਥ ਤੇ ਦੰਦੀ ਵੱਢ ਕੇ ਉਸ ਨੇ ਆਪਣੇ ਆਪ ਨੂੰ ਛੁਡਾ ਲਿਆ। ਬੁੱਢੀ ਹੱਸਦੀ ਹੋਈ ਬੋਲੀ—"ਅਖ਼ੀਰ ਪੁੱਤਰ ਕਿਸ ਦਾ ਹੈ?" ਏਨਾ ਕੁਝ ਕਰਨ ਤੋਂ ਬਾਅਦ ਵੀ ਜਦ ਬਾਪ ਨਾ ਲੱਭਿਆ ਤਾਂ ਉਸ ਨੇ ਰੋਣਾ ਸ਼ੁਰੂ ਕਰ ਦਿੱਤਾ। ਮਨਾਉਣ ਤੇ ਮੰਨਿਆ ਨਹੀਂ। ਅਖੀਰ ਰੋਂਦਾ ਰੋਂਦਾ ਸੌਂ ਗਿਆ।

ਪੁਲੱਈਆ ਜਦ ਘਰ ਮੁੜਿਆ ਤਾਂ ਜ਼ਮੀਨ ਤੇ ਸੁੱਤੇ ਪੁੱਤਰ ਨੂੰ ਚੁੱਕ ਕੇ ਮੰਜੇ ਤੇ ਲਿਟਾਉਣ ਲੱਗਿਆ। ਲੜਕੇ ਦੀ ਅੱਖ ਖੁਲ੍ਹੀ ਤੇ ਉਹ "ਬਾਪੂ, ਬਾਪੂ" ਪੁਕਾਰਦਾ ਉਠ ਖੜ੍ਹਾ ਹੋਇਆ।

ਪਿਉ ਨੂੰ ਦੇਖਦਿਆਂ ਹੀ ਉਸ ਦੀ ਜਾਨ ਵਿਚ ਜਾਨ ਆਈ। ਪਿਉ ਦੀ ਗੋਦ ਵਿਚ ਬੈਠ ਕੇ ਉਸ ਨੇ ਦੋਵੇਂ ਹੱਥ ਉਸ ਦੇ ਗਲ ਦੁਆਲੇ ਵਲਾ ਦਿੱਤੇ।

ਪਟਵਾਰੀ ਦੇ ਬੁੱਢੇ ਪਿਉ ਨੇ ਸੋਚਿਆ ਕਿ ਕੰਟਰੋਲ ਦੇ ਇਸ ਜ਼ਮਾਨੇ ਵਿਚ ਆਪਣੀ ਪੁਰਾਣੀ ਖੋਈ ਹੋਈ ਜ਼ਮੀਨ ਜਾਇਦਾਦ ਤਾਂ ਖਰੀਦਾਂ ਜਾਂ ਨਾ ਪਰ ਆਪਣੇ ਪੁੱਤਰ ਦੇ ਟੱਬਰ ਦੇ ਖਰਚੇ ਲਈ ਕੁਝ ਦੌਲਤ ਕਮਾ ਲੈਣੀ ਜ਼ਰੂਰੀ ਹੈ! ਚੋਰ ਬਾਜ਼ਾਰੀ ਦਾ ਮਾਲ ਜਦ ਰਾਤ ਦੇ ਹਨ੍ਹੇਰੇ ਵਿਚ ਤੰਗ ਗਲੀਆਂ ਵਿਚੋਂ ਦੀ ਗੁਜ਼ਰਦਾ ਤਾਂ ਉਸ ਨੂੰ ਨਜ਼ਰ-ਅੰਦਾਜ਼ ਕਰਨ ਲਈ ਵਪਾਰੀਆਂ ਵਲੋਂ ਕੁਝ ਰਕਮ ਪਹਿਲਾਂ ਹੀ ਪਟਵਾਰੀ ਨੂੰ ਪਹੁੰਚ ਜਾਂਦੀ ਸੀ। ਸਹਿਕਾਰੀ ਸਭਾਵਾਂ ਦੇ ਸਟੋਰਾਂ ਤੋਂ ਵੀ ਕੁਝ ਨਿਸਚਿਤ ਰਕਮ ਆਪਣੇ ਆਪ ਘਰ ਪਹੁੰਚ ਜਾਂਦੀ। ਇਨ੍ਹਾਂ ਤੋਂ ਬਿਨਾਂ ਪ੍ਰੋਕਿਉਰਮੈਂਟ ਦੇ ਨਾਂ ਤੇ ਚਲਣ ਵਾਲੇ ਹਿਸਾਬ ਕਿਤਾਬ ਵਿਚਲੀ ਹੋਣ ਵਾਲੀ ਗੜਬੜ ਤੋਂ ਵੀ ਉਸ ਨੂੰ ਕਾਫ਼ੀ ਰਕਮ ਮਿਲ ਜਾਂਦੀ। ਇਹ ਸਭ ਕੁਝ ਹੋਣ ਦੇ ਬਾਵਜੂਦ ਉਸ ਬੁੱਢੇ ਦਾ ਪੈਸੇ ਪ੍ਰਤੀ ਮੋਹ ਘੱਟ ਨਹੀਂ ਸੀ ਹੋਇਆ। ਉਸ ਘਰ ਦੀ ਬਹੂ ਸੰਜਮ ਦਾ ਨਾਂ ਤਕ ਨਹੀਂ ਜਾਣਦੀ। ਬਹੂ ਤਾਂ ਇਕ ਪਾਸੇ ਰਹੀ—ਸੱਸ ਉਸ ਨਾਲੋਂ ਵੀ ਚਾਰ ਕਦਮ ਅਗਾਂਹ ਸੀ। ਇਨ੍ਹਾਂ ਨਾਲੋਂ ਦੁਗਣੇ ਟੱਬਰ ਵਿਚ ਜਿੰਨਾ ਤੇਲ ਰੋਜ਼ ਖਰਚ ਹੁੰਦਾ ਉਸ ਨਾਲੋਂ ਦੁਗਣਾ ਤੇਲ ਇਸ ਘਰ ਵਿਚ ਰੋਜ਼ ਖਰਚ ਹੁੰਦਾ। ਸੰਜਮ ਦੀਆਂ ਸਲਾਹਾਂ ਦਿੰਦਾ ਬੁੱਢਾ ਥੱਕ ਗਿਆ ਸੀ ਪਰ ਸੱਸ ਨੂੰਹ ਦੇ ਕੰਨ ਤੇ ਜੂੰ ਤਕ ਨਾ ਸਰਕੀ। ਕੁੱਲ ਮਿਲਾ ਕੇ ਪਿਉ ਪੁੱਤਰ ਦੀ ਸਾਰੀ ਆਦਮਨੀ ਇਸ ਟੱਬਰ ਦੇ ਖਰਚੇ ਲਈ ਨਾ ਮਾਤਰ ਹੀ ਸੀ।

ਪਟਵਾਰੀ ਵਲੋਂ ਪੁਲੱਈਆ ਨੂੰ ਸੁਨੇਹਾ ਮਿਲਿਆ ਕਿ ਪ੍ਰੋਕਿਉਰਮੈਂਟ ਲਈ ਜਿੰਨਾ ਅਨਾਜ ਉਸ ਨੇ ਦੇਣਾ ਹੈ, ਭੇਜ ਦੇਵੇ। ਪੁਲੱਈਆ ਨੇ ਕਹਾ ਦਿੱਤਾ ਕਿ ਉਸ ਨੇ ਕੁਝ ਵੀ ਨਹੀਂ ਦੇਣਾ ਕਿਉਂਕਿ ਉਸ ਕੋਲ ਆਪ ਬਹੁਤ ਘੱਟ ਅਨਾਜ ਬਚਿਆ ਸੀ। ਨੀਲੀ ਨੂੰ ਇਸ ਗੱਲ ਦਾ ਪਤਾ ਵੀ ਨਹੀਂ ਸੀ। ਉਸ ਸਾਲ ਅਪ੍ਰੈਲ ਮਈ ਦੇ ਮਹੀਨਿਆਂ ਵਿਚ ਪ੍ਰੋਕਿਉਰਮੈਂਟ ਦੀ ਵਸੂਲੀ ਜ਼ੋਰਾਂ ਤੇ ਸੀ। ਸਰਕਾਰੀ ਕਰਮਚਾਰੀ ਰੋਜ਼ ਪਿੰਡ ਆਉਂਦੇ ਜਾਂਦੇ ਸਨ। ਅਨਾਜ ਦਾ ਸਰਕਾਰ ਵਲੋਂ ਨਿਯਤ ਭਾਅ ਤਿੰਨ ਸੌ ਰੁਪਏ ਪ੍ਰਤੀ ਬਖਾਰ ਸੀ। ਪਰ ਉਹੀ ਏਜੰਟ ਚੋਰ ਬਾਜ਼ਾਰ ਵਿਚ ਉਸੇ ਅਨਾਜ ਦੇ ਸੱਤ ਸੌ ਰੁਪਏ ਦਿੰਦਾ ਸੀ। ਉਨ੍ਹੀਂ ਦਿਨੀਂ ਹੇਠਲੇ ਕਰਮਚਾਰੀਆਂ ਨੂੰ ਸਰਕਾਰੀ ਅਫ਼ਸਰਾਂ ਦੀ

ਮਦਦ ਵੀ ਖ਼ੂਬ ਮਿਲਦੀ ਸੀ ਕਿਉਂਕਿ ਅਸਲ ਵਿਚ ਉਹ ਸਾਰੇ ਇਕੋ ਵੇਲੇ ਟੁੱਟੇ ਹੋਏ ਸਨ। ਲੋਕ ਜੋ ਪਹਿਲਾਂ ਰੁਪਿਆਂ ਪੈਸਿਆਂ ਨੂੰ ਮੱਥੇ ਨਾਲ ਲਾਉਂਦੇ ਸਨ ਅੱਜ ਉਹ ਹੀ ਨੋਟਾਂ ਦੇ ਥੱਬਿਆਂ ਨੂੰ ਮਾਮੂਲੀ ਕਾਗ਼ਜ਼ਾਂ ਵਾਂਗ ਵੇਖਦੇ ਤੇ ਧਾਨ ਨੂੰ ਸੋਨੇ ਨਾਲੋਂ ਵੀ ਮਹੱਤਵਪੂਰਨ ਸਮਝ ਕੇ ਮੱਥੇ ਨਾਲ ਲਾਉਂਦੇ। ਪਟਵਾਰੀ ਦੇ ਹਿਸਾਬ ਅਨੁਸਾਰ ਜਿਸ ਕਿਸਾਨ ਦੇ ਖੇਤ ਵਿਚੋਂ ਦਸ ਬਖ਼ਾਰ ਧਾਨ ਨਿਕਲਦਾ ਉਸ ਨੂੰ ਇਕ ਬਖ਼ਾਰ ਧਾਨ ਪ੍ਰੋਕਿਉਰਮੈਂਟ ਲਈ ਦੇਣਾ ਪੈਂਦਾ। ਪਰ ਜਿਸ ਖੇਤ ਵਿਚੋਂ ਕੁੱਲ ਇਕ ਬਖ਼ਾਰ ਧਾਨ ਨਿਕਲਦਾ ਉਸ ਨੂੰ ਪ੍ਰੋਕਿਉਰਮੈਂਟ ਲਈ ਅੱਧਾ ਬਖ਼ਾਰ ਧਾਨ ਦੇਣਾ ਪੈਂਦਾ ਸੀ। ਜੇ ਕੋਈ ਇਸ ਅਨਿਆ ਦਾ ਵਿਰੋਧ ਕਰਦਾ ਤਾਂ ਉਸ ਨੂੰ ਜਵਾਬ ਮਿਲਦਾ ਕਿ ਵੱਡੇ ਕਿਸਾਨਾਂ ਦੇ ਖਰਚੇ ਵੀ ਵੱਡੇ ਹੁੰਦੇ ਹਨ। ਇਨ੍ਹਾਂ ਖਰਚਾਂ ਤੋਂ ਮਗਰੋਂ ਉਨ੍ਹਾਂ ਕੋਲ ਇਕ ਹੀ ਬਖਾਰ ਬਚਦਾ ਹੈ ਤੇ ਉਹ ਲੋਕ ਪੂਰਾ ਇਕ ਬਖ਼ਾਰ ਦੇ ਦਿੰਦੇ ਹਨ। ਇਸ ਗ਼ਲਤ ਦਲੀਲ ਤੋਂ ਬਿਨਾ ਉਨ੍ਹਾਂ ਨੂੰ ਪੁਲਸ ਤੇ ਸਰਕਾਰੀ ਅਫ਼ਸਰਾਂ ਦੀ ਵੀ ਮਦਦ ਮਿਲ ਜਾਂਦੀ ਸੀ ਜਿਸ ਦੇ ਸਾਹਮਣੇ ਕਮਜ਼ੋਰ ਗਰੀਬਾਂ ਨੂੰ ਮਜਬੂਰਨ ਚੁੱਪ ਕਰ ਜਾਣਾ ਪੈਂਦਾ।

ਪੁਲੱਈਆ ਦੀ ਵਾਰੀ ਆਈ। ਉਸ ਨੂੰ ਕਿਹਾ ਗਿਆ ਕਿ ਉਹ ਪੰਦਰਾਂ ਬੋਰੇ[1] ਧਾਨ ਮਿਣ ਕੇ ਦੇਵੇ। ਪੁਲੱਈਆ ਨੇ ਬਥੇਰਾ ਸਮਝਾਇਆ, "ਮੇਰੀ ਫ਼ਸਲ ਕੁਲ ਮਿਲਾ ਕੇ ਦਸ ਬੋਰੇ ਵੀ ਨਹੀਂ ਹੁੰਦੀ ਜੋ ਬਹੁਤ ਥੋੜ੍ਹੀ ਹੈ ਤੇ ਜਿਸ ਵਿਚੋਂ ਵਹਾਈ, ਬਿਜਾਈ, ਵਾਢੀ ਆਦਿਕ ਦੀ ਮਜ਼ਦੂਰੀ ਵੀ ਦੇਣੀ ਹੈ ਤੇ ਇਸ ਤੋਂ ਵੱਖ ਲੁਹਾਰ ਸੁਨਿਆਰ ਆਦਿਕ ਦਾ ਹਿੱਸਾ ਵੀ ਦੇਣਾ ਹੈ। ਇਹ ਸਭ ਕੁਝ ਦੇਣ ਤੋਂ ਬਾਅਦ ਜੋ ਥੋੜਾ ਬਚੇਗਾ ਉਸ ਨਾਲ ਘਰ ਦਾ ਗੁਜ਼ਾਰਾ ਵੀ ਕਰਨਾ ਹੈ—ਟੱਬਰ ਦੇ ਹੋਰ ਖਰਚੇ ਵੀ ਤੋਰਨੇ ਹਨ। ਹੁਣ ਤੁਸੀਂ ਆਪ ਹੀ ਦੇਖੋ ਕਿ ਮੈਂ ਕੀ ਦੇ ਸਕਦਾ ਹਾਂ ? ਕਿਵੇਂ ਦੇ ਸਕਦਾ ਹਾਂ।...ਮੈਂ ਨਹੀਂ ਦੇ ਸਕਦਾ ਤੇ ਨਹੀਂ ਦਿਆਂਗਾ।..." ਪੁਲੱਈਆ ਨੇ ਆਪਣਾ ਫ਼ੈਸਲਾ ਸੁਣਾਇਆ। ਪਰ ਚੌਧਰੀ ਤੇ ਪਟਵਾਰੀ ਇਸ ਗੱਲ ਤੇ ਅੜੇ ਰਹੇ ਕਿ ਉਸ ਨੂੰ ਏਨਾ ਧਾਨ ਦੇਣਾ ਹੀ ਪਵੇਗਾ। ਅਖੀਰ ਪੁਲੱਈਆ ਸੋਟੀ ਲੈ ਕੇ ਬਾਹਰ ਨਿਕਲ ਆਇਆ ਤੇ ਫ਼ਸਲ ਦੇ ਢੇਰ ਕੋਲ ਆ ਖੜ੍ਹਾ ਹੋਇਆ, ਬੋਲਿਆ, "ਆਓ ! ਕਿਹੜਾ ਮਾਈ ਦਾ ਲਾਲ ਮੇਰੀ ਫ਼ਸਲ ਨੂੰ ਹੱਥ ਲਾਉਂਦਾ ਹੈ ?"

ਉਹ ਲੋਕ ਉਸ ਵੇਲੇ ਤਾਂ ਦੂਰ ਤੋਂ ਚਲੇ ਗਏ। ਉਸ ਸਮੇਂ ਨੀਲੀ ਘਰ ਨਹੀਂ ਸੀ—ਕਿਤੇ ਨਦੀ ਤੇ ਗਈ ਹੋਈ ਸੀ। ਜਦੋਂ ਉਹ ਘਰ ਮੁੜੀ ਤਾਂ ਬੁੱਢੀ ਨੇ ਸਾਰੀ ਗੱਲਬਾਤ ਉਸ ਨੂੰ ਦੱਸੀ ਤੇ ਉਹ ਤੁਰਤ ਪਟਵਾਰੀ ਦੇ ਘਰ ਜਾ ਪਹੁੰਚੀ। ਪਟਵਾਰੀ ਪਿੰਡ ਦੇ ਨੇਤਾਵਾਂ ਨਾਲ ਤਾਸ਼ ਖੇਡਣ ਵਿਚ ਮਸਤ ਸੀ। ਨੀਲੀ ਨੇ ਪਟਵਾਰੀ ਨੂੰ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਉਹ ਕਿਵੇਂ ਨਾ ਕਿਵੇਂ ਉਸ ਮਾਮਲੇ ਨੂੰ ਨਿਪਟਾ ਕੇ ਉਨ੍ਹਾਂ ਦੀ ਉਸ ਮੁਸੀਬਤ ਤੋਂ ਰੱਖਿਆ ਕਰੇ। ਪਰ ਪਟਵਾਰੀ ਟਸ ਤੋਂ

---

1. ਇਕ ਬੋਰਾ ਦੋ ਮਣ ਦੇ ਬਰਾਬਰ ਹੁੰਦਾ ਹੈ।

ਮਸ ਨਾ ਹੋਇਆ, ਬੋਲਿਆ, "ਹੁਣ ਜੋ ਮਰਜ਼ੀ ਕਹਿ, ਕੋਈ ਫ਼ਾਇਦਾ ਨਹੀਂ। ਜੇ ਏਨੀ ਕੁ ਅਕਲ ਤੇਰੇ ਘਰ ਵਾਲੇ ਨੂੰ ਹੁੰਦੀ ਤਾਂ ਇਹ ਸਾਰੀ ਮੁਸੀਬਤ ਕਿਉਂ ਛਿੜਦੀ।...ਚੰਗੇ ਲੋਕਾਂ ਦਾ ਤਾਂ ਜ਼ਮਾਨਾ ਹੀ ਨਹੀਂ ਰਿਹਾ।..."

ਨੀਲੀ ਨੇ ਬਥੇਰੇ ਮਿੰਨਤਾਂ ਤਰਲੇ ਕੀਤੇ ਪਰ ਜਵਾਬ ਵਿਚ ਉਸ ਨੂੰ ਇਹੀ ਸੁਣਨਾ ਪਿਆ, "ਬਸ ! ਬਸ ! ਹੁਣ ਕੁਝ ਨਹੀਂ ਹੋ ਸਕਦਾ। ਚਲੀ ਜਾਹ ਏਥੋਂ।" ਨੀਲੀ ਮਾਯੂਸ ਹੋ ਕੇ ਮੁੜ ਪਈ। ਏਧਰ ਪੁਲੱਈਆ ਡਰ ਰਿਹਾ ਸੀ ਕਿ ਨੀਲੀ ਨਾ ਜਾਣੇ ਕੀ ਖਬਰ ਲਿਆਵੇ। ਪਰ ਨੀਲੀ ਦੀ ਗੱਲ ਸੁਣਦਿਆਂ ਹੀ ਉਸ ਨੇ ਰੋਹ ਵਿਚ ਆ ਕੇ ਮੁੱਛਾਂ ਨੂੰ ਤਾਅ ਦਿੱਤਾ ਤੇ ਬੋਲਿਆ, "ਆਉਣ ਦਿਓ। ਦੇਖਦਾ ਹਾਂ ਕੌਣ ਆਉਂਦਾ ਹੈ ਮੇਰੇ ਫ਼ਸਲ ਨੂੰ ਹੱਥ ਲਾਉਣ।"

ਪੁਲੱਈਆ ਹੁਣ ਤੋਂ ਹੀ ਪੁੱਤਰ ਨੂੰ ਕੁਸ਼ਤੀ ਦੇ ਦਾਅ ਪੇਚ, ਮੁੱਛਾਂ ਨੂੰ ਤਾਅ ਦੇਣਾ ਤੇ ਸਵਾਲ ਕਰਦਿਆਂ ਪੱਟਾਂ ਤੇ ਥਾਪੀ ਮਾਰਨਾ ਸਿਖਾ ਰਿਹਾ ਸੀ। ਪੁਲੱਈਆ ਨੇ ਕਿਹਾ, "ਇਸ ਵਾਰੀ ਜੇ ਕੋਈ ਬਖ਼ਾਰ ਕੋਲ ਆਵੇ ਵੀ ਤਾਂ ਮੇਰੀ ਤਾਂ ਗੱਲ ਛੱਡੋ—ਮੱਲੂ ਇਕੱਲਾ ਹੀ ਕਾਫ਼ੀ ਹੈ—ਉਨ੍ਹਾਂ ਲਈ।" ਏਨਾ ਕਹਿੰਦਿਆਂ ਉਹ ਪੁੱਤਰ ਨੂੰ ਗੋਦੀ ਚੁੱਕ ਕੇ ਗਲੀ ਵੱਲ ਚਲਾ ਗਿਆ।

ਇਸ ਘਟਨਾ ਤੋਂ ਚੌਥੇ ਦਿਨ ਪਿੰਡ ਵਿਚ ਪੁਲਸ, ਐਫ਼. ਐਸ. ਓ., ਟੀ. ਐਸ. ਓ. ਆਣ ਪਹੁੰਚੇ। ਉਨ੍ਹਾਂ ਨੂੰ ਦੇਖਦਿਆਂ ਹੀ ਛੋਟੇ ਮੋਟੇ ਕਿਸਾਨਾਂ ਨੇ ਆਪਣੇ ਆਪਣੇ ਹਿੱਸੇ ਦਾ ਧਾਨ ਨਾਪ ਕੇ ਪ੍ਰੋਕਿਉਰਮੈਂਟ ਲਈ ਦੇ ਦਿੱਤਾ। ਧਾਨ ਨਾਪਦਿਆ ਕਈ ਲੋਕਾਂ ਦੀਆਂ ਅੱਖਾਂ ਵਿਚ ਹੰਝੂ ਆ ਗਏ। ਕੁਝ ਲੋਕਾਂ ਨੇ ਧਾਨ ਬਦਲੇ ਮਿਲੇ ਨੋਟਾਂ ਨੂੰ ਟਰੰਕਾਂ ਵਿਚ ਪਟਕ ਕੇ ਆਪਣੇ ਗੁੱਸੇ ਦੇ ਪ੍ਰਗਟਾਵਾ ਕੀਤਾ।

ਪੁਲੱਈਆ ਇਕ ਹੱਥ ਵਿਚ ਸੋਟੀ ਫੜੀ ਤੇ ਦੂਸਰੇ ਹੱਥ ਨਾਲ ਮੁੱਛਾਂ ਨੂੰ ਤਾਅ ਦਿੰਦਾ ਹੋਇਆ ਬਖ਼ਾਰ ਕੋਲ ਚੌਂਤਰੇ ਤੇ ਬੈਠਾ ਰਿਹਾ। ਬੁੱਢੀ ਘਰ ਦੇ ਪਿਛਵਾੜੇ ਪਾਥੀਆਂ ਪੱਥ ਰਹੀ ਸੀ। ਮੱਲੂ ਝੂਲੇ ਵਿਚ ਸੌਂ ਰਿਹਾ ਸੀ। ਨੀਲੀ ਘਰੋਂ ਬਾਹਰ ਗਈ ਹੋਈ ਸੀ।

ਅਚਾਨਕ ਕੁਝ ਲੋਕਾਂ ਦਾ ਇਕ ਝੁੰਡ ਜਿਹਾ ਪੁਲੱਈਆ ਦੇ ਘਰ ਕੋਲ ਪਹੁੰਚਿਆ। ਟੀ. ਐਸ. ਓ. ਨੇ ਆਵਾਜ਼ ਮਾਰੀ—

"ਕਿਉਂ ? ਤੂੰ ਹੀ ਪੁਲੱਈਆ ਹੈਂ ?"

"ਜੀ !"

"ਕੀ ਤੂੰ ਸਿੱਧਾ ਹੋ ਕੇ ਆਪਣੇ ਹਿੱਸੇ ਦੇ ਪੰਦਰਾਂ ਬੋਰੇ ਧਾਨ ਦੇਵੇਂਗਾ ਜਾਂ ਜੇਲ੍ਹ ਜਾਣ ਦਾ ਇਰਾਦਾ ਹੈ ?"

"ਬਾਬੂ ਜੀ ! ਇਉਂ ਲਾਲ ਪੀਲੇ ਕਿਉਂ ਹੋ ਰਹੇ ਹੋ ?"

"ਤੇਰਾ ਮਤਲਬ ?"

"ਬਿਲਕੁਲ ਸਾਫ਼ ਜ਼ਾਹਰ ਹੈ।"

"ਕੀ ਕਿਹਾ ?"

"ਮੈਂ ਧਾਨ ਨਹੀਂ ਦੇਵਾਂਗਾ।"

"ਜੇਕਰ ਧਾਨ ਤੂੰ ਆਪ ਨਹੀਂ ਦੇਵੇਂਗਾ ਤਾਂ ਅਸੀਂ ਆਪ ਹੀ ਲੈ ਲਵਾਂਗੇ ਤੇ ਤੇਰੇ ਪੈਸੇ—ਤੇਰੇ ਧਾਨ ਦੀ ਕੀਮਤ ਤੇਰੇ ਮੱਥੇ ਮਾਰਾਂਗੇ।" ਕਹਿ ਕੇ ਉਹ ਜਿਉਂ ਹੀ ਅੱਗੇ ਵਧਿਆ ਪੁਲੱਦੀਆ ਦਾ ਖ਼ੂਨ ਉਬਲਣ ਲੱਗਿਆ। ਇਕਦਮ ਉਸ ਦਾ ਚਿਹਰਾ ਚਮਕਿਆ। ਉਹ ਖੜ੍ਹਾ ਹੋਇਆ ਤੇ ਸੋਟੀ ਜ਼ਮੀਨ ਤੇ ਮਾਰਦਾ ਹੋਇਆ ਬੋਲਿਆ—"ਖਬਰਦਾਰ ਜੇ ਇਕ ਵੀ ਕਦਮ ਹੋਰ ਪੁੱਟਿਆ...। ਜਿਹੜਾ ਵੀ ਹੱਥ ਮੇਰੇ ਬਖ਼ਾਰ ਨੂੰ ਲੱਗਿਆ, ਤੋੜ ਦਿਆਂਗਾ।...ਹੱਡੀ ਪੱਸਲੀ ਇਕ ਕਰ ਦਿਆਂਗਾ।...ਜਿਸ ਅਮੀਰ ਦੇ ਘਰ ਦਸ ਬਖ਼ਾਰ ਧਾਨ ਹੈ ਭਲਾ ਮੈਂ ਉਸ ਜਿੰਨਾ ਧਾਨ ਕਿਵੇਂ ਦੇ ਸਕਦਾ ਹਾਂ? ਇਹ ਕਿਥੋਂ ਦਾ ਇਨਸਾਫ਼ ਹੈ? ਕੀ ਆਪਣੇ ਗਲਤ ਅੰਦਾਜ਼ਿਆਂ ਤੇ ਅੰਕੜਿਆਂ ਨਾਲ ਸਾਡੇ ਢਿੱਡ ਤੇ ਲੱਤ ਮਾਰਨਾ ਚਾਹੁੰਦੇ ਹੋ?"

"ਬਕਵਾਸ ਬੰਦ ਕਰਕੇ ਇਕ ਪਾਸੇ ਹਟਦਾ ਹੈਂ ਜਾਂ ਨਹੀਂ?" ਕਹਿੰਦਿਆਂ ਟੀ. ਐਸ. ਓ. ਨੇ ਅੱਗੇ ਕਦਮ ਭਰਿਆ। ਪੁਲੱਦੀਆ ਨੇ ਉਸ ਨੂੰ ਉਥੇ ਹੀ ਰੋਕ ਕੇ ਘੂਰਦਿਆਂ ਹੋਇਆਂ ਦੇਖਿਆ। ਅਫ਼ਸਰ ਨੇ ਪੁਲਸ ਨੂੰ ਇਸ਼ਾਰਾ ਕੀਤਾ। ਚਹੁੰ ਪਾਸਿਆਂ ਤੋਂ ਪੁਲਸ ਦੀ ਨਿਗਰਾਨੀ ਹੇਠ ਜਿਉਂ ਹੀ ਅਫ਼ਸਰ ਬੋਹਲ ਦੇ ਨੇੜੇ ਪਹੁੰਚਿਆ, ਪੁਲੱਦੀਆ ਦੇ ਗੁੱਸੇ ਦਾ ਪਾਰਾ ਹੋਰ ਵੀ ਚੜ੍ਹ ਗਿਆ। ਉਹ ਇਕਦਮ ਗਰਜਿਆ—"ਰੁਕ ਜਾਹ! ਏਥੇ ਹੀ!" ਅਫ਼ਸਰ ਇਕ ਪਲ ਲਈ ਤਾਂ ਕੰਬ ਗਿਆ ਪਰ ਅਗਲੇ ਹੀ ਪਲ ਆਪਣੇ ਆਪ ਨੂੰ ਸੰਭਾਲ ਕੇ ਸਿਰ ਉੱਚਾ ਕਰੀ ਬੋਹਲ ਤੇ ਜਾ ਚੜ੍ਹਿਆ। ਏਨੇ ਨੂੰ ਪੁਲੱਦੀਆ ਇਕ ਹੀ ਛਾਲ ਮਾਰ ਕੇ ਉਥੇ ਜਾ ਅੱਪੜਿਆ ਤੇ ਉਸ ਨੇ ਅਫ਼ਸਰ ਨੂੰ ਬੋਹਲ ਦੀ ਉਚਾਈ ਤੋਂ ਥੱਲੇ ਧੱਕ ਦਿੱਤਾ।

ਅਫ਼ਸਰ ਜ਼ਮੀਨ ਤੇ ਪਟਕਿਆ ਗਿਆ। ਉਸ ਦੀਆਂ ਅੱਖਾਂ ਗੁੱਸੇ ਨਾਲ ਲਾਲ ਹੋ ਗਈਆਂ ਤੇ ਉਹ ਚੀਖਿਆ, "ਫੜੋ! ਫੜੋ ਇਸ ਨੂੰ! ਤੇ ਬੇੜੀਆਂ ਪਾ ਦਿਓ।" ਪੁਲਸ ਨੇ ਪੁਲੱਦੀਆ ਨੂੰ ਘੇਰ ਲਿਆ। ਪਰ ਪੁਲੱਦੀਆ ਇਕ ਇਕ ਨੂੰ ਪਟਕਾ ਪਟਕਾ ਕੇ ਸਿੱਟਦਾ ਗਿਆ। ਢਿੱਡ ਦੀ ਅੱਗ ਕਾਰਨ ਉਸ ਦੀਆਂ ਅੱਖਾਂ 'ਚੋਂ ਅੰਗਿਆਰ ਨਿਕਲਣ ਲੱਗੇ। ਉਸ ਦੀਆਂ ਫ਼ੌਲਾਦੀ ਬਾਹਾਂ ਸਾਰੇ ਜ਼ੋਰ ਨਾਲ ਘੁੰਮਣ ਲੱਗੀਆਂ। ਗੁੱਸੇ ਦੇ ਵੇਗ ਵਿਚ ਉਹ ਪਾਗਲ ਹੋ ਉਠਿਆ। ਏਨੇ ਵਿਚ ਨੀਲੀ ਦੌੜਦੀ ਹੋਈ ਆਈ। ਪਰਲੋ ਦੇ ਭਿਆਨਕ ਦ੍ਰਿਸ਼ ਵਿਚ ਤਾਂਡਵ ਨਾਚ ਨੱਚ ਰਹੇ ਪਤੀ ਨੂੰ ਦੇਖ ਕੇ ਇਕ ਵਾਰ ਤਾਂ ਉਹ ਵੀ ਕੰਬ ਗਈ। ਉਧਰ ਝੂਲੇ ਵਿਚ ਪਿਆ ਲੜਕਾ ਸਿਸਕੀਆਂ ਭਰ ਰਿਹਾ ਸੀ। ਬੁੱਢੀ ਨੇ ਤਾਂ ਡਰ ਨਾਲ ਅੱਖਾਂ ਹੀ ਮੀਚ ਲਈਆਂ ਸਨ। ਪੁਲਸ ਨੂੰ ਖਿੰਡਦਿਆਂ ਦੇਰ ਨਾ ਲੱਗੀ। ਰਾਕਟ ਵਾਂਗ ਘੁੰਮ ਰਹੀ ਪੁਲੱਦੀਆ ਦੀ ਡਾਂਗ ਸਾਹਮਣੇ ਪੁਲਸ ਦੀਆਂ ਸੋਟੀਆਂ ਨਾ ਠਹਿਰੀਆਂ। ਪਲਾਂ ਛਿਨਾਂ ਵਿਚ ਹੀ ਸਾਰੇ ਦਾ ਸਾਰਾ ਪਿੰਡ ਉਥੇ ਪਹੁੰਚ ਗਿਆ।

ਨੀਲੀ ਨੇ ਟੋਕਰਾ ਹੇਠਾਂ ਰਖਿਆ ਤੇ ਪਤੀ ਦੇ ਪੈਰ ਫੜ ਲਏ। ਉਹ ਜੋ ਕੁਝ ਕਹਿ ਰਹੀ ਸੀ ਉਥੇ ਮਚੇ ਹੋਏ ਰੌਲੇ ਵਿਚ ਸੁਣਾਈ ਨਹੀਂ ਸੀ ਦਿੰਦਾ। ਉਸ ਦਾ ਚਿਹਰਾ ਪਸੀਨੇ ਨਾਲ ਭਿੱਜ ਗਿਆ। ਪਸੀਨੇ ਦੀਆਂ ਬੂੰਦਾਂ ਨੇ ਜਾਣੋਂ ਪੁਲੱਦੀਆ ਦੇ ਪੈਰਾਂ ਤੇ ਡਿੱਗ ਕੇ ਉਸ ਨੂੰ ਠੰਡਾ ਕਰ ਦਿੱਤਾ ਹੋਵੇ। ਪੁਲੱਦੀਆ ਨੇ ਚਾਰੇ ਪਾਸੇ

ਨਜ਼ਰ ਦੌੜਾਈ ਤੇ ਨਜ਼ਾਰਾ ਦੇਖਿਆ—ਉਥੇ ਇਕੱਠੀ ਹੋਈ ਭੀੜ ਦੇਖੀ। ਫਿਰ ਕਿਤੇ ਉਸ ਨੂੰ ਹੋਸ਼ ਆਈ ਕਿ ਉਸ ਦੀ ਪਤਨੀ ਉਸ ਦੇ ਪੈਰੀਂ ਡਿੱਗ ਕੇ ਉਸ ਨੂੰ ਮਨਾ ਰਹੀ ਸੀ। ਉਸ ਨੇ ਆਪਣੇ ਪੈਰ ਛੁਡਾਏ ਨਾ। ਸਗੋਂ ਪਤਨੀ ਨੂੰ ਵੇਖਦਿਆਂ ਹੀ ਉਸ ਨੇ ਮਹਿਸੂਸ ਕੀਤਾ ਕਿ ਉਸ ਤੋਂ ਕੋਈ ਭੁੱਲ ਹੋ ਗਈ ਹੈ। ਸਾਰੇ ਰੌਲੇ ਰੱਪੇ ਨੂੰ ਚੀਰਦੀ ਉਸ ਦੇ ਪੁੱਤਰ ਦੇ ਰੋਣ ਦੀ ਆਵਾਜ਼ ਵੀ ਉਸ ਦੇ ਕੰਨੀ ਪਈ। ਉਸ ਨੂੰ ਜਾਪਿਆ ਕਿ ਉਹ ਇਹ ਸਾਰਾ ਸਮਾਂ ਇਸ ਦੁਨੀਆਂ ਤੋਂ ਕਿਤੇ ਦੂਰ ਵਿਚਰ ਰਿਹਾ ਸੀ। ਹੌਲੀ ਹੌਲੀ ਪੁਲਸ ਦੇ ਸਾਰੇ ਜ਼ਖ਼ਮੀ ਸਿਪਾਹੀ ਇਕੱਠੇ ਹੋਣ ਲੱਗੇ। ਉਨ੍ਹਾਂ ਨੂੰ ਦੇਖਦਿਆਂ ਹੀ ਪੁਲੱਈਆ ਨੂੰ ਉਨ੍ਹਾਂ ਤੇ ਤਰਸ ਆ ਗਿਆ। ਉਹ ਸੋਚਣ ਲੱਗਿਆ ਕਿ ਕੀ ਉਸ ਨੇ ਉਨ੍ਹਾ ਨਿਮਾਣਿਆਂ ਤੇ ਹੀ ਆਪਣੀ ਤਾਕਤ ਅਜ਼ਮਾਈ ਸੀ ?

ਪੁਲੱਈਆ ਕਾਹਲੀ ਨਾਲ ਉਥੋਂ ਟਲਣ ਹੀ ਲੱਗਿਆ ਸੀ ਕਿ ਪੁਲਸ ਨੇ ਉਸ ਨੂੰ ਘੇਰ ਲਿਆ। ਉਹ ਇਕ ਹੀ ਝਟਕੇ ਨਾਲ ਉਨ੍ਹਾਂ ਤੋਂ ਆਪਣੇ ਆਪ ਨੂੰ ਛੁੜਾ ਕੇ ਘਰ ਵੱਲ ਭਜਿਆ ਤੇ ਝੂਲੇ ਵਿਚ ਰੋ ਰਹੇ ਪੁੱਤਰ ਨੂੰ ਗੋਦੀ ਵਿਚ ਲੈ ਕੇ ਪਿਆਰ ਕਰਦਾ ਹੋਇਆ ਬੋਲਿਆ—"ਮੱਲੂ ਬੇਟਾ! ਤੈਨੂੰ ਬੋਹਲ ਕੋਲ ਨਾ ਰੱਖ ਕੇ ਮੈਂ ਗਲਤੀ ਹੀ ਕੀਤੀ। ਅੱਜ ਤੇਰਾ ਬਾਪੂ ਉਨ੍ਹਾਂ ਮੁੱਛਾਹੀਨ ਡਰਪੋਕਾਂ ਨਾਲ ਲੜ ਪਿਆ— ਆਪਣੀਆਂ ਮੁੱਛਾਂ ਨੂੰ ਲਾਜ ਹੀ ਲੁਆ ਲਈ।"

ਪੁੱਤਰ ਨੇ ਪਿਉ ਵੱਲ ਇਉਂ ਦੇਖਿਆ ਜਿਵੇਂ ਕਿ ਸਭ ਕੁਝ ਸਮਝ ਗਿਆ ਹੋਵੇ। ਉਹ ਖ਼ੁਸ਼ੀ ਨਾਲ ਨੱਚ ਉਠਿਆ। ਪਰ ਉਸੇ ਪਲ ਸਾਰੇ ਘਰ ਵਿਚ ਧਾਂਦਲੀ ਮੱਚ ਗਈ। ਪੁਲੱਈਆ ਨੂੰ ਹੱਥਕੜੀਆਂ ਲਗ ਗਈਆਂ। ਪੁਲੱਈਆ ਦੀ ਨਜ਼ਰ ਬਹੁਤ ਦੇਰ ਤਕ ਪੁੱਤਰ ਵੱਲ ਨਾ ਦੇਖ ਸਕੀ। ਉਸ ਨੇ ਪਤਨੀ ਵੱਲ ਦੇਖਿਆ। ਨੀਲੀ ਦੀਆਂ ਅੱਖਾ ਵਿਚ ਹੰਝੂ ਭਰ ਆਏ। ਪੁਲੱਈਆ ਦੀਆਂ ਨਜ਼ਰਾਂ ਪਤਨੀ ਦੀ ਨਜ਼ਰ ਨਾਲ ਮਿਲੀਆਂ।

ਉਸ ਨੂੰ ਜਾਪਿਆ ਕਿ ਉਸ ਨੇ ਕੋਈ ਘੋਰ ਪਾਪ ਕਰ ਦਿੱਤਾ ਸੀ। ਹੱਥਕੜੀਆਂ ਵਿਚ ਬੱਝਿਆ ਜਦੋਂ ਉਹ ਗਲੀ 'ਚੋਂ ਲੰਘਣ ਲੱਗਿਆ ਤੇ ਇਸ ਸਾਰੀ ਮੁਸੀਬਤ ਦੇ ਜ਼ਿੰਮੇਵਾਰ ਰਜੂਏ ਨੇ ਆਪਣੇ ਘਰ ਦੇ ਚੌਂਤਰ ਤੇ ਖੜੇ ਕੇ ਚੈਨ ਦਾ ਸਾਹ ਲਿਆ।

## 17

ਪੀਸਾ ਤੇ ਰਾਮੂ ਭਗਤ ਸ਼ਹਿਰ ਗਏ। ਸ਼ਾਮ ਨੂੰ ਕਿਤੇ ਘਰ ਮੁੜੇ ਤੇ ਅਗਲੇ ਦਿਨ ਸਵੇਰੇ ਫਿਰ ਜ਼ਮਾਨਤ ਦੇਣ ਜਾਣ ਦੀ ਤਿਆਰੀ 'ਚ ਰੁਝੇ ਰਹੇ। ਪੁਲੱਈਆ ਦੀ ਜ਼ਮਾਨਤ ਲਈ ਵਕੀਲ ਵੀ ਕਰਨਾ ਸੀ ਪਰ ਘਰ ਵਿਚ ਪੈਸੇ ਨਹੀਂ ਸਨ। ਨੀਲੀ ਸੋਚ ਹੀ ਰਹੀ ਸੀ ਕਿ ਪੈਸੇ ਕਿਸ ਤੋਂ ਮੰਗੇ ਜਾਣ ਜਦੋਂ ਕਿ ਰਜੂਏ ਦੀ ਪਤਨੀ

ਨੀਲੀ ਨੂੰ ਮਿਲਣ ਆ ਗਈ । ਮੁੜਦੇ ਹੋਏ ਉਸ ਨੇ ਬਿਨਾ ਮੰਗਿਆਂ ਹੀ ਪੰਜਾਹ ਰੁਪਏ ਨੀਲੀ ਦੇ ਹੱਥ ਫੜਾ ਦਿੱਤੇ । ਨੀਲੀ ਨੇ ਬਿਨ ਮੰਗਿਆਂ ਪੈਸੇ ਦੇ ਦੇਣ ਤੇ ਉਸ ਦਾ ਧੰਨਵਾਦ ਕੀਤਾ ।

ਅਗਲੇ ਦਿਨ ਸਵੇਰੇ ਦਸ ਵਜੇ ਪੁਲਸ ਨੂੰ ਛੱਡ ਕੇ ਬਾਕੀ ਸਾਰੇ ਉਹ ਲੋਕ ਜੋ ਪਹਿਲੇ ਦਿਨ ਆਏ ਸਨ, ਫਿਰ ਪੁਲੱਈਆ ਦੇ ਘਰ ਆ ਪਹੁੰਚੇ । ਉਨ੍ਹਾਂ ਨੂੰ ਦੇਖਦਿਆਂ ਹੀ ਨੀਲੀ ਘਰੋਂ ਬਾਹਰ ਆ ਗਈ । ਜਿਹੜਾ ਸਰਕਾਰੀ ਅਫ਼ਸਰ ਪਹਿਲੇ ਦਿਨ ਪੁਲੱਈਆ ਨੇ ਬੇਇੱਜ਼ਤ ਕਰਕੇ ਭੁੰਜੇ ਪਟਕਾਇਆ ਸੀ ਨੀਲੀ ਨੂੰ ਬੋਲਿਆ, "ਕੀ ਹੁਣ ਧਾਨ ਦਿਓਗੇ ?"

ਨੀਲੀ ਨੇ ਚੁੱਪਚਾਪ ਕੁੰਜੀ ਲਿਆ ਕੇ ਧਾਨਾਂ ਵਾਲੇ ਕੋਠੇ ਦਾ ਦਰਵਾਜ਼ਾ ਖੋਲ੍ਹ ਦਿੱਤਾ ਤੇ ਬੜੀ ਨਿਮਰਤਾ ਨਾਲ ਅਫ਼ਸਰ ਨੂੰ ਬੋਲੀ—"ਬਾਬੂ ਜੀ ! ਸਾਡੀ ਜਿੰਨੀ ਵੀ ਫ਼ਸਲ ਹੈ, ਇਸੇ ਕੋਠੇ ਵਿਚ ਹੈ । ਖੇਤੀ ਬਾੜੀ ਤੇ ਘਰ ਦੇ ਖਰਚ ਲਈ ਤੁਸੀਂ ਜੋ ਜਾਇਜ਼ ਸਮਝੋ, ਛੱਡ ਕੇ ਬਾਕੀ ਲੈ ਜਾਓ । ਤੁਸੀਂ ਵੱਡੇ ਆਦਮੀ ਹੋ । ਚੰਗਿਆਈ ਤੇ ਬੁਰਾਈ ਸਭ ਸਮਝਦੇ ਹੋ । ਮੈਂ ਤੁਹਾਨੂੰ ਕੀ ਸਮਝਾ ਸਕਦੀ ਹਾਂ । ਜੋ ਤੁਹਾਨੂੰ ਜਾਇਜ਼ ਲਗਦਾ ਹੈ, ਕਰ ਲਵੋ ।"

ਨੀਲੀ ਦੇ ਨਿਮਰਤਾ ਭਰਪੂਰ ਵਤੀਰੇ ਨਾਲ ਅਫ਼ਸਰ ਦਾ ਦਿਲ ਪਿਘਲ ਗਿਆ । ਉਸ ਨੇ ਇਕ ਵਾਰ ਕੋਠੇ ਅੰਦਰ ਝਾਤ ਮਾਰੀ ਤੇ ਫਿਰ ਨੀਲੀ ਕੋਲ ਜਾ ਕੇ ਬੜੇ ਸ਼ਾਂਤਮਈ ਸੁਭਾਅ ਨਾਲ ਕਿਹਾ—

"ਸ਼ਹਿਰਾਂ ਵਿਚ ਵੀ ਤੁਹਾਡੇ ਜਿਹੇ ਬਹੁਤ ਲੋਕ ਰਹਿੰਦੇ ਹਨ । ਜੇ ਤੁਸੀਂ ਲੋਕ ਉਨ੍ਹਾਂ ਨੂੰ ਖਾਣ ਲਈ ਕੁਝ ਨਾ ਦਿਓ, ਕੀ ਉਹ ਭੁੱਖੇ ਨਹੀਂ ਮਰਨਗੇ ?"

"ਬਾਬੂ ਜੀ ! ਤੁਸੀਂ ਠੀਕ ਕਹਿੰਦੇ ਹੋ । ਸਭ ਸੁਖੀ ਵੱਸਣ । ਤਾਂ ਹੀ ਦੁਨੀਆਂ ਚਲੇਗੀ ।"

"ਮੈਂ ਵੀ ਤਾਂ ਆਖ਼ਿਰਕਾਰ ਇਨਸਾਨ ਹਾਂ ।—ਸਭ ਸਮਝਦਾ ਹਾਂ । ਇਕ ਬੋਰਾ ਧਾਨ ਦੇ ਦਿਓ ।—ਪ੍ਰੋਕਿਊਰਮੈਂਟ ਲਈ ਕਾਫ਼ੀ ਹੈ ।"

ਨੀਲੀ ਦੇ ਚਿਹਰੇ ਤੇ ਰੌਣਕ ਆ ਗਈ । ਬੋਲੀ—"ਬਾਬੂ ਜੀ ! ਦੋ ਬੋਰੇ ਲੈ ਜਾਓ ।"

ਅਫ਼ਸਰ ਬਹੁਤ ਖ਼ੁਸ਼ ਹੋਇਆ । ਉਸ ਨੇ ਏਜੰਟ ਨੂੰ ਸਲਾਹ ਦਿੱਤੀ ਕਿ ਉਹ ਇਕ ਬੋਰਾ ਹੀ ਨਾਪ ਕੇ ਲੈ ਲਵੇ ਤੇ ਉਸ ਦੀ ਕੀਮਤ ਨੀਲੀ ਨੂੰ ਦੇ ਦੇਵੇ । ਇਸ ਮਗਰੋਂ ਉਹ ਦੂਜੇ ਘਰ ਵੱਲ ਚਲਾ ਗਿਆ ।

ਪੀਸਾ ਤੇ ਭਗਤ ਕੜਕਦੀ ਧੁੱਪ ਵਿਚ ਸ਼ਹਿਰੋਂ ਪਰਤੇ । ਪੁਲੱਈਆ, ਜ਼ਮਾਨਤ ਤੇ ਰਿਹਾ ਹੋ ਕੇ ਸ਼ਰਮ ਵਿਚ ਡੁੱਬਿਆ ਘਰ ਦੇ ਅਗਲੇ ਦਰਵਾਜ਼ਿਓਂ ਆਉਣ ਦੀ ਥਾਂ ਪਿੱਛੋਂ ਦੀ ਘਰ ਜਾ ਵੜਿਆ । ਮੱਲੂ, ਜੋ ਚਿਰ ਤੋਂ "ਬਾਪੂ, ਬਾਪੂ" ਕਹਿੰਦਾ ਰੋ ਰਿਹਾ ਸੀ, ਉਸ ਨੂੰ ਦੇਖਦਿਆਂ ਹੀ ਕਿਲਕਾਰੀਆਂ ਮਾਰਦਾ ਉਸ ਨੂੰ ਜਾ ਚੰਬੜਿਆ । ਪੁਲੱਈਆ ਨੇ ਪਿਆਰ ਨਾਲ ਪੁੱਤਰ ਨੂੰ ਪਲੋਸਦਿਆਂ ਕਿਹਾ—"ਪੁੱਤਰ ! ਇਕ ਦਿਨ ਵਿਚ ਹੀ ਸੁੱਕ ਕੇ ਤੀਲਾ ਹੋ ਗਿਆ !"

ਪੀਸਾ ਹੱਸਦਾ ਹੋਇਆ ਬੋਲਿਆ—"ਤੂੰ ਵੀ ਤਾਂ ਵੇਖ ! ਤੂੰ ਵੀ ਤਾਂ ਪੁੱਤਰ ਦੀ ਯਾਦ ਵਿਚ ਇਕ ਹੀ ਦਿਨ ਵਿਚ ਮੁਰਝਾ ਗਿਆ ।"

ਪੁਲੱਈਆ ਜਦੋਂ ਤੀਕ ਆਮ ਹਾਲਤ ਵਿਚ ਨਾ ਆ ਗਿਆ, ਨੀਲੀ ਉਸ ਨਾਲ ਨਾ ਬੋਲੀ । ਰੋਟੀ ਖਾਣ ਲੱਗਿਆਂ ਪੁਲੱਈਆ ਸਾਹਮਣੇ ਖੜ੍ਹੀ ਨੀਲੀ ਨੂੰ ਦੇਖ ਕੇ ਸ਼ਰਮ ਵਿਚ ਡੁੱਬ ਗਿਆ । ਉਸ ਦੇ ਦਿਲ ਵਿਚ ਪਿੰਡ ਦੇ ਉਨ੍ਹਾਂ ਸਾਰੇ ਵੱਡੇ ਲੋਕਾਂ ਪ੍ਰਤੀ, ਜਿਨ੍ਹਾਂ ਸਦਕਾ ਉਸ ਦੀ ਇਹ ਹਾਲਤ ਹੋਈ ਸੀ, ਨਫ਼ਰਤ ਪੈਦਾ ਹੋ ਗਈ । ਉਹ ਬੈਠਾ ਆਪਣੇ ਪੁੱਤਰ ਨਾਲ ਰੋਟੀ ਖਾ ਰਿਹਾ ਸੀ । ਵਾੜੇ ਵਿਚੋਂ ਪਸ਼ੂ ਉਸ ਵੱਲ ਦੇਖ ਰਹੇ ਸਨ । ਰੋਟੀ ਖਾ ਚੁਕਣ ਮਗਰੋਂ ਨੀਲੀ ਨੇ ਉਸ ਨੂੰ ਥੋੜ੍ਹੀ ਜਿਹੀ ਪਿੱਛ ਪੀਣ ਨੂੰ ਦਿੱਤੀ । ਪੁੱਤਰ ਨੇ ਵੀ ਪਿੱਛ ਮੰਗੀ । ਪੁਲੱਈਆ ਨੇ ਇਸ਼ਾਰੇ ਨਾਲ ਪੁੱਤਰ ਨੂੰ ਪਿੱਛ ਮੰਗਣ ਤੋਂ ਰੋਕਿਆ । ਫਿਰ ਵੀ ਜਦੋਂ ਪੁੱਤਰ ਲਗਾਤਾਰ ਉਸ ਵੱਲ ਦੇਖਦਾ ਰਿਹਾ ਤਾਂ ਉਸ ਨੇ ਦੋਹਾਂ ਹੱਥਾਂ ਨਾਲ ਪੁੱਤਰ ਨੂੰ ਚੁੱਕ ਲਿਆ । ਪੁਲੱਈਆ ਦੇ ਸ਼ਹਿਰ ਤੋਂ ਮੁੜੰਨ ਦੀ ਖ਼ਬਰ ਸੁਣ ਕੇ ਕਈ ਆਦਮੀ ਉਸ ਨੂੰ ਮਿਲਣ ਆਏ । ਉਨ੍ਹਾਂ ਸਾਰਿਆਂ ਦੇ ਮੁੜਨ ਤੀਕ ਪੁਲੱਈਆ ਨੂੰ ਆਪਣਾ ਸ੍ਵੈਮਾਨ ਦੁਬਾਰਾ ਪ੍ਰਾਪਤ ਹੁੰਦਾ ਜਾਪਿਆ । ਉਹ ਘਰ ਵਿਚ ਇਧਰ ਉਧਰ ਘੁੰਮਦਾ ਚੀਖ਼ਦਾ ਰਿਹਾ । ਆਪਣੇ ਆਪ ਵਿਚ ਪਰ ਉੱਚੀ ਉੱਚੀ ਬੋਲਦਾ ਗਿਆ ਕਿ ਉਹ ਉਨ੍ਹਾਂ ਜ਼ਾਲਮਾਂ ਨੂੰ ਨਹੀਂ ਛੱਡੇਗਾ । ਉਹ ਚੀਖ਼ਦਾ ਗਿਆ ਕਿ ਉਹ ਵੇਖ ਲਵੇਗਾ ਕਿ ਅਗਲੀ ਵਾਰ ਉਹ ਕਿਵੇਂ ਧਾਨ ਲੈ ਜਾਣਗੇ ।

ਬੁੱਢੀ ਉਸ ਦੀਆਂ ਗੱਲਾਂ ਸੁਣ ਕੇ ਬੜੇ ਧੀਰਜ ਨਾਲ ਬੋਲੀ—"ਪੁੱਤਰ ! ਕਿਉਂ ਪਾਗਲਾਂ ਵਾਲੀਆਂ ਗੱਲਾਂ ਕਰਦਾ ਹੈਂ ? ਜਿਨ੍ਹਾਂ ਨੂੰ ਤੂੰ ਗਾਲ੍ਹਾਂ ਕੱਢ ਰਿਹਾ ਹੈਂ, ਉਹ ਵੀ ਤਾਂ ਆਖ਼ਿਰ ਆਦਮੀ ਹਨ । ਭਲਾ ਬੁਰਾ ਮਨੁੱਖਾਂ ਵਿਚ ਹੀ ਹੁੰਦਾ ਹੈ—ਜਾਨਵਰਾਂ ਵਿਚ ਨਹੀਂ ।"

"ਬਸ ! ਬਸ ! ਚੁੱਪ ਰਹਿ ।" ਪੁਲੱਈਆ ਨੇ ਵਿਚਕਾਰ ਹੀ ਟੋਕ ਕੇ ਬੁੱਢੀ ਨੂੰ ਚੁਪ ਕਰਾ ਦਿੱਤਾ । ਇਸ ਮਗਰੋਂ ਬੁੱਢੀ ਨਹੀਂ ਬੋਲੀ । ਜਦੋਂ ਤੀਕ ਪਤੀ ਦਾ ਗੁੱਸਾ ਠੰਢਾ ਨਾ ਪੈ ਗਿਆ, ਨੀਲੀ ਬਿਲਕੁਲ ਚੁੱਪ ਰਹੀ । ਪੁਲੱਈਆ ਵਿਹੜੇ ਵੱਲ ਜਾ ਹੀ ਰਿਹਾ ਸੀ ਕਿ ਅਚਾਨਕ ਕੁਝ ਯਾਦ ਆ ਜਾਣ ਤੇ ਘਰ ਦੇ ਪਿਛਵਾੜੇ ਵੱਲ ਮੁੜਿਆ । ਅਚਾਨਕ ਉਸ ਦੇ ਦਿਲ ਵਿਚ ਤਰ੍ਹਾਂ ਤਰ੍ਹਾਂ ਦੇ ਵਿਚਾਰ ਉਠਣ ਲੱਗੇ—ਲਾਭ ਚਾਂਭ ਦੇ ਪਿੰਡਾਂ ਵਿਚ ਪਹਿਲਵਾਨੀ ਲਈ ਮਸ਼ਹੂਰ ਪੁਲੱਈਆ...ਇਮਾਨਦਾਰ ਮੱਲੂ ਚੌਧਰੀ ਦਾ ਪੁੱਤਰ ਪੁਲੱਈਆ ।...ਅੱਜ ਉਹੀ ਪੁਲੱਈਆ ਹੱਥਕੜੀਆਂ ਵਿਚ ਬੱਝਾ ਪਿੰਡ ਦੀਆਂ ਗਲੀਆਂ 'ਚੋਂ ਹੁੰਦਾ ਜੇਲ੍ਹ ਗਿਆ ।...ਸਾਰਾ ਦਿਨ ਜੇਲ੍ਹ ਵਿਚ ਬੈਠਾ ਰਿਹਾ... ਲੋਕਾਂ ਦੀਆਂ ਨਜ਼ਰਾਂ ਵਿਚ ਉਸ ਦਾ ਨੱਕ ਵੱਢਿਆ ਗਿਆ ਸੀ । ਉਸ ਨੂੰ ਕਦੀ ਸੁਪਨਾ ਵੀ ਨਹੀਂ ਸੀ ਆਇਆ ਕਿ ਉਸ ਨੂੰ ਅਜੇਹਾ ਦਿਨ ਦੇਖਣਾ ਪਵੇਗਾ ।... ਇਹ ਇਨਸਾਫ਼ ਦੇ ਹਾਮੀ ਹੋ ਕੇ ਜਿਉਣ ਦਾ ਜ਼ਮਾਨਾ ਨਹੀਂ ।...ਬੇਸ਼ੱਕ ਪੁਲੱਈਆ ਇਹ ਸਭ ਦਿਲ ਹੀ ਦਿਲ ਵਿਚ ਸੋਚ ਰਿਹਾ ਸੀ ਪਰ ਉਸ ਦਾ ਆਖ਼ਰੀ ਵਾਕ

ਮੱਲੋਜ਼ੋਰੀ ਮੂੰਹੋਂ ਨਿਕਲ ਗਿਆ। ਨੀਲੀ, ਜੋ ਉਥੇ ਹੀ ਚਰਖਾ ਕੱਤ ਰਹੀ ਸੀ, ਬੋਲੀ—"ਲੋਕਾਂ ਨੂੰ ਇਲਜ਼ਾਮ ਦੇਣ ਦਾ ਕੀ ਲਾਭ ? ਭਲਾ ਜ਼ਮਾਨੇ ਨੂੰ ਕਿਉਂ ਬੁਰਾ ਕਹਿੰਦਾ ਹੈਂ ?"

"ਕਿਉਂ ਨਾ ਕਹਾਂ ?...ਇਸ ਪਿੰਡ ਦੀ ਇੱਜ਼ਤ ਮਿੱਟੀ ਵਿਚ ਮਿਲ ਜਾਵੇਗੀ ?"

"ਕੀ ਕਦੀ ਇਹ ਵੀ ਸੋਚਿਆ ਹੈ ਕਿ ਪਿੰਡ ਦੀ ਮਿੱਟੀ ਪਲੀਤ ਹੋ ਜਾਣ ਨਾਲ ਅਸੀਂ ਵੀ ਨਹੀਂ ਬਚ ਸਕਾਂਗੇ। ਕੀ ਇਹ ਨਹੀਂ ਜਾਣਦਾ ਕਿ ਹਵਾ ਵਿਚ ਉਡ ਰਿਹਾ ਕਣ ਬਹੁਤੀ ਦੇਰ ਹਵਾ ਵਿਚ ਨਹੀਂ ਰਹਿ ਸਕਦਾ ? ਫੁੱਲ ਦੀ ਸ਼ਾਨ ਉਦੋਂ ਤੀਕ ਹੀ ਹੈ ਜਦੋਂ ਤੀਕ ਉਹ ਟਾਹਣੀ ਤੇ ਸ਼ਸ਼ੋਭਤ ਹੈ।"

"ਅਖ਼ੀਰ ਤੂੰ ਕਹਿਣਾ ਕੀ ਚਾਹੁੰਦੀ ਹੈਂ ?" ਪੁਲੱਈਆ ਨੇ ਖਿਝ ਕੇ ਪੁੱਛਿਆ। ਲੜਕਾ ਘਰ ਦੇ ਪਿਛਵਾੜੇ ਬੁੜਬੁੜ ਕਰਦਾ ਇਕ ਖੂੰਜੇ ਤੋਂ ਦੂਜੇ ਖੂੰਜੇ ਵੱਲ ਘੁੰਮ ਰਿਹਾ ਸੀ।

"ਜੇ ਤੈਨੂੰ ਇਹੀ ਗੁੱਸਾ ਨਾ ਆਉਂਦਾ ਤਾਂ ਇਸ ਸਾਰੀ ਮੁਸੀਬਤ ਦਾ ਮੁੱਢ ਬੱਝਦਾ ਹੀ ਕਿਉਂ ?"

ਪੁਲੱਈਆ ਦਾ ਹੱਥ ਸਹਿਜ ਸੁਭਾ ਹੀ ਮੁੱਛਾਂ ਤੇ ਚਲਾ ਗਿਆ। ਨੀਲੀ ਨੇ ਇਕ ਵਾਰ ਪਤੀ ਵੱਲ ਦੇਖਿਆ ਤੇ ਫਿਰ ਚਰਖੇ ਵੱਲ ਅੱਖਾਂ ਭੁਆਉਂਦੀ ਹੋਈ ਬੋਲੀ, "ਜਿਸ ਬਾਬੂ ਨੂੰ ਤੂੰ ਕਲ੍ਹ ਭੁੰਜੇ ਪਟਕਾ ਦਿੱਤਾ ਸੀ, ਅੱਜ ਉਸੇ ਨੇ ਦੋ ਬੋਰੇ ਲੈਣ ਲਈ ਕਹਿਣ ਤੇ ਵੀ ਸਿਰਫ਼ ਇਕੋ ਹੀ ਬੋਰਾ ਲਿਆ। ਜਿਸ ਰਜੂਏ ਬਾਰੇ ਤੂੰ ਭਲਾ ਬੁਰਾ ਕਹਿੰਦਾ ਰਿਹਾ ਕਲ੍ਹ ਉਸੇ ਦੀ ਪਤਨੀ ਨੇ ਤੇਰੀ ਜ਼ਮਾਨਤ ਲਈ ਬਿਨਾ ਮੰਗਿਆਂ ਪੰਜਾਹ ਰੁਪਏ ਦਿੱਤੇ ਸਨ। ਜੇ ਤੈਥੋਂ ਦੂਜਿਆਂ ਲਈ ਦੋ ਚੰਗੇ ਸ਼ਬਦ ਨਹੀਂ ਜੁੜਦੇ ਤਾਂ ਦੂਜੇ ਭਲਾ ਤੈਨੂੰ ਕਿਉਂ ਚੰਗਾ ਕਹਿਣਗੇ ?"

ਪੁਲੱਈਆ ਨੇ ਪਤਨੀ ਵੱਲ ਤੱਕਿਆ। ਉਸ ਦਾ ਖ਼ਿਆਲ ਸੀ ਕਿ ਉਹ ਹੋਰ ਕੁਝ ਵੀ ਬੋਲੇਗੀ ਪਰ ਇਸ ਤੋਂ ਅੱਗੇ ਨੀਲੀ ਚੁੱਪ ਰਹੀ। ਫਿਰ ਵੀ ਉਸ ਦੇ ਚਿਹਰੇ ਤੋਂ ਸਾਫ਼ ਦਿਖਾਈ ਦਿੰਦਾ ਸੀ ਕਿ ਉਹ ਪਤੀ ਦੇ ਵਰਤਾਉ ਤੋਂ ਖ਼ੁਸ਼ ਨਹੀਂ ਸੀ।

ਪੁਲੱਈਆ ਦੋ ਦਿਨ ਘਰੋਂ ਨਾ ਨਿਕਲਿਆ। ਇਕੱਲਾ ਦੁਕੱਲਾ ਕੋਈ ਉਸ ਦੇ ਘਰ ਜਾਂਦਾ ਤਾਂ ਥੋੜ੍ਹਾ ਚਿਰ ਬੈਠ ਕੇ ਮੁੜ ਜਾਂਦਾ। ਪੁਲੱਈਆ ਪਤਨੀ ਨਾਲ ਵੀ ਕੋਈ ਖ਼ਾਸ ਗੱਲਬਾਤ ਨਾ ਕਰਦਾ। ਸਾਰਾ ਸਮਾਂ ਪੁੱਤਰ ਨੂੰ ਗੋਦੀ ਵਿਚ ਲਈ ਬੈਠਾ ਰਹਿੰਦਾ। ਪੁੱਤਰ ਵੀ ਪਿਉ ਤੋਂ ਪਲ ਭਰ ਲਈ ਵੱਖ ਨਾ ਹੁੰਦਾ।

ਪੁਲੱਈਆ ਦੇ ਮੁਕੱਦਮੇ ਵਿਚ ਬਾਰ ਬਾਰ ਪੇਸ਼ੀਆਂ ਪੈਂਦੀਆਂ ਰਹੀਆਂ। ਵਕੀਲ ਦੀ ਫ਼ੀਸ ਦੇਣ ਲਈ ਰੁਪਏ ਚਾਹੀਦੇ ਸਨ। ਦੂਜੇ ਮੁਕੱਦਮੇ ਸੰਬੰਧੀ ਜਦੋਂ ਸ਼ਹਿਰ ਜਾਣਾ ਪੈਂਦਾ ਤਾਂ ਥੋੜ੍ਹਾ ਬਹੁਤ ਖ਼ਰਚ ਜ਼ਰੂਰ ਹੋ ਜਾਂਦਾ। ਘਰ ਵਿਚ ਅਨਾਜ ਵੀ ਥੋੜ੍ਹਾ ਹੀ ਸੀ। ਜੇ ਉਹ ਅਨਾਜ ਵੇਚ ਦਿੰਦਾ ਤਾਂ ਘਰ ਦਾ ਖਰਚ ਚਲਣਾ ਔਖਾ ਹੋ ਜਾਂਦਾ। ਅਖੀਰ ਇਕੋ ਰਾਹ ਰਹਿ ਗਿਆ ਸੀ—ਉਹ ਸੀ ਉਧਾਰ ਲੈਣ ਦਾ। ਪਹਿਲਾਂ ਵਾਂਗ ਹੁਣ ਉਧਾਰ ਦੇਣ ਵਾਲਾ ਵੀ ਕੋਈ ਨਹੀਂ ਸੀ ਰਿਹਾ। ਜੇ ਕੋਈ ਉਧਾਰ ਦਿੰਦਾ ਵੀ ਤੇ ਸਿਰਫ਼ ਦਿਖਾਵੇ ਲਈ ਸਰਕਾਰੀ ਕਾਨੂੰਨ ਮੁਤਾਬਿਕ ਅੱਠ ਆਨੇ ਪ੍ਰਤੀ

ਸੌ ਰੁਪਿਆ ਪ੍ਰਤੀ ਮਹੀਨਾ ਵਿਆਜ ਦੀ ਲਿਖਾ ਪੜ੍ਹੀ ਕਰਦਾ ਸੀ । ਅੰਦਰੋਂ ਸ਼ਾਹੂਕਾਰ ਇਕ ਸੌ ਰੁਪਏ ਦੇ ਵਿਆਜ ਵਜੋਂ ਸਾਲ ਵਿਚ ਤਿੰਨ ਬੋਰੇ ਅਨਾਜ ਵਸੂਲ ਕਰਦਾ ਸੀ । ਵਿਆਜ ਦੀ ਇਸ ਦਰ ਤੇ ਪਿੰਡ ਦੇ ਪੇਰਈਆ ਬਾਣੀਏਂ ਤੋਂ ਬਿਨਾਂ ਕਈ ਹੋਰ ਧਨਾਢ ਲੋਕ ਵੀ ਮੂੰਹ ਮੰਗੀ ਰਕਮ ਉਧਾਰ ਦੇਣ ਲਈ ਤਿਆਰ ਸਨ । ਪਰ ਪੁਲੱਈਆ ਇਸ ਨੂੰ ਅਮੀਰਾਂ ਵੱਲੋਂ ਗਰੀਬਾਂ ਤੇ ਅੱਤਿਆਚਾਰ ਸਮਝਦਾ ਸੀ । ਇਸ ਲਈ ਉਹ ਅਜੇਹਾ ਉਧਾਰ ਲੈਣਾ ਪਸੰਦ ਨਹੀਂ ਸੀ ਕਰਦਾ । ਪਰ ਮਜਬੂਰੀ ਸਾਹਮਣੇ ਉਸ ਦੇ ਅਸੂਲ ਲੜਖੜਾ ਗਏ । ਉਧਾਰ ਲੈਣ ਲਈ ਉਸ ਨੂੰ ਆਪਣੀ ਜੱਦੀ ਜ਼ਮੀਨ ਗਹਿਣੇ ਰਖਣੀ ਪਈ । ਨੀਲ਼ੀ ਦੀ ਬੇਨਤੀ ਤੇ ਰਜੂਏ ਦੀ ਪਤਨੀ ਨੇ ਦੋ ਬੋਰੇ ਅਨਾਜ ਵਿਆਜ ਦੇ ਦਰ ਤੇ ਰੁਪਏ ਉਧਾਰ ਦੇ ਦਿੱਤੇ ।

ਕਈ ਪੇਸ਼ੀਆਂ ਤੋਂ ਮਗਰੋਂ ਬਰਸਾਤ ਦੇ ਦਿਨਾਂ ਵਿਚ ਮੁਕੱਦਮੇ ਦਾ ਫ਼ੈਸਲਾ ਸੁਣਾਇਆ ਗਿਆ । ਪਿਛਲੇ ਪੰਜ ਮਹੀਨਿਆਂ ਵਿਚ ਮੁਕੱਦਮੇ ਤੇ ਕੋਈ ਦੋ ਸੌ ਰੁਪਏ ਖਰਚ ਹੋ ਚੁਕੇ ਸਨ । ਹੁਣ ਫ਼ੈਸਲੇ ਮੁਤਾਬਿਕ ਸੌ ਰੁਪਏ ਜੁਰਮਾਨਾ ਦੇਣਾ ਪੈਣਾ ਸੀ ਜਾਂ ਦੋ ਮਹੀਨੇ ਦੀ ਕੈਦ । ਉਸ ਦਿਨ ਕਚਹਿਰੀ ਨਵਿਰੀ ਪਿੰਡ ਦੇ ਕੋਈ ਤੀਹ ਆਦਮੀ ਪਹੁੰਚੇ ਸਨ । ਜੱਜ ਦਾ ਫ਼ੈਸਲਾ ਪੁਲੱਈਆ ਨੂੰ ਬਹੁਤ ਬੁਰਾ ਲੱਗਿਆ । ਇਨਸਾਫ਼ ਦੀ ਕੁਰਸੀ ਤੇ ਬੈਠ ਕੇ ਅਜੇਹਾ ਘੋਰ ਜ਼ੁਲਮ ਕਰਨ ਵਾਲਿਆਂ ਤੇ ਪੁਲੱਈਆ ਨੂੰ ਬਹੁਤ ਗੁੱਸਾ ਆਇਆ । ਉਸ ਨੂੰ ਜਾਪਿਆ ਕਿ ਅਜਿਹੇ ਲੋਕਾਂ ਦੇ ਹੱਥ ਵਿਚ ਆ ਕੇ ਇਨਸਾਫ਼ ਦਾ ਵੀ ਕਤਲ ਹੋ ਚੁਕਿਆ ਹੈ—ਇਨਸਾਫ਼ ਦੁਨੀਆਂ 'ਚੋਂ ਖਤਮ ਹੀ ਹੋ ਗਿਆ ਹੈ ।...ਇਸੇ ਮੌਕੇ ਤੇ ਰਜੂਏ ਦੀ ਪਤਨੀ ਨੇ ਵੀ ਆਪਣੇ ਮਨ ਦਾ ਸਾਰਾ ਗੁੱਸਾ ਕੱਢ ਲਿਆ । ਨੀਲੀ ਚੁੱਪਚਾਪ ਸੁਣਦੀ ਰਹੀ । ਬੋਲਦੀ ਵੀ ਕੀ ? ਅਖ਼ੀਰ ਰਜੂਏ ਦੀ ਪਤਨੀ ਨੂੰ ਸੌ ਰੁਪਏ ਫੜਾਉਂਦੇ ਹੋਏ ਕਿਹਾ—"ਝਹੀ ਤੇ ਅਸੀਂ ਕਦੋਂ ਤੀਕ ਉਧਾਰ ਦਿੰਦੇ ਰਹਾਂਗੇ ? ਜ਼ਮੀਨ ਗਹਿਣੇ ਰੱਖੇ ਬਿਨਾ ਉਧਾਰ ਦੇਣ ਤੇ ਤੇਰਾ ਦਿਉਰ (ਭਾਵ ਰਜੂਆ) ਮੇਰੇ ਨਾਲ ਬਹੁਤ ਗੁੱਸੇ ਹੋ ਰਿਹਾ ਹੈ । ਤੂੰ ਇਹ ਸਾਰੀਆਂ ਗੱਲਾਂ ਆਪਣੇ ਪਤੀ ਨੂੰ ਸਮਝਾ ਕੇ ਕਹਿ ਦੇ ਕਿ ਜਲਦੀ ਹੀ ਜ਼ਮੀਨ ਦੀ ਲਿਖਾ ਪੜ੍ਹੀ ਕਰਵਾ ਲਵੇ ।"

ਨੀਲੀ ਨੇ ਉਸ ਨੂੰ ਵਿਸ਼ਵਾਸ ਦੁਆਇਆ ਕਿ ਉਹ ਜ਼ਰੂਰ ਆਪਣੇ ਪਤੀ ਨਾਲ ਇਹ ਗੱਲ ਕਰੇਗੀ । ਉਸ ਨੇ ਰਜੂਏ ਦੀ ਪਤਨੀ ਦਾ ਉਨ੍ਹਾਂ ਦੇ ਮੁਸੀਬਤ ਦੇ ਦਿਨਾਂ ਵਿਚ ਕੀਤੇ ਅਹਿਸਾਨ ਲਈ ਧੰਨਵਾਦ ਵੀ ਕੀਤਾ । ਇਸ ਵਾਰ ਪੁਲੱਈਆ ਤਕਰੀਬਨ ਇਕ ਹਫ਼ਤਾ ਘਰੋਂ ਬਾਹਰ ਨਾ ਨਿਕਲਿਆ । ਇਹ ਸਾਰੇ ਦਿਨ ਉਸ ਦਾ ਧਿਆਨ ਸਿਰਫ਼ ਆਪਣੇ ਪੁੱਤਰ ਤਕ ਹੀ ਰਿਹਾ । ਪਰ ਹੌਲੀ ਹੌਲੀ ਉਸ ਨੂੰ ਖੇਤ, ਪਸ਼ੂ ਤੇ ਚਾਰੇ ਆਦਿਕ ਦਾ ਵੀ ਫ਼ਿਕਰ ਕਰਨਾ ਪਿਆ । ਜੇ ਉਹ ਹੁਣ ਬਾਹਰ ਨਿਕਲਦਾ ਵੀ ਤਾਂ ਕਿਸੇ ਮੁਜਰਮ ਵਾਂਗ ਨਿਕਲਦਾ । ਉਹ ਆਪਣੇ ਦਿਲ ਵਿਚ ਆਪਣੇ ਆਪ ਨੂੰ ਲੋਕਾਂ ਦੀ ਨਜ਼ਰਾਂ ਵਿਚ ਡਿੱਗ ਚੁਕਿਆ ਮਹਿਸੂਸ ਕਰਦਾ । ਉਸ ਨੂੰ ਜਾਪਦਾ ਜਿਵੇਂ ਹਰ ਆਦਮੀ ਉਸ ਨੂੰ ਮਜ਼ਾਕ ਕਰ ਰਿਹਾ ਹੋਵੇ—ਆਪਣੀ ਬਰਾਦਰੀ ਵਿਚੋਂ ਕੱਢ ਦਿੱਤਾ ਗਿਆ ਹੋਣ ਦੀ ਭਾਵਨਾ ਉਸ ਤੇ ਹਾਵੀ ਹੋ ਰਹੀ ਸੀ । ਕਦੀ ਕਦਾਈਂ ਉਹ

ਪੁੱਤਰ ਨੂੰ ਮੋਢੇ ਤੇ ਬਿਠਾ ਕੇ ਦੇਵੀ ਨੀਲੰਮਾ ਦੇ ਮੰਦਰ ਜਾਂਦਾ। ਮੰਦਰ ਵਿਚ ਰਾਮੂ ਭਗਤ ਜਦੋਂ ਦੇਵੀ ਦੀ ਮੂਰਤੀ ਸਾਹਮਣੇ ਨੱਚਣ ਲਗਦਾ ਤਾਂ ਪਿਉ ਪੁੱਤਰ ਦੋਵੇਂ ਉਸ ਨੂੰ ਦੇਖਦੇ ਰਹਿੰਦੇ। ਜੇ ਉਹ ਹਨ੍ਹੇਰਾ ਹੋਣ ਤੋਂ ਪਹਿਲਾਂ ਪੁੱਤਰ ਨੂੰ ਲੈ ਕੇ ਘਰ ਨਾ ਮੁੜਦਾ ਤਾਂ ਬੁੱਢੀ ਉਸ ਨਾਲ ਲੜਨ ਲਗ ਜਾਂਦੀ। ਉਹ ਡਰਦੀ ਸੀ ਕਿ ਲੜਕੇ ਨੂੰ ਕਿਸੇ ਭੂਤ ਪ੍ਰੇਤ ਦਾ ਪ੍ਰਛਾਵਾਂ ਨਾ ਪੈ ਜਾਵੇ।

ਝੋਨੇ ਦੀ ਫ਼ਸਲ ਹਾਲੀ ਪੱਕੀ ਨਹੀਂ ਸੀ। ਉਸ ਦੀ ਵਾਢੀ ਵਿਚ ਹਾਲੀ ਇਕ ਮਹੀਨਾ ਬਾਕੀ ਸੀ। ਇਧਰ ਅਨਾਜ ਮੁੱਕ ਗਿਆ ਸੀ—ਏਥੋਂ ਤਕ ਕਿ ਜੁਆਰ ਵੀ ਨਹੀਂ ਸੀ ਬਚੀ। ਪਿੰਡ ਵਾਲਿਆਂ ਤੋਂ ਉਧਾਰ ਮੰਗਦਿਆਂ ਪੁਲੱਈਆ ਸ਼ਰਮ ਮਹਿਸੂਸ ਕਰਦਾ। ਅਖ਼ੀਰ ਨੀਲੀ ਰਜੂਏ ਦੀ ਪਤਨੀ ਤੋਂ ਹੀ ਉਧਾਰ ਮੰਗਣ ਗਈ। ਇਕ ਰੁਪਏ ਦੇ ਦੋ ਸੇਰ ਧਾਨ ਵਿਕ ਰਹੇ ਸਨ। ਢਿੱਡ ਦੀ ਅੱਗ ਹਰ ਰੋਜ਼ ਭੜਕਦੀ ਜਾ ਰਹੀ ਸੀ। ਰਾਸ਼ਨ ਤੇ ਲਾਲ ਰੰਗ ਦਾ ਮੋਟਾ ਚੌਲ ਮਿਲ ਰਿਹਾ ਸੀ ਜਿਸ ਨੂੰ ਖਾਣ ਨਾਲ ਪੇਟ ਵਿਚ ਦਰਦ ਹੋਣ ਲਗ ਜਾਂਦਾ। ਪਰ ਸਸਤਾ ਦੇਖ ਕੇ ਨੀਲੀ ਨੇ ਉਹੋ ਹੀ ਖਰੀਦ ਲਿਆ। ਕੁੱਟ ਕੇ ਕੱਢਣ ਤੇ ਉਹ ਬਹੁਤਾ ਚੂਰਾ ਹੋ ਗਿਆ। ਚੂਰਾ ਖਾਣ ਦੇ ਵੀ ਕਾਬਲ ਨਹੀਂ ਸੀ। ਬਜ਼ਾਰ ਵਿਚ ਚੌਲਾਂ ਦਾ ਭਾਅ ਡੇਢ ਸੇਰ ਪ੍ਰਤੀ ਰੁਪਿਆ ਸੀ। ਚੌਲ, ਨਮਕ, ਦਾਲ, ਤੇਲ ਆਦਿ ਚੀਜ਼ਾਂ ਦੇ ਭਾਅ ਅਸਮਾਨ ਨੂੰ ਹੱਥ ਲਾ ਰਹੇ ਸਨ। ਮਹਿੰਗਾਈ ਇਸ ਢੰਗ ਨਾਲ ਵਧ ਰਹੀ ਸੀ ਕਿ ਅਮੀਰ ਹੋਰ ਅਮੀਰ ਹੁੰਦੇ ਜਾ ਰਹੇ ਸਨ, ਮੱਧ ਸ਼੍ਰੇਣੀ ਦੇ ਲੋਕ ਗਰੀਬ ਹੁੰਦੇ ਜਾ ਰਹੇ ਸਨ ਤੇ ਗਰੀਬਾਂ ਦਾ ਤਾਂ ਲੱਕ ਹੀ ਟੁੱਟਦਾ ਜਾ ਰਿਹਾ ਸੀ। ਪਰ ਉਨ੍ਹਾਂ ਦਿਨਾਂ ਵਿਚ ਵੀ ਨੀਲੀ ਨੇ ਤੰਗ ਦਿਲੀ ਨਹੀਂ ਸੀ ਦਿਖਾਈ। ਕੋਹੜੀ, ਅੰਨ੍ਹਾ ਵੇਕੰਨਾ, ਗੰਨੇਮਾ ਆਦਿਕ ਲੋਕ ਹੁਣ ਵੀ ਜਾਣਦੇ ਸਨ ਕਿ ਉਨ੍ਹਾਂ ਲਈ ਜਦੋਂ ਸਾਰੇ ਪਿੰਡ ਦੇ ਦਰਵਾਜ਼ੇ ਬੰਦ ਹੋ ਜਾਂਦੇ ਹਨ ਤਾਂ ਵੀ ਨੀਲੀ ਦਾ ਦਰਵਾਜ਼ਾ ਉਨ੍ਹਾਂ ਲਈ ਖੁਲ੍ਹਾ ਰਹਿੰਦਾ ਸੀ।

ਫ਼ਸਲ ਨਿਕਲਣ ਤਕ ਰਜੂਏ ਨੇ ਚੌਲ ਰੁਪਏ ਦਾ ਇਕ ਸੇਰ ਤੇ ਜੁਆਰ ਦੋ ਸੇਰ ਦੇ ਹਿਸਾਬ ਨਾਲ ਦੇ ਦੇ ਕੇ ਪੁਲੱਈਆ ਦਾ ਤਿੰਨ ਸੌ ਰੁਪਏ ਕਰਜ਼ਾ ਸਾਢੇ ਚਾਰ ਸੌ ਬਣਾ ਦਿੱਤਾ ਸੀ।

ਫ਼ਸਲ ਦੀ ਵਾਢੀ ਤੋਂ ਮਗਰੋਂ ਪੁਲੱਈਆ ਨੇ ਦੇਖਿਆ ਕਿ ਹੇਠਲੀ ਜ਼ਮੀਨ ਤੋਂ ਤਾਂ ਇਸ ਵਾਰ ਵੀ ਫ਼ਸਲ ਠੀਕ ਹੀ ਨਿਕਲੀ ਪਰ ਉੱਚੀ ਤੇ ਰੇਤੀਲੀ ਜ਼ਮੀਨ ਦੀ ਫ਼ਸਲ ਅੱਧੀ ਖ਼ਰਾਬ ਹੋ ਗਈ ਸੀ। ਮਿਲ ਮਿਲਾ ਕੇ ਵਿਆਜ, ਠੇਕਾ, ਧੋਬੀ ਨਾਈ ਤੇ ਹੋਰ ਲਾਗੀਆਂ ਨੂੰ ਦਾਨ ਦੇ ਕੇ ਪੁਲੱਈਆ ਕੋਲ ਸਿਰਫ਼ ਚਾਰ ਬੋਰੇ ਧਾਨ ਬਚਿਆ ਸੀ। ਇਸ ਨਾਲ ਸਾਲ ਭਰ ਦਾ ਘਰ ਦਾ ਖਰਚਾ ਕਿਵੇਂ ਚੱਲੇ। ਸੋਚਦਿਆਂ ਸੋਚਦਿਆਂ ਪੁਲੱਈਆ ਦੇ ਦਿਲ ਦਿਮਾਗ ਥਕ ਗਏ ਪਰ ਸੋਚ ਦੀ ਲੜੀ ਜਾਰੀ ਰਹੀ। ਹੁਣ ਪੁਲੱਈਆ ਵਿਚ ਪਹਿਲਾਂ ਵਾਲੀ ਚੁਸਤੀ ਨਹੀਂ ਸੀ ਰਹੀ। ਉਸ ਦੇ ਸ਼ਾਗਿਰਦ ਇਹ ਵੀ ਕਹਿੰਦੇ ਸਨ ਕਿ ਉਹ ਬਹੁਤ ਪਤਲਾ ਤੇ ਕਮਜ਼ੋਰ ਹੋ ਗਿਆ ਹੈ। ਉਂਜ ਤਾਂ ਉਸ ਦੇ ਚੇਲੇ ਜਵਾਨ ਹੋ ਗਏ ਸਨ ਪਰ ਉਨ੍ਹਾਂ ਵਿਚ ਉਸ ਵਾਲਾ

ਜੋਸ਼ ਨਹੀਂ ਸੀ। ਉਨ੍ਹਾਂ ਦੀ ਉਮਰ ਵਿਚ ਉਹ ਕਿੰਨਾ ਚੁਸਤ ਰਿਹਾ ਸੀ। ਉਹ ਕੁਸ਼ਤੀ ਪਹਿਲਵਾਨੀ ਵਿਚ ਨਾਮਣਾ ਨਹੀਂ ਖੱਟ ਸਕੇ। ਸ਼ਾਇਦ ਇਸ "ਪੀੜ੍ਹੀ ਦੇ ਲੋਕਾਂ ਵਿਚ ਕੋਈ ਜਮਾਂਦਰੂ ਕਮਜ਼ੋਰੀ ਹੈ" ਉਹ ਸੋਚਦਾ ਤੇ ਫਿਰ ਉਸ ਦੀ ਸੋਚ ਬਦਲਦੀ "ਪਰ ਮੇਰਾ ਪੁੱਤਰ ਏਨਾ ਕਮਜ਼ੋਰ ਨਹੀਂ ਹੋਵੇਗਾ।"...ਪੁਲੱਈਆ ਆਪਣੇ ਪੁੱਤਰ ਦੇ ਖੇਲਣ ਕੁੱਦਣ ਨੂੰ ਯਾਦ ਕਰਕੇ ਖ਼ੁਸ਼ ਹੋ ਜਾਂਦਾ। ਇਸ ਨਾਲ ਉਸ ਨੂੰ ਏਨੀ ਖ਼ੁਸ਼ੀ ਹੁੰਦੀ ਕਿ ਉਸ ਨੂੰ ਲੱਗਦਾ ਜਿਵੇਂ ਉਸ ਨੇ ਢਿੱਡ ਭਰ ਕੇ ਰੋਟੀ ਖਾ ਲਈ ਹੋਵੇ। ਉਹ ਸੋਚਦਾ, "ਅਗਲੀ ਪੀੜ੍ਹੀ ਦੇ ਮੇਰੇ ਪੁੱਤਰ ਵਰਗੇ ਲੋਕ, ਨਵੇਂ ਸਿਰਿਓਂ ਇਨਸਾਫ਼ ਧਰਮ ਨੇਕ ਨੀਤੀ ਦੀ ਰੱਖਿਆ ਦਾ ਬੀੜਾ ਚੁਕਣਗੇ। ਕੀ ਮੇਰਾ ਪੁੱਤਰ ਸਿਤਾਰਿਆਂ ਵਿਚਕਾਰ ਚਮਕ ਰਹੇ ਚੰਨ ਵਾਂਗ ਨਹੀਂ ਚਮਕੇਗਾ ?" ਇਨ੍ਹਾਂ ਸੋਚਾਂ ਨਾਲ ਉਸ ਨੂੰ ਕੁਝ ਸ਼ਾਂਤੀ ਮਿਲਦੀ। ਏਨੇ ਵਿਚ ਉਸ ਦਾ ਧਿਆਨ ਪਿੰਡ ਵਿਚ ਨਵੇਂ ਸਿਰਿਓਂ ਬਣ ਰਹੇ ਛੱਪਰਾਂ ਵੱਲ ਜਾਂਦਾ ਜਿਹੜੇ ਕਿ ਬਾਂਸ ਨਾਲ ਬਣਾਏ ਪੱਕੇ ਘਰਾਂ ਵਾਂਗ ਜਾਪਦੇ। ਪੇਰਈਆ ਬਾਣੀਏ ਨੇ ਆਪਣੀ ਝੌਂਪੜੀ ਦੀ ਥਾਂ ਨਵਾਂ ਘਰ ਖੜ੍ਹਾ ਕਰ ਦਿੱਤਾ ਸੀ। ਪਿੰਡ ਦੇ ਸਭ ਅਮੀਰ ਆਦਮੀ ਆਪਣੀਆਂ ਝੌਂਪੜੀਆਂ ਦੀ ਥਾਂ ਪੱਕੇ ਨਵੇਂ ਘਰ ਬਣਾ ਰਹੇ ਸਨ। ਦੂਜੇ ਪਾਸੇ ਉਹ ਲੋਕ ਸਨ ਜਿਨ੍ਹਾਂ ਨੇ ਪਿਛਲੇ ਸਾਲ ਆਪਣੀ ਝੌਂਪੜੀਆਂ ਤੇ ਫੂਸ ਦੀ ਥਾਂ ਪਰਾਲੀ ਪਾ ਕੇ ਹੀ ਸਬਰ ਕਰ ਲਿਆ ਸੀ ਤੇ ਇਸ ਸਾਲ ਉਹ ਇਹ ਕੁਝ ਵੀ ਕਰਨ ਦੇ ਕਾਬਲ ਨਹੀਂ ਸਨ। "ਲੋਕਾਂ 'ਚੋਂ ਸੱਚਾਈ ਤੇ ਇਮਾਨਦਾਰੀ ਖੰਭ ਲਾ ਕੇ ਉਡਦੀ ਜਾ ਰਹੀ ਹੈ। ਚੰਗਿਆਈ, ਬੁਰਾਈ, ਇਨਸਾਫ਼, ਨੇਕ ਨੀਤੀ—ਹਰ ਚੀਜ਼ ਸੋਨੇ ਦੇ ਤਰਾਜ਼ੂ ਤੇ ਤੋਲੀ ਜਾ ਰਹੀ ਹੈ।" ਇਨ੍ਹਾਂ ਸੋਚਾਂ ਵਿਚ ਡੁੱਬੇ ਪੁਲੱਈਆ ਨੂੰ ਲਗਿਆ ਕਿ ਇਹ ਕੁਝ ਸੋਚਦਿਆਂ ਉਸ ਦੇ ਵਾਲ ਚਿੱਟੇ ਹੋ ਜਾਣਗੇ। ਅਜਿਹੇ ਸਮਿਆਂ ਵਿਚ ਜਦੋਂ ਰਾਮੂ ਭਗਤ ਪਿੰਡ ਵਾਲਿਆਂ ਨੂੰ ਦੇਵੀ ਦੇ ਜਲਸੇ ਜਲੂਸ ਕੱਢਣ ਬਾਰੇ ਸਲਾਹਾਂ ਦਿੰਦਾ ਤਾਂ ਉਹ ਸੋਚਦੇ ਕਿ ਭਗਤ ਤਾਂ ਪਾਗਲ ਹੋ ਗਿਆ ਹੈ।

ਪੀਸਾ ਅਕਸਰ ਪੁਲੱਈਆ ਦੇ ਘਰ ਆਉਂਦਾ ਜਾਂਦਾ ਰਹਿੰਦਾ। ਮਾਲਕ ਨੂੰ ਠੇਕਾ ਦੇਣ ਤੋਂ ਮਗਰੋਂ ਜੋ ਥੋੜ੍ਹਾ ਬਹੁਤ ਧਾਨ ਬਚਿਆ ਸੀ ਉਹ ਵੀ ਖ਼ਤਮ ਹੋਣ ਵਾਲਾ ਸੀ। ਪੁਲੱਈਆ ਨੂੰ ਇਹੀ ਫਿਕਰ ਸੀ ਕਿ ਸਾਲ ਭਰ ਕਿਵੇਂ ਗੁਜ਼ਾਰਾ ਹੋਵੇਗਾ। ਜਦੋਂ ਕਦੀ ਉਹ ਮੱਲੂ ਨੂੰ ਗੋਦੀ ਚੁੱਕ ਕੇ ਖਿਡਾਉਣ ਲਗਦਾ ਤਾਂ ਕੁਝ ਸਮੇਂ ਲਈ ਉਸ ਦੀ ਚਿੰਤਾ ਦੂਰ ਹੋ ਜਾਂਦੀ। ਲੜਕਾ ਪੀਸਾ ਦੇ ਮੋਢਿਆਂ ਤੇ ਚੜ੍ਹ ਕੇ ਆਪਣੇ ਦੁੱਧ ਵਰਗੇ ਦੰਦਾਂ ਤੋਂ ਹਾਸੇ ਖਿਲਾਰਦਾ। ਕਦੀ ਕਦੀ ਉਹ ਪੀਸਾ 'ਦਾਦਾ' ਦੇ ਵਾਲ ਤੇ ਮੁੱਛਾਂ ਪੱਟਣ ਲੱਗ ਜਾਂਦਾ।

ਸ਼ਿਵਰਾਤਰੀ ਆਈ। ਪੁਲੱਈਆ ਦੇ ਗੁਆਂਢੀਆਂ ਨੇ ਆਪਣੇ ਦੇਵਤਿਆਂ ਦੀ ਪੂਜਾ ਕੀਤੀ। ਨਾਚ-ਗਾਣੇ ਖੇਡ ਤਮਾਸ਼ੇ ਹੋਏ। ਉਹ ਲੋਕ ਪਹਿਲਾਂ ਤੋਂ ਹੀ ਚੰਗੇ ਪੈਸੇ ਵਾਲੇ ਸਨ। ਅੱਜ ਕਲ੍ਹ ਮਹਿੰਗਾਈ ਦੇ ਜ਼ਮਾਨੇ ਵਿਚ ਉਨ੍ਹਾਂ ਨੇ ਹੋਰ ਵੀ ਪੈਸੇ ਕਮਾ ਲਏ ਸਨ। ਰਿਵਾਜ ਅਨੁਸਾਰ ਪੁਲੱਈਆ ਵੀ ਉਨ੍ਹਾਂ ਦੀਆਂ ਖ਼ੁਸ਼ੀਆਂ ਵਿਚ ਸ਼ਰੀਕ ਹੋਇਆ। ਪਿਉ ਨਾਲ ਜਾ ਕੇ ਮੱਲੂ ਵੀ ਖੇਲਿਆ। ਗੁਆਂਢੀ ਰੁੱਵਾ ਦਾ ਵਰਤ ਸੀ।

ਉਹ ਵੀ ਹੱਥ ਵਿਚ ਮਸ਼ਾਲ ਲੈ ਕੇ ਖੇਲਣ ਲੱਗ ਗਿਆ ਪਰ ਥੋੜ੍ਹੀ ਹੀ ਦੇਰ ਵਿਚ ਥੱਕ ਗਿਆ। ਉਸ ਨੂੰ ਦੇਖ ਕੇ ਡਫ਼ਲਚੀ ਡਫ਼ਲੀਆਂ ਵਜਾਉਂਦੇ ਹੋਏ ਗਾਣੇ ਵਿਚ ਹੀ ਪੁੱਛਣ ਲੱਗੇ ਕਿ ਕੀ ਉਹ ਥੱਕ ਗਿਆ ਸੀ ?

ਮੱਲੂ ਕੁਝ ਦੇਰ ਬਾਪ ਨਾਲ ਤਾਲ ਮਿਲਾ ਕੇ ਖੇਲਦਾ ਰਿਹਾ।

ਅਖ਼ੀਰ ਵਿਚ ਕੇਲੇ ਗੁੜ ਆਦਿਕ ਵੰਡੇ ਗਏ। ਉਂਜ ਤਾਂ ਪੀਸਾ ਵੀ ਖੇਲ੍ਹਣ ਵਿਚ ਹਿੱਸਾ ਪਾ ਚੁੱਕਿਆ ਸੀ ਪਰ ਛੇਤੀ ਹੀ ਥੱਕ ਕੇ ਬੈਠ ਗਿਆ ਸੀ। ਉਸ ਦੇ ਪੈਰ ਦੁੱਖਣ ਲੱਗ ਗਏ ਸਨ। ਪਹਿਲੀ ਰਾਤ ਉਸ ਨੂੰ ਖਾਣ ਲਈ ਕੁਝ ਵੀ ਨਹੀਂ ਸੀ ਮਿਲਿਆ। ਵਿਚਾਰਾ ਖ਼ਾਲੀ ਢਿੱਡ ਪਾਣੀ ਪੀ ਕੇ ਸੌਂ ਗਿਆ ਸੀ। ਹੁਣ ਵੀ ਖਾਣ ਲਈ ਜੋ ਕੁਝ ਵੰਡਿਆ ਗਿਆ ਸੀ, ਉਸ ਵਿਚੋਂ ਵੀ ਉਹ ਇਕ ਪੋਟਲੀ ਵਿਚ ਬੰਨ੍ਹ ਕੇ ਘਰ ਲੈ ਗਿਆ ਸੀ।

ਪੁਲੱਈਆ ਦੀ ਸਾਰੀ ਦੁਨੀਆਂ ਪੁੱਤਰ ਤਕ ਹੀ ਸੀਮਿਤ ਹੋ ਗਈ ਸੀ। ਘਰੋਂ ਜੋ ਕੁਝ ਵੀ ਮਿਲਦਾ, ਖਾ ਪੀ ਕੇ ਛੇਤੀ ਛੇਤੀ ਖੇਤ ਦਾ ਕੰਮ ਮੁਕਾ ਕੇ ਪੁੱਤਰ ਨਾਲ ਬੈਠੇ ਰਹਿਣਾ ਉਸ ਦਾ ਨਿਤਨੇਮ ਜਿਹਾ ਬਣ ਗਿਆ ਸੀ। ਹੁਣ ਮੱਲੂ ਦੋ ਸਾਲ ਦਾ ਹੋ ਚੁੱਕਿਆ ਸੀ। ਉਹ ਬਾਪ ਨਾਲ ਖੇਤ ਵੀ ਜਾਣ ਲੱਗ ਪਿਆ ਸੀ। ਹੁਣ ਉਸ ਨੂੰ ਮਾਂ ਦੀ ਬਿਲਕੁਲ ਲੋੜ ਨਾ ਜਾਪਦੀ। ਰੋਟੀ ਵੀ ਹੁਣ ਉਹ ਬਾਪ ਨਾਲ ਹੀ ਖਾ ਲੈਂਦਾ। ਮੂੰਗੀ ਦੀ ਫ਼ਸਲ ਆਈ ਤਾਂ ਪੁਲੱਈਆ ਨੇ ਠੇਕੇ ਦੀ ਰਕਮ ਅਦਾ ਕੀਤੀ। ਘਰ ਦੇ ਖ਼ਰਚ ਲਈ ਥੋੜ੍ਹੀ ਬਹੁਤ ਰੱਖ ਕੇ ਬਾਕੀ ਵੇਚ ਦਿੱਤੀ।

ਸ਼ਾਮ ਦਾ ਸਮਾਂ ਸੀ। ਰੋਟੀ ਤਿਆਰ ਸੀ ਅਤੇ ਬੁੱਢੀ ਨੇ ਛੇਤੀ ਹੀ ਰੋਟੀ ਖਾ ਲਈ। ਨਾਨੀ ਤੇ ਦੋਹਤੀ ਦੋਵੇਂ ਚੌਂਤਰੇ ਤੇ ਆ ਬੈਠੀਆਂ। ਪੁਲੱਈਆ ਪੁੱਤਰ ਨੂੰ ਲੈ ਕੇ ਗਲੀ ਵਲ ਨਿਕਲ ਗਿਆ ਸੀ। ਏਨੇ ਵਿਚ ਦੂਜੇ ਪਾਸਿਓਂ ਭਗਤ ਬੁੜਬੁੜਾਉਂਦਾ ਆ ਨਿਕਲਿਆ। ਉਹ ਭੁੱਖਾ ਸੀ ਤੇ ਮੰਦਰ ਦੀਵਾ ਜਲਾਉਣ ਜਾ ਰਿਹਾ ਸੀ। ਉਸ ਦੇ ਪੈਰ ਥਾਂ ਸਿਰ ਨਹੀਂ ਸਨ ਟਿਕਦੇ। ਉਸ ਦੇ ਲੜਖੜਾਉਂਦੇ ਕਦਮ ਦੇਖ ਕੇ ਜਾਪਦਾ ਸੀ ਕਿ ਜਾਂ ਤਾਂ ਉਸ ਨੇ ਪੀਤੀ ਹੋਈ ਹੈ ਤੇ ਜਾਂ ਫਿਰ ਪਾਗਲ ਹੋ ਗਿਆ ਹੈ। ਪੁਲੱਈਆ ਦੇ ਘਰ ਵਲ ਨਜ਼ਰ ਜਾਂਦਿਆਂ ਹੀ ਉਸ ਦੀ ਜਾਨ ਵਿਚ ਜਾਨ ਆਈ। "ਭਾਈ ਪੁੱਲੀ !" ਕਹਿੰਦਿਆਂ ਉਹ ਵਿਹੜੇ ਵਿਚ ਜਾ ਬੈਠਾ।

"ਉਹ ਤਾਂ ਬਾਹਰ ਗਿਆ ਹੋਇਆ ਹੈ।" ਨੀਲੀ ਨੇ ਜਵਾਬ ਦਿਤਾ। ਸ਼ਾਇਦ ਭਗਤ ਪੂਰੇ ਬੁੱਢਾਪੇ ਦੇ ਸ਼ਕੰਜੇ ਵਿਚ ਜਕੜਿਆ ਗਿਆ ਸੀ। ਉਸ ਦੀ ਗੱਲ ਸਾਫ਼ ਸੁਣਾਈ ਨਹੀਂ ਸੀ ਦਿੰਦੀ—ਥਿੜਕਦੀ ਆਵਾਜ਼ ਵਿਚ ਬੋਲਿਆ—"ਜੇ...ਉਹ ਮਾਂ...ਗੁੱਸੇ ਵਿਚ...ਆ ਗਈ ਤਾਂ...ਧਰਤੀ ਕੰਬ ਜਾਵੇਗੀ...ਮੈਂ ਕਦ ਤਕ...ਇਨ੍ਹਾਂ ਲੋਕਾਂ...ਵਲੋਂ ਮਾਫ਼ੀ...ਮੰਗਦਾ ਰਹਾਂਗਾ...।" ਇਸ ਤੋਂ ਅੱਗੇ ਉਸ ਤੋਂ ਬੋਲ ਨਾ ਹੋਇਆ। ਉਸ ਦੀ ਥਕਾਵਟ ਉਸ ਨੂੰ ਚੂਰ ਕਰ ਰਹੀ ਸੀ। ਭੁੱਖੇ ਭਾਣੇ ਦਾ ਸਿਰ ਚਕਰਾ ਰਿਹਾ ਸੀ। ਬੜੀ ਮੁਸ਼ਕਿਲ ਨਾਲ ਉਸ ਨੇ ਆਪਣਾ ਸਾਰਾ ਤਾਣ ਲਾ ਕੇ ਆਪਣੀ ਮੱਧਮ ਜਿਹੀ ਆਵਾਜ਼ ਵਿਚ ਕਿਹਾ—"ਧੀਏ ਇਹ ਸਭ ਮਾਇਆ ਹੈ...ਮੌਤ ਮੈਨੂੰ ਬੁਲਾ ਰਹੀ ਹੈ ਧੀਏ।..."

ਨੀਲੀ ਜਲਦੀ ਨਾਲ ਕਮਰੇ ਵਿਚੋਂ ਦੀਵਾ ਲਿਆਈ । ਉਸ ਨੂੰ ਲਗਿਆ ਕਿ ਭਗਤ ਆਪਣੇ ਆਖ਼ਰੀ ਸਾਹ ਗਿਣ ਰਿਹਾ ਹੈ । ਉਸਦੀਆਂ ਅੱਖਾਂ ਮਿਚ ਰਹੀਆਂ ਸਨ । ਉਸ ਨੇ ਬੜੀ ਮੁਸ਼ਕਿਲ ਨਾਲ ਇਸ਼ਾਰਾ ਕੀਤਾ । ਨੀਲੀ ਨੇ ਜਲਦੀ ਨਾਲ ਰਸੋਈ ਵਿਚੋਂ ਕੁਝ ਖਾਣ ਨੂੰ ਲਿਆਂਦਾ ਤੇ ਭਗਤ ਨੂੰ ਖੁਆਇਆ । ਢਿੱਡ ਦੀ ਅੱਗ ਕੁਝ ਮੱਠੀ ਪੈਣ ਤੇ ਉਸ ਨੇ ਅੱਖਾਂ ਖੋਹਲੀਆਂ । ਨੀਲੀ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ । ਖੱਬੇ ਹੱਥ ਨਾਲ ਹੰਝੂ ਪੂੰਝਦੀ ਤੇ ਸੱਜੇ ਨਾਲ ਖਾਣਾ ਖੁਆਉਂਦੀ ਨੇ ਜਦ ਭਗਤ ਵਲ ਤਕਿਆ, ਉਸ ਦੇ ਦਿਲ ਵਿਚ ਦਇਆ ਦੇ ਦੁੱਖ ਦੀ ਮਿਲੀ ਜੁਲੀ ਭਾਵਨਾ ਜਾਗ ਪਈ । ਫਿਰਦੇ ਹੰਝੂ ਉਸ ਨੇ ਆਪਣੀ ਸਾੜ੍ਹੀ ਦੇ ਲੜ ਨਾਲ ਪੂੰਝ ਲਏ ।

ਭਗਤ ਪਾਣੀ ਪੀ ਕੇ ਕੰਧ ਦਾ ਸਹਾਰਾ ਲੈ ਕੇ ਲੇਟ ਗਿਆ । ਦੋਵੇਂ ਕਾਫ਼ੀ ਦੇਰ ਤਕ ਚੁੱਪ ਰਹੇ । ਅਖੀਰ ਭਗਤ ਉਠਿਆ । ਤੁਰਨ ਦੀ ਕੋਸ਼ਿਸ਼ ਕਰਦਾ ਕਰਦਾ ਉਹ ਅਚਾਨਕ ਰੁਕ ਗਿਆ । ਉਸ ਦਾ ਸਾਰਾ ਮਾਣ ਅੱਖਾਂ ਰਾਹੀਂ ਵਹਿ ਤੁਰਿਆ । ਸੱਜਲ ਅੱਖਾਂ ਨਾਲ ਨੀਲੀ ਵਲ ਦੇਖਦਾ ਹੋਇਆ ਬੋਲਿਆ—"ਮਾਂ ! ਦੇਵੀ ਮਾਂ ! ਕਿੰਨੇ ਸਮੇਂ ਮਗਰੋਂ ਤੂੰ ਭਗਤ ਨੂੰ ਦਰਸ਼ਨ ਦਿਤੇ ਹਨ । ਮਾਂ...।" ਬੁਲ੍ਹਾਂ ਵਿਚ ਹੀ ਕੁਝ ਬੋਲਦਾ ਉਹ ਉਥੋਂ ਚਲਾ ਗਿਆ ।

## 18

ਭਗਤ ਦੇ ਨਿਕਲਦਿਆਂ ਹੀ ਪੁਲੱਈਆ ਪੁੱਤਰ ਨੂੰ ਲੈ ਘਰ ਮੁੜਿਆ । ਨੀਲੀ ਹਾਲੇ ਵੀ ਬੈਠੀ ਬੈਠੀ ਭਗਤ ਬਾਰੇ ਸੋਚ ਰਹੀ ਸੀ ।...ਭਗਤ ਦੀ ਪਤਨੀ ਚਿਰ ਹੋਇਆ ਮਰ ਚੁੱਕੀ ਸੀ ।...ਉਸ ਦਾ ਇਕਲੌਤਾ ਪੁੱਤਰ ਸ਼ਰਾਬੀ ਬਣ ਚੁੱਕਿਆ ਸੀ... ਨੂੰਹ ਬਹੁਤ ਹੀ ਲੜਾਕੀ ਸੀ...ਬੱਚੇ ਵੀ ਯਤੀਮਾਂ ਵਾਂਗ ਹੀ ਸਨ । ਉਨ੍ਹਾਂ ਦੇ ਘਰ ਦੀ ਸਾਰੀ ਜਾਇਦਾਦ ਸੀ—ਉਹੀ ਹਜਾਮਤ ਦੀ ਪੇਟੀ ! ਜੇ ਉਹ ਉਸ ਤੇ ਵੀ ਭਰੋਸਾ ਕਰਦੇ ਤਾਂ ਸ਼ਾਇਦ ਕਿਵੇਂ ਨਾ ਕਿਵੇਂ ਗੁਜ਼ਾਰਾ ਕਰ ਲੈਂਦੇ । ਵਿਚਾਰੇ ਭਗਤ 'ਤੇ ਇਸ ਬੁੱਢਾਪੇ ਵਿਚ ਕਿਹੋ ਜਿਹੀਆਂ ਮੁਸੀਬਤਾਂ ਆ ਪਈਆਂ ਸਨ ?...ਇਨ੍ਹਾਂ ਸੋਚਾਂ ਵਿਚ ਡੁੱਬੀ ਨੀਲੀ ਦੁੱਖੀ ਹੁੰਦੀ ਰਹੀ ।

ਮੱਲੂ ਮਾਂ ਦੇ ਸਾਹਮਣੇ ਉਛਲਦਾ ਕੁੱਦਦਾ 'ਛਨਕ ਛਨਕ ਛਨ' ਦਾ ਰਾਗ ਅਲਾਪਣ ਲੱਗਾ । ਨੀਲੀ ਦਾ ਪੈਰ ਭਾਰੀ ਸੀ । ਉਹ ਪੁੱਤਰ ਨੂੰ ਦੇਖ ਕੇ ਨਿੰਮ੍ਹਾ ਜਿਹਾ ਮੁਸਕਰਾਈ । ਪੁਲੱਈਆ ਅਖਾੜੇ ਤੋਂ ਕਾਫ਼ੀ ਦੇਰ ਨਾਲ ਮੁੜਿਆ ਸ਼ਾਇਦ ਇਸੇ ਲਈ ਭੁੱਖਾ ਸੀ । ਉਹ ਰੋਟੀ ਖਾਣ ਬੈਠਾ ਤਾਂ ਸਕਿੰਟਾਂ ਵਿਚ ਥਾਲੀ ਖਾਲੀ ਕਰਕੇ ਪਤਨੀ ਵੱਲ ਦੇਖਣ ਲੱਗਿਆ । ਤਦ ਤਕ ਮੱਲੂ ਵੀ ਥਾਲੀ ਖਾਲੀ ਕਰਕੇ ਮਾਂ ਨੂੰ ਦਿਖਾ ਸੀ । ਪੁਲੱਈਆ ਨੇ ਇਕ ਵਾਰ ਨੀਲੀ ਨਾਲ ਨਜ਼ਰਾਂ ਮਿਲਾ ਕੇ ਤਕਿਆ ਤੇ ਚੁੱਪਚਾਪ ਉਠ ਕੇ ਚਲਾ ਗਿਆ । ਪਿਉ ਦੇ ਨਾਲ ਹੀ ਪੁੱਤਰ ਵੀ ਉਠ ਕੇ ਤੁਰਦਾ ਹੋਇਆ ।

ਬੁੱਢੀ ਮੱਲੂ ਨੂੰ ਮੰਜੇ ਤੇ ਲਿਟਾ ਕੇ ਸੁਆਉਣ ਲਈ ਲੋਰੀ ਗਾ ਰਹੀ ਸੀ। ਪਰ ਕੁਝ ਚਿਰ ਮਗਰੋਂ ਜਦੋਂ ਪੁਲੱਦੀਆ ਨੇ ਜਾ ਕੇ ਪੁੱਤਰ ਨੂੰ ਥਾਪੜਿਆ ਤਾਂ ਜਾ ਕੇ ਕਿਤੇ ਉਹ ਸੁੱਤਾ। ਇਹ ਕੁਝ ਕਰਦੇ ਪੁਲੱਦੀਆ ਚੋਰ ਅੱਖ ਨਾਲ ਨੀਲੀ ਨੂੰ ਦੇਖਦਾ ਰਿਹਾ।

ਨੀਲੀ ਰਸੋਈ ਦੇ ਕੰਮ ਤੋਂ ਵਿਹਲੀ ਹੋ ਕੇ ਕਮਰੇ ਵਿਚ ਆਈ। ਬੁੱਢੀ ਇਕ ਖੂੰਜੇ ਅੰਗੜਾਈਆਂ ਲੈਂਦੀ ਹੋਈ ਕੁਝ ਗੁਣਗੁਣਾ ਰਹੀ ਸੀ। ਪੁਲੱਦੀਆ ਪਸ਼ੂਆਂ ਨੂੰ ਚਾਰਾ ਪਾਉਣ ਗਿਆ ਤੇ ਨੀਲੀ ਵੀ ਪਿਛਵਾੜੇ ਜਾ ਕੇ ਖੜ੍ਹੀ ਹੋ ਗਈ। ਸੰਘਣਾ ਹਨ੍ਹੇਰਾ ਸੀ। ਅਸਮਾਨ ਟਿਮਟਿਮਾਉਂਦੇ ਤਾਰਿਆ ਨਾਲ ਭਰ ਗਿਆ ਸੀ। ਪਸ਼ੂ ਚਾਰਾ ਖਾ ਰਹੇ ਸਨ। ਪੁਲੱਦੀਆ ਨੇ ਖੁਸ਼ੀ ਖੁਸ਼ੀ ਭੁੱਖੀ ਰਹਿ ਜਾਣ ਵਾਲੀ ਪਤਨੀ ਵੱਲ ਦੇਖਿਆ ਤਾਂ ਉਸ ਦੇ ਦਿਲ ਨੂੰ ਦੁੱਖ ਹੋਇਆ ਕਿ ਉਹ ਆਪ ਜ਼ਿਆਦਾ ਕਿਉਂ ਖਾ ਗਿਆ ਸੀ। ਉਸ ਨੂੰ ਇਹ ਵੀ ਯਾਦ ਆਇਆ ਕਿ ਘਰ ਵਿਚ ਚੌਲ ਵੀ ਖ਼ਤਮ ਹਨ। ਉਸ ਦੇ ਦਿਲ ਵਿਚ ਆਇਆ ਕਿ ਜੇਕਰ ਉਹ ਜ਼ਮੀਨ ਤੇ ਹੀ ਹੋਰ ਉਧਾਰ ਲੈ ਲਵੇ ਤਾਂ ਉਹ ਉਸੇ ਸਾਲ ਵਿਕ ਜਾਵੇਗੀ। ਤੇ ਉਸ ਤੋਂ ਮਗਰੋਂ ?...

ਪੁਲੱਦੀਆ ਪਤਨੀ ਦੇ ਕੋਲ ਆ ਖੜ੍ਹਾ ਹੋਇਆ। ਉਸ ਦੇ ਦਿਲ ਵਿਚ ਪਤਨੀ ਦੀ ਅਪਣੱਤ ਤੇ ਸ਼ਹਿਨਸ਼ੀਲਤਾ ਦੇਖ ਕੇ ਮਾਣ ਤੇ ਉਸ ਦੀ ਮਜਬੂਰੀ ਤੇ ਦੁੱਖ ਭਰੀ ਹਾਲਤ ਦੇਖ ਕੇ ਦਇਆ ਦੀਆਂ ਭਾਵਨਾਵਾ ਜਾਗ ਪਈਆਂ। ਪਤਨੀ ਤੋਂ ਇਹ ਪੁੱਛਣ ਵਿਚ ਕਿ ਉਸ ਨੇ ਕਿਉਂ ਨਹੀਂ ਸੀ ਖਾਧਾ ਉਸ ਨੂੰ ਸ਼ਰਮ ਮਹਿਸੂਸ ਹੋਈ। ਪਰ ਇਸੇ ਵਿਸ਼ੇ ਤੇ ਕੋਈ ਗੱਲ ਕੀਤੇ ਬਿਨਾਂ ਵੀ ਉਸ ਤੋਂ ਨਾ ਰਿਹਾ ਗਿਆ। ਉਸ ਨੇ ਹੌਲੀ ਜਿਹੀ ਆਪਣੀ ਪਤਨੀ ਦੇ ਮੋਢੇ ਤੇ ਹੱਥ ਰਖਿਆ। ਨੀਲੀ ਨੇ ਸਿਰ ਉੱਚਾ ਕੀਤਾ ਤੇ ਪਤੀ ਵਲ ਦੇਖਿਆ। ਮੋਢਾ ਪਲੋਸਦੇ ਹੋਏ ਪੁਲੱਦੀਆ ਨੇ ਪੁੱਛਿਆ—

"ਕੀ ਚੌਲ ਮੁੱਕ ਗਏ ?"

"ਹਾਂ ! ਅੱਜ ਹੀ ਮੁੱਕੇ ਹਨ।"

"ਜੋ ਵੀ ਹੋ ਰਿਹਾ ਹੈ ਚੰਗਾ ਨਹੀਂ। ਸਮੇਂ ਦੀ ਤੋਰ ਦੇਖ ਕੇ ਡਰ ਲੱਗ ਰਿਹਾ ਹੈ ! ਅੱਗੇ ਚਲ ਕੇ ਸ਼ਾਇਦ ਇਕ ਘੁੱਟ ਪਿੱਛ ਵੀ ਪੀਣ ਨੂੰ ਨਾ ਮਿਲੇ।"

ਨੀਲੀ ਧੀਰਜ ਬਨ੍ਹਾਉਂਦੀ ਹੋਈ ਬੋਲੀ, " 'ਬੁਰਾ ਹੀ ਸਮਾਂ ਆਵੇਗਾ' ਅਸੀਂ ਇਹ ਕਿਉਂ ਸੋਚੀਏ ? ਜਦ ਸਾਡੇ ਹੱਥ ਪੈਰ ਸਹੀ ਸਲਾਮਤ ਹਨ ਤਾਂ ਕਿਤੇ ਵੀ ਮਜ਼ਦੂਰੀ ਕਰਕੇ ਢਿੱਡ ਭਰ ਲਵਾਂਗੇ।"

'ਮਜ਼ਦੂਰੀ' ਅੱਖਰ ਨੇ ਜਿਵੇਂ ਪੁਲੱਦੀਆ ਦੇ ਕੰਨਾਂ ਵਿਚ ਪਿਘਲਿਆ ਸਿੱਕਾ ਪਾ ਦਿੱਤਾ ਹੋਵੇ। ਉਸ ਦੇ ਦਾਦਿਆਂ ਪੜਦਾਦਿਆਂ ਤੋਂ ਲੈ ਕੇ ਉਸ ਦਾ ਖ਼ਾਨਦਾਨ ਆਪਣੀ ਸ਼ਾਨ-ਸ਼ੌਕਤ ਤੇ ਮਾਣ-ਇੱਜ਼ਤ ਲਈ ਜਾਣਿਆ ਜਾਂਦਾ ਰਿਹਾ ਹੈ। ਉਸ ਦੀਆਂ ਰਗਾਂ ਵਿਚ ਵੀ ਉਸੇ ਘਰਾਣੇ ਦਾ ਖ਼ੂਨ ਸੀ। ਇਸ ਲਈ ਉਸ ਨੂੰ ਇਹ ਸ਼ਬਦ ਦੁੱਖੀ ਕਰਨ ਲੱਗਿਆ।

"ਕੀ ਕਲ੍ਹ ਨੂੰ ਫਿਰ ਰਜੂਏ ਦੀ ਸ਼ਰਣ ਲੈਣੀ ਪਵੇਗੀ ?"

ਨੀਲੀ ਪਤੀ ਦੀਆਂ ਗੱਲਾਂ ਵਿਚੋਂ ਨਿਰਾਸ਼ਾ ਦੀ ਝਲਕ ਦੇਖ ਰਹੀ ਸੀ। ਹੌਲੀ ਹੌਲੀ ਮੁਸਕਰਾਉਂਦੀ ਹੋਈ ਉਹ ਪਤੀ ਵੱਲ ਪਰਤੀ। ਪਤੀ ਦੇ ਘੁਗਰਾਲੇ ਵਾਲਾਂ ਵਿਚ ਹੱਥ ਫੇਰਦੀ ਹੋਈ ਬੋਲੀ—"ਦੇਖ ! ਉੱਦਮ ਅੱਗੇ ਲੱਛਮੀ, ਪੱਖੇ ਅੱਗੇ ਪੌਣ ! ਹਿੰਮਤ ਨਾ ਹਾਰ। ਮੁੰਗੀ ਵੇਚ ਕੇ ਜੋ ਰਕਮ ਆਵੇਗੀ, ਉਸ ਨਾਲ ਕੁਝ ਧਾਨ ਖਰੀਦ ਲਵਾਂਗੀ। ਧਾਨ ਨੂੰ ਕੁੱਟ ਕੇ ਵੇਚ ਲਵਾਂਗੇ। ਛਿਲਕਾ ਪਸ਼ੂਆਂ ਦੇ ਕੰਮ ਆ ਜਾਵੇਗਾ ਤੇ ਚੌਲਾਂ ਦੀਆਂ ਕਣੀਆਂ ਦੀ ਆਪਣੇ ਲਈ ਪਿੱਛ ਬਣ ਜਾਵੇਗੀ। ਜੋ ਵੀ ਲਾਭ ਹੋਵੇਗਾ, ਉਸ ਨਾਲ ਕੰਮ ਕਾਜ ਚਲਦਾ ਰਹੇਗਾ ਤੇ ਇਸ ਤੋਂ ਮਗਰੋਂ ਹੋ ਸਕਦਾ ਹੈ ਕੋਈ ਵਸੀਲਾ ਬਣ ਜਾਵੇ।"

"ਅਜਿਹਾ ਕੰਮ ਅੱਜ ਤਕ ਇਸ ਖ਼ਾਨਦਾਨ ਵਿਚ ਨਹੀਂ ਹੋਇਆ।"

"ਆਪਾਂ ਕਿਸੇ ਅੱਗੇ ਹੱਥ ਤਾਂ ਨਹੀਂ ਅੱਡਾਂਗੇ। ਗਰਮੀ ਵਿਚ ਜੁਆਰ ਦੀ ਫ਼ਸਲ ਆ ਜਾਵੇਗੀ। ਅੱਜ ਹੀ ਕੋਮਤਰਤੀ (ਪਿੰਡ ਦਾ ਨਾਂ) ਜਾ ਕੇ ਥੋੜ੍ਹੇ ਘੀਆ ਦੇ ਬੀ ਲੈ ਆ। ਖੇਤ ਦੀਆਂ ਵਾੜਾਂ ਵਿਚ ਬੀਜ ਦਿਆਂਗੇ। ਜੋ ਘੀਆ ਹੋਵੇਗੀ, ਦੁਕਾਨ ਤੇ ਵੇਚ ਆਵਾਂਗੇ ਜਿਸ ਨਾਲ ਉਪਰਲਾ ਖਰਚਾ ਪੂਰਾ ਹੋ ਜਾਵੇਗਾ।"

ਪੁਲੱਈਆ ਨੂੰ ਇਹ ਸਾਰੀਆਂ ਗੱਲਾਂ ਨਵੀਆਂ ਨਵੀਆਂ ਤੇ ਅਜੀਬ ਅਜੀਬ ਲਗ ਰਹੀਆਂ ਸਨ। ਉਸ ਨੂੰ ਜਾਪਿਆ ਕਿ ਇਹ ਸਾਰੇ ਕੰਮ ਉਸ ਦੇ ਘਰਾਣੇ ਦੇ ਲਈ ਧੱਬਾ ਹਨ।

"ਤੇਰੀਆਂ ਇਹ ਸਾਰੀਆਂ ਗੱਲਾਂ ਮੈਨੂੰ ਤਾਂ ਨਹੀਂ ਜਚੀਆਂ।"

ਨੀਲੀ ਨੇ ਸਿਰ ਚੁੱਕ ਕੇ ਪਤੀ ਦੀਆਂ ਅੱਖਾਂ ਵੱਲ ਦੇਖਿਆ।

ਪੁਲੱਈਆ ਕਹਿ ਰਿਹਾ ਸੀ—"ਇਹ ਸਭ ਉਸ ਰਜੂਏ ਦੀਆਂ ਕਰਤੂਤਾਂ ਦਾ ਸਿੱਟਾ ਹੈ। ਉਹ ਸਾਡੀ ਜ਼ਮੀਨ ਹੜੱਪਣਾ ਚਾਹੁੰਦਾ ਹੈ। ਸਾਡੇ ਵੀ ਤਾਂ ਬਾਲ ਬੱਚੇ ਹਨ। ਅਸੀਂ ਉਨ੍ਹਾਂ ਨੂੰ ਕੀ ਦਿਆਂਗੇ। ਸਾਰੇ ਪਿੰਡ ਵਿਚ ਬੇਇਨਸਾਫ਼ੀ ਤੇ ਜ਼ੁਲਮ ਹੋ ਰਿਹਾ ਹੈ। ਕਾਸ਼ ! ਸਰਕਾਰ ਕਿਤੇ ਇਨ੍ਹਾਂ ਸਾਰੇ 'ਵੱਡੇ ਲੋਕਾਂ' ਨੂੰ ਫੜ ਕੇ ਜੇਲ ਭੇਜ ਦਿੰਦੀ।"

ਨੀਲੀ ਇਕਦਮ ਬੋਲੀ—"ਦੂਜਿਆਂ ਵਿਚ ਬੁਰਾਈ ਲੱਭਣ ਤੋਂ ਪਹਿਲਾਂ ਆਪਣੀ ਬੁਰਾਈ ਪਛਾਣ ਲੈਣੀ ਚੰਗੀ ਗੱਲ ਹੁੰਦੀ ਹੈ। ਜੇ ਉਨ੍ਹਾਂ ਦੀ ਥਾਂ ਆਪਾਂ ਹੁੰਦੇ ਤਾਂ ਸ਼ਾਇਦ ਆਪਾਂ ਵੀ ਇਹੀ ਕੁਝ ਕਰਦੇ। ਪੈਸਾ ਕਿਸ ਨੂੰ ਪਿਆਰਾ ਨਹੀਂ ਹੁੰਦਾ ? ਉਨ੍ਹਾਂ ਕੋਲ ਚੰਗੀ ਕਾਫ਼ੀ ਜ਼ਮੀਨ ਹੈ—ਬੈਠੇ ਆਰਾਮ ਨਾਲ ਖਾ ਰਹੇ ਹਨ। ਅਸੀਂ ਭਲਾ ਉਨ੍ਹਾਂ ਦੀ ਬੁਰਾਈ ਕਿਉਂ ਚਾਹੀਏ ? ਜੇ ਰਜੂਏ ਨੂੰ ਕੈਦ ਹੋ ਵੀ ਜਾਵੇ ਤਾਂ ਸਾਨੂੰ ਕੀ ਲਾਭ ? ਤੇ ਜੇ ਅਸੀਂ ਮਿਹਨਤ ਕਰਕੇ ਜਿਉਣਾ ਚਾਹੀਏ ਤਾਂ ਕੋਈ ਸਾਡਾ ਕੀ ਵਿਗਾੜ ਸਕਦਾ ਹੈ ?"

"ਤੂੰ ਪੁੱਛਦੀ ਹੈਂ ਕੀ ਵਿਗਾੜ ਲਵੇਗਾ ?... ਉਹ ਤਾਂ ਖਾ ਜਾਵੇਗਾ।"

"ਹਰ ਇਕ ਨੇ ਆਪਣਾ ਆਪਣਾ ਲਿਖਿਆ ਖਾਣਾ ਹੈ।...ਉਸ ਦੀ ਦੇਖਾ ਦੇਖੀ ਭਲਾ ਆਪਾਂ ਵੀ ਕਿਉਂ ਬੁਰੇ ਬਣ ਜਾਈਏ ? ਕੋਹੜ ਨਾਲ ਉਸ ਕੋਹੜੀ ਦੇ ਹੱਥ ਪੈਰ ਨਕਾਰਾ ਹੋ ਜਾਣ ਦੇ ਮਗਰੋਂ ਵੀ ਜਦੋਂ ਉਸ ਕੋਹੜੀ ਦਾ ਵੀ ਪੇਟ ਪਲ ਰਿਹਾ ਹੈ ਤਾਂ

ਕੀ ਤੰਦਰੁਸਤ ਹੱਥ ਪੈਰ ਲੈ ਕੇ ਅਸੀਂ ਨਹੀਂ ਜਿਉਂ ਸਕਦੇ ? ਆਪਾਂ ਸਭ ਇਨਸਾਨ ਹਾਂ ਤੇ ਸਭ ਦੇ ਢਿੱਡ ਇਹ ਧਰਤੀ ਮਾਂ ਹੀ ਭਰੇਗੀ। ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ। ਤੂੰ ਸੋਚਦਾ ਹੈ ਕਿ ਸਭ ਕੁਝ ਤੇਰੇ ਹੀ ਹੱਥ ਹੈ ਤੇ ਤੂੰ ਸਭ ਤੋਂ ਉੱਚਾ ਹੈਂ, ਇਸੇ ਲਈ ਤੇਰੀ ਇਹ ਹਾਲਤ ਹੋ ਰਹੀ ਹੈ। ਦੂਜਿਆਂ ਦੀ ਬੁਰਾਈ ਚਾਹੁੰਣ ਨਾਲ ਸਾਨੂੰ ਕੁਝ ਵੀ ਤਾਂ ਨਹੀਂ ਮਿਲਣ ਲੱਗਿਆ। ਇਨਸਾਨ ਸਭ ਚੰਗੇ ਹਨ। ਜਿਹੋ ਜਿਹੀ ਨਜ਼ਰ ਨਾਲ ਤੂੰ ਦੂਜਿਆਂ ਨੂੰ ਦੇਖੇਂਗਾ, ਉਸੇ ਨਜ਼ਰ ਨਾਲ ਦੂਜੇ ਤੈਨੂੰ ਦੇਖਣਗੇ। ਜੇ ਤੂੰ ਦੂਜਿਆਂ ਵਿਚ ਬੁਰਾਈ ਲੱਭਣ ਤੇ ਹੀ ਤੁਲਿਆ ਹੋਇਆ ਹੈਂ ਤਾਂ ਭਲਾ ਤੈਨੂੰ ਉਨ੍ਹਾਂ ਦੀ ਚੰਗਿਆਈ ਕਿਵੇਂ ਦਿੱਸ ਸਕਦੀ ਹੈ ?''

ਪੁਲੱਦੀਆ ਚੁੱਪਚਾਪ ਨੀਲੋ ਦੀਆਂ ਗੱਲਾ ਸੁਣਦਾ ਰਿਹਾ। ਉਸ ਨੂੰ ਛੋਹਣ ਲੱਗਿਆਂ ਉਸ ਨੇ ਅਸਮਾਨ ਵਲ ਦੇਖਿਆ ਤਾ ਅਸਮਾਨ ਵਿਚ ਟਿਮਟਿਮਾਉਂਦੇ ਸਿਤਾਰੇ-ਸਿਤਾਰਿਆਂ ਦੀ ਰੋਸ਼ਨੀ ਦਾ ਅਨੁਭਵ ਉਸ ਦੇ ਮਨ ਨੂੰ ਝੰਜੋੜਨ ਲੱਗਿਆ। ਉਹ ਕੁਝ ਸਮੇਂ ਲਈ ਇਹ ਦੁਨੀਆਂ, ਇਥੋਂ ਦੀ ਦੁਨੀਆਦਾਰੀ, ਦੁਨੀਆਂ ਪ੍ਰਤੀ ਮੋਹ ਮਮਤਾ—ਸਭ ਕੁਝ ਭੁਲ ਗਿਆ। ਉਸ ਨੂੰ ਜਾਪਿਆ ਕਿ ਉਸ ਦੇ ਮਨੋ ਗੁੱਸਾ ਈਰਖਾ, ਵੈਰ ਆਦਿ ਸਭ ਮਿਟ ਗਏ ਹਨ। ਉਸ ਨੇ ਆਪਣਾ ਸਿਰ ਝੁਕਾ ਲਿਆ। ਤਾਰਿਆ ਦੀ ਹੀ ਰੌਸ਼ਨੀ ਵਿਚ ਉਸ ਨੂੰ ਪਤਨੀ ਦਾ ਚਿਹਰਾ ਚਮਕਦਾ ਮਹਿਸੂਸ ਹੋਇਆ। ਉਸ ਨੇ ਪਤਨੀ ਨੂੰ ਹਿੱਕ ਨਾਲ ਲਾ ਕੇ ਬਾਹਾਂ ਵਿਚ ਜਕੜ ਲਿਆ—ਪਿਆਰ ਕਰਕੇ ਉਸ ਦੀਆਂ ਅੱਖਾਂ ਵਿਚ ਆਪਣੇ ਮਨ ਦੀ ਸਾਰੀ ਸ਼ਾਂਤੀ ਭਰ ਦਿੱਤੀ।

ਜਦੋਂ ਮੱਲੂ ਦੀ ਅੱਖ ਖੁਲ੍ਹੀ, ਉਸ ਨੇ ਦੇਖਿਆ ਕਿ ਉਸ ਦਾ ਪਿਤਾ ਉਸ ਦੇ ਨਾਲ ਨਹੀਂ। ਉਹ ''ਬਾਪੂ, ਬਾਪੂ'' ਕਹਿੰਦਾ ਰੋਣ ਲੱਗਿਆ। ਜਦੋਂ ਤਕ ਦੁਬਾਰਾ ਪਿਤਾ ਦਾ ਹੱਥ ਉਸ ਤੇ ਨਾ ਫਿਰਿਆ, ਉਦੋਂ ਤਕ ਉਹ ਸੁੱਤਾ ਨਹੀਂ। ਨੀਲੀ ਹੇਠਾਂ ਸਾਫ਼ੀ ਵਿਛਾ ਕੇ ਸੌਂ ਗਈ। ਪੁਲੱਦੀਆ ਨੂੰ ਨੀਂਦ ਨਾ ਆਈ। ਕਈ ਤਰ੍ਹਾਂ ਦੇ ਵਿਚਾਰ ਘੁਣ ਵਾਂਗ ਉਸ ਦੇ ਦਿਮਾਗ਼ ਤੇ ਧਾਵਾ ਬੋਲ ਰਹੇ ਸਨ। ਇਸ ਤੋਂ ਪਹਿਲਾ ਉਸ ਨੇ ਨਾ ਤਾਂ ਕਦੀ ਏਨਾ ਸੋਚਿਆ ਸੀ ਤੇ ਨਾ ਹੀ ਉਹ ਕਦੀ ਏਨਾ ਦੁੱਖੀ ਹੋਇਆ ਸੀ। ਹੁਣ ਤਾਂ ਉਸ ਦੇ ਦਿਮਾਗ ਵਿਚ ਕਿੰਨੇ ਹੀ ਵਿਚਾਰ ਖੁੰਬਾਂ ਦੀਆ ਤਿੜਾ ਵਾਂਗ ਸਿਰ ਕੱਢ ਰਹੇ ਸਨ ਤੇ ਹਰ ਵਿਚਾਰ ਕੰਡਾ ਬਣ ਕੇ ਉਸ ਦੇ ਦਿਲ ਵਿਚ ਚੁੱਭ ਰਿਹਾ ਸੀ। ਉਹ ਸੋਚਣ ਲਗਿਆ—'ਘੜੀ ਘੜੀ ਇਸ ਬੁੱਢੀ ਦਾ ਸਾਹ ਉਖੜ ਰਿਹਾ ਹੈ।...ਕੀ ਪਤਾ ਕਦੋਂ ਚਲਦੀ ਬਣੇ ? ਤੇ ਮਗਰੋਂ ਕਿਰਿਆ ਕਰਮ ਤੇ ਕੀ ਪਤਾ ਕਿੰਨਾ ਖਰਚ ਹੋਵੇ ? ਜੇ ਸਾਕ ਸੰਬੰਧੀਆਂ ਨੂੰ ਨਾ ਬੁਲਾਇਆ ਤਾ ਵੀ ਇੱਜ਼ਤ ਮਿੱਟੀ ਵਿਚ ਮਿਲ ਜਾਵੇਗੀ।

ਜਦੋਂ ਪੁੱਤਰ ਦੇ ਖਾਣ ਪੀਣ ਦਾ ਸਮਾਂ ਆਇਆ ਉਦੋਂ ਤੀਕ ਜੋ ਹਾਲਤ ਉਸ ਦੀ ਹੋ ਗਈ ਸੀ ਉਸ ਨੂੰ ਬਹੁਤ ਦੁੱਖੀ ਕਰਦੀ। ਉਸ ਦੀ ਜ਼ਮੀਨ ਕਰੀਬ ਕਰੀਬ ਵਿਕ ਚੁਕੀ ਸੀ। ਰਹਿੰਦੀ ਖੂੰਹਦੀ ਨੂੰ ਅਗਲੇ ਸਾਲ ਤਕ ਰਜੂਆ ਨਿਗਲ ਜਾਵੇਗਾ। ਉਸ ਮਗਰੋਂ ਕੇਵਲ ਠੇਕੇ ਵਾਲੀ ਜ਼ਮੀਨ ਬਚ ਜਾਣੀ ਸੀ। ਉਧਰ ਮਾਲਕ ਦੇ ਸੁਭਾਅ ਦਾ ਕੋਈ ਭਰੋਸਾ ਨਹੀਂ ਸੀ। ਮਹਿੰਗਾਈ ਦੇਖ ਕੇ ਕੀ ਪਤਾ ਕਿਸ ਵੇਲੇ ਉਸ ਜ਼ਮੀਨ ਨੂੰ

ਵੇਚ ਦੇਵੇ। ਪਰ ਫਿਰ ਸੋਚਦਾ ਕਿ ਮਾਲਕ ਉਸ ਨੂੰ ਕਿਵੇਂ ਵੇਚੇਗਾ ?...ਪੁਸ਼ਤ ਦਰ ਪੁਸ਼ਤ ਇਹ ਜ਼ਮੀਨ ਉਨ੍ਹਾਂ ਦੇ ਕਬਜ਼ੇ ਵਿਚ ਰਹੀ ਹੈ।...ਉਹ ਹੀ ਇਸ ਨੂੰ ਵਾਹੁੰਦੇ ਬੀਜਦੇ ਆਏ ਹਨ।...ਪਰ ਇਹ ਸਭ ਗੱਲਾਂ ਕੌਣ ਸੋਚਦਾ ਹੈ ?

ਕਾਸ਼ ! ਉਸ ਕੋਲ ਕੁਝ ਰੁਪਿਆ ਹੁੰਦਾ। ਫਿਰ ਤਾਂ ਉਸ ਜ਼ਮੀਨ ਤੋਂ ਆਉਣ ਵਾਲੀ ਫ਼ਸਲ ਨਾਲ ਉਸ ਦਾ ਸਾਲ ਭਰ ਦਾ ਖਰਚਾ ਬੜੇ ਆਰਾਮ ਨਾਲ ਹੋ ਸਕਦਾ ਸੀ। ਇਹ ਗੱਲਾਂ ਤਾਂ ਠੀਕ ਸਨ ਪਰ ਰੁਪਿਆ ਆਉਂਦਾ ਕਿਥੋਂ ?...ਨਹੀਂ...ਨਹੀਂ ...ਮਾਲਕ ਦੀ ਮਜਾਲ ਕੀ ਜੋ ਉਸ ਜ਼ਮੀਨ ਨੂੰ ਵੇਚ ਸਕੇ ? ਇਨ੍ਹਾਂ ਸੋਚਾਂ ਵਿਚ ਡੁੱਬੇ ਪੁਲੱਈਆ ਨੂੰ ਜਾਪਿਆ ਕਿ ਨੀਲੀ ਨੇ ਠੀਕ ਹੀ ਸਲਾਹਾਂ ਦਿੱਤੀਆਂ ਸਨ। ਅਗਲੀ ਸਵੇਰ ਪੁਲੱਈਆ ਮੂੰਹ ਹਨ੍ਹੇਰੇ ਹੀ ਉਠਿਆ ਤੇ ਕੋਮਾਰਤੀ ਵਲ ਧਾਨ ਦੇ ਬੀਜ ਖਰੀਦਣ ਤੁਰ ਪਿਆ।

ਜਦੋਂ ਮੱਲੂ ਦੀ ਅੱਖ ਖੁਲ੍ਹੀ ਤਾਂ ਨਾਲ ਪਿਉ ਨੂੰ ਨਾ ਪਿਆ ਵੇਖ ਕੇ ਉਹ ਵਾੜੇ ਵਿਚ ਜਾ ਪਹੁੰਚਾ। ਜਦੋਂ ਉਥੇ ਵੀ ਪਿਉ ਨਾ ਦਿੱਸਿਆ ਤਾਂ ਉਸ ਨੇ ਪਿਉ ਬਾਰੇ ਪੁੱਛਿਆ। ਜਵਾਬ ਵਿਚ ਇਕ ਸਾਨ੍ਹ ਨੇ ਸਿਰ ਹਿਲਾਇਆ। ਉਸ ਮਗਰੋਂ ਉਸ ਨੇ ਸਾਰਾ ਘਰ ਬਾਰ ਛਾਣ ਮਾਰਿਆ। ਉਸ ਨੇ ਦੇਖਿਆ ਕਿ ਨਾਨੀ ਬੈਠੀ ਹੱਥ ਮੂੰਹ ਧੋ ਰਹੀ ਸੀ। ਸਿੱਧਾ ਨਾਨੀ ਕੋਲ ਗਿਆ ਤੇ ਉਸ ਦੇ ਧੌਲੇ ਵਾਲਾਂ ਨੂੰ ਪੁੱਟਦਾ ਹੋਇਆ ਚੀਖ਼ਿਆ—"ਦੱਸੋ ! ਬਾਪੂ ਕਿਥੇ ਗਿਆ ਹੈ ?" ਬੁੱਢੀ ਨੇ ਸਿਰ ਹਿਲਾਉਂਦਿਆਂ ਜਵਾਬ ਦਿੱਤਾ ਕਿ ਉਹ ਨਹੀਂ ਸੀ ਜਾਣਦੀ। ਲੜਕਾ ਉਸ ਨੂੰ ਮੂੰਹ ਚਿੜਾਉਂਦਾ ਹੋਇਆ ਅੱਗੇ ਵਧਿਆ। ਏਨੇ ਵਿਚ ਨੀਲੀ ਉਧਰ ਆ ਪਹੁੰਚੀ ਤੇ ਮੱਲੂ ਨੇ ਉਸ ਤੋਂ ਵੀ ਬਾਪੂ ਬਾਰੇ ਪੁੱਛਿਆ। ਮਾਂ ਨੇ ਸਮਝਾਇਆ, "ਬਾਪੂ ਕੋਮਾਰਤੀ ਗਿਆ ਹੈ—ਥੋੜ੍ਹੇ ਚਿਰ ਵਿਚ ਹੀ ਆ ਜਾਵੇਗਾ। ਉਦੋਂ ਤੀਕ ਤੂੰ ਨਾਨੀ ਤੋਂ ਮੂੰਹ ਹੱਥ ਧੁਆ ਲੈ।"

"ਨਹੀਂ ! ਮੈਂ ਤਾਂ ਬਾਪੂ ਤੋਂ ਹੀ ਧੁਆਵਾਂਗਾ।" ਕਹਿੰਦਿਆਂ ਉਹ ਵਿਹੜੇ ਵਿਚ ਹੀ ਬੈਠ ਗਿਆ। ਦਿਨ ਕਾਫ਼ੀ ਚੜ੍ਹ ਆਇਆ ਸੀ ਪਰ ਉਸ ਦਾ ਬਾਪੂ ਨਾ ਮੁੜਿਆ। ਰਾਹ ਤਕਦਿਆਂ ਉਸ ਦੀਆਂ ਅੱਖਾਂ ਸੁੱਜ ਗਈਆਂ। ਅੱਖਾਂ ਵਿਚ ਹੰਝੂ ਭਰ ਆਏ ਤੇ ਰੋ ਰੋ ਕੇ ਉਸ ਦੀ ਘਿੱਗੀ ਬੱਝ ਗਈ। ਉਹ ਚਕਰਾ ਕੇ ਡਿੱਗ ਹੀ ਪੈਣ ਵਾਲਾ ਸੀ ਜਦੋਂ ਦੂਰੋਂ ਉਸ ਨੂੰ ਬਾਪੂ ਦੀ ਸ਼ਕਲ ਦਿਖਾਈ ਦਿਤੀ। ਉਹ ਛਾਲਾਂ ਮਾਰਦਾ ਭਜਿਆ ਤੇ ਜਾ ਕੇ ਬਾਪ ਦੀਆਂ ਲੱਤਾਂ ਨੂੰ ਜਾ ਚੰਬੜਿਆ। ਪੁਲੱਈਆ ਨੇ ਖੁਸ਼ ਹੋ ਕੇ ਪੁੱਤਰ ਨੂੰ ਗੋਦੀ ਚੁੱਕਿਆ ਤੇ ਵਿਹੜੇ ਵਿਚ ਲੈ ਆਇਆ ਬੁੱਢੀ ਨੇ ਆਮ ਵਾਂਗ ਫਿਰ ਦੁਹਰਾਇਆ—ਉਹ ਤਾਂ ਪਿਉ ਦਾ ਪੁੱਤਰ ਹੈ, ਮਾਂ ਦਾ ਨਹੀਂ।"

ਲੜਕਾ ਵੀ ਨੱਚਦਾ ਹੋਇਆ ਬੋਲਿਆ, "ਹਾਂ ! ਹਾਂ ! ਮੈਂ ਬਾਪ ਦਾ ਪੁੱਤਰ ਹਾਂ। ਆਪਣੇ ਬਾਪ ਦਾ ਪੁੱਤਰ !" ਉਸੇ ਦਿਨ ਉਨ੍ਹਾਂ ਨੇ ਕੁਝ ਧਾਨ ਖ਼ਰੀਦਿਆ। ਪੁਲੱਈਆ ਦੇ ਇਸ ਨਵੇਂ ਕਾਰੋਬਾਰ ਦੀ ਗੱਲ ਜਦੋਂ ਪਿੰਡ ਵਿਚ ਉਡੀ ਤਾਂ ਕੁਝ ਦੇਰ ਤਾਂ ਉਸ ਨੂੰ ਸ਼ਰਮ ਜਿਹੀ ਆਈ। ਪੁਲੱਈਆ ਧਾਨ ਕੁੱਟਦਾ ਤੇ ਨੀਲੀ ਛੰਡਦੀ। ਦੇਖਦਿਆਂ ਦੇਖਦਿਆਂ ਗਰਮੀ ਦੇ ਦਿਨ ਆ ਗਏ। ਪਿੜਾਂ ਵਿਚ ਫਿਰ ਰੌਣਕਾਂ ਲੱਗ ਗਈਆਂ। ਪਿੰਡ ਦੇ ਵੱਡੇ ਵੱਡੇ ਕਿਸਾਨਾਂ ਵਿਚ ਸੁਨਸਨੀਆਂ ਫੈਲਣ ਲੱਗੀਆਂ—ਅੱਜ ਇਥੇ ਚੋਰੀ

ਹੋ ਗਈ—ਕਲ੍ਹ ਉਥੇ...ਆਦਿਕ। ਪਰ ਕਿਸੇ ਨੂੰ ਚੋਰ ਦਾ ਪਤਾ ਨਾ ਲੱਗਿਆ। ਨੀਲੀ ਤੇ ਮੱਲੂ ਨੇ ਜਿਹੜੇ ਘੀਆ ਦੇ ਬੀਜ ਬੀਜੇ ਸਨ ਹਰੇ ਹੋ ਗਏ ਸਨ। ਢਿੰਗਲੀ ਨਾਲ ਨਦੀ ਵਿਚੋਂ ਪਾਣੀ ਖਿੱਚ ਕੇ ਉਨ੍ਹਾਂ ਨੇ ਜੁਆਰ ਬੀਜੀ। ਇਨ੍ਹੀਂ ਦਿਨੀਂ ਪੁਲੱਈਆ ਨੂੰ ਦਿਨ ਰਾਤ ਮਿਹਨਤ ਕਰਨੀ ਪੈਂਦੀ। ਹੁਣ ਉਸ ਨੂੰ ਆਰਾਮ ਕਰਨ ਜਾਂ ਸੋਚਾਂ ਸੋਚਣ ਦੀ ਵਿਹਲ ਨਹੀਂ ਸੀ ਮਿਲਦੀ। ਨੀਲੀ ਨੇ ਲੋਕਾਂ ਦੇ ਖੇਤਾਂ ਵਿਚ ਮਜ਼ਦੂਰੀ ਕਰਨ ਜਾਣ ਬਾਰੇ ਸੋਚਿਆ ਪਰ ਪੁਲੱਈਆ ਨੇ ਨਾਂਹ ਕਰ ਦਿਤੀ। ਉਸ ਨੂੰ ਬਾਹਰ ਮਜ਼ਦੂਰੀ ਕਰਨਾ ਪਸੰਦ ਨਾ ਆਇਆ। ਉਸ ਨੂੰ ਬਰਾਦਰੀ ਦੀਆਂ ਨਜ਼ਰਾਂ ਵਿਚ ਗਿਰ ਜਾਣ ਤੇ ਆਪਣੀ ਖ਼ਾਨਦਾਨੀ ਇੱਜ਼ਤ ਨੂੰ ਧੱਬਾ ਲੱਗ ਜਾਣ ਦਾ ਵੱਡਾ ਡਰ ਸੀ। ਇਹੀ ਗੱਲਾਂ ਉਸ ਨੇ ਪਤਨੀ ਨੂੰ ਸਮਝਾ ਕੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿਤਾ। ਪਰ ਨੀਲੀ ਨੇ ਬੜੀ ਔਖ ਨਾਲ ਪਤੀ ਨੂੰ ਇਹ ਸਾਰੇ ਹਾਲਾਤ ਸਮਝਾ ਕੇ ਮਨਾਇਆ, "ਜਦ ਅਸੀਂ ਆਪਣੇ ਦਸਾਂ ਨਹੁੰਆਂ ਦੀ ਕਮਾਈ ਖਾਂਦੇ ਹਾਂ ਤਾਂ ਇਸ ਵਿਚ ਸ਼ਰਮ ਵਾਲੀ ਕੀ ਗੱਲ ਹੈ?"

ਹੋਰ ਇਕ-ਅੱਧ ਵਾਰ ਨੂੰ ਛੱਡ ਕੇ ਉਨ੍ਹਾਂ ਨੂੰ ਰਜੂਏ ਤੋਂ ਕਰਜ਼ਾ ਲੈਣ ਦੀ ਨੌਬਤ ਨਾ ਆਈ। ਵਾਢੀ ਤੇ ਵਹਾਈ ਦੇ ਦਿਨਾਂ ਵਿਚ ਉਨ੍ਹਾਂ ਨੂੰ ਰੁਪਿਆਂ ਲਈ ਰਜੂਏ ਦੇ ਹੱਥਾਂ ਵੱਲ ਦੇਖਣਾ ਪਿਆ ਸੀ। ਤਿੰਨ ਸਾਲ ਦਾ ਮੱਲੂ ਵੀ ਨੱਕ ਵਿਚ ਸੋਨੇ ਦੀ ਮੁਰਕੀ ਤੇ ਗਲ ਵਿਚ ਚਾਂਦੀ ਦਾ ਕੈਂਠਾ ਪਹਿਨੀ ਲੰਗੋਟਾ ਕਸ ਕੇ ਹੱਥ ਵਿਚ ਖੁਰਪਾ ਫੜੀ ਜਾਣੋਂ ਪਿਤਾ ਦੀ ਸਹਾਇਤਾ ਲਈ ਖੇਤ ਜਾਂਦਾ ਹੋਵੇ। ਕਦੀ ਕਹੀ ਲਿਜਾ ਕੇ ਕਦੀ ਮਿੱਟੀ ਪੁੱਟਣ ਦਾ ਤੇ ਕਦੀ ਘਾਹ ਕੱਟਣ ਦਾ ਕੰਮ ਸਿੱਖਣ ਲੱਗਦਾ। ਪਿੜਾਂ ਵਿਚ ਕੰਮ ਕਰਦੀਆਂ ਔਰਤਾਂ ਜਦ "ਚੰਨਾ ਵੇ ਚੰਨਾ" ਦਾ ਗੀਤ ਗਾਉਣ ਲੱਗਦੀਆਂ ਤਾਂ ਉਹ ਵੀ ਉਨ੍ਹਾਂ ਦੀ ਸੁਰ ਵਿਚ ਸੁਰ ਮਿਲਾਉਂਦਾ। "ਹਾਂ! ਹਾਂ!" ਕਹਿ ਕੇ ਬਲਦਾਂ ਨੂੰ ਹੱਕਦਾ ਤੇ "ਆ! ਆ!" ਕਹਿ ਕੇ ਉਨ੍ਹਾਂ ਨੂੰ ਕੋਲ ਬੁਲਾਉਂਦਾ। ਆਰਾਮ ਕਰ ਰਹੇ ਬਾਪੂ ਨੂੰ ਉਠਾ ਕੇ ਇਮਲੀ ਦੇ ਦਰਖ਼ਤ ਹੇਠਾਂ ਲੈ ਜਾਂਦਾ। ਉਸ ਨੂੰ ਲਾਠੀ ਘੁਮਾ ਕੇ ਦਿਖਾਉਣ ਤੇ ਮਜਬੂਰ ਕਰਦਾ ਤੇ ਫਿਰ ਬਿਲਕੁਲ ਉਸੇ ਤਰ੍ਹਾਂ ਆਪ ਲਾਠੀ ਘੁਮਾਉਣਾ ਉਸ ਦੇ ਰੋਜ਼ ਦੇ ਕੰਮ ਬਣ ਗਏ ਸਨ। ਪੁਲੱਈਆ ਪੁੱਤਰ ਨੂੰ ਉਪਰ ਚੁੱਕ ਕੇ ਤੇ ਫਿਰ ਉਸ ਦੇ ਨਿੱਕੇ ਨਿੱਕੇ ਪੈਰਾਂ ਨੂੰ ਹੱਥਾਂ ਤੇ ਸਹਾਰਾ ਦੇ ਕੇ ਹਵਾ ਵਿਚ ਖੜ੍ਹਾ ਕਰਦਾ। ਇਉਂ ਕਰਨ ਤੇ ਪਹਿਲਾਂ ਪਹਿਲਾਂ ਤਾਂ ਮੱਲੂ ਕੁਝ ਡਰਦਾ ਸੀ ਪਰ ਹੌਲੀ ਹੌਲੀ ਉਸ ਦਾ ਡਰ ਦੂਰ ਹੋ ਗਿਆ। ਅੱਜ ਕਲ੍ਹ ਹਰੇਕ ਨੂੰ ਪੱਟਾਂ ਤੇ ਥਾਪੀ ਮਾਰ ਕੇ ਲਲਕਾਰਦਾ ਤੇ ਬਾਪ ਦੀ ਆਵਾਜ਼ ਵਿਚ ਆਵਾਜ਼ ਮਿਲਾ ਕੇ "ਵਾਹ! ਵਾਹ!" ਕਰਨਾ ਉਸ ਲਈ ਆਮ ਗੱਲਾਂ ਸਨ।

ਵਾਢੀ ਤੇ ਵਾਹੀ ਦੇ ਦਿਨ ਲੰਘ ਚੁੱਕੇ ਸਨ। ਪਿੰਡ ਵਾਲਿਆਂ ਕੋਲ ਕਾਫ਼ੀ ਵਿਹਲ ਸੀ। ਬਰਸਾਤ ਦੇ ਦਿਨਾਂ ਵਿਚ ਕਦੀ ਬਾਰਸ਼ ਹੋਣ ਲਗ ਜਾਂਦੀ ਤੇ ਕਦੀ ਥੰਮ ਜਾਂਦੀ। ਨਦੀਆਂ ਨਾਲੇ ਭਰੇ ਵਗ ਰਹੇ ਸਨ। ਹੜ੍ਹ ਦੇ ਸਮੇਂ ਪੁਲੱਈਆ ਇਕ ਦੋ ਫੱਟੇ ਨਦੀ ਵਿਚ ਸਿੱਟ ਕੇ ਉਨ੍ਹਾਂ ਤੇ ਬੈਠ ਜਾਂਦਾ ਤੇ ਨਦੀ ਵਿਚ ਰੁੜ੍ਹੀਆਂ ਜਾਂਦੀਆਂ ਲਕੜੀਆਂ ਕਿਨਾਰੇ ਸਿੱਟਦਾ ਤੇ ਨੀਲੀ ਉਨ੍ਹਾਂ ਨੂੰ ਬੰਨ੍ਹ ਕੇ ਘਰ ਲੈ ਜਾਂਦੀ। ਮੱਲੂ ਵੀ

ਫੱਟਿਆਂ ਦੀ ਬਣਾਈ ਬੇੜੀ ਤੇ ਜਾਣ ਲਈ ਜ਼ਿੱਦ ਕਰਦਾ। ਪੁਲੱਈਆ ਨੂੰ ਬੇੜੇ ਤੇ ਖੜਿਆਂ ਦੇਖ ਕੇ ਲੋਕ ਹੈਰਾਨ ਹੁੰਦੇ—"ਹੜ੍ਹ ਨੂੰ ਦੇਖ ਕੇ ਸਾਰਾ ਪਿੰਡ ਥਰ ਥਰ ਕੰਬਦਾ ਹੈ ਤੇ ਇਹ ਪੁਲੱਈਆ! ਕਮਾਲ ਦੀ ਹਿੰਮਤ ਹੈ ਕਿ ਹੜ੍ਹ ਆਈ ਨਦੀ ਦੇ ਐਨ ਵਿਚਕਾਰ ਖਲੋਤਾ ਹੈ।"

ਏਨੇ ਚਿਰ ਤਕ ਚੀਜ਼ਾਂ ਦੇ ਭਾਅ ਹੋਰ ਵੀ ਤੇਜ਼ ਹੋ ਗਏ। ਇਕ ਬਖ਼ਾਰ ਅਨਾਜ ਦਾ ਭਾਅ ਤੇਰ੍ਹਾਂ ਸੌ ਰੁਪਏ ਹੋ ਗਿਆ ਸੀ। ਤਕਰੀਬਨ ਇਕ ਰੁਪਏ ਸੇਰ। ਪੁਲੱਈਆ ਇਕੱਲਿਆਂ ਇਕ ਵੇਲੇ ਇਕ ਸੇਰ ਚੌਲ ਖਾ ਸਕਦਾ ਸੀ। ਪਰ ਮੰਦੇ ਦਿਨ ਹੋਣ ਕਾਰਨ ਸਾਰੇ ਘਰ ਦਾ ਇਕ ਦਿਨ ਦਾ ਗੁਜ਼ਾਰਾ ਇਕ ਸੇਰ ਨਾਲ ਚਲਾਉਣਾ ਪੈਂਦਾ ਸੀ।

ਅੱਜ ਕਲ੍ਹ ਪੀਸਾ ਰੋਜ਼ ਪੁਲੱਈਆ ਦੇ ਘਰ ਆਉਂਦਾ। ਪਿਛਲੇ ਚਾਰ ਦਿਨਾਂ ਤੋਂ ਮੱਲੂ ਪੀਸਾ ਦੇ ਨੇੜੇ ਵੀ ਨਹੀਂ ਸੀ ਗਿਆ। ਪੰਜਵੇਂ ਦਿਨ ਸ਼ਾਮ ਨੂੰ ਮੱਲੂ "ਦਾਦਾ, ਦਾਦਾ" ਪੁਕਾਰਦਾ ਪੀਸਾ ਦੇ ਸਵਾਗਤ ਲਈ ਦੌੜਿਆ। ਪੀਸਾ ਮੱਲੂ ਨੂੰ ਪਿੱਠ ਤੇ ਬਿਠਾ ਕੇ ਜਦੋਂ ਘੋੜਾ ਬਣ ਕੇ ਤੁਰਨ ਲੱਗਿਆ ਤਾਂ ਮੱਲੂ ਖ਼ੁਸ਼ ਹੋ ਗਿਆ।

"ਤੂੰ ਵੀ ਕਿੰਨਾ ਡਰਪੋਕ ਹੈ?" ਮੱਲੂ ਨੂੰ ਹੇਠਾਂ ਉਤਾਰ ਕੇ ਪੀਸਾ ਦੇ ਕੋਲ ਬੈਠਦਿਆਂ ਪੁਲੱਈਆ ਨੇ ਕਿਹਾ। ਏਨੇ ਵਿਚ ਨੀਲੀ ਵੀ ਉਥੇ ਆ ਪਹੁੰਚੀ। ਨੀਲੀ ਵੱਲ ਮੂੰਹ ਕਰਕੇ ਪੀਸਾ ਨੇ ਕਿਹਾ, "ਦੇਖ ਧੀਏ! ਜਿਸ ਮਾਲਕ ਦੀ ਜ਼ਮੀਨ ਅਸੀਂ ਵਾਹੁੰਦੇ ਹਾਂ ਉਹ ਜ਼ਮੀਨ ਵੇਚ ਕੇ ਆਪਣੀ ਧੀ ਦਾ ਵਿਆਹ ਕਰਨਾ ਚਾਹੁੰਦਾ ਹੈ। ਅਸੀਂ ਭਲਾ ਉਸ ਨੂੰ ਕਿਵੇਂ ਰੋਕ ਸਕਦੇ ਹਾਂ?"

"ਤੂੰ ਉਸ ਨੂੰ ਆਪਣੇ ਬਾਪ ਦਾਦੇ ਦੇ ਜ਼ਮਾਨੇ ਤੋਂ ਵਾਹੁੰਦਾ ਬੀਜਦਾ ਆ ਰਿਹਾ ਹੈਂ। ਹੁਣ ਤੂੰ ਹੀ ਦੱਸ ਕਿ ਉਸ ਜ਼ਮੀਨ ਤੇ ਉਸ ਦਾ ਹੱਕ ਹੈ ਜਾਂ ਤੇਰਾ? ਪੁਲੱਈਆ ਨੇ ਆਪਣੀ ਦਲੀਲ ਦੀ ਪੁਸ਼ਟੀ ਕਰਦਿਆਂ ਕਿਹਾ, "ਮੈਂ ਜਿਸ ਜ਼ਮੀਨ ਨੂੰ ਵਾਹੁੰਦਾ ਬੀਜਦਾ ਹਾਂ ਉਸ ਵਿਚ ਮਾਲਕ ਨੇ—ਚਾਹੇ ਉਹ ਉਸ ਦੇ ਦਾਦੇ ਪੜਦਾਦੇ ਦੀ ਹੀ ਕਿਉਂ ਨਾ ਹੋਵੇ—ਜੇ ਪੈਰ ਵੀ ਧਰਿਆ ਤਾਂ..."

ਨੀਲੀ ਮੁਸਕਰਾਉਂਦੀ ਹੋਈ ਬੋਲੀ, "ਜੇ ਹੋਰ ਸੌ ਰੁਪਏ..."

ਇਸ ਨਾਲ ਪੁਲੱਈਆ ਦੇ ਮਾਣ ਨੂੰ ਠੇਸ ਪਹੁੰਚੀ। ਬੋਲਿਆ—"ਇਸ ਵਾਰ ਤੂੰ ਆਪ ਦੇਖ ਲਈਂ। ਉਸ ਨੂੰ ਇਕ ਵਾਰ ਆਉਣ ਤਾਂ ਦੇਹ। ਹੁਣ ਮੈਂ ਕਿਸੇ ਤੋਂ ਡਰਾਂਗਾ ਨਹੀਂ।" ਏਨਾ ਕਹਿ ਕੇ ਉਹ ਮੁੱਛਾਂ ਨੂੰ ਤਾਅ ਦੇਣ ਲੱਗ ਪਿਆ। ਪੀਸਾ ਨੇ ਨੀਲੀ ਨੂੰ ਕਿਹਾ, "ਧੀਏ! ਜੇ ਮਾਲਕ ਜ਼ਮੀਨ ਵੇਚਣਾ ਚਾਹੇ ਤਾਂ ਅਸੀਂ ਉਸ ਨੂੰ ਖਰੀਦਣ ਤੋਂ ਅਸਮਰਥ ਹਾਂ।—ਜਿਸ ਨੇ ਜਨਮ ਦਿੱਤਾ ਹੈ ਉਹ ਅੰਨ ਪਾਣੀ ਵੀ ਦੇਵੇਗਾ ਹੀ। ਮਾਲਕ ਨੇ ਸਾਡੇ ਤੇ ਭਰੋਸਾ ਕਰਕੇ ਸਾਨੂੰ ਜ਼ਮੀਨ ਦੇ ਰੱਖੀ। ਅੱਜ ਉਸ ਨੂੰ ਕੋਈ ਲੋੜ ਆਣ ਬਣੀ ਹੈ। ਉਹ ਆਪਣੀ ਜ਼ਮੀਨ ਵੇਚ ਰਿਹਾ ਹੈ। ਧੀਏ! ਉਹ ਚਾਹੇ ਕਿਹੋ ਜਿਹਾ ਵੀ ਹੋਵੇ ਪਰ ਉਸ ਨੇ ਸਾਡੇ ਤੇ ਭਰੋਸਾ ਕਰਕੇ ਸਾਨੂੰ ਆਪਣੀ ਜ਼ਮੀਨ ਦਿੱਤੀ। ਹੁਣ ਉਸ ਦੇ ਮੰਗਣ ਤੇ ਸਾਨੂੰ ਉਹ ਜ਼ਮੀਨ ਮੋੜਨੀ ਹੀ ਚਾਹੀਦੀ ਹੈ।"

ਨੀਲੀ ਦੇ ਚਿਹਰੇ ਦੇ ਹਾਵ-ਭਾਵ ਦੇਖ ਕੇ ਪੀਸਾ ਨੂੰ ਜਾਪਿਆ ਕਿ ਉਹ ਉਸ ਦੀ ਹਾਮੀ ਭਰ ਰਹੀ ਹੈ। ਥੋੜ੍ਹੀ ਦੇਰ ਏਧਰ ਓਧਰ ਦੀਆਂ ਗੱਲਾਂ ਤੋਂ ਮਗਰੋਂ ਉਸ ਨੇ ਕਿਹਾ, "ਧੀਏ ! ਪਿੰਡ ਵਿਚ ਚੋਰੀਆਂ ਚਕਾਰੀਆਂ ਵੱਧ ਰਹੀਆਂ ਹਨ। ਮੈਂ ਬਾਲ ਬੱਚੇ ਵਾਲਾ ਆਦਮੀ ਹਾਂ। ਕੁਝ ਲੋਕ ਇਹ ਅਫ਼ਵਾਹ ਫੈਲਾ ਰਹੇ ਹਨ ਕਿ ਢਿੱਡ ਭਰਨ ਲਈ ਮੈਂ ਹੀ ਇਹ ਸਭ ਕੁਝ ਕਰ ਰਿਹਾ ਹਾਂ। ਧੀਏ ! ਮੈਂ ਹਾਲੇ ਵੀ ਇਸੇ ਉਮੀਦ ਸਹਾਰੇ ਹੀ ਪਿੱਛ ਪਾਣੀ ਪੀ ਕੇ ਜੀ ਰਿਹਾ ਹਾਂ ਕਿ ਕਦੀ ਨਾ ਕਦੀ ਤਾਂ ਸਰਕਾਰ ਮੇਰੇ ਬਾਲ ਬੱਚਿਆਂ ਤੇ ਉਨ੍ਹਾਂ ਦੀਆਂ ਮੁਸੀਬਤਾਂ ਵੱਲ ਦੇਖ ਕੇ ਥੋੜ੍ਹੀ ਬਹੁਤ ਜ਼ਮੀਨ ਦੇਵੇਗੀ ਹੀ। ਜਦੋਂ ਸਾਡੀ ਸਰਕਾਰ ਦੀ ਕੁਝ ਉਮਰ ਹੋਈ ਤਾਂ ਜ਼ਰੂਰ ਸਾਡੀ ਸਹਾਇਤਾ ਕਰੇਗੀ। ਧੀਏ ! ਆਉਣ ਵਾਲਾ ਸਮਾਂ ਜ਼ਰੂਰ ਚੰਗਾ ਹੋਵੇਗਾ।"

ਅਜਿਹੀਆਂ ਉਮੀਦਾਂ ਦੇ ਸਹਾਰੇ ਜਿਉਣ ਵਾਲਾ ਪੀਸਾ ਬੜੀ ਦੇਰ ਤਕ ਮੱਲੂ ਨਾਲ ਖੇਲ ਕੇ ਸ਼ਾਮ ਨੂੰ ਕਿਤੇ ਘਰ ਮੁੜਿਆ।

## 19

ਨੀਲੀ ਦੇ ਲੜਕੀ ਹੋਈ। ਲੜਕੇ ਦੇ ਜਨਮ ਸਮੇਂ ਜੋ ਹਾਲਾਤ ਤੇ ਖ਼ੁਸ਼ੀਆਂ ਉਸ ਘਰ ਵਿਚ ਸਨ ਹੁਣ ਨਹੀਂ ਸਨ। ਦੇਖਣ ਵਾਲੇ ਸਾਰੇ ਕਹਿ ਰਹੇ ਸਨ ਕਿ ਲੜਕੀ ਪਰੀਆਂ ਵਰਗੀ ਸੋਹਣੀ ਹੈ। ਪੂਲੱਦੀਆ ਨੇ ਸਿਰਫ਼ ਇਕ ਵਾਰ ਲੜਕੀ ਵੱਲ ਨਜ਼ਰ ਭਰ ਕੇ ਤੱਕਿਆ। ਉਸ ਨੇ ਦਿਲ ਹੀ ਦਿਲ ਵਿਚ ਸੋਚਿਆ ਕਿ ਹੁਣ ਉਸ ਲਈ ਇਕ ਚੰਗਾ ਘਰ ਵਰ ਵੀ ਲੱਭਣਾ ਪਵੇਗਾ। ਬੁੱਢੀ ਦੀ ਖ਼ੁਸ਼ੀ ਦਾ ਠਿਕਾਣਾ ਨਹੀਂ ਸੀ। ਉਹ ਸੋਚਦੀ "ਘਰ ਦਾ ਨਾਂ—ਚੰਗਾ ਜਾਂ ਬੁਰਾ—ਧੀਆਂ ਨਾਲ ਹੀ ਹੁੰਦਾ ਹੈ। ਜਦੋਂ ਦਸ ਆਦਮੀ ਕਹਿੰਦੇ ਹਨ ਕਿ ਫਲਾਣੇ ਘਰ ਦੀ ਧੀ ਗਰੀਬਾਂ ਪ੍ਰਤੀ ਦਇਆ ਦ੍ਰਿਸ਼ਟੀ ਰੱਖਦੀ ਹੈ ਤਾਂ ਇਸ ਤੋਂ ਵੱਧ ਮਾਂ ਬਾਪ ਲਈ ਹੋਰ ਚਾਹੀਦਾ ਵੀ ਕੀ ਹੈ ?" ਘਰ ਆਉਣ ਜਾਣ ਵਾਲਿਆਂ ਵਿਚੋਂ ਕੋਈ ਉਸ ਦੀ ਭੈਣ ਨੂੰ ਚੁੱਕ ਕੇ ਨਾ ਲੈ ਜਾਵੇ—ਇਸੇ ਡਰੋਂ ਮੱਲੂ ਹੱਥ ਵਿਚ ਸੋਟੀ ਲਈ ਦਰਵਾਜ਼ੇ ਤੇ ਖੜ੍ਹਾ ਰਹਿੰਦਾ।

ਵਾਢੀ ਦੇ ਦਿਨ ਹਾਲੀ ਦੂਰ ਸਨ। ਪਿੰਡ ਦੀ ਹਾਲਤ ਬਹੁਤ ਵਿਗੜ ਚੁੱਕੀ ਸੀ। ਪਿੰਡ ਵਿਚ ਗੱਲਾਂ ਹੁੰਦੀਆਂ ਕਿ ਚੋਰੀਆਂ ਵੱਧ ਰਹੀਆਂ ਹਨ। ਪਰ ਚੋਰ ਕੌਣ ਸੀ ? ਕਿਸੇ ਦੇ ਹੱਥ ਨਾ ਲਗਦਾ। ਝਾਊ ਦੇ ਬਗੀਚਿਆਂ 'ਚੋਂ ਦਰਖਤਾਂ ਦੇ ਦਰਖਤ ਚੋਰੀ ਹੋ ਜਾਂਦੇ। ਇਕ ਘਰੋਂ ਚੌਲਾਂ ਦਾ ਭਰਿਆ ਘੜਾ ਗੁੰਮ ਹੋ ਗਿਆ ਸੀ। ਦੂਜੇ ਘਰ ਦੇ ਵਿਹੜੇ ਵਿਚੋਂ ਮੂੰਗੀ ਅੱਧੀ ਗੁੰਮ ਸੀ। ਕਿਸੇ ਦੇ ਘਰੋਂ ਮੁਰਗੇ ਮੁਰਗੀਆਂ ਗੁੰਮ ਹੋ ਜਾਂਦੇ ਤੇ ਕਿਸੇ ਦੇ ਘਰੋਂ ਕੁਝ ਹੋਰ। ਲੋਕ ਕਹਿਣ ਲੱਗੇ ਕਿ ਚੋਰੀਆਂ ਇਸ ਲਈ ਵੱਧ ਰਹੀਆਂ ਹਨ ਕਿਉਂਕਿ ਪਟਵਾਰੀ ਨੇ ਰੋਕ ਲਈ ਕੋਈ ਪ੍ਰਬੰਧ ਨਹੀਂ ਸੀ

ਕੀਤਾ। ਪਟਵਾਰੀ ਦੀ ਪਤਨੀ ਨੇ ਤਿੰਨਾਂ ਚੌਕੀਦਾਰਾਂ ਨੂੰ ਹੁਕਮ ਦਿੱਤਾ ਕਿ ਉਹ ਰਾਤ ਭਰ ਪਿੰਡ ਵਿਚ ਪਹਿਰਾ ਦੇਣ। ਦੋ ਨੇ ਤਾਂ ਪਹਿਰਾ ਦੇਣਾ ਮੰਨ ਲਿਆ ਪਰ ਤੀਜਾ—ਰਮੂਆ ਹਰੀਜਨ—ਨਾ ਮੰਨਿਆ। ਉਹ ਲੰਬਾ ਲੰਗਾ ਤੇ ਤਕੜੇ ਸਰੀਰ ਦਾ ਆਦਮੀ ਸੀ। ਜੇ ਪਿੰਡ ਦਾ ਕੋਈ ਬੱਚਾ ਰੋਟੀ ਨਾ ਖਾਂਦਾ ਜਾਂ ਜ਼ਿਆਦਾ ਤੰਗ ਕਰਦਾ ਤਾਂ ਰਮੂਏ ਦਾ ਨਾਂ ਲੈਂਦਿਆਂ ਹੀ ਉਹ ਰੋਟੀ ਖਾ ਲੈਂਦਾ ਜਾਂ ਚੁੱਪ ਕਰ ਜਾਂਦਾ। ਚਾਹੇ ਤਸੀਲਦਾਰ ਹੋਵੇ ਜਾਂ ਪਟਵਾਰੀ ਦੀ ਪਤਨੀ—ਉਹ ਕਿਸੇ ਦੇ ਵੀ ਸਾਹਮਣੇ ਬਿਨਾ ਝਿਜਕ ਆਪਣੇ ਦਿਲ ਦੀ ਗੱਲ ਕਹਿ ਦਿੰਦਾ ਸੀ। ਉਹ ਪਿੰਡ ਦੇ ਇਕ ਖੂੰਜਿਓਂ ਹਾਕ ਮਾਰਦਾ ਤਾਂ ਦੂਜੀ ਨੁੱਕਰੇ ਸੁਣ ਜਾਂਦੀ ਸੀ। ਉਸ ਦਾ ਪੁੱਤਰ ਤਾਂ ਖੇਤੀ ਹੀ ਕਰਦਾ ਸੀ ਪਰ ਉਸ ਦਾ ਪੋਤਾ ਨੌਕਰੀ ਕਰਨ ਦੀ ਇੱਛਾ ਲੈ ਕੇ ਸ਼ਹਿਰ ਪੜ੍ਹ ਰਿਹਾ ਸੀ। ਰਮੂਆ ਕਦੀ ਕਿਸੇ ਤੋਂ ਇਕ ਫੁੱਟੀ ਕੌਡੀ ਵੀ ਨਹੀਂ ਸੀ ਮੰਗਦਾ ਪਰ ਕਿਸੇ ਦੇ ਮੰਗਣ ਤੇ ਜੋ ਕੁਝ ਵੀ ਉਸ ਕੋਲ ਹੁੰਦਾ ਦੇ ਦਿੰਦਾ ਸੀ। ਇਸ ਗੱਲ ਦੇ ਵਿਰੋਧ ਵਜੋਂ ਉਸ ਦੀ ਪਤਨੀ ਤੇ ਉਸ ਦਾ ਲੜਕਾ ਇਕ ਪੱਖ ਦੇ ਹੋ ਗਏ ਸਨ। ਪਤਨੀ ਕਿੰਨਾ ਵੀ ਕੌੜਾ ਕਿਉਂ ਨਾ ਬੋਲੇ ਪਰ ਉਹ ਹੱਸ ਕੇ ਟਾਲ ਦਿੰਦਾ ਸੀ।

"ਮਾਂ ਜੀ! ਚੋਰ ਨੂੰ ਫੜ ਕੇ ਕਰਾਂਗੇ ਕੀ?" ਉਸ ਨੇ ਪਟਵਾਰੀ ਦੀ ਪਤਨੀ ਨੂੰ ਪੁੱਛਿਆ।

"ਚਾਰ ਬੰਦਿਆਂ 'ਚ ਲਿਜਾ ਕੇ...ਪੰਚਾਇਤ ਬੁਲਾ ਕੇ..."

"ਕੋੜੇ ਲਵਾਓਗੇ? ਬਸ! ਇਹੋ ਕਿ ਹੋਰ ਕੁਝ ਵੀ? ਜਦੋਂ ਤਕ ਢਿੱਡ ਭਰਿਆ ਹੋਵੇ ਇਹ ਨੇਕ ਨੀਤੀਆਂ ਉਦੋਂ ਤੀਕ ਹੀ ਹਨ। ਜਦੋਂ ਢਿੱਡ ਦੀ ਅੱਗ ਭੜਕਦੀ ਹੈ ਤਾਂ ਨੇਕ ਨੀਤੀਆਂ ਕੁਝ ਨਹੀਂ ਰਹਿੰਦੀਆਂ। ਥੋੜ੍ਹੇ ਪਿੱਛ ਪਾਣੀ ਨਾਲ ਆਪਣਾ ਢਿੱਡ ਭਰਨ ਲਈ ਚਾਹੇ ਕੋਈ ਵੀ ਚੋਰੀ ਕਿਉਂ ਨਾ ਕਰੇ—ਕਿਸੇ ਦਾ ਹੱਥ ਉਸ ਤੇ ਨਹੀਂ ਉਠ ਸਕਦਾ।" ਏਨਾ ਕਹਿ ਕੇ ਉਸ ਨੇ ਰਾਤਾਂ ਨੂੰ ਪਿੰਡ ਦਾ ਗੇੜਾ ਮਾਰਨਾ ਨਹੀਂ ਛੱਡਿਆ—ਜੇ ਦੂਜੇ ਦੋਹਾਂ 'ਚੋਂ ਕੋਈ ਕਿਸੇ ਨੂੰ ਫੜ ਵੀ ਲਵੇ ਤਾਂ ਉਸ ਨੂੰ ਛੁਡਾਉਣ ਲਈ।

ਇਕ ਹਫ਼ਤਾ ਪਹਿਰਾ ਦੇਣ ਮਗਰੋਂ ਪਿੰਡ ਵਿਚ ਤਾਂ ਚੋਰੀਆਂ ਘੱਟ ਹੋ ਗਈਆਂ ਪਰ ਖੇਤਾਂ, ਬਗੀਚਿਆਂ ਵਿਚ ਹਾਲੀ ਵੀ ਜਾਰੀ ਸਨ। ਹੌਲੀ ਹੌਲੀ ਪਹਿਰੇਦਾਰ ਆਪਣੇ ਘਰੀਂ ਪਏ ਰਹਿਣ ਲੱਗੇ! ਇੰਝ ਇਕ ਮਹੀਨਾ ਲੰਘ ਗਿਆ। ਮਜ਼ਦੂਰ ਵਾਢੀਆਂ ਸ਼ੁਰੂ ਹੋਣ ਦੀ ਉਡੀਕ ਵਿਚ ਬੈਠੇ ਸਨ। ਵੇਕੰਨਾ ਤੇ ਗੰਨੇਮਾ ਵਰਗੇ ਲੋਕਾਂ ਦੀ ਤਾਂ ਦੁਰਦਸ਼ਾ ਸੀ।

ਵਾਰੀ ਵਾਰੀ ਨੀਲੀ ਦੇ ਘਰ ਜਾਣਾ ਵੇਕੰਨਾ ਨੂੰ ਚੰਗਾ ਨਹੀਂ ਸੀ ਲੱਗਦਾ। ਉਹ ਜਦ ਵੀ ਉਸ ਦੇ ਘਰ ਚਲਾ ਜਾਂਦਾ ਨੀਲੀ, ਜੋ ਵੀ ਉਸ ਦੇ ਘਰ ਹੁੰਦਾ, ਬਿਨਾ ਕਿਸੇ ਸੰਕੋਚ ਦੇ ਤੇ ਬੜੇ ਆਦਰ ਨਾਲ ਉਸ ਨੂੰ ਖੁਆਉਂਦੀ ਤੇ ਬੜੀ ਅਪਣੱਤ ਨਾਲ ਉਸ ਨਾਲ ਗੱਲਾਂ ਕਰਦੀ। ਵੇਕੰਨਾ ਨੂੰ ਲੱਗਦਾ ਕਿ ਜੇ ਉਹ ਨੀਲੀ ਦੇ ਹੱਥੋਂ ਥੋੜ੍ਹੀ

ਜਿਹੀ ਪਿੱਛ ਵੀ ਪੀ ਲਵੇ ਤਾਂ ਉਸ ਦਾ ਢਿੱਡ ਭਰ ਜਾਂਦਾ ਤੇ ਉਸ ਦੀ ਆਤਮਾ ਪ੍ਰਸੰਨ ਹੋ ਜਾਂਦੀ। ਪਰ ਗੰਨੇਮਾ ਉਥੇ ਲਗਾਤਾਰ ਜਾਂਦੀ ਰਹੀ ਤੇ ਨੀਲੀ ਨੇ ਕਦੀ ਇਸ ਦਾ ਬੁਰਾ ਵੀ ਨਹੀਂ ਸੀ ਮਨਾਇਆ। ਵੇਕੰਨਾ ਨੇ ਸੁਣਿਆ ਸੀ ਕਿ ਰਜੂਏ ਦੀ ਪਤਨੀ ਦੇ ਮੂੰਹੋਂ ਵੀ ਗਰੀਬਾਂ ਲਈ ਕਦੀ 'ਨਾਂਹ' ਨਹੀਂ ਸੀ ਨਿਕਲਦੀ। ਪਰ ਵੇਕੰਨਾ ਉਸ ਘਰ ਦੇ ਸਾਹਮਣੇ ਕਦੀ ਆਪਣਾ ਹੱਥ ਨਹੀਂ ਸੀ ਫੈਲਾਉਣਾ ਚਾਹੁੰਦਾ। ਉਥੇ ਜਾਣ ਲੱਗਿਆਂ ਉਸ ਨੂੰ ਆਪਣੀ ਸਾਰੀ ਆਪਬੀਤੀ ਯਾਦ ਆ ਜਾਂਦੀ। ਉਸ ਦੀਆਂ ਅੰਨ੍ਹੀਆਂ ਅੱਖਾਂ ਅੱਗੇ ਵੀ ਉਹ ਸਾਰਾ ਨਜ਼ਾਰਾ ਘੁੰਮ ਜਾਂਦਾ। ਉਸ ਦਾ ਸਾਰਾ ਸਰੀਰ ਦੁੱਖ ਤੇ ਭੈ ਨਾਲ ਸੁੰਗੜ ਜਿਹਾ ਜਾਂਦਾ।

ਸ਼ਾਮ ਦਾ ਸਮਾਂ ਸੀ। ਵੇਕੰਨਾ ਤੇ ਗੰਨੇਮਾ—ਦੋਵੇਂ ਦੁੱਖੀ ਹੋਏ ਦੇਵੀ ਨੀਲੰਮਾ ਦੇ ਮੰਦਰ ਦੇ ਸਾਹਮਣੇ ਚਬੂਤਰੇ ਤੇ ਬੈਠੇ ਸਨ। ਏਨੇ ਵਿਚ ਭਗਤ ਨੇ ਆ ਕੇ ਦੀਵਾ ਜਲਾਇਆ। ਪਹਿਲਾਂ ਵਾਂਗ ਵੇਗ ਵਿਚ ਆ ਕੇ ਨੱਚਣ ਦੀ ਥਾਂ ਚੁੱਪਚਾਪ ਦੇਵੀ ਦੀ ਮੂਰਤੀ ਸਾਹਮਣੇ ਅੱਖਾਂ ਮੀਚ ਕੇ ਬੈਠ ਗਿਆ। ਘਰ ਮੁੜਦੇ ਸਮੇਂ ਉਸ ਨੇ ਦੋਹਾਂ ਨਾਲ ਗੱਲਾਂ ਕੀਤੀਆਂ।

"ਇਹ ਕਾਲ ਕਦੋਂ ਖਤਮ ਹੋਵੇਗਾ ?" ਗੰਨੇਮਾ ਨੇ ਭਗਤ ਨੂੰ ਪੁੱਛਿਆ।

"ਦੁਨੀਆਂ ਦੇ ਚਾਲੇ ਹੀ ਠੀਕ ਨਹੀਂ। ਇਸ ਲਈ ਚੰਗੇ ਭਲੇ ਲੋਕਾਂ ਦੀ ਅਕਲ ਤੇ ਵੀ ਪਰਦਾ ਪੈਂਦਾ ਜਾ ਰਿਹਾ ਹੈ। ਕਿਸੇ ਜ਼ਮਾਨੇ ਵਿਚ ਤੂੰ ਵੀ ਕਿੰਨੀ ਚੰਗੀ ਜ਼ਿੰਦਗੀ ਬਤੀਤ ਕੀਤੀ ਹੈ ? ਤੇਰੇ ਵੀ ਭਾਗ ਫੁੱਟ ਗਏ। ਇਸੇ ਲਈ ਤਾਂ ਤੈਨੂੰ ਵੀ ਦਰ ਦਰ ਭੀਖ ਮੰਗਣੀ ਪੈ ਰਹੀ ਹੈ।" ਕਹਿੰਦਿਆਂ ਭਗਤ ਚਲਾ ਗਿਆ।

ਗੰਨੇਮਾ ਨੇ ਵੀ ਕਿਸੇ ਸਮੇਂ ਚੰਗੀ ਜ਼ਿੰਦਗੀ ਬਤੀਤ ਕੀਤੀ ਸੀ। ਉਸ ਦੀ ਵੀ ਚੰਗੀ ਜ਼ਮੀਨ ਜਾਇਦਾਦ ਸੀ। ਬੜਾ ਮਿਹਨਤੀ ਟੱਬਰ ਸੀ। ਪਤੀ ਬੜਾ ਹੀ ਲੋਭੀ ਸੀ ਤੇ ਆਪ ਉਸ ਤੋਂ ਵੀ ਜ਼ਿਆਦਾ। ਗਲ ਵਿਚ ਸੋਨੇ ਦੇ ਕਈ ਗਹਿਣੇ ਪਾਈ ਰਖਦੀ ਸੀ ਤੇ ਉਸ ਦੇ ਕੋਠੇ ਧਾਨ ਦੇ ਭਰੇ ਰਹਿੰਦੇ ਸਨ। ਨਾ ਹੀ ਤਾਂ ਉਸ ਨੇ ਕਦੀ ਇਕ ਕੀੜੀ ਦੇ ਮੂੰਹ ਦਾਣਾ ਜਾਣ ਦਿੱਤਾ ਸੀ ਤੇ ਨਾ ਹੀ ਉਸ ਦੇ ਘਰ ਕਦੀ ਕੋਈ ਪ੍ਰਾਹੁਣਾ ਹੀ ਆਇਆ ਸੀ। ਭੁਲ ਭੁਲੇਖੇ ਜੇ ਕੋਈ ਆਇਆ ਵੀ ਸੀ ਤਾਂ ਰੋਟੀ ਦੇ ਸਮੇਂ ਤਕ ਰਿਹਾ ਨਹੀਂ ਸੀ। ਪੈਸੇ ਨਾਲ ਉਸ ਦਾ ਬਹੁਤ ਹੀ ਪਿਆਰ ਸੀ। ਉਸ ਦਾ ਰਿਸ਼ਤਾ ਨਾਤਾ ਸਿਰਫ਼ ਪੈਸੇ ਨਾਲ ਹੀ ਰਿਹਾ। ਉਨ੍ਹਾਂ ਦਿਨਾਂ ਵਿਚ ਹੀ ਉਸ ਦਾ ਪਤੀ ਬਿਮਾਰ ਹੋ ਗਿਆ। ਉਹ ਇਹੀ ਸੋਚ ਕੇ ਬੈਠੀ ਰਹੀ ਕਿ ਬਿਮਾਰੀ ਆਪਣੇ ਆਪ ਠੀਕ ਹੋ ਜਾਵੇਗੀ। ਬਿਮਾਰੀ ਜ਼ੋਰ ਫੜਦੀ ਗਈ। ਸ਼ੁਰੂ ਵਿਚ ਗੰਨੇਮਾ ਆਪਣੀ ਅਕਲ ਮੁਤਾਬਿਕ ਆਪ ਹੀ ਕੁਝ ਦਵਾ ਦਾਰੂ ਕਰਦੀ ਰਹੀ। ਅਖ਼ੀਰ ਜਦੋਂ ਪਤੀ ਨੇ ਮੰਜਾ ਮੱਲ ਲਿਆ ਤਾਂ ਉਸ ਨੇ ਗੁਆਂਢੀ ਪਿੰਡ ਦੇ ਦੇਸੀ ਹਕੀਮ ਨੂੰ ਠੱਗ ਕਹਿ ਕੇ ਤੋਰ ਦਿੱਤਾ ਤੇ ਕਿਸੇ ਜਾਣ ਪਛਾਣ ਵਾਲੇ ਆਦਮੀ ਤੋਂ ਟੂਣੇ ਟਾਮਣ ਕਰਾਉਂਦੀ ਰਹੀ। ਇਸ ਨਾਲ ਰੋਗੀ ਦੀ ਹਾਲਤ ਹੋਰ ਵੀ ਵਿਗੜਦੀ ਗਈ। ਕੁਝ ਦਿਨ ਕਿਸੇ ਹੋਰ ਹਕੀਮ ਤੋਂ ਵੀ ਇਲਾਜ ਕਰਵਾਇਆ। ਲੋਕਾਂ ਨੇ ਬਥੇਰਾ ਜ਼ੋਰ ਲਾਇਆ ਕਿ

ਛੇਤੀ ਤੋਂ ਛੇਤੀ ਕਿਸੇ ਸ਼ਹਿਰ ਦੇ ਡਾਕਟਰ ਨੂੰ ਦਿਖਾਵੇ ਪਰ ਉਸ ਨੇ ਕਿਸੇ ਦੀ ਇਕ ਨਾ ਮੰਨੀ। ਅਖ਼ੀਰ ਆਖ਼ਰੀ ਸਾਹ ਗਿਣਦੇ ਪਤੀ ਨੇ ਜਦ ਇਕ ਦਿਨ ਉਸ ਨੂੰ ਕਿਹਾ, "ਲੋਕ ਕਹਿੰਦੇ ਹਨ ਕਿ ਸ਼ਹਿਰ ਦੇ ਡਾਕਟਰ ਦੇ ਇਲਾਜ ਨਾਲ ਮੈਂ ਠੀਕ ਹੋ ਜਾਵਾਂਗਾ। ਜਲਦੀ ਕਿਸੇ ਡਾਕਟਰ ਨੂੰ ਬੁਲਵਾ ਭੇਜ।" ਤਾਂ ਉਸ ਨੇ ਜਵਾਬ ਦਿੱਤਾ, "ਕੀ ਤੇਰਾ ਖ਼ਿਆਲ ਇਹ ਲੋਕ ਤੇਰਾ ਜਿਉਣਾ ਪਸੰਦ ਕਰਦੇ ਹਨ ? ਇਹ ਤਾਂ ਸਿਰਫ਼ ਇਹੀ ਚਾਹੁੰਦੇ ਹਨ ਕਿ ਤੇਰਾ ਸਾਰਾ ਪੈਸਾ ਲੁੱਟ ਜਾਵੇ।" ਤੇ ਦੂਜੇ ਪਾਸੇ ਉਸ ਨੇ ਲੋਕਾਂ ਨੂੰ ਕਹਿਣਾ ਸ਼ੁਰੂ ਕਰ ਦਿੱਤਾ, "ਜੇ ਅੰਦਰ ਜਾ ਕੇ ਚੁੱਪਚਾਪ ਉਸ ਨੂੰ ਦੇਖਣਾ ਹੈ ਤਾਂ ਖ਼ੁਸ਼ੀ ਨਾਲ ਜਾਓ। ਨਹੀਂ ਤਾਂ ਖ਼ਬਰਦਾਰ ਜੇ ਘਰ ਵਿਚ ਪੈਰ ਧਰਿਆ। ਇਲਾਜ ਤੁਸੀਂ ਕਰ ਰਹੇ ਹੋ ਜਾਂ ਹਕੀਮ ? ਜਦੋਂ ਸਾਨੂੰ ਦੋਹਾਂ ਨੂੰ ਇਸ ਇਲਾਜ ਤੇ ਭਰੋਸਾ ਹੈ ਤਾਂ ਤੁਸੀਂ ਕਿਉਂ ਵਿਚ ਟੰਗ ਅੜਾਉਂਦੇ ਹੋ ?" ਹਕੀਮ ਨੇ ਕਿਹਾ ਕਿ ਇਕ ਹਫ਼ਤੇ ਦੇ ਅੰਦਰ ਅੰਦਰ ਬਿਮਾਰੀ ਦਾ ਨਾਂ ਨਿਸ਼ਾਨ ਤਕ ਨਹੀਂ ਰਹਿਣਾ। ਉਸ ਹਫ਼ਤੇ ਦੇ ਅੰਦਰ ਅੰਦਰ ਵਿਚਾਰੇ ਮਰੀਜ਼ ਦਾ ਹੀ ਨਾਂ ਨਿਸ਼ਾਨ ਖ਼ਤਮ ਹੋ ਗਿਆ।

ਜਦੋਂ ਸਾਰੇ ਪਿੰਡ ਨੇ ਉਸ ਨੂੰ ਬੁਰਾ ਭਲਾ ਕਿਹਾ ਤਾ ਉਹ ਰੋਂਦੀ ਹੋਈ ਬੋਲੀ, "ਵੇ ਤੁਸੀਂ ਕਿਉਂ ਮੇਰੀ ਜਾਨ ਦੇ ਖਾਊ ਬਣੇ ਹੋ ? ਇਸ ਦੁਨੀਆਂ ਵਿਚ ਭਲਾ ਮੌਤ ਕਿਸ ਨੂੰ ਨਹੀਂ ਆਉਂਦੀ ?" ਹੌਲੀ ਹੌਲੀ ਲੋਕ ਉਸ ਨੂੰ ਉਸ ਦੀ ਤਕਦੀਰ ਦੇ ਭਰੋਸੇ ਛੱਡ ਕੇ ਚੁੱਪ ਕਰ ਗਏ। ਮਗਰੋਂ ਉਸ ਨੇ ਸੋਨੇ ਦੇ ਹੋਰ ਗਹਿਣੇ ਬਣਵਾਏ। ਉਸ ਦਾ ਧਨ ਉਸ ਦੇ ਲੋਭ ਵਾਂਗ ਵਧਦਾ ਗਿਆ। ਏਨੇ ਵਿਚ ਅਚਾਨਕ ਉਸ ਦਾ ਕੋਈ ਦੂਰੋਂ ਪਾਰੋਂ ਰਿਸ਼ਤੇਦਾਰ ਆ ਗਿਆ। ਰਿਸ਼ਤੇਦਾਰ ਨੇ ਉਸ ਦੇ ਲਾਲਚ ਨੂੰ ਹੋਰ ਵੀ ਉਕਸਾਇਆ। ਉਹ ਉਸ ਨਾਲ ਬੜੇ ਮਾਣ ਇੱਜ਼ਤ ਤੇ ਅਪਣੱਤ ਨਾਲ ਪੇਸ਼ ਆਇਆ। ਉਸ ਨੇ ਕਈ ਕਾਰੋਬਾਰ ਕਰਨ ਦੇ ਸੁਝਾਅ ਦਿੱਤੇ ਤੇ ਉਨ੍ਹਾਂ ਤੋਂ ਹੋਣ ਵਾਲੇ ਲਾਭ ਨੂੰ ਵਧਾ ਚੜ੍ਹਾ ਕ ਦੱਸਿਆ। ਸੌ ਰੁਪਏ ਦੀ ਲਾਗਤ ਨਾਲ ਸ਼ੁਰੂ ਕੀਤੇ ਜਾਣ ਵਾਲੇ ਕਾਰੋਬਾਰ ਤੇ ਉਸ ਵਿਚ ਪੰਜਾਹ ਰੁਪਏ ਦਾ ਲਾਭ ਹੋਣ ਦੀ ਗੱਲਾਂ ਸੁਣ ਕੇ ਗੰਨੇਮਾ ਫੁੱਲੀ ਨਹੀਂ ਸੀ ਸਮਾਉਂਦੀ। ਮਗਰੋਂ ਉਸ ਨੇ ਪੰਜ ਸੌ ਰੁਪਏ ਲਾ ਦਿੱਤੇ। ਇਸ ਵਾਰ ਹੋਰ ਵੀ ਜ਼ਿਆਦਾ ਲਾਭ ਹੋਇਆ। ਗੰਨੇਮਾ ਦੀ ਨਜ਼ਰ ਉਸ ਆਦਮੀ ਨੂੰ ਇਕ ਦੇਵਤਾ ਦੇ ਰੂਪ ਵਿਚ ਦੇਖਣ ਲੱਗੀ। ਹੌਲੀ ਹੌਲੀ ਕਾਰੋਬਾਰ ਵਧਦਾ ਗਿਆ। ਵਪਾਰ ਦੂਰ ਦੂਰ ਦੇ ਸ਼ਹਿਰਾਂ ਤੱਕ ਫੈਲ ਗਿਆ ਸੀ। ਹੁਣ ਉਹ ਆਦਮੀ ਇਕ ਰਿਸ਼ਤੇਦਾਰ ਜਾਂ ਹਿੱਸੇਦਾਰ ਨਾ ਰਹਿ ਕੇ ਗੰਨੇਮਾ ਦੀ ਕਿਸਮਤ ਦਾ ਮਾਲਕ ਬਣ ਗਿਆ ਸੀ। ਗੰਨੇਮਾ ਨੂੰ ਹੁਣ ਉਸ ਤੇ ਪੂਰਾ ਭਰੋਸਾ ਸੀ। ਇਕ ਦਿਨ ਉਸ ਨੇ ਗੰਨੇਮਾ ਦੇ ਨਾਂ ਤੇ ਇਕ ਮੋਟਰ ਖ਼ਰੀਦਣ ਦੀ ਸਲਾਹ ਦਿੱਤੀ ਤੇ ਦੱਸਿਆ ਕਿ ਇਸ ਨਾਲ ਲਾਭ ਹੋਰ ਵੀ ਵੱਧ ਜਾਵੇਗਾ। ਗੰਨੇਮਾ ਨੂੰ ਉਸ ਦੀ ਗੱਲ ਜਚ ਗਈ। ਉਸ ਨੇ ਆਪਣੇ ਸਾਰੇ ਗਹਿਣੇ ਤੇ ਕੋਠਿਆਂ ਵਿਚ ਪਿਆ ਸਾਰਾ ਅਨਾਜ ਵੇਚ ਦਿੱਤਾ। ਜਦੋਂ ਫਿਰ ਵੀ ਕੁਝ ਰਕਮ ਘਟੀ ਤਾਂ ਜ਼ਮੀਨ ਗਹਿਣੇ ਪਾ ਦਿੱਤੀ। ਜ਼ਮੀਨ ਵੀ ਉਸੇ ਆਦਮੀ ਨੇ ਆਪਣੇ ਕਿਸੇ ਵਾਕਫ਼ ਆਦਮੀ ਕੋਲ

ਰਖਵਾਈ। ਇਕ ਦਿਨ ਉਸ ਨੇ ਬਸ ਖ਼ਰੀਦੇ ਜਾਣ ਦੀ ਰਸੀਦ ਲਿਆ ਕੇ ਗੰਨੇਮਾ ਦੇ ਹੱਥ ਫੜਾ ਦਿੱਤੀ। ਗੰਨੇਮਾ ਨੇ ਉਹ ਰਸੀਦ ਲੋਕਾਂ ਦੀ ਨਜ਼ਰ ਤੋਂ ਬਚਾ ਕੇ ਬੜੀ ਸੰਭਾਲ ਕੇ ਰੱਖ ਦਿੱਤੀ। ਇਕ ਵਾਰ ਉਹ ਉਸ ਆਦਮੀ ਨਾਲ ਮੋਟਰ ਵਿਚ ਬੈਠ ਕੇ ਸ਼ਹਿਰ ਵੀ ਗਈ। ਸ਼ਹਿਰ ਜਾ ਕੇ ਦੋਹਾਂ ਨੇ ਪਿਕਚਰਾਂ ਵੇਖੀਆਂ ਤੇ ਹੋਟਲਾਂ ਵਿਚ ਖਾਣਾ ਖਾਧਾ। ਉਨ੍ਹੀਂ ਦਿਨੀਂ ਅਜਿਹੀ ਐਸ਼ ਕਿਸੇ ਚੰਗੇ ਜ਼ਿਮੀਦਾਰ ਦੇ ਨਸੀਬਾਂ ਵਿਚ ਹੀ ਸੀ ਪਰ ਗੰਨੇਮਾ ਨੂੰ ਸਹਿਜੇ ਹੀ ਇਹ ਕੁਝ ਪ੍ਰਾਪਤ ਹੋ ਗਿਆ ਸੀ। ਉਸ ਨੇ ਆਪਣੇ ਰਿਸ਼ਤੇਦਾਰ ਦੀ ਬੜੀ ਹੀ ਪ੍ਰਸ਼ੰਸਾ ਕੀਤੀ। ਲਾਭ ਦਿਨ ਪ੍ਰਤੀ ਦਿਨ ਵੱਧ ਰਿਹਾ ਸੀ। ਕਾਰੋਬਾਰ ਨੂੰ ਵਧਾ ਕੇ ਵਿਦੇਸ਼ਾਂ ਤਕ ਫੈਲਾਉਣ ਦੀ ਸਲਾਹ ਨਾਲ ਗੰਨੇਮਾ ਨੇ ਆਪਣੀ ਬਚਦੀ ਜ਼ਮੀਨ ਵੀ ਵੇਚ ਦਿੱਤੀ। ਜ਼ਮੀਨ ਤਾਂ ਵਿਕ ਗਈ ਪਰ ਪੈਸਾ ਗੰਨੇਮਾ ਦੇ ਹੱਥ ਨਾ ਲੱਗਿਆ। ਉਸ ਦੇ ਪੁੱਛਣ ਤੇ ਰਿਸ਼ਤੇਦਾਰ ਨੇ ਉਸ ਨੂੰ ਮੋਟਰ ਵਿਚ ਗੁਦਾਮ ਤਕ ਲਿਜਾ ਕੇ ਸਾਟਾ ਮਾਲ ਦਿਖਾਇਆ ਤੇ ਕਿਹਾ ਕਿ ਜੇ ਉਹ ਚਾਹੇ ਤਾਂ ਆਪਣਾ ਘਰ ਵੀ ਉਥੇ ਹੀ ਬਣਵਾ ਲਵੇ। ਇਹ ਸੁਣ ਕੇ ਗੰਨੇਮਾ ਨੇ ਸੋਚਿਆ ਕਿ ਅਜਿਹੇ ਇਮਾਨਦਾਰ ਰਿਸ਼ਤੇਦਾਰ ਤੇ ਸ਼ੱਕ ਕਰਕੇ ਉਹ ਕਿਉਂ ਆਪਣਾ ਡੇਰਾ ਪਿੰਡੋਂ ਪੁੱਟ ਕੇ ਸ਼ਹਿਰ ਲੈ ਜਾਵੇ ?

ਅਖ਼ੀਰ ਇਕ ਦਿਨ...ਉਹ ਰਿਸ਼ਤੇਦਾਰ ਗੰਨੇਮਾ ਦੀਆਂ ਅੱਖਾਂ ਵਿਚ ਘੱਟਾ ਪਾ ਹੀ ਗਿਆ। ਗੰਨੇਮਾ ਨੇ ਰੋਂਦਿਆਂ ਕੁਰਲਾਉਂਦਿਆਂ ਟਰੰਕ ਵਿਚ ਲੁਕਾ ਕੇ ਰੱਖੀਆਂ ਰਸੀਦਾਂ ਲਿਆ ਲਿਆ ਕੇ ਲੋਕਾਂ ਨੂੰ ਦਿਖਾਈਆਂ ਤੇ ਚਿਰ ਤੀਕ ਉਸ ਰਿਸ਼ਤੇਦਾਰ ਨੂੰ ਗਾਲ੍ਹਾਂ ਦਿੰਦੀ ਰਹੀ। ਅਖ਼ੀਰ ਜਦੋਂ ਉਹ ਸਿਰ ਪਿੱਟਦੀ ਹੋਈ ਖੂਹ ਵਿਚ ਡਿੱਗ ਕੇ ਜਾਨ ਦੇਣ ਲਈ ਭੱਜੀ ਤਾਂ ਪਿੰਡ ਦੇ ਕੁਝ ਲੋਕਾਂ ਨੇ ਉਸ ਨੂੰ ਧੀਰਜ ਦਿੱਤਾ ਤੇ ਸਮਝਾਇਆ ਕਿ ਛੱਡ ਬੱਕਰੀਆਂ ਕਸਾਈ ਤੇ ਹੀ ਭਰੋਸਾ ਕਰਦੀਆਂ ਹਨ। ਕੁਝ ਲੋਕਾਂ ਨੇ ਏਥੋਂ ਤਕ ਕਿਹਾ ਕਿ ਜਿਸ ਔਰਤ ਨੇ ਆਪਣੇ ਪਤੀ ਨੂੰ ਹੀ ਖਾ ਲਿਆ ਉਸ ਦੀ ਇਹ ਹਾਲਤ ਹੋਣੀ ਕੁਦਰਤੀ ਸੀ।

ਜਿਸ ਘਰ ਵਿਚ ਉਹ ਰਹਿ ਰਹੀ ਸੀ ਕੁਝ ਹੀ ਦਿਨਾਂ ਵਿਚ ਉਹ ਵੀ ਵਿਕ ਗਿਆ। ਜ਼ਿੰਦਗੀ ਦੇ ਤਪਦੇ ਥਲਾਂ ਵਿਚ ਦਿਨ ਕੱਟ ਰਹੀ ਗੰਨੇਮਾ ਨੂੰ ਕਿਸੇ ਨੇ ਆਪਣੇ ਕੋਲ ਵੀ ਨਾ ਫਟਕਣ ਦਿੱਤਾ। ਜੇ ਉਸ ਨੇ ਕਦੀ ਕਿਸੇ ਨੂੰ ਕੁਝ ਖੁਆਇਆ ਪਿਆਇਆ ਹੁੰਦਾ ਤਾਂ ਅੱਜ ਕੋਈ ਉਸ ਤੇ ਵੀ ਤਰਸ ਕਰਦਾ। ਪਰ ਅੱਜ ਉਸ ਦਾ ਲੱਕ ਟੁੱਟ ਗਿਆ ਸੀ ਪਰ ਉਸ ਦੇ ਮਨ ਦੀ ਲਾਲਸਾ ਨਹੀਂ ਸੀ ਮਿਟੀ। ਬੀਤੇ ਸਮੇਂ ਨੂੰ ਯਾਦ ਕਰਕੇ ਉਹ ਦਿਲ ਹੀ ਦਿਲ ਵਿਚ ਦੁੱਖੀ ਹੁੰਦੀ ਤੇ ਅਪਾਹਜ ਜਿਹੀ ਹੋ ਕੇ ਜ਼ਿੰਦਗੀ ਨੂੰ ਧੱਕੇ ਦੇ ਰਹੀ ਸੀ।

ਵਾਢੀਆਂ ਸ਼ੁਰੂ ਹੋਈਆਂ। ਧਾਨ ਤੇ ਕਰਬੀ ਨਾਲ ਪਿੜ ਭਰ ਗਏ। ਇਸ ਵਾਰ ਪੁਲੱਈਆ ਨੇ ਪਿੜ ਵਿਚੋਂ ਹੀ ਮਾਲਕ ਦਾ ਠੇਕੇ ਦਾ ਹਿੱਸਾ ਦੇ ਦਿੱਤਾ ਸੀ। ਜਦੋਂ ਉਹ ਘਰ ਮੁੜਿਆ ਤਾਂ ਉਸ ਦਾ ਦਿਲ ਉਪਰਾਮ ਜਿਹਾ ਸੀ। ਮੱਲੂ ਪਿਉ ਦਾ ਹੱਥ ਫੜ ਕੇ ਅਖਾੜੇ ਵੱਲ ਖਿੱਚਣ ਲਗਿਆ। ਪਰ ਪੁਲੱਈਆ ਦਾ ਧਿਆਨ ਕਿਤੇ ਹੋਰ ਹੀ ਸੀ। ਰਜੂਏ ਤੋਂ ਲਏ ਕਰਜ਼ੇ ਦਾ ਵਿਆਜ ਦੇ ਦੇਣ ਮਗਰੋਂ ਜੋ ਕੁਝ ਬਚਣਾ ਸੀ

ਉਸ ਨਾਲ ਘਰ ਦਾ ਇਕ ਮਹੀਨੇ ਦਾ ਗੁਜ਼ਾਰਾ ਵੀ ਨਹੀਂ ਸੀ ਹੋਣਾ। ਇਸ ਲਈ ਨੀਲੀ ਨੇ ਰਜੂਏ ਨੂੰ ਬੇਨਤੀ ਕੀਤੀ ਕਿ ਉਹ ਵਿਆਜ ਪੈਸਿਆਂ ਦੀ ਸ਼ਕਲ ਵਿਚ ਲੈ ਲਵੇ। ਉਸ ਨੇ ਬਥੇਰਾ ਸਮਝਾਇਆ ਕਿ ਇਸ ਮਹਿੰਗਾਈ ਦੇ ਜ਼ਮਾਨੇ ਵਿਚ ਜੇ ਉਹ ਧਾਨ ਦੇ ਰੂਪ ਵਿਚ ਵਿਆਜ ਵਸੂਲ ਕਰੇ ਤਾਂ ਉਨ੍ਹਾਂ ਦੀ ਬਰਬਾਦੀ ਹੋ ਜਾਣੀ ਸੀ। ਅਖ਼ੀਰ ਰਜੂਏ ਨੇ ਆਪਣੀ ਸ਼ਰਤ ਦੱਸੀ ਕਿ ਜੇ ਉਹ ਆਪਣੀ ਜ਼ਮੀਨ ਉਸ ਕੋਲ ਗਹਿਣੇ ਰਖ ਦੇਣ ਤਾਂ ਉਹ ਉਨ੍ਹਾਂ ਦੀ ਗੱਲ ਮੰਨ ਸਕਦਾ ਹੈ। ਉਸ ਨੇ ਇਹ ਛੋਟ ਵੀ ਦਿੱਤੀ ਕਿ ਉਸ ਦੀ ਸ਼ਰਤ ਮੰਨੇ ਜਾਣ ਦੀ ਸੂਰਤ ਵਿਚ ਉਹ ਵਿਆਜ ਦੀ ਦਰ ਕੁਝ ਘੱਟ ਵੀ ਕਰ ਦੇਵੇਗਾ ਤੇ ਉਹ ਆਪ ਹੀ ਉਸ ਜ਼ਮੀਨ ਨੂੰ ਵਾਹ ਬੀਜ ਸਕਦੇ ਹਨ। ਰਜੂਏ ਦੀਆਂ ਗੱਲਾਂ ਨੀਲੀ ਦੇ ਦਿਲ ਲਗ ਗਈਆਂ। ਉਹ ਇਹ ਕੁਝ ਮੰਨ ਗਈ ਪਰ ਪੁਲੱਈਆ ਇਨ੍ਹਾਂ ਸ਼ਰਤਾਂ ਨੂੰ ਮੰਨਣ ਲਈ ਤਿਆਰ ਨਹੀਂ ਸੀ। ਉਸ ਨੇ ਨੀਲੀ ਸਾਹਮਣੇ ਆਪਣੇ ਮਨ ਦਾ ਭੈ ਖੋਲ੍ਹਿਆ ਕਿ ਰਜੂਆ ਉਨ੍ਹਾਂ ਦੀ ਜ਼ਮੀਨ ਕਾਬੂ ਕਰਨਾ ਚਾਹੁੰਦਾ ਹੈ। ਇਹ ਸ਼ਰਤਾਂ ਮੰਨਣ ਤੇ ਉਹ ਇਕ ਸਾਲ ਦੇ ਅੰਦਰ ਅੰਦਰ ਉਨ੍ਹਾਂ ਦੀ ਜ਼ਮੀਨ ਨੂੰ ਹੜੱਪ ਕਰ ਜਾਵੇਗਾ। ਅਖ਼ੀਰ ਨੀਲੀ ਦੇ ਜ਼ੋਰ ਦੇਣ ਤੇ ਜ਼ਮੀਨ ਦੀ ਰਜਿਸਟਰੀ ਕਰਵਾ ਦਿੱਤੀ ਗਈ।

ਗਰਮੀ ਦੇ ਦਿਨ ਸਨ। ਇਕ ਦਿਨ ਸ਼ਾਮ ਦੇ ਸਮੇਂ ਮੱਲੂ ਆਪਣੀ ਉਮਰ ਦੇ ਲੜਕਿਆਂ ਨਾਲ ਖੇਲ੍ਹ ਰਿਹਾ ਸੀ। "ਛਮਕ ਛੱਲੋ, ਛਮਕ ਛੱਲੋ" ਕਹਿੰਦਾ ਹੋਇਆ ਉਹ ਤਾਲ ਨਾਲ ਕਦਮ ਮਿਲਾ ਰਿਹਾ ਸੀ। ਪੁਲੱਈਆ ਉਸ ਨੂੰ ਦੂਰੋਂ ਹੀ ਦੇਖ ਕੇ ਫੁਲਿਆ ਨਹੀਂ ਸੀ ਸਮਾ ਰਿਹਾ। ਲੜਕਾ ਆਪਣੀ ਹਥੇਲੀ ਨੂੰ ਬਾਘ ਦੇ ਪੰਜੇ ਵਾਂਗ ਹਿਲਾ ਰਿਹਾ ਸੀ। ਉਥ ਦੇ ਪੈਰ ਬਾਘ ਦੀ ਚਾਲ ਵਾਂਗ ਮਿਣਵੇਂ ਤੋਲਵੇਂ ਉਠ ਰਹੇ ਸਨ। ਓਸ ਦੇ ਤੰਦਰੁਸਤ ਸਰੀਰ ਦਾ ਹਰ ਜੋੜ ਸਹਿਜ ਸੁਭਾਅ ਹਿੱਲ ਰਿਹਾ ਸੀ। ਪੁਲੱਈਆ ਨੇ ਸੋਚਿਆ ਕਿ ਜੇ ਇਸ ਦੇ ਨਾਲ ਨਾਲ ਡਫਲੀਆਂ ਵੀ ਵੱਜ ਰਹੀਆਂ ਹੁੰਦੀਆ, ਤਾਂ ਕਿੰਨਾ ਚੰਗਾ ਹੁੰਦਾ।....ਜੇ ਉਹ ਵੀ ਉਲਟ ਬਾਜ਼ੀਆਂ ਲਾਵੇ... ਤਾਂ ਉਸ ਦਾ ਪੁੱਤਰ ਉਸ ਦੇ ਪੈਰਾਂ ਤੇ ਚੜ੍ਹ ਕੇ..."ਲੜਕਾ ਉਸੇ ਦਾ ਪੁੱਤਰ ਹੈ ਜਿਸ ਦੇ ਪੈਰਾਂ ਤੇ ਉਹ ਚੜ੍ਹਿਆ ਖੜ੍ਹਾ ਹੈ...." ਪੁਲੱਈਆ ਨੂੰ ਬੀਤੇ ਦਿਨ ਯਾਦ ਆਏ—"ਉਹ ਬੁੱਢਾ...ਜੋ ਅਸਲ ਵਿਚ ਬੁੱਢਾ ਨਹੀਂ...ਉਮਰ ਪੱਖੋਂ ਬੁੱਢਾ...ਪਰ ਜਵਾਨ ਤੇ ਰੰਗੀਨ ਤਬੀਅਤ...."...ਉਸ ਦੇ ਮੂੰਹੋਂ ਨਿਕਲੀਆਂ ਦੋ ਗੱਲਾਂ ਜਿਹੜੀਆਂ ਉਸ ਦੇ ਵਿਆਹ ਦਾ ਕਾਰਨ ਬਣੀਆਂ...ਜਿਨ੍ਹਾਂ ਨੇ ਉਸ ਦੇ ਪਿਤਾ ਨੂੰ ਮੱਲੂ ਦੇ ਰੂਪ ਵਿਚ ਦੁਬਾਰਾ ਜਨਮ ਦਿੱਤਾ...ਪਤਾ ਨਹੀਂ ਉਹ ਬੁੱਢਾ ਅੱਜ ਕਿਥੇ ਤੇ ਕਿਸ ਹਾਲ ਵਿਚ ਹੋਵੇ—।

"ਜੇ ਮੈਂ ਉਲਟ ਬਾਜ਼ੀ ਲਾਵਾਂ..." ਪੁਲੱਈਆ ਨੇ ਸੋਚਿਆ—"ਮੱਲੂ ਤਾਂ ਉਪਰ ਚੜ੍ਹ ਜਾਵੇਗਾ ਪਰ ਕੀ ਮੈਂ ਆਪ ਸੰਭਲ ਸਕਾਂਗਾ ?...ਸ਼ਾਇਦ ਨਹੀਂ...ਜੇ ਮੈਂ ਸੰਭਲਿਆ ਰਹਾਂ ਤੇ ਬੇਟਾ ਏਨੀ ਉਚਾਈ ਤੋਂ ਡਿੱਗ ਪਵੇ...ਕਿਤੇ ਲੱਤ ਬਾਂਹ ਨਾ ਤੁੜਾ ਬੈਠੇ...ਨਹੀਂ...ਨਹੀਂ...ਮੈਂ ਉਲਟਬਾਜ਼ੀ ਨਹੀਂ ਲਾਵਾਂਗਾ..." ਆਪਣੇ ਦਿਲ ਦੇ ਡਰ ਨੂੰ ਹਾਸੇ ਵਿਚ ਡੁਬਾਉਂਦਾ ਹੋਇਆ ਪੁਲੱਈਆ ਪੁੱਤਰ ਦੇ ਨੇੜੇ

ਪਹੁੰਚਿਆ । ਮੱਲੂ ਖੇਲ੍ਹ ਵਿਚ ਮਗਨ ਸੀ । ਉਸ ਦਾ ਧਿਆਨ ਪਿਉ ਵੱਲ ਨਾ ਗਿਆ । ਰਾਹ ਜਾਂਦੇ ਦੋ ਚਾਰ ਹੋਰ ਆਦਮੀ ਖੜ੍ਹ ਕੇ ਤਮਾਸ਼ਾ ਦੇਖ ਰਹੇ ਸਨ । ਨਦੀ ਤੋਂ ਪਾਣੀ ਭਰ ਕੇ ਮੁੜ ਰਹੀਆਂ ਔਰਤਾਂ 'ਚੋਂ ਇਕ ਨੇ ਖ਼ੁਸ਼ ਹੋ ਕੇ ਕਿਹਾ—"ਅਜਿਹਾ ਪੁੱਤਰ ਤਾਂ ਇਕ ਵੀ ਹੋਵੇ ਬਥੇਰਾ ਹੈ ।" ਪੁਲੱਈਆ ਦਾ ਸਾਰਾ ਸਰੀਰ ਖ਼ੁਸ਼ੀ ਨਾਲ ਝੂਮ ਉਠਿਆ । ਏਨੇ ਵਿਚ ਮੱਲੂ ਦੀ ਨਜ਼ਰ ਪਿਉ ਤੇ ਪਈ ਤੇ ਉਹ ਉਠ ਕੇ ਉਸ ਨੂੰ ਜਾ ਲਿਪਟਿਆ । ਦੋਵੇਂ ਘਰ ਵੱਲ ਤੁਰ ਪਏ । ਰਾਹ ਵਿਚ ਮੱਲੂ ਨੇ ਪੁੱਛਿਆ, "ਬਾਪੂ ! ਨਾਨੀ ਨੂੰ ਬੁਖ਼ਾਰ ਹੈ । ਕੀ ਉਹ ਮਰ ਜਾਵੇਗੀ ?"

ਪੁਲੱਈਆ ਦਾ ਸਾਰਾ ਨਸ਼ਾ ਜਾਂਦਾ ਰਿਹਾ । ਉਹ ਸੋਚਾਂ ਵਿਚ ਡੁੱਬ ਗਿਆ ।

"ਸ਼ੰਕਰ ਨੂੰ ਉਸ ਦੀ ਮਾਂ ਨੇ ਦੱਸਿਆ ਹੈ ਕਿ ਕੋਈ ਝੋਟੇ ਤੇ ਬੈਠ ਕੇ ਆਉਂਦਾ ਹੈ...ਤੇ ਜਾਨ ਕੱਢ ਕੇ ਲੈ ਜਾਂਦਾ ਹੈ ।...ਬਾਪੂ ! ਉਹ ਕਦੋਂ ਆਵੇਗਾ ? ਮੈਂ ਸੋਟੀ ਲੈ ਕੇ ਨਾਨੀ ਕੋਲ ਬੈਠ ਜਾਵਾਂਗਾ ।"

ਪੁਲੱਈਆ ਹੱਸਦਿਆਂ ਬੋਲਿਆ, "ਨਹੀਂ ਪੁੱਤਰ ! ਇਹ ਸਭ ਬਕਵਾਸ ਹੈ ।"

ਮੱਲੂ ਇਕ ਦੰਮ ਬੋਲਿਆ, "ਜੇ ਉਸ ਨੇ ਝੂਠ ਕਿਹਾ ਹੈ ਫਿਰ ਤਾਂ ਉਹ ਅੰਨ੍ਹਾ ਹੋ ਜਾਵੇਗਾ ।"

ਵਕੀਲ ਸੀਤਾ ਰਾਮ ਸੁਆਮੀ ਦੀ ਅਲੌਕਿਕ ਦ੍ਰਿਸ਼ਟੀ ਆਪਣੇ ਪੁੱਤਰ ਦੇ ਵਿਆਹ ਤੋਂ ਬਾਅਦ ਫੇਰ ਜਾਗੀ । ਇਸ ਦਾ ਕਾਰਨ ਕੁਝ ਸਮੇਂ ਮਗਰੋਂ ਹੋਣ ਵਾਲੀਆਂ ਚੋਣਾਂ ਸਨ । ਵੱਖੋ ਵੱਖ ਪਾਰਟੀਆਂ ਵੱਲੋਂ ਚੋਣਾਂ ਲਈ ਪ੍ਰਚਾਰ ਦਾ ਕੰਮ ਸ਼ੁਰੂ ਹੋ ਗਿਆ ਸੀ । ਚੋਣਾਂ ਵਿਚ ਵੋਟਾਂ ਪਾਉਣ ਵਾਲਿਆਂ ਦੀ ਬਹੁਗਿਣਤੀ ਪਿੰਡਾਂ ਵਿਚ ਰਹਿੰਦੀ ਹੈ । ਇਸ ਲਈ ਉਥੇ ਪਿੰਡ ਵਾਲਿਆਂ ਦੇ ਮਨ ਭਾਉਂਦੇ ਪ੍ਰਚਾਰ ਦੀ ਲੋੜ ਹੁੰਦੀ ਹੈ । ਇਸ ਲਈ ਨਾਹਰਾ ਲਾਇਆ ਗਿਆ ਕਿ ਜ਼ਮੀਨ ਉਸੇ ਦੀ ਹੈ ਜੋ ਉਸ ਨੂੰ ਵਾਹੁੰਦਾ ਬੀਜਦਾ ਹੈ । ਸਾਰੀਆਂ ਰਾਜਨੀਤਕ ਪਾਰਟੀਆਂ ਇਸੇ ਨਾਹਰੇ ਦੀ ਹਾਮੀ ਭਰ ਰਹੀਆਂ ਸਨ । ਹਰ ਤਰ੍ਹਾਂ ਦੇ ਲੋਕ ਵੱਖੋ ਵੱਖ ਢੰਗ ਨਾਲ ਇਸ ਨਾਹਰੇ ਤੋਂ ਲਾਭ ਉਠਾਉਣ ਲਗੇ । ਸਿਆਸਤਦਾਨਾਂ ਨੇ ਇਸ ਨਾਹਰੇ ਨੂੰ ਚੋਣ ਜਿੱਤਣ ਦਾ ਮੁੱਖ ਸਾਧਨ ਬਣਾ ਲਿਆ । ਪੂੰਜੀਪਤੀਆਂ ਨੇ ਇਸ ਨਾਹਰੇ ਤੇ ਆਧਾਰਿਤ ਪਿਕਚਰਾਂ ਬਣਾ ਕੇ ਉਨ੍ਹਾਂ ਰਾਹੀਂ ਰੁਪਿਆ ਕਮਾਉਣ ਦੀਆਂ ਸਕੀਮਾਂ ਬਣਾਈਆਂ । ਡਰਾਮਾ ਕੰਪਨੀਆਂ ਨੇ ਇਸ ਨਾਹਰੇ ਨੂੰ ਵਿਸ਼ਾ ਮੰਨ ਕੇ ਕੁਝ ਉਲਟੀਆਂ ਸਿੱਧੀਆਂ ਘਟਨਾਵਾਂ ਜੋੜ ਕੇ ਇਸ ਨੂੰ ਜ਼ਿਮੀਦਾਰਾਂ ਤੇ ਪੂੰਜੀਪਤੀਆਂ ਵਿਰੁੱਧ ਇਨਕਲਾਬ ਦਾ ਸੂਚਕ ਦੱਸਦੇ ਹੋਏ ਨਾਟਕਾਂ ਦਾ ਨਿਰਮਾਣ ਕੀਤਾ ਤੇ ਇਹ ਨਾਟਕ ਖੇਡ ਕੇ ਪੈਸਾ ਕਮਾਉਣ ਦਾ ਧੰਦਾ ਅਰੰਭਿਆ । ਜ਼ਮਾਨੇ ਦੀ ਬਦਲਦੀ ਹਵਾ ਨੂੰ ਦੇਖ ਕੇ ਜ਼ਮੀਨਾਂ ਦੇ ਮਾਲਕਾਂ ਨੇ ਆਪਣੇ ਆਪਣੇ ਪ੍ਰਬੰਧ ਕਰ ਲਏ । ਕੁਝ ਲੋਕ ਠੇਕੇਦਾਰਾਂ ਤੋਂ ਆਪਣੀਆਂ ਜ਼ਮੀਨਾਂ ਛੁਡਵਾ ਕੇ ਆਪ ਖੇਤੀ ਕਰਨ ਲਗ ਪਏ । ਕੁਝ ਲੋਕਾਂ ਨੇ ਆਪਣੀਆਂ ਜ਼ਮੀਨਾਂ ਵੇਚ ਛੱਡੀਆਂ ਤੇ ਆਪਣੇ ਆਪ ਨੂੰ ਰੋਜ਼ ਦੇ ਝਗੜਿਆਂ ਤੋਂ ਮੁਕਤ ਕਰ ਲਿਆ । ਦੂਜੇ ਪਾਸੇ ਉਹ ਅਮੀਰ ਲੋਕ ਜੋ ਪਹਿਲਾਂ ਹੀ ਮਹਿੰਗਾਈ ਦੇ ਸਹਾਰੇ ਆਪਣੀਆਂ ਤਿਜੋਰੀਆਂ ਭਰ ਚੁਕੇ ਸਨ ਹੁਣ ਇਕ ਦੂਜੇ ਦੇ ਮੁਕਾਬਲੇ ਤੇ ਆ ਕੇ ਜ਼ਮੀਨਾਂ ਖ਼ਰੀਦਣ

ਲੱਗੇ ਤੇ ਉਹ ਜ਼ਮੀਨਾਂ ਵਾਹ ਰਹੇ ਪੁਰਾਣੇ ਠੇਕੇਦਾਰਾਂ ਨੂੰ ਕੱਢ ਕੇ ਆਪ ਖੇਤੀ ਕਰਨ ਲੱਗੇ। ਹੇਠਲੀ ਸ਼੍ਰੇਣੀ ਦੇ ਲੋਕਾਂ ਤੇ ਇਨ੍ਹਾਂ ਨਵੀਆਂ ਹਾਲਤਾਂ ਦਾ ਬਹੁਤ ਹੀ ਬੁਰਾ ਅਸਰ ਪਿਆ। ਜਿਹੜੇ ਕਿਸਾਨ ਹੁਣ ਤੀਕ ਠੇਕੇ ਤੇ ਲੈ ਕੇ ਜ਼ਮੀਨ ਵਾਹ ਕੇ ਆਪਣਾ ਗੁਜ਼ਾਰਾ ਚਲਾਉਂਦੇ ਆ ਰਹੇ ਸਨ, ਹੁਣ ਜ਼ਮੀਨਾਂ ਤੋਂ ਵਾਂਝੇ ਹੋ ਕੇ ਬਰਬਾਦ ਹੋ ਗਏ। ਠੇਕੇ ਦੀ ਜ਼ਮੀਨ ਹੱਥੋਂ ਨਿਕਲ ਜਾਣ ਕਾਰਨ ਕੁਝ ਲੋਕ ਪੇਟ ਦੀ ਅੱਗ ਵਿਚ ਝੁਲਸ ਮਰ ਵੀ ਗਏ। ਤੇ ਜੋ ਮੌਤੋਂ ਬਚ ਗਏ, ਉਹ ਜਿਉਣ ਦਾ ਕੋਈ ਹੋਰ ਸਹਾਰਾ ਨਾ ਦੇਖ ਕੇ ਭੀਖ ਮੰਗਣ ਲਗ ਪਏ। ਇਸ ਸਾਰੀ ਤਬਦੀਲੀ ਨੇ ਇਕ ਹੋਰ ਸਮੱਸਿਆ ਖੜ੍ਹੀ ਕਰ ਦਿੱਤੀ। ਪਿੰਡਾਂ ਵਿਚ ਅਮੀਰਾਂ ਤੇ ਗਰੀਬਾਂ—ਮਾਲਕਾਂ ਤੇ ਮੁਜ਼ਾਰਿਆਂ ਦੀਆਂ ਦੋ ਸ਼੍ਰੇਣੀਆਂ ਹੋਂਦ ਵਿਚ ਆ ਗਈਆਂ। ਇਨ੍ਹਾਂ ਦੋਵਾਂ ਗੁੱਟਾਂ ਵਿਚਕਾਰ ਅਕਸਰ ਫ਼ਸਾਦ, ਖ਼ੂਨ ਖ਼ਰਾਬੇ ਹੋਣ ਲੱਗੇ। ਫਿਰ ਵੀ ਜਿਸ ਕੋਲ ਪੈਸੇ ਹੁੰਦੇ ਉਸੇ ਧਿਰ ਕੋਲ ਤਾਕਤ ਰਹਿੰਦੀ ਤੇ ਉਸੇ ਦੇ ਧੜੇ ਦੀ ਜਿੱਤ ਹੁੰਦੀ।

ਸੀਤਾ ਰਾਮ ਸੁਆਮੀ ਨੇ ਇਸ ਹਾਲਤ ਦੀ ਕਲਪਨਾ ਕਈ ਸਾਲ ਪਹਿਲਾਂ ਕਰ ਲਈ ਸੀ ਤੇ ਇਸ ਹਾਲਤ ਨੂੰ ਨਜਿੱਠਣ ਲਈ ਉਸ ਨੇ ਇਕ ਸਕੀਮ ਵੀ ਬਣਾਈ ਹੋਈ ਸੀ। ਪਰ ਉਸ ਦੀ ਪਤਨੀ ਨੇ ਉਸ ਦੀ ਸਕੀਮ ਨੂੰ ਅਮਲ ਵਿਚ ਨਾ ਆਉਣ ਦਿੱਤਾ। ਪਤਨੀ ਨੇ ਕਿਹਾ ਸੀ ਕਿ ਜਦੋਂ ਪੁਲੱਈਆ ਹਰ ਸਾਲ ਇਨਾਮਦਾਰੀ ਨਾਲ ਠੇਕੇ ਦੀ ਫ਼ਸਲ ਆਪ ਘਰ ਆ ਕੇ ਦੇ ਜਾਂਦਾ ਹੈ ਤਾਂ ਉਸ ਜ਼ਮੀਨ ਨੂੰ ਕਿਉਂ ਵੇਚਿਆ ਜਾਵੇ ? ਉਸ ਸਮੇਂ ਸੀਤਾ ਰਾਮ ਸੁਆਮੀ ਪਤਨੀ ਦੀ ਦਲੀਲ ਸਾਹਮਣੇ ਚੁੱਪ ਹੋ ਗਿਆ ਸੀ। ਪਰ ਹੁਣ ਫਿਰ ਉਸ ਦੇ ਵਿਚਾਰ ਨੇ ਪਲਟਾ ਖਾਧਾ। ਇਕ ਸਾਲ ਮਗਰੋਂ ਹੋਣ ਵਾਲੀਆਂ ਚੋਣਾਂ ਲਈ ਹੁਣੇ ਤੋਂ ਤਿਆਰੀਆਂ ਸ਼ੁਰੂ ਹੋ ਗਈਆਂ ਸਨ। ਇਸ ਹਾਲਤ ਨੂੰ ਦੇਖ ਕੇ ਸੀਤਾ ਰਾਮ ਨੂੰ ਵਿਸ਼ਵਾਸ ਹੋ ਗਿਆ ਸੀ ਕਿ ਇਕ ਨਾ ਇਕ ਦਿਨ ਸਰਕਾਰ ਅਜਿਹਾ ਕਾਨੂੰਨ ਬਣਾ ਦੇਵੇਗੀ ਜਿਸ ਮੁਤਾਬਿਕ ਜ਼ਮੀਨ ਉਸੇ ਦੀ ਹੋਵੇਗੀ ਜੋ ਉਸ ਨੂੰ ਵਾਹੇਗਾ। ਇਸ ਲਈ ਉਸ ਨੇ ਸੋਚਿਆ ਕਿ ਪਿੰਡ ਵਾਲੀ ਜ਼ਮੀਨ ਵੇਚ ਕੇ ਸ਼ਹਿਰ ਵਿਚ ਕੋਈ ਮਕਾਨ ਖਰੀਦ ਕੇ ਉਸ ਨੂੰ ਕਿਰਾਏ ਤੇ ਦੇ ਦਿੱਤਾ ਜਾਵੇ। ਇਸ ਨਾਲ ਇਕ ਤਾਂ ਉਸ ਦੀ ਜਾਇਦਾਦ ਸੁਰੱਖਿਅਤ ਰਹੇਗੀ ਤੇ ਦੂਜੇ ਆਮਦਨ ਵੀ ਵਧ ਹੋਵੇਗੀ। ਇਹੀ ਗੱਲ ਇਕ ਦਿਨ ਉਸ ਨੇ ਪਤਨੀ ਨੂੰ ਵੀ ਸਮਝਾਈ—"ਜਿਸ ਜ਼ਿਲ੍ਹੇ ਵਿਚ ਆਪਾਂ ਰਹਿ ਰਹੇ ਹਾਂ, ਇਹ ਕਾਫ਼ੀ ਵੱਡਾ ਹੈ। ਆਉਣ ਵਾਲੀ ਸਰਕਾਰ ਇਸ ਨੂੰ ਦੋ ਹਿੱਸਿਆਂ ਵਿਚ ਵੰਡ ਦੇਵੇਗੀ। ਓਸ ਹਾਲਤ ਵਿਚ ਇਹੀ ਸ਼ਹਿਰ ਨਵੇਂ ਜ਼ਿਲ੍ਹੇ ਦਾ ਪ੍ਰਮੁੱਖ ਸ਼ਹਿਰ ਹੋਵੇਗਾ ਤੇ ਉਸ ਸਮੇਂ ਘਰਾਂ ਦੇ ਕਿਰਾਏ ਦੁਗਣੇ ਹੋ ਜਾਣਗੇ।" ਪਤੀ ਦੀਆਂ ਗੱਲਾਂ ਸੁਣ ਕੇ ਉਹ ਪੁਲੱਈਆ ਨੂੰ ਠੇਕੇ ਤੇ ਦਿੱਤੀ ਹੋਈ ਦੋ ਏਕੜ ਜ਼ਮੀਨ ਵੇਚਣ ਤੇ ਰਜ਼ਾਮੰਦ ਹੋ ਗਈ। ਉਸ ਨੇ ਇਹ ਵੀ ਸੋਚਿਆ ਕਿ ਏਸੇ ਬਹਾਨੇ ਸ਼ਹਿਰ ਵਿਚ ਉਨ੍ਹਾਂ ਦਾ ਇਕ ਹੋਰ ਘਰ ਬਣ ਜਾਵੇਗਾ।

ਇਸ ਜ਼ਮੀਨ ਵਿਚੋਂ ਇਕ ਏਕੜ ਦਾ ਰਜੂਏ ਨਾਲ ਤੇ ਦੂਜੇ ਏਕੜ ਦਾ ਇਕ ਹੋਰ ਕਿਸਾਨ ਦਾ ਸੌਦਾ ਪੱਕਾ ਹੋ ਗਿਆ। ਵਕੀਲ ਨੇ ਪੁਲੱਈਆ ਨੂੰ ਬੁਲਾ ਕੇ ਸਮਝਾਇਆ

ਕਿ ਕੁਝ ਵਾਧੂ ਪੈਸੇ ਦੀ ਲੋੜ ਪੈ ਜਾਣ ਕਾਰਨ ਉਸ ਨੂੰ ਉਹ ਜ਼ਮੀਨ ਵੇਚਣੀ ਪੈ ਰਹੀ ਹੈ। ਪੁਲੱਈਆ ਗਿੜਗਿੜਾ ਕੇ ਕਹਿਣ ਲੱਗਾ, "ਬਾਬੂ ਜੀ ! ਅਸੀਂ ਦਾਦੇ ਪੜਦਾਦੇ ਦੇ ਜ਼ਮਾਨੇ ਤੋਂ ਇਹ ਜ਼ਮੀਨ ਵਾਹੁੰਦੇ ਆਏ ਹਾਂ। ਠੇਕੇ ਦੀ ਫ਼ਸਲ ਵੀ ਵੇਲੇ ਸਿਰ ਦੇ ਜਾਂਦੇ ਹਾਂ। ਤੁਹਾਡੀਆਂ ਗਊਆਂ ਲਈ ਹਰ ਸਾਲ ਚਾਰਾ ਵੀ ਦੇ ਜਾਂਦੇ ਹਾਂ। ਇਹ ਵਿਹਾਰ ਸਾਡੇ ਦਾਦੇ ਪੜਦਾਦੇ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ। ਫਿਰ ਵੀ ਜੇ ਤੁਸੀਂ ਉਸ ਜ਼ਮੀਨ ਨੂੰ ਵੇਚ ਰਹੇ ਹੋ ਤਾਂ ਸਾਨੂੰ ਦੱਸੋ ਕਿ ਅਸੀਂ ਕਿਹੜੇ ਖੂਹ ਵਿਚ ਡੁੱਬ ਮਰੀਏ ?"

ਪੁਲੱਈਆ ਨੇ ਬੜੀ ਹਲੀਮੀ ਤੇ ਬੜੇ ਠਰ੍ਹੰਮੇ ਨਾਲ ਆਪਣੀਆਂ ਗੱਲਾਂ ਸਮਝਾਈਆਂ ਪਰ ਤਦ ਤਕ ਵਕੀਲ ਜ਼ਮੀਨ ਦੇ ਗਾਹਕਾਂ ਤੋਂ ਬਿਆਨੇ ਦੇ ਰੂਪ ਵਿਚ ਪੈਸੇ ਵੀ ਲੈ ਚੁੱਕਿਆ ਸੀ। ਇਸ ਲਈ ਪੁਲੱਈਆ ਦੀ ਬੇਨਤੀ ਤੇ ਮਿੰਨਤਾਂ ਅਜਾਈਂ ਗਈਆਂ। ਵਕੀਲ ਨੇ ਕੇਵਲ ਏਨਾ ਹੀ ਕਿਹਾ, "ਜ਼ਮੀਨ ਵੇਚ ਕੇ ਜੋ ਵੀ ਪੈਸੇ ਆਉਣਗੇ ਮੈਂ ਉਨ੍ਹਾਂ ਵਿਚੋਂ ਕੁਝ ਪੈਸੇ ਤੈਨੂੰ ਦੇ ਸਕਦਾ ਹਾਂ। ਇਸ ਤੋਂ ਵੱਧ ਕੁਝ ਨਹੀਂ ਹੋ ਸਕਦਾ।"

"ਜੋ ਠੇਕਾ ਮੈਂ ਤੁਹਾਨੂੰ ਦਿੰਦਾ ਹਾਂ, ਉਹੀ ਨਵੇਂ ਮਾਲਕਾਂ ਨੂੰ ਦਿੰਦਾ ਰਹਾਂਗਾ ਘੱਟੋ ਘੱਟ ਇਸ ਸ਼ਰਤ ਤੇ ਤਾਂ ਉਨ੍ਹਾਂ ਨੂੰ ਮਨਾ ਦਿਓ।" ਪੁਲੱਈਆ ਨੇ ਬੇਨਤੀ ਕੀਤੀ। ਪਰ ਵਕੀਲ ਨੇ ਜ਼ਮੀਨ ਖ਼ਰੀਦਣ ਵਾਲਿਆਂ ਦੇ ਨਾਂ ਦੱਸਦਿਆਂ ਸਾਫ਼ ਕਹਿ ਦਿੱਤਾ ਕਿ ਜਦੋਂ ਉਹ ਲੋਕ ਆਪ ਵਾਹੀ ਕਰਦੇ ਹਨ ਉਹ ਭਲਾ ਪੁਲੱਈਆ ਨੂੰ ਕਿਉਂ ਜ਼ਮੀਨ ਦੇਣਗੇ ?

ਵਧਦੇ ਵਧਦੇ ਨੌਬਤ ਤੂੰ ਤੂੰ ਮੈਂ ਮੈਂ ਤੇ ਆ ਗਈ। ਵਕੀਲ ਨੇ ਕੁਝ ਵੱਧ ਘੱਟ ਸ਼ਬਦ ਕਹੇ ਤਾਂ ਪੁਲੱਈਆ ਵੀ ਤੈਸ਼ ਵਿਚ ਆ ਗਿਆ, "ਬਾਬੂ ਜੀ ! ਤੁਹਾਡੀ ਵਕਾਲਤ ਵਗੈਰਾ ਨੂੰ ਮੈਂ ਨਹੀਂ ਜਾਣਦਾ। ਪਰ ਮੈਂ ਏਨਾ ਦੱਸ ਦਿਆਂ ਕਿ ਅਸੀਂ ਪੁਸ਼ਤਾਂ ਤੋਂ ਉਹ ਜ਼ਮੀਨ ਵਾਹੁੰਦੇ ਆਏ ਹਾਂ। ਮੈਂ ਦੇਖ ਲਵਾਂਗਾ ਕਿ ਸਰਕਾਰ ਵੀ ਉਸ ਤੇ ਮੇਰਾ ਹੱਕ ਮੰਨਣ ਤੋਂ ਕਿਵੇਂ ਮੁਨਕਰ ਹੁੰਦੀ ਹੈ ? ਤੁਸੀਂ ਕਿਸੇ ਵੀ ਕਚਹਿਰੀ ਵਿਚ ਕਿਉਂ ਨਾ ਜਾਓ—ਮੈਂ ਜ਼ਮੀਨ ਨਹੀਂ ਛੱਡਾਂਗਾ।" ਏਨਾ ਕਹਿ ਕੇ ਪੁਲੱਈਆ ਜਾਣ ਹੀ ਲੱਗਿਆ ਸੀ ਕਿ ਵਕੀਲ ਨੇ ਉਸ ਨੂੰ ਰੋਕ ਕੇ ਕਿਹਾ, "ਜਦੋਂ ਹਰ ਸਾਲ ਜ਼ਮੀਨ ਦੀ ਗਿਰਦੌਰੀ ਮੇਰੇ ਨਾਂ ਹੋ ਰਹੀ ਹੈ ਤਾਂ ਜ਼ਮੀਨ ਤੇ ਤੇਰਾ ਹੱਕ ਕਿਵੇਂ ਬਣਿਆ ? ਮੈਂ ਵੀ ਤੇਰੇ ਵਰਗੇ ਬਥੇਰੇ ਦੇਖੇ ਹਨ। ਕਿਉਂ ਵਾਧੂ ਆਕੜਦੈਂ ? ਇਸ ਤਰ੍ਹਾਂ ਤਾਂ ਜੋ ਥੋੜ੍ਹੇ ਬਹੁਤ ਪੈਸੇ ਤੈਨੂੰ ਮਿਲ ਸਕਦੇ ਹਨ ਉਨ੍ਹਾਂ ਤੋਂ ਵੀ ਹੱਥ ਧੋਣੇ ਪੈ ਜਾਣਗੇ।"

"ਬਾਬੂ ! ਤੇਰੇ ਕਾਗ਼ਜ਼ਾਂ 'ਚ ਤਾਂ ਇਨਸਾਫ਼ ਤੇ ਪਰਦਾ ਪੈ ਸਕਦਾ ਹੈ ਪਰ ਕਚਹਿਰੀ 'ਚ ਸਾਰਾ ਪਿੰਡ ਸੱਚਾਈ ਕਹੇਗਾ। ਉਦੋਂ ਕਿਵੇਂ ਬਚੇਂਗਾ ? ਮੈਂ ਵੀ ਤੈਨੂੰ ਦੇਖ ਲਵਾਂਗਾ।" ਏਨਾ ਕਹਿ ਕੇ ਪੁਲੱਈਆ ਉਥੋਂ ਚਲਾ ਗਿਆ।

ਪੁਲੱਈਆ ਦੇ ਜਾਣ ਮਗਰੋਂ ਰਜੂਆ ਤੇ ਦੂਜਾ ਕਿਸਾਨ ਵਕੀਲ ਦੇ ਘਰ ਗਏ।

"ਤੁਸੀਂ ਜ਼ਮੀਨ ਦੀ ਰਜਿਸਟਰੀ ਸਾਡੇ ਨਾਂ ਕਰਵਾ ਦਿਓ। ਪੁਲੱਈਆ ਤੋਂ ਮੈਂ ਆਪਣੇ ਆਪ ਜ਼ਮੀਨ ਛੁਡਵਾ ਲਵਾਂਗਾ। ਲਗਦਾ ਹੈ ਉਸ ਦੇ ਦਿਨ ਮੁੱਕ ਚੁਕੇ। ਜਦੋਂ ਕੀੜੀ ਦੀ ਮੌਤ ਆਉਂਦੀ ਹੈ ਤਾਂ ਉਸ ਦੇ ਖੰਭ ਨਿਕਲ ਆਉਂਦੇ ਹਨ।" ਰਜੂਏ ਦੀਆਂ ਗੱਲਾਂ ਸੁਣ ਕੇ ਵਕੀਲ ਬਹੁਤ ਖ਼ੁਸ਼ ਹੋਇਆ ਕਿ ਚਲੋ ਅਦਾਲਤ ਤਕ ਜਾਣ ਦੀ ਨੌਬਤ ਨਾ ਆਈ। ਉਸ ਨੇ ਤੁਰਤ ਦੋਹਾਂ ਦੇ ਨਾਂ ਰਜਿਸਟਰੀਆਂ ਕਰਵਾ ਦਿੱਤੀਆਂ।

ਨਵਿਰੀ ਪਿੰਡ ਦੀ ਵੱਡੀ ਬੀਹੀ ਵਿਚ ਪੀਸਾ ਦੇ ਘਰ ਦੇ ਸਾਹਮਣੇ ਇਸੇ ਵਿਸ਼ੇ ਤੇ ਬਹਿਸ ਛਿੜੀ। ਪੁਲੱਈਆ ਲਾਲ ਪੀਲਾ ਹੋਣ ਲੱਗਿਆ। ਪੀਸਾ ਨੇ ਉਸ ਨੂੰ ਬੜੀ ਸ਼ਾਂਤੀ ਨਾਲ ਸਮਝਾਉਂਦਿਆਂ ਕਿਹਾ, "ਓਏ ਪੁੱਲੀ! ਪਰਮਾਤਮਾ ਸਭ ਕੁਝ ਦੇਖਦਾ ਹੈ।"

"ਪਰਮਾਤਮਾ? ਕਿਥੇ ਹੈ ਪਰਮਾਤਮਾ? ਦੇਖ ਲਵਾਂਗਾ ਸਵੇਰੇ ਖੇਤ ਵਿਚ ਕੌਣ ਆਉਂਦਾ ਹੈ।...ਉਸ ਦਾ ਸਿਰ ਧੜ ਨਾਲੋਂ ਵੱਖ ਨਾ ਕਰ ਦਿੱਤਾ ਤਾਂ ਮੇਰਾ ਵੀ ਨਾਂ ਪੁਲੱਈਆ ਨਹੀਂ।"

"ਉਸ ਕੋਲ ਆਦਮੀ ਵੀ ਹਨ ਤੇ ਪੈਸੇ ਵੀ। ਪੈਸੇ ਦੇ ਸਿਰ ਤੇ ਹੀ ਇਹ ਦੁਨੀਆਂ ਚਲਦੀ ਹੈ। ਤੇਰੇ ਪੱਖ ਵਿਚ ਇਨਸਾਫ਼ ਹੈ। ਇਨਸਾਫ਼ ਹੀ ਪਰਮਾਤਮਾ ਹੈ। ਬੱਚਾ ਬੱਚਾ ਜਾਣਦਾ ਹੈ ਕਿ ਇਨਸਾਫ਼ ਮਰਦਾ ਨਹੀਂ।"

ਪੀਸਾ ਦੀਆਂ ਗੱਲਾਂ ਸੁਣ ਕੇ ਪੁਲੱਈਆ ਹੋਰ ਵੀ ਵਿਗੜਿਆ।

"ਕੀ ਸਦਾ ਭਗਵਾਨ ਦੇ ਭਰੋਸੇ ਬੈਠਾ ਰਹੇਂਗਾ? ਪਰਮਾਤਮਾ? ਕੀ ਇਹੀ ਹੈ ਤੇਰਾ ਭਗਵਾਨ ਤੇ ਉਸ ਦਾ ਇਨਸਾਫ਼? ਦੁਨੀਆਂ ਵਿਚ ਇਨਸਾਫ਼ ਦੀ ਮੌਤ ਹੋ ਰਹੀ ਹੈ ਤੇ ਤੇਰਾ ਭਗਵਾਨ ਕਿੱਥੇ ਹੈ? ਜੇ ਉਹ ਸੱਚਮੁਚ ਭਗਵਾਨ ਹੈ ਤਾਂ ਇਸ ਵੇਲੇ ਕਿੱਥੇ ਮਰਿਆ ਪਿਆ ਹੈ? ਕਿੱਥੇ ਹੈ ਜੋ ਇਹ ਸਭ ਕੁਝ ਨਹੀਂ ਦੇਖਦਾ?"

"ਪੁੱਲੀ! ਭਗਵਾਨ ਕਿਉਂ ਨਹੀਂ ਹੈ? ਇਹ ਤਾਂ ਦੱਸ ਕਿ ਮੈਂ ਤੇਰੇ ਵਾਂਗ ਕਿਉਂ ਨਹੀਂ? ਤੇਰੀ ਜ਼ਿੰਦਗੀ ਮੇਰੇ ਵਰਗੀ ਕਿਉਂ ਨਹੀਂ? ਸਭ ਦੀ ਆਪਣੀ ਆਪਣੀ ਤਕਦੀਰ ਤੇ ਆਪੋ ਆਪਣੇ ਕਰਮ ਹਨ।"

ਪੀਸਾ ਦੀ ਗੱਲ ਵਿਚਕਾਰ ਹੀ ਕੱਟਦਾ ਹੋਇਆ ਪੁਲੱਈਆ ਬੋਲਿਆ—"ਕਲ੍ਹ ਸਵੇਰੇ ਮੈਂ ਖੇਤ ਵਿਚ ਹਲ ਜੋੜਾਂਗਾ। ਦੇਖਾਂਗਾ ਕਿਹੜਾ ਮਰਦ ਹੈ ਜੋ ਆ ਕੇ ਮੈਨੂੰ ਹਟਾਉਂਦਾ ਹੈ?"

ਪੁਲੱਈਆ ਨੂੰ ਮੁੱਛਾਂ ਨੂੰ ਤਾਅ ਦਿੰਦਾ ਦੇਖ ਕੇ ਮੱਲੂ ਨੇ ਵੀ ਮੁੱਛਾਂ ਨੂੰ ਤਾਅ ਦੇਣ ਦਾ ਦਿਖਾਵਾ ਕੀਤਾ।

ਪਿੰਡ ਦਾ ਕੋਹੜੀ ਮੰਗਤਾ ਜੋ ਇਹ ਸਭ ਸੁਣ ਰਿਹਾ ਸੀ, ਪੈਰ ਘਸੀਟਦਾ ਹੋਇਆ ਅੱਗੇ ਵਧਿਆ ਤਾਂ ਉਸ ਨੇ ਰਜੂਏ ਨੂੰ ਦੇਖ ਲਿਆ। ਰਜੂਏ ਦੇ ਕੰਨੀਂ ਪੁਲੱਈਆ ਦੀਆਂ ਗੱਲਾਂ ਪੈ ਚੁੱਕੀਆਂ ਸਨ। ਉਹ ਮੁੱਛਾਂ ਨੂੰ ਤਾਅ ਦਿੰਦਾ ਸੰਜੀਵੀ ਨੂੰ ਕਹਿ ਰਿਹਾ ਸੀ, "ਉਹ ਖੇਤ ਵਿਚ ਹਲ ਕਿਵੇਂ ਜੋੜਦਾ ਹੈ—ਮੈਂ ਵੀ ਦੇਖ ਲਵਾਂਗਾ।" ਕੋਹੜੀ ਰਜੂਏ ਦੀ ਗੱਲ ਸੁਣ ਕੇ ਸਿੱਧਾ ਨੀਲੀ ਕੋਲ ਜਾ ਕੇ ਬੋਲਿਆ—

"ਮਾਂ ਜੀ ! ਕਲ੍ਹ ਨੂੰ ਪੁਲੱਈਆ ਦਾ ਖੇਤ ਜਾਣਾ ਠੀਕ ਨਹੀਂ ।...ਉਧਰ ਰਜੂਆ ਵੀ ਜ਼ਿੱਦ ਕਰੀ ਬੈਠਾ ਹੈ । ਉਸ ਨੇ ਉਹ ਜ਼ਮੀਨ ਖ਼ਰੀਦ ਲਈ ਹੈ...ਲੋਕ ਵੀ ਉਸੇ ਦਾ ਪੱਖ ਕਰਨਗੇ ਤੇ ਸਰਕਾਰ ਵੀ...ਇਹ ਵੱਖਰੀ ਗੱਲ ਹੈ ਕਿ ਭਗਵਾਨ ਸਭ ਕੁਝ ਦੇਖ ਰਿਹਾ ਹੈ ਪਰ..."

ਨੀਲੀ ਪਲ ਭਰ ਲਈ ਤਾਂ ਘਬਰਾਈ ਪਰ ਤੁਰਤ ਸੰਭਲ ਗਈ । ਉਸ ਰਾਤ ਉਹ ਇਸ ਇੰਤਜ਼ਾਰ ਵਿਚ ਸੀ ਕਿ ਸੌਣ ਤੋਂ ਪਹਿਲਾਂ ਪੁਲੱਈਆ ਉਸ ਨਾਲ ਇਸ ਵਿਸ਼ੇ ਤੇ ਗੱਲ ਕਰੇ । ਪਰ ਉਹ ਚੁੱਪ ਹੀ ਰਿਹਾ । ਬੁੱਢੀ ਬੁਖ਼ਾਰ ਦੀ ਮਾਰੀ ਇਕ ਖੂੰਜੇ ਪਈ ਹੂੰਗ ਰਹੀ ਸੀ । ਲੜਕੀ ਵੀ ਨੀਂਦ 'ਚੋਂ ਉਠ ਕੇ ਰੋ ਰਹੀ ਸੀ । ਮਾਂ ਦੇ ਦੁੱਧ ਨਾਲ ਉਸ ਨੂੰ ਰੱਜ ਨਹੀਂ ਸੀ ਆਉਂਦਾ । ਮਾਂ ਕੁਝ ਦਿਨਾਂ ਤੋਂ ਲੜਕੀ ਨੂੰ ਥੋੜ੍ਹੇ ਜਿਹੇ ਚਾਵਲ ਵੀ ਖੁਆ ਰਹੀ ਸੀ । ਦੁੱਧ ਮੁੱਲ ਲੈਣ ਲਈ ਘਰ ਪੈਸੇ ਨਹੀਂ ਸਨ । ਲੜਕੀ ਨੂੰ ਦੁੱਧ ਚੁੰਘਾਉਂਦੇ ਨੀਲੀ ਨੇ ਪਾਸੇ ਪਰਤਦੇ ਪਤੀ ਵੱਲ ਦੇਖਿਆ । ਇਹ ਉਹੀ ਆਦਮੀ ਸੀ ਜੋ ਇਕ ਦਿਨ ਇਮਲੀ ਦੇ ਦਰਖ਼ਤ ਹੇਠਾਂ ਉਸ ਦਾ ਹੱਥ ਫੜਨ ਲਈ ਦੌੜਿਆ ਸੀ ।...ਇਹ ਉਹੀ ਆਦਮੀ ਸੀ ਜਿਸ ਨੇ ਵਿਆਹ ਵਾਲੇ ਦਿਨ ਉਸ ਦੀਆਂ ਮਸਤ ਨਜ਼ਰਾਂ ਵੱਲ ਦੇਖ ਕੇ ਮੁਸਕਰਾਹਟ ਦੀਆਂ ਝੜੀਆਂ ਲਾ ਦਿੱਤੀਆਂ ਸਨ...ਇਹ ਉਹੀ ਆਦਮੀ ਸੀ ਜੋ ਪੂਰੀ ਤਰ੍ਹਾਂ ਸੱਜ ਸੰਵਰ ਕੇ ਇਕ ਦਿਨ ਉਸ ਨਾਲ ਸ਼ਹਿਰ ਗਿਆ ਸੀ ਪਰ ਉਸ ਆਦਮੀ ਤੇ ਇਸ ਮਨ ਦੀ ਪੀੜ ਨਾਲ ਵਿਆਕੁਲ ਆਦਮੀ ਵਿਚ ਕਿੰਨਾ ਫ਼ਰਕ ਸੀ ? ਨੀਲੀ ਨੂੰ ਆਪਣੇ ਪਤੀ ਤੇ ਤਰਸ ਆਇਆ । ਉਹ ਚੰਗੀ ਤਰ੍ਹਾਂ ਜਾਣਦੀ ਸੀ ਕਿ ਪੁਲੱਈਆ ਆਪਣੇ ਦਿਲ ਦੀ ਗੱਲ ਉਸ ਨਾਲ ਕਿਉਂ ਸਾਂਝੀ ਨਹੀਂ ਸੀ ਕਰ ਰਿਹਾ ? ਉਸ ਦਾ ਸਰੀਰ ਫੌਲਾਦ ਪਰ ਦਿਲ ਮੋਮ ਸੀ ।

ਕੁਝ ਦੇਰ ਵਿਚ ਲੜਕੀ ਸੌਂ ਗਈ । ਬੁੱਢੀ ਹਾਲੇ ਵੀ ਹੂੰਗਰਾਂ ਮਾਰ ਰਹੀ ਸੀ । ਮੱਲੂ ਪਿਉ ਨਾਲ ਲੇਟਿਆ ਹੋਇਆ ਸੀ । ਨੀਲੀ ਦੀਵੇ ਦੀ ਬੱਤੀ ਨੀਵੀਂ ਕਰਕੇ ਪਤੀ ਦੇ ਮੰਜੇ ਤੇ ਜਾ ਬੈਠੀ । ਜਦੋਂ ਤਕ ਪਤਨੀ ਦਾ ਹੱਥ ਪੁਲੱਈਆ ਦੇ ਸਿਰ ਤੇ ਨਾ ਜਾ ਟਿਕਿਆ ਉਦੋਂ ਤਕ ਉਸ ਨੂੰ ਪਤਾ ਹੀ ਨਾ ਲਗਿਆ ਕਿ ਪਤਨੀ ਉਸ ਦੇ ਮੰਜੇ ਤੇ ਆਣ ਬੈਠੀ ਸੀ । ਨੀਲੀ ਪਿਆਰ ਭਰੀਆਂ ਨਜ਼ਰਾਂ ਨਾਲ ਮੁਸਕਰਾਉਂਦੀ ਉਸ ਵੱਲ ਦੇਖ ਰਹੀ ਸੀ । ਪੁਲੱਈਆ ਦੀ ਨਜ਼ਰ ਇਕ ਵਾਰ ਪਤਨੀ ਵੱਲ ਉਠੀ ਪਰ ਤੁਰਤ ਝੁਕ ਗਈ । ਨੀਲੀ ਨੇ ਹੌਲੀ ਜਹੀ ਆਪਣਾ ਹੱਥ ਪਤੀ ਦੇ ਘੁੰਗਰਾਲੇ ਵਾਲਾਂ ਵਿਚ ਫੇਰਿਆ ਤੇ ਆਪਣਾ ਮੂੰਹ ਉਸ ਦੇ ਮੂੰਹ ਨਾਲ ਜੋੜ ਦਿੱਤਾ । ਪੁਲੱਈਆ ਦੇ ਸਰੀਰ ਵਿਚ ਹਲਕੀ ਜਿਹੀ ਕੰਬਣੀ ਛਿੜ ਗਈ । ਬੜੇ ਸਹਿਜੇ ਤੇ ਸ਼ਾਂਤ ਸੁਭਾਅ ਨਾਲ ਬੋਲੀ, "ਜਦੋਂ ਸਭ ਕੁਝ ਸਾਰੇ ਪਿੰਡ ਨੂੰ ਕਹਿ ਆਇਆ ਤਾਂ ਮੈਥੋਂ ਹੀ ਲੁਕਾ ਕਿਉਂ ?"

ਉਸ ਨੂੰ ਜਾਪਿਆ ਜਿਵੇਂ ਕਿ ਉਸ ਨੇ ਕੋਈ ਪਾਪ ਕਰ ਦਿੱਤਾ ਹੋਵੇ । ਉਸ ਨੇ ਹੌਂਸਲਾ ਕਰਕੇ ਅਖ਼ੀਰ ਕਹਿ ਹੀ ਦਿੱਤਾ, "ਪਿੰਡ ਵਾਲਿਆਂ ਦਾ ਮੈਨੂੰ ਕੋਈ ਡਰ ਨਹੀਂ ।"

ਨੀਲੀ ਨੇ ਪਤੀ ਦੇ ਨਾਲ ਲੇਟ ਕੇ ਉਸ ਦਾ ਸਿਰ ਆਪਣੀ ਹਿੱਕ ਨਾਲ ਘੁੱਟ ਲਿਆ। ਦੋਹਾਂ ਦੇ ਦਿਲ ਦਾ ਪਿਆਰ ਹੰਝੂ ਬਣ ਕੇ ਉਨ੍ਹਾਂ ਦੀਆਂ ਅੱਖਾਂ ਵਿਚ ਛਲਕਣ ਲੱਗਿਆ। ਕੁਝ ਦੇਰ ਕਿਸੇ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ। ਨੀਲੀ ਕੰਧ ਦੇ ਸਹਾਰੇ ਬੈਠ ਕੇ ਲੇਟੇ ਹੋਏ ਪਤੀ ਦਾ ਸਿਰ ਗੋਦੀ ਵਿਚ ਰਖ ਕੇ ਪਲੋਸਦੀ ਹੋਈ ਬੋਲੀ, "ਕਲ੍ਹ ਘਰੋਂ ਬਾਹਰ ਨਾ ਹੀ ਜਾਈਂ। ਸਿਆਣੇ ਕਹਿੰਦੇ ਹਨ ਕਿ ਗੁੱਸਾ ਆਉਣ ਤੇ ਆਦਮੀ ਜਾਨਵਰ ਬਣ ਜਾਂਦਾ ਹੈ। ਜਦੋਂ ਆਪਣੀ ਕਿਸਮਤ ਹੀ ਅਜਿਹੀ ਹੈ ਤਾਂ ਕਿਸੇ ਦਾ ਕੀ ਕਸੂਰ ? ਸਾਡੇ ਹੱਥ ਪੈਰ ਤਾਂ ਮਜ਼ਬੂਤ ਹਨ ? ਤਾਂ ਫਿਰ...?"

ਦਿਲ ਦੀ ਤੜਪ ਨਾਲ ਸ਼ਾਇਦ ਉਸ ਦਾ ਗਲ ਭਰ ਆਇਆ ਸੀ। ਉਹ ਹੋਰ ਨਾ ਬੋਲ ਸਕੀ। ਦਿਲ ਦੀ ਪੀੜ ਨੂੰ ਅੱਖਾਂ ਰਾਹੀਂ ਵਹਿ ਤੁਰਨ ਤੋਂ ਰੋਕ ਤੇ ਉਹ ਚੁੱਪ ਰਹੀ। ਪੁਲੱਈਆ ਉਸ ਦਾ ਅਥਾਹ ਦਰਦ ਸਮਝ ਗਿਆ, ਬੋਲਿਆ—"ਚਾਰ ਆਦਮੀਆਂ ਨੂੰ ਪਤਾ ਤਾਂ ਲਗੇ ਕਿ ਸਾਡੇ ਨਾਲ ਕੀ ਧੱਕਾ ਹੋ ਰਿਹਾ ਹੈ ?"

"ਇਨ੍ਹਾਂ ਬੱਚਿਆਂ ਦਾ ਹੀ ਮੂੰਹ ਦੇਖ ਤੇ ਆਪਣਾ ਗੁੱਸਾ ਅੰਦਰੇ ਅੰਦਰ ਪੀ ਜਾਹ। ਆਪਾਂ ਕਿਵੇਂ ਨਾ ਕਿਵੇਂ ਗੁਜ਼ਾਰਾ ਕਰ ਹੀ ਲਵਾਂਗੇ। ਕੋਈ ਆਪਣੀ ਜਾਇਦਾਦ ਨਾਲ ਤਾਂ ਲੈ ਕੇ ਨਹੀਂ ਮਰ ਜਾਂਦਾ। ਅਖ਼ੀਰ ਤਾਂ ਚੰਗਿਆਈ ਜਾਂ ਬੁਰਾਈ—ਦੋ ਹੀ ਚੀਜ਼ਾਂ ਆਦਮੀ ਦੇ ਨਾਲ ਜਾਂਦੀਆਂ ਹਨ। ਰੋਣ ਨੂੰ ਹਾਸੇ ਦੀ ਰੰਗਤ ਦੇ ਕੇ ਹੀ ਇਸ ਦੁਨੀਆਂ ਵਿਚ ਗੁਜ਼ਾਰਾ ਹੈ। ਮੈਂ ਤਾਂ ਇਹੀ ਕਹਾਂਗੀ...ਬਾਕੀ ਤੇਰੀ ਮਰਜ਼ੀ।..."

ਨੀਲੀ ਹੋਰ ਕੁਝ ਨਹੀਂ ਬੋਲੀ। ਚੁੱਪਚਾਪ ਉਠੀ ਤੇ ਨਾਲ ਦੀ ਮੰਜੀ ਤੇ ਪਈ ਕੁੜੀ ਨਾਲ ਜਾ ਸੁੱਤੀ।

ਸਵੇਰ ਹੋ ਗਈ। ਦਿਨ ਚੜ੍ਹ ਆਇਆ। ਰਾਤ ਦੀਆਂ ਸਾਰੀਆਂ ਗੱਲਾਂ ਪੁਲੱਈਆ ਨੂੰ ਸੁਪਨਾ ਮਾਤਰ ਜਾਪੀਆਂ। ਪੁਲੱਈਆ ਨੇ ਹੱਥ ਮੂੰਹ ਧੋਤਾ ਤੇ ਥੋੜ੍ਹਾ ਬਹੁਤ ਖਾਧਾ ਪੀਤਾ। ਹੁਣੇ ਤੋਂ ਪਿੰਡ ਵਿਚ ਸਨਸਨੀ ਜਿਹੀ ਫੈਲ ਗਈ ਕਿ ਅੱਜ ਪੁਲੱਈਆ ਤੇ ਰਜੂਦੇ ਵਿਚਕਾਰ ਕੋਈ ਝਗੜਾ ਹੋਣ ਵਾਲਾ ਹੈ। ਕੁਝ ਲੋਕਾਂ ਨੂੰ ਤਾਂ ਇਥੋਂ ਤਕ ਸ਼ੱਕ ਹੋਇਆ ਕਿ ਅੱਜ ਕਿਸੇ ਨਾ ਕਿਸੇ ਦਾ ਸਿਰ ਪਾਟ ਜਾਵੇਗਾ। ਪੁਲੱਈਆ ਨੇ ਇਕ ਵਾਰ ਸੋਚਿਆ ਵੀ ਕਿ ਉਹ ਖੇਤ ਨਾ ਹੀ ਜਾਵੇ। ਪਰ ਉਸੇ ਪਲ ਉਸ ਨੂੰ ਜਾਪਿਆ ਜਿਵੇਂ ਕਿ ਉਸ ਦੀ ਮੁੱਛ ਨੀਵੀਂ ਹੋ ਗਈ ਹੋਵੇ। ਅਖ਼ੀਰ ਉਸ ਨੇ ਸੋਚਿਆ, "ਛੀਹ ! ਜਦੋਂ ਏਨਾ ਕੁਝ ਕਹਿ-ਸੁਣ ਹਟਿਆ ਹਾਂ ਤਾਂ ਫਿਰ ਮੌਤ ਤੋਂ ਕੀ ਡਰਨਾ ? ਡਰਪੋਕ ਬਣ ਕੇ ਜਿਉਣ ਦਾ ਕੀ ਲਾਭ ? ਮੈਂ ਮੱਲ੍ਹ ਚੌਧਰੀ ਦਾ ਪੁੱਤਰ ਹਾਂ—ਫ਼ੈਸਲੇ ਤੇ ਮਰ ਮਿਟਣ ਵਾਲਾ। ਜੋ ਕਿਹਾ ਹੈ ਕਰਕੇ ਹੀ ਛੱਡਾਂਗਾਂ ਪਰ ਲੋਕਾਂ ਵਿਚ ਸਿਰ ਨਹੀਂ ਝੁਕਾਵਾਂਗਾ।

ਉਸ ਨੇ ਡਾਂਗ ਮੋਢੇ ਰੱਖੀ ਤੇ ਬਲਦ ਖੋਲ੍ਹ ਕੇ ਹੱਲ ਲੈ ਤੁਰਿਆ। ਮੱਲੂ ਬਾਪ ਦੇ ਪਿੱਛੇ ਖੜ੍ਹਾ ਸੀ। ਨੀਲੀ ਚੁੱਪਚਾਪ ਪਤੀ ਵੱਲ ਦੇਖ ਰਹੀ ਸੀ। ਪੁਲੱਈਆ ਦੀ ਨਜ਼ਰ ਪਤਨੀ ਵੱਲ ਨਾ ਪਲਟੀ। ਉਹ ਘਰੋਂ ਨਿਕਲ ਤੁਰਿਆ। ਮੰਜੇ ਤੇ ਲੇਟੀ ਲੜਕੀ

ਰੋ ਰਹੀ ਸੀ। ਬੁੱਢੀ ਹੂੰਗਰ ਮਾਰਦੀ ਉਠੀ ਤੇ ਮੱਲੂ ... ਫੜਨ ਦੌੜੀ। ਨੀਲੀ ਨੇ ਪਤੀ ਦੇ ਕੁਝ ਬੋਲਣ ਦੀ ਉਡੀਕ ਕੀਤੀ ... ਉਹ ... ਚੁਪਚਾਪ ਅੱਗੇ ਵੱਧ ਗਿਆ। ਨੀਲੀ ਨੇ ਹੌਲੀ ਜਿਹੀ ਮਗਰੋਂ ਜਾ ਕੇ ਉਸ ... ਫੜ ... ਲਈ। ਪੁਲੱਈਆ ... ਮੁੜਿਆ ਤਾਂ ਹੱਲ ਦਾ ਹੱਥਾ ਨੀਲੀ ਦੇ ਸਿਰ ਵਿਚ ... ਗਿਆ। ਪੁਲੱਈਆ ਨੇ ਇਕ ਵਾਰ ਨੀਲੀ ਵੱਲ ਦੇਖਿਆ ਤੇ ਫਿਰ ਡਾਂਗ ਛੱਡ ਕੇ ਅੱਗੇ ਪੈਰ ਪੁੱਟਿਆ—ਪਰ ਉਸ ਦੀਆਂ ਅੱਖਾਂ ਪਿੱਛੇ ਵੱਲ ਹੀ ਲੱਗੀਆ ਰਹੀਆਂ।

ਪੁਲੱਈਆ ਖੇਤ ਦੀ ਵੱਟ ਤੇ ਜਾ ਪਹੁੰਚਿਆ। ਉਹ ਖੇਤ ਉਸ ਨੇ ਬਚਪਨ ਤੋਂ ਲੈ ਕੇ ਹੁਣ ਤਕ ਆਪਣਾ ਹੀ ਸਮਝਿਆ ਸੀ। ਉਥੋਂ ਹੀ ਉਸ ਨੇ ਹਮੇਸ਼ਾਂ ਆਪਣੀਆਂ ਭੇਡ ਬੱਕਰੀਆਂ ਤੇ ਪਸ਼ੂਆਂ ਲਈ ਲੰਬਾ ਲੰਬਾ ਘਾਹ ਖੋਤਿਆ ਸੀ। ਸੋਚਦਾ ਸੀ ਕਿ ਉਸ ਵਾਂਗ ਉਸ ਦਾ ਪੁੱਤਰ ਵੀ ਉਥੇ ਪਸ਼ੂ ਚਰਾਵੇਗਾ। ਪਰ ਵਕਤ ਦਾ ਗੇੜ— ਜਿੰਨਾ ਪਿਆਰ ਤੇ ਅਪਣੱਤ ਉਸ ਨੂੰ ਆਪਣੇ ਮਾਂ ਬਾਪ ਨਾਲ ਸੀ, ਉਸ ਤੋਂ ਵੀ ਵਧੇਰੇ ਇਸ ਖੇਤ ਦੀ ਮਿੱਟੀ ਨਾਲ...ਪਰ ਵਕੀਲ ਕਹਿ ਰਿਹਾ ਸੀ ਕਿ ਹੁਣ ਇਹ ਉਸ ਦੀ ਨਹੀਂ ਰਹਿਣੀ।

ਪੁਲੱਈਆ ਨੇ ਹੱਲ ਹੇਠਾਂ ਰਖਿਆ। ਮੱਲੂ ਨੇ ਛਟੀ ਨਾਲ ਬੈਲਾਂ ਨੂੰ ਅੱਗੇ ਹੋ ਕੇ ਰੋਕਿਆ। ਪੁਲੱਈਆ ਨੇ ਬੈਲਾਂ ਤੇ ਪੰਜਾਲੀ ਪਾਈ। ਖੇਤ ਦੇ ਪੂਰਬ ਵੱਲ ਨੂੰ ਮੁੜ ਕੇ ਉਸ ਨੇ ਪੰਜਾਲੀ ਤੇ ਹੱਲ ਧਰਿਆ। ਏਨੇ ਵਿਚ ਹੀ ਪੀਸਾ ਦੌੜਦਾ ਹੋਇਆ ਆਇਆ ਤੇ ਚੀਖਿਆ, "ਓ ਪੁੱਲੀ! ਉਹ ਲੋਕ ਬਹੁਤ ਵੱਡੀ ਗਿਣਤੀ ਵਿਚ ਡਾਂਗਾਂ ਲਈ ਆ ਰਹੇ ਹਨ।...ਪੁੱਲੀ! ਮੇਰੀ ਗੱਲ ਮੰਨ। ਏਥੋਂ ਤੁਰ ਚਲ...ਘਰ ਚੱਲਾਂਗੇ... ਔਹ ਦੇਖ...ਆ ਗਏ....ਬਾਗ ਵੀ ਲੰਘ ਆਏ...ਤੂੰ ਮੇਰੀ ਸੁਣਦਾ ਕਿਉਂ ਨਹੀਂ?...ਬਿਲਕੁਲ ਲਾਗੇ ਆ ਗਏ ਪੁੱਲੀ...ਮੇਰੀ ਗੱਲ ਮੰਨ...ਮੈਂ ਤੇਰੇ ਪੈਰ ਫੜਦਾ ਹਾਂ..."

ਪੀਸਾ ਡਰ ਨਾਲ ਕੰਬ ਰਿਹਾ ਸੀ—ਹੌਂਕ ਰਿਹਾ ਸੀ। ਪਰ ਪੁਲੱਈਆ ਦੇ ਕੰਨ ਤੇ ਜੂੰ ਤਕ ਨਾ ਸਰਕੀ। ਉਹ ਆਪਣੀ ਧੁਨ ਵਿਚ ਮਗਨ ਹੱਲ ਵਾਹ ਰਿਹਾ ਸੀ। ਏਨੇ ਵਿਚ ਉਹ ਲੋਕ ਆ ਹੀ ਪਹੁੰਚੇ। ਦੋ ਜਾਂ ਤਿੰਨ ਨਹੀਂ...ਅਣਗਿਣਤ ਆਦਮੀ... ਉਹ ਖੇਤ ਨੂੰ ਘੇਰ ਚੁਕੇ ਸਨ। ਪੀਸਾ ਡਰ ਨਾਲ ਪਾਗਲ ਹੋਇਆ ਬੋਲੀ ਜਾ ਰਿਹਾ ਸੀ—"ਓਏ ਪੁੱਲੀ! ਉਹ ਲੋਕ ਤੈਨੂੰ ਘੇਰ ਚੁਕੇ ਹਨ। ਕੀ ਇਕ ਆਦਮੀ ਨੂੰ ਮਾਰਨ ਲਈ ਏਨੇ ਆਦਮੀ ਸੋਟੀਆਂ ਲੈ ਕੇ ਆਏ ਹਨ?...ਇਸ ਪਿੰਡ ਵਿਚ ਹੁਣ ਇਨਸਾਫ ਦਾ ਨਾ ਨਿਸ਼ਾਨ ਤਕ ਨਹੀਂ ਰਿਹਾ—ਲਗਦਾ ਹੈ ਕਦੋਂ ਦਾ ਮਰ ਚੁਕਿਆ!"

ਰਜ਼ੂਏ ਨੇ ਖੇਤ ਵਿਚ ਜਾ ਕੇ ਪੀਸਾ ਨੂੰ ਘਸੀਟਣਾ ਚਾਹਿਆ ਪਰ ਉਹ ਆਪਣੇ ਆਪ ਨੂੰ ਛੁਡਾ ਕੇ ਮੱਲੂ ਨੂੰ ਚੁੱਕ ਕੇ ਦੂਰ ਲੈ ਜਾਣ ਦੀ ਕੋਸ਼ਿਸ਼ ਕਰਦਾ ਰਿਹਾ। ਮੱਲੂ ਨੇ ਰੋਂਦਿਆਂ ਰੋਂਦਿਆਂ ਆਪਣੇ ਆਪ ਨੂੰ ਇਕੋ ਹੀ ਝਟਕੇ ਨਾਲ ਛੁੜਵਾ ਲਿਆ। ਇਸ ਧਿੰਗੋਜ਼ੋਰੀ ਵਿਚ ਮੱਲੂ ਦੀ ਲੰਗੋਟੀ ਖਿਸਕ ਗਈ ਸੀ। ਉਹ ਬਹੁਤ ਹੀ ਸੁੰਦਰ ਦਿਖਾਈ ਦੇ ਰਿਹਾ ਸੀ। ਲੰਗੋਟੀ ਠੀਕ ਕਰਕੇ ਉਹ ਫਿਰ ਬਾਪ ਦੇ ਮਗਰ ਮਗਰ

ਚੱਲਣ ਲੱਗਿਆ । ਨੇ ਧੱਕਾ ਮਾਰ ਕੇ ਪੀਸਾ ਨੂੰ ਖੇਤੋਂ ਬਾਹਰ ਸਿੱਟ ਦਿੱਤਾ । ਪੀਸਾ ਉਥੋਂ ਹੀ ਚੀਖ਼ ਰਹੀ ਜਾ ਰਿਹਾ ਸੀ—"ਪੁੱਲੀ ! ਵੀਰਾ ! ਮੇਰੀ ਗੱਲ ਮੰਨ ਤੇ ਕਾਹਲ ਨਾ ਕਰ..."

ਰਜੂਆ ਹੱਲ ਦੇ ਜਾ ਖੜ੍ਹਾ ਹੋਇਆ । ਪੁਲੱਈਆ ਨੇ ਬਲਦਾਂ ਨੂੰ ਹੱਕਿਆ । ਬਲਦ ਅੱਗੇ ਵਧੇ ਤਾਂ ਦੋ ਹੋਰ ਡਾਂਗਾਂ ਵਾਲੇ ਆ ਕੇ ਉਨ੍ਹਾਂ ਦੇ ਸਾਹਮਣੇ ਖੜ੍ਹੇ ਹੋ ਗਏ । ਏਨੇ ਵਿਚ ਕਿਸੇ ਨੇ ਬਲਦਾਂ ਨੂੰ ਰੋਕ ਕੇ ਹੱਲ ਖੋਲ੍ਹ ਦਿੱਤਾ । ਪੁਲੱਈਆ ਦੰਦ ਕਰੀਚ ਕੇ ਰਹਿ ਗਿਆ । ਉਸ ਆਪਣੇ ਚੌਤਰਫੀਂ ਖੜ੍ਹੇ ਆਦਮੀਆਂ ਨੂੰ ਨਹੀਂ ਦੇਖਿਆ । ਉਸ ਦੇ ਤਨ ਬਦਨ ਨੂੰ ਅੱਗ ਲਗ ਗਈ । ਉਸ ਦੀਆਂ ਅੱਖਾਂ 'ਚੋਂ ਅੰਗਿਆਰੇ ਵਰ੍ਹਨ ਲੱਗੇ । ਉਸ ਨੇ ਤੇਜ਼ ਧੁੱਪ ਵਿਚ ਖੜ੍ਹੇ ਰਜੂਏ ਵੱਲ ਦੇਖਿਆ । ਅੱਖਾਂ ਅੱਗੇ ਛਾ ਗਈ ਧੁੰਦ ਨੂੰ ਹਟਾਉਣ ਲਈ ਉਸ ਨੇ ਆਪਣੀਆਂ ਅੱਖਾਂ ਮਲੀਆਂ । ਪਰ ਫਿਰ ਵੀ ਉਸ ਦੀ ਨਜ਼ਰ ਸਾਹਮਣੇ ਨੀਲੀ ਦੀ ਮੂਰਤੀ ਹੀ ਖੜ੍ਹੀ ਦਿਖਾਈ ਦਿੱਤੀ ।...ਕੀ ਬਲਦਾਂ ਨੂੰ ਰਜੂਏ ਨੇ ਨਹੀਂ ਸੀ ਖੋਲ੍ਹਿਆ ? ਕੀ ਉਹ ਨੀਲੀ ਹੀ ਸੀ ?...ਦੇਵੀ ਨੀਲੰਮਾ ਸੀ ?...

ਪੁਲੱਈਆ ਦੇ ਮਨ ਵਿਚ ਡਰ ਤੇ ਮਜਬੂਰੀ ਦੀਆਂ ਮਿਲੀਆਂ ਜੁਲੀਆਂ ਭਾਵਨਾਵਾਂ ਜਾਗ ਪਈਆਂ । ਮੱਲੂ ਨੂੰ ਦੇਖ ਕੇ ਉਸ ਨੂੰ ਆਪਣੀ ਮਜਬੂਰੀ ਹੋਰ ਵੀ ਵਧੀ ਮਹਿਸੂਸ ਹੋਈ । ਉਸ ਨੇ ਸੋਚਿਆ ਕਿ "ਚਲੋ ਚੰਗਾ ਹੀ ਹੋਇਆ ਉਸ ਦੇ ਹੱਥ ਵਿਚ ਸੋਟੀ ਨਹੀਂ ਸੀ—ਨਹੀਂ ਤਾਂ ਉਹ ਆਪਣੀ ਪਤਨੀ ਤੇ ਹੀ ਹੱਥ ਚੁੱਕ ਬੈਠਦਾ ।...

ਰਜੂਏ ਦੇ ਹੱਥੋਂ ਤਕੜੀ ਮਾਰ ਖਾ ਕੇ ਦੋਵੇਂ ਬਲਦ ਨੱਸ ਉੱਠੇ । ਇਹ ਦੇਖ ਕੇ ਮੱਲੂ ਨੂੰ ਗੁੱਸਾ ਆ ਗਿਆ । "ਓਏ ! ਕੌਣ ਹੁੰਦਾ ਹੈਂ ਤੂੰ ਸਾਡੇ ਬਲਦਾਂ ਨੂੰ ਮਾਰਨ ਵਾਲਾ ?" ਕਹਿ ਕੇ ਉਸ ਨੇ ਆਪਣੇ ਹੱਥ ਵਿਚਲੀ ਪਰੈਣ ਪੂਰੇ ਜ਼ੋਰ ਨਾਲ ਰਜੂਏ ਦੇ ਮਾਰੀ । ਰਜੂਆ ਗੁੱਸੇ ਵਿਚ ਆ ਕੇ ਮੱਲੂ ਨੂੰ ਖੇਤੋਂ ਬਾਹਰ ਘਸੀਟਣ ਲੱਗਾ । ਪਰ ਮੱਲੂ ਨੇ ਉਸ ਦੇ ਪੱਟ ਤੇ ਜ਼ੋਰ ਦੀ ਦੰਦੀ ਵੱਢੀ ਤੇ ਆਪਣੇ ਆਪ ਨੂੰ ਛੁਡਾ ਕੇ ਪਿਉ ਵੱਲ ਦੌੜਿਆ ।

ਇਸ ਤੇ ਰਜੂਏ ਦੇ ਗੁੱਸੇ ਦਾ ਪਾਰਾ ਹੋਰ ਵੀ ਚੜ੍ਹ ਗਿਆ । ਉਸ ਨੇ ਹੱਲ ਚੁਕ ਕੇ ਮੱਲੂ ਤੇ ਸਿੱਟਿਆ ਤੇ "ਦੌੜਦਾ ਹੈਂ ਏਥੋਂ ਜਾਂ ਨਹੀਂ ?" ਕਹਿੰਦਿਆਂ ਇਕ ਗੰਦੀ ਗਾਲ੍ਹ ਕੱਢੀ । ਗਾਲ੍ਹ ਸੁਣ ਕੇ ਪੁਲੱਈਆ ਦੇ ਸਾਰੇ ਸਰੀਰ ਵਿਚ ਬਿਜਲੀ ਜਿਹੀ ਦੌੜ ਗਈ । ਉਹ ਛਾਲ ਮਾਰ ਕੇ ਸ਼ੇਰ ਵਾਂਗ ਰਜੂਏ ਤੇ ਝਪਟਣ ਹੀ ਵਾਲਾ ਸੀ ਕਿ ਪੈਰ ਫਿਸਲ ਜਾਣ ਕਾਰਨ ਉਹ ਵਾਹੀ ਹੋਈ ਜ਼ਮੀਨ ਤੇ ਮੂੰਹ ਭਾਰ ਜਾ ਡਿੱਗਿਆ । ਪਰ ਉਹ ਤੁਰਤ ਉਠਿਆ ਤੇ ਦੁਬਾਰਾ ਛਾਲ ਮਾਰਨ ਹੀ ਵਾਲਾ ਸੀ ਕਿ ਤਿੰਨ ਆਦਮੀਆਂ ਨੇ ਆਪਣੀਆਂ ਸੋਟੀਆਂ ਨਾਲ ਰੋਕਦੇ ਹੋਏ ਉਸ ਨੂੰ ਕਿਹਾ—"ਜੇ ਇਕ ਕਦਮ ਵੀ ਅੱਗੇ ਵਧਿਆ ਤਾਂ ਸਿਰ ਤੋੜ ਦਿਆਂਗੇ ।"

ਪੁਲੱਈਆ ਨੇ ਸੋਟੀਆਂ ਵਿਚੋਂ ਦੀ ਦੇਖਿਆ—ਸਾਹਮਣੇ ਹੋਰ ਕਈ ਬੰਦੇ ਖੜ੍ਹੇ ਸਨ । ਰਜੂਆ ਵੀ ਉਨ੍ਹਾਂ 'ਚੋਂ ਇਕ ਸੀ । ਪਰ ਥੋੜ੍ਹੇ ਚਿਰ ਮਗਰੋਂ ਉਸ ਨੂੰ ਉਥੇ

ਕੋਈ ਵੀ ਦਿਖਾਈ ਨਾ ਦਿੱਤਾ—ਹੈਂ ? ਇਹ ਕੌਣ ?...ਨੀਲੀ ! ਉਸ ਦੀ ਆਪਣੀ ਨੀਲੀ ! ਕੀ ਉਹ ਹੁਣ ਫਿਰ ਨੀਲੀ ਨੂੰ ਹੀ ਮਾਰਨ ਦੌੜ ਰਿਹਾ ਸੀ ?...

ਏਨੇ ਚਿਰ ਵਿਚ ਸਾਹਮਣੇ ਖੜ੍ਹੇ ਤਿੰਨ ਆਦਮੀਆਂ 'ਚੋਂ ਦੋ ਨੇ ਪੁਲੱਈਆ ਦੇ ਦੋਵੇਂ ਹੱਥ ਫੜ ਲਏ ਤੇ ਤੀਜੇ ਨੇ ਮੱਲੂ ਨੂੰ । ਰਜੂਏ ਦੇ ਹੁਕਮ ਅਨੁਸਾਰ ਜਦ ਉਹ ਲੋਕ ਪਿਉ ਪੁੱਤ ਨੂੰ ਉਸ ਜ਼ਮੀਨ 'ਚੋਂ ਘਸੀਟਣ ਲੱਗੇ ਤਾਂ ਉਹ ਦੋਵੇਂ ਖੇਤ ਦੀ ਮਿੱਟੀ ਨੂੰ ਚੁੰਮਦੇ ਖੇਤੋਂ ਬਾਹਰ ਨਿਕਲ ਗਏ ! ਉਦੋਂ ਤੀਕ ਪੀਸਾ ਦੌੜਦਾ ਆ ਗਿਆ ਤੇ ਪੁਲੱਈਆ ਦੀਆਂ ਅੱਖਾਂ ਵਿਚ ਹੰਝੂ ਦੇਖ ਕੇ ਬੋਲਿਆ—"ਪੁਲੱਈਆ ! ਮੇਰੇ ਭਾਈ ! ਤੂੰ ਕੀ ਸੀ ਤੇ ਕੀ ਹੋ ਗਿਆ ?" ਤੇ ਜ਼ਾਰ ਜ਼ਾਰ ਰੋਣ ਲੱਗ ਪਿਆ ।

## 20

ਦੁਪਹਿਰ ਦੀ ਤੇਜ਼ ਧੁੱਪ ਤੋਂ ਮਗਰੋਂ ਸ਼ਾਮ ਨੂੰ ਅਸਮਾਨ ਵਿਚ ਕਾਲੇ ਬੱਦਲ ਛਾਏ ਹੋਏ ਸਨ । ਕਿਤੇ ਕਿਤੇ ਹਲਕੀ ਹਲਕੀ ਬੂੰਦਾ ਬਾਂਦੀ ਵੀ ਹੋਈ । ਹਵਾ ਦੇ ਤੇਜ਼ ਬੁੱਲਿਆਂ ਦੀ ਮਾਰ ਖਾ ਕੇ ਬੱਦਲ ਪੱਛਮ ਵੱਲ ਦੀਆਂ ਪਹਾੜੀਆਂ ਵਿਚ ਜਾ ਉਲਝੇ । ਰਾਤ ਦੇ ਹਨੇਰੇ ਵਿਚ ਬਿਜਲੀ ਦੀ ਚਮਕ ਹੋਰ ਵੀ ਨਿਖਰੀ ਜਾਪਦੀ ਸੀ ।

ਅਜਿਹੇ ਮੌਸਮ ਵਿਚ ਦੇਵੀ ਨੀਲੰਮਾ ਦੇ ਮੰਦਰ ਦੇ ਚਬੂਤਰੇ ਤੇ ਇਕੱਲਾ ਵੇਕੰਨਾ ਬੈਠਾ ਸੀ । ਗੰਨੇਮਾ ਦੀ ਕਿਰਪਾ ਨਾਲ ਉਸ ਦੀ ਇੱਛਾ ਪੂਰੀ ਹੋਈ ਸੀ । ਉਸ ਦੇ ਕਹਿਣ ਤੇ ਗੰਨੇਮਾ ਸ਼ਾਮ ਨੂੰ ਹੀ ਉਸ ਨੂੰ ਉਥੇ ਛੱਡ ਗਈ ਸੀ । ਉਹ ਆਪਣੀ ਸੋਟੀ ਸਾਹਮਣੇ ਰੱਖੀ ਬੈਠਾ ਸੀ ।

ਥੋੜ੍ਹੇ ਚਿਰ ਮਗਰੋਂ ਕੁਝ ਖੜਾਕ ਹੋਇਆ । "ਕੌਣ ?" ਅੰਨ੍ਹੇ ਵੇਕੰਨਾ ਨੇ ਪੁੱਛਿਆ ।

"ਓਏ ਸੂਰਦਾਸ ! ਤੂੰ ? ਇਸ ਹਨ੍ਹੇਰੇ ਵਿਚ ਤੂੰ ਏਥੇ ਕੀ ਕਰ ਰਿਹਾ ਹੈਂ ?" ਸੰਜੀਵੀ ਨੇ ਪੁੱਛਿਆ ।

"ਸੋਚਿਆ ਸੀ ਜਾਂਦਾ ਜਾਂਦਾ ਭਗਤ ਤੋਂ ਗੀਤ ਹੀ ਸੁਣਦਾ ਜਾਵਾਂ...।"

"ਓਏ ਵੇਕੰਨਾ ! ਉਹ ਅੱਧ ਮਰਿਆ ਤਾਂ ਭੁੱਖ ਨਾਲ ਹੀ ਹੋ ਗਿਆ ਸੀ । ਹੁਣ ਤਾਂ ਬੁਖਾਰ ਨਾਲ ਵੀ ਕੰਬ ਰਿਹਾ ਹੈ । ਉਹ ਭਲਾ ਏਥੇ ਕੀ ਆਵੇਗਾ ?...ਚਲ ਤੈਨੂੰ ਤੇਰੀ ਬੀਹੀ ਤਕ ਛੱਡ ਆਵਾਂ ।"

"ਨਹੀਂ, ਨਹੀਂ ! ਭਗਤ ਜ਼ਰੂਰ ਆਏਗਾ..." ਕਹਿੰਦਿਆਂ ਉਹ ਹੋਰ ਵੀ ਸੰਭਲ ਕੇ ਬੈਠ ਗਿਆ ।

ਨਦੀ ਦਾ ਪਾਣੀ ਸ਼ਾਂ ਸ਼ਾਂ ਦੀ ਆਵਾਜ਼ ਨਾਲ ਵਹਿ ਰਿਹਾ ਸੀ । ਪੁਲ ਤੋਂ ਦੀ ਘੰਟੀਆਂ ਦੀ ਛਣ ਛਣ ਨਾਲ ਬੈਲ ਗੱਡੀਆਂ ਲੰਘ ਰਹੀਆਂ ਸਨ । ਕਿਤੇ ਕਿਤੇ ਮੋਟਰ ਦਾ ਹਾਰਨ ਵੀ ਸੁਣ ਰਿਹਾ ਸੀ । ਹੌਲੀ ਹੌਲੀ ਉਨ੍ਹਾਂ ਸਭ ਆਵਾਜ਼ ਨੂੰ ਹੜਪ ਕਰ ਜਾਣ ਵਾਲਾ ਹਨ੍ਹੇਰਾ ਸੰਘਣਾ ਹੋਣ ਲੱਗਿਆ ।

ਦੁਬਾਰਾ ਫਿਰ ਕੋਈ ਪੈੜ ਚਾਲ...

"ਕੌਣ ?"

"........."

"ਬੋਲਦਾ ਕਿਉਂ ਨਹੀਂ ? ਕੌਣ ਹੈ ?"

ਇਕ ਸਿਸਕੀ ਸੁਣਾਈ ਦਿੰਦੀ ਹੈ !

"ਜੇ ਬੋਲੇਂਗਾ ਨਹੀਂ ਕੌਣ ਤਾਂ ਸੋਟੀ ਆਈ ਸਮਝ।" ਕਹਿ ਕੇ ਵੇਕੰਨਾ ਨੇ ਸੋਟੀ ਉਪਰ ਚੁੱਕ ਲਈ।

"ਓਏ !...ਮੈਂ ਹਾਂ...ਭਗਤ..."

"ਉਫ਼ ! ਇਕ ਸਕਿੰਟ ਹੋਰ ਚੁੱਪ ਰਹਿੰਦਾ ਤਾਂ ਜਾਨ ਗੁਆ ਬੈਠਦਾ...ਮੈਂ ਤਾਂ ਰਜੂਏ ਦਾ ਰਾਹ ਵੇਖ ਰਿਹਾ ਸਾਂ।"

ਭਗਤ ਨੇ ਚੁੱਪਚਾਪ ਮੰਦਰ ਦੇ ਦਰਵਾਜ਼ੇ ਖੋਲ੍ਹੇ। ਅੱਜ ਉਸ ਨੇ ਪਾਟੇ ਪੁਰਾਣੇ ਤੇ ਗੰਦੇ ਕੱਪੜੇ ਪਹਿਨੇ ਹੋਏ ਸਨ। ਕਲ੍ਹ ਵੀ ਉਹ ਇਨ੍ਹਾਂ ਹੀ ਕੱਪੜਿਆਂ ਵਿਚ ਆਇਆ ਸੀ। ਕਲ੍ਹ ਉਸ ਦਾ ਸ਼ਰਾਬੀ ਪੁੱਤਰ ਬੁਖ਼ਾਰ ਨਾਲ ਤੜਪ ਰਹੇ ਬਾਪ ਤੋਂ ਅੱਖ ਬਚਾ ਕੇ ਉਸ ਦੀ ਜਾਮਣੀ ਰੰਗ ਦੀ ਰੇਸ਼ਮੀ ਧੋਤੀ—ਜਿਹੜੀ ਪਿੰਡ ਵਾਲਿਆਂ ਨੇ ਉਸ ਨੂੰ ਚੜ੍ਹਾਵੇ ਵਜੋਂ ਖਰੀਦ ਕੇ ਦਿੱਤੀ ਸੀ—ਚੁਰਾ ਕੇ ਲੈ ਗਿਆ ਸੀ। ਪਰਈਆ ਬਾਣੀਏ ਕੋਲ ਚੌਥਾ ਹਿੱਸਾ ਮੁੱਲ ਤੋਂ ਵੇਚ ਕੇ ਪੈਸੇ ਸ਼ਰਾਬਖ਼ਾਨੇ ਉਡਾ ਆਇਆ ਸੀ। ਉਹ ਧੋਤੀ ਚੋਰੀ ਹੋ ਜਾਣ ਤੇ ਭਗਤ ਨੂੰ ਬਹੁਤ ਅਫ਼ਸੋਸ ਹੋਇਆ। ਇਸ ਨਾਲ ਉਸ ਦਾ ਬੁਖ਼ਾਰ ਹੋਰ ਵੀ ਤੇਜ਼ ਹੋ ਗਿਆ। ਉਧਰ ਉਸ ਦੀ ਰੇਸ਼ਮੀ ਧੋਤੀ ਚੋਰੀ ਹੋ ਗਈ ਤੇ ਇਧਰ ਉਸ ਦੇ ਸਰੀਰ ਦਾ ਬੁਰਾ ਹਾਲ ਹੋ ਰਿਹਾ ਸੀ। ਹੁਣ ਉਸ ਵਿਚ ਉਠਣ ਬੈਠਣ ਦੀ ਹਿੰਮਤ ਵੀ ਨਹੀਂ ਸੀ ਰਹੀ। ਫਿਰ ਵੀ ਉਸ ਦੇ ਆਖ਼ਰੀ ਸਾਹ ਤਕ ਉਹ ਦੇਵੀ ਦੀ ਭਗਤੀ ਤੋਂ ਕਿਵੇਂ ਖੁੰਝ ਸਕਦਾ ਹੈ ? ਉਹ ਬੀਤੇ ਦਿਨ ਵੀ ਮੈਲੇ ਕੁਚੈਲੇ ਕੱਪੜੇ ਪਹਿਨ ਕੇ ਹੀ ਰੁਕਦਾ ਹੋਇਆ ਹੌਲੀ ਹੌਲੀ...ਕਾਫ਼ੀ ਲੇਟ ਪਹੁੰਚਿਆ ਸੀ। ਅੱਜ ਪਹੁੰਚਦੇ ਪਹੁੰਚਦੇ ਉਸ ਦਾ ਸਾਹ ਉਖੜ ਚੁਕਿਆ ਸੀ। ਇਸੇ ਲਈ ਉਹ ਵੇਕੰਨਾ ਦੇ ਸਵਾਲ ਦਾ ਜਵਾਬ ਇਕਦਮ ਨਹੀਂ ਸੀ ਦੇ ਸਕਿਆ।

ਦੀਵਾ ਬਾਲ ਕੇ ਭਗਤ ਬੈਠ ਗਿਆ। ਉਸ ਵਿਚ ਹੁਣ ਨੱਚਣ ਦੀ ਤਾਕਤ ਨਹੀਂ ਸੀ ਰਹੀ। ਉਸ ਦਾ ਬੁੱਢਾ ਸਰੀਰ—ਪਿੰਜਰ—ਕੰਬ ਰਿਹਾ ਸੀ। ਸਿਰ ਦੇ ਸਣ ਵਰਗੇ ਦੁਧੀਆ ਵਾਲ....ਲੰਬੀ ਕਰੜ ਬਰੜੀ ਦਾਹੜੀ ਤੇ ਦੋਹਾਂ ਦੇ ਵਿਚਕਾਰ ਸੁੰਗੜਿਆ ਹੋਇਆ ਚਿਹਰਾ...ਧੱਸੀਆਂ ਹੋਈਆਂ ਅੱਖਾਂ...ਉਹ ਦੀਵਾਰ ਨਾਲ ਲਗ ਕੇ ਬੈਠਾ ਤੇ ਫਿਰ ਜ਼ਮੀਨ ਤੇ ਲੇਟ ਗਿਆ।

ਵੇਕੰਨਾ ਹੱਥ ਮਾਰਦਾ ਹੌਲੀ ਹੌਲੀ ਮੰਦਰ 'ਚੋਂ ਬਾਹਰ ਨਿਕਲਿਆ। ਉਹ ਜਾ ਕੇ ਚਬੂਤਰੇ ਤੇ ਬੈਠ ਗਿਆ। ਅੰਦਰੋਂ ਭਗਤ ਦੀਆਂ ਆਹਾਂ ਸੁਣ ਰਹੀਆਂ ਸਨ।

"ਭਗਤ ਜੀ ! ਸੁਣਦੇ ਹੋ ?" ਵੇਕੰਨਾ ਨੇ ਆਵਾਜ਼ ਦਿੱਤੀ ਪਰ ਭਗਤ ਦੇ ਕੇਵਲ ਕਰਾਹੁਣ ਦੀ ਆਵਾਜ਼ ਆਈ।

"ਉਸ ਰਜੂਏ ਦੇ ਬੱਚੇ ਨੇ ਵਿਚਾਰੇ ਲੜਕੇ—ਮੱਲੂ—ਨੂੰ ਜ਼ਮੀਨ ਤੇ ਘਸੀਟਿਆ। ਉਸ ਨੇ ਪੁਲੱਈਆ ਦੀ ਜ਼ਮੀਨ ਜਾਇਦਾਦ ਹੜੱਪ ਕਰ ਲਈ। ਉਹ ਹੋਰ ਪਤਾ ਨਹੀਂ ਕਿਸ ਕਿਸ ਦੀ ਜ਼ਿੰਦਗੀ ਨਾਲ ਖੇਲ੍ਹ ਰਿਹਾ ਹੈ। ਜਦ ਤਕ ਉਹ ਆਪਣੇ ਖ਼ੂਨ ਦਾ ਰੰਗ ਆਪ ਨਹੀਂ ਪਛਾਣ ਲੈਂਦਾ, ਉਸ ਦੀ ਅਕਲ ਟਿਕਾਣੇ ਨਹੀਂ ਆਉਣੀ। ਇਸੇ ਲਈ ਉਸ ਦਾ ਰਾਹ ਮੱਲੀ ਬੈਠਾ ਹਾਂ।"

ਭਗਤ ਦਰਦ ਨਾਲ ਕਰਾਹੁੰਦਾ ਹੋਇਆ ਬੋਲਿਆ—"ਭਾਈ! ਬੇਸ਼ੱਕ ਬੱਬਰ ਸ਼ੇਰ ਹੀ ਕਿਉਂ ਨਾ ਹੋਵੇ—ਜਦ ਤਕ ਦੂਜਿਆਂ ਨੂੰ ਨੁਕਸਾਨ ਨਹੀਂ ਪੁਚਾਉਂਦਾ, ਚੰਗਾ ਹੀ ਹੁੰਦਾ ਹੈ।"

"ਕੀ? ਕੀ ਉਹ ਚੰਗਾ ਹੈ?...ਇਸ ਪਿੰਡੋਂ ਇਨਸਾਫ਼ ਖ਼ਤਮ ਹੋ ਗਿਆ ਹੈ।... ਮਿੱਟੀ ਵਿਚ ਮਿਲ ਚੁਕਿਆ ਹੈ।...ਦੇਖੋ ਜ਼ਰਾ! ਤੂੰ ਇਨ੍ਹਾਂ ਨੂੰ ਕਿੰਨਾ ਸਮਝਾਇਆ? ਮੇਰੇ ਵਰਗਾ ਅੰਨ੍ਹਾ ਤਾਂ ਜੀਵੇ ਜਾਂ ਮਰੇ, ਕੋਈ ਫ਼ਰਕ ਨਹੀਂ ਪੈਂਦਾ...ਪਰ ਇਹ ਲੋਕ...।"

ਭਗਤ ਹੌਲੀ ਜਿਹੀ ਬੋਲਿਆ, "ਜਿਸ ਦੀ ਜਿਹੋ ਜਿਹੀ ਕਿਸਮਤ ਹੁੰਦੀ ਹੈ, ਉਸ ਦੀ ਉਹੋ ਜਿਹੀ ਹੀ ਜ਼ਿੰਦਗੀ ਬੀਤਦੀ ਹੈ। ਰੌਸ਼ਨੀ ਦੀ ਕਦਰ ਉਦੋਂ ਤਕ ਹੀ ਹੈ ਜਦ ਤਕ ਹਨ੍ਹੇਰਾ ਹੈ। ਜੇ ਭਲਾ ਬੁਰਾਈ ਨਾ ਹੋਵੇ ਤੇ ਭਲਾਈ ਨੂੰ ਕੌਣ ਪਛਾਣੇ?"

ਭਗਤ ਦੀ ਜੀਭ ਸੁੱਕ ਰਹੀ ਸੀ। ਆਵਾਜ਼ ਕੰਬ ਰਹੀ ਸੀ ਪਰ ਆਖ਼ਰੀ ਸਾਹਾਂ ਦੇ ਨਾਲ ਨਾਲ ਹੌਲੀ ਹੌਲੀ ਬੋਲ ਰਿਹਾ ਸੀ—

"ਜੇ ਪੱਛਮ ਵੱਲ ਸੂਰਜ ਡੁੱਬ ਜਾਂਦਾ ਹੈ ਤਾਂ ਕੀ ਪੂਰਬ ਤੋਂ ਮੁੜ ਨਿਕਲ ਨਹੀਂ ਆਉਂਦਾ?...ਜੇ ਕੁਝ ਸਮੇਂ ਲਈ ਗਰਮੀ ਆ ਜਾਂਦੀ ਹੈ ਤਾਂ ਉਸ ਮਗਰੋਂ ਸਰਦੀ ਨੇ ਆਉਣਾ ਹੀ ਹੈ। ਇਕ ਥਾਂ ਕੋਈ ਜਨਮ ਲੈਂਦਾ ਹੈ ਕੇ ਦੂਜੇ ਪਾਸੇ ਕਿਸੇ ਦੀ ਮੌਤ ਹੁੰਦੀ ਹੈ। ਮੌਤ ਸਾਡੇ ਲਈ ਨਹੀਂ—ਇਹ ਤਾਂ ਦੁਨੀਆਂ ਦੇ ਆਵਾਗੌਣ ਦੇ ਚਲਦੇ ਰਹਿਣ ਲਈ ਹੈ।"

ਉਸ ਦੇ ਮੂੰਹੋਂ ਇਕ ਹਉਕਾ ਨਿਕਲਿਆ। ਪਹਾੜਾਂ ਵੱਲ ਬੱਦਲਾਂ ਦੀ ਗਰਜ ਤੇ ਬੱਦਲਾਂ ਵਿਚ ਬਿਜਲੀ ਦੀ ਚਮਕ।...ਲਗਦਾ ਸੀ ਕਿ ਸਾਰਾ ਅਸਮਾਨ ਹੀ ਗਰਜ ਰਿਹਾ ਹੋਵੇ—ਚਮਕ ਰਿਹਾ ਹੋਵੇ।

"ਭਗਤ ਜੀ ਸੁਣੋ!" ਵੇਕੰਨਾ ਨੇ ਆਵਾਜ਼ ਮਾਰੀ। ਪਰ ਕੋਈ ਜਵਾਬ ਨਾ ਮਿਲਿਆ। ਉਸ ਨੇ ਸੋਚਿਆ ਕਿ ਭਗਤ ਸ਼ਾਇਦ ਭਗਤੀ ਵਿਚ ਲੀਨ ਹੈ ਤੇ ਪਹਿਲਾਂ ਵਾਂਗ ਭਗਤ ਦੇ "ਓਏ ਲੋਕੋ ਸੁਣੋ..." ਦੇ ਸੰਬੋਧਨ ਨੂੰ ਸੁਣਨ ਲਈ ਤਿਆਰ ਬੈਠਾ ਰਿਹਾ।

ਦੀਵੇ ਵਿਚ ਤੇਲ ਤਾਂ ਸੀ ਪਰ ਬੱਤੀ ਸੀਂਖਣ ਵਾਲਾ ਕੋਈ ਨਹੀਂ ਸੀ। ਹੌਲੀ ਹੌਲੀ ਜਲ ਕੇ ਬੱਤੀ ਬੁਝ ਗਈ। ਚਾਰੇ ਪਾਸੇ ਘੋਰ ਹਨ੍ਹੇਰਾ। ਪਰ ਵੇਕੰਨਾ ਖ਼ੁਸ਼ ਸੀ। ਸੋਚ ਰਿਹਾ ਸੀ ਕਿ ਹੁਣੇ ਉਹ ਭਗਤ ਦੇ ਮੂੰਹੋਂ ਦੇਵੀ ਦਾ ਫ਼ਰਮਾਨ ਸੁਣੇਗਾ।

ਬੜੇ ਜ਼ੋਰ ਦਾ ਤੂਫ਼ਾਨ ਚਲ ਰਿਹਾ ਸੀ। ਭਾਰੀ ਵਰਖਾ ਹੋ ਰਹੀ ਸੀ। ਹੌਲੀ ਹੌਲੀ ਟੋਂਹਦਿਆਂ ਟੋਂਹਦਿਆਂ ਵੇਕੰਨਾ ਨੇ ਮੰਦਰ ਦੇ ਅੰਦਰ ਪੈਰ ਧਰਿਆ।

ਉਸ ਨੇ ਦਰਵਾਜ਼ਾ ਬੰਦ ਕਰਨ ਦੀ ਕੋਸ਼ਿਸ਼ ਕੀਤੀ ਪਰ ਹਵਾ ਫਿਰ ਖੋਲ੍ਹ ਦਿੰਦੀ ਤੇ ਵਾਛੜ ਅੰਦਰ ਆ ਰਹੀ ਸੀ। ਅੰਦਰਲੇ ਪਾਸੇ ਕੁੰਡਾ ਵੀ ਨਹੀਂ ਸੀ। ਦਰਵਾਜ਼ੇ ਖੜਕ ਰਹੇ ਸਨ। ਬੱਦਲਾਂ ਦੀ ਗਰਜ ਮੰਦਰ ਦੇ ਅੰਦਰ ਗੂੰਜ ਰਹੀ ਸੀ। ਵੇਕੰਨਾ ਅਚਾਨਕ ਧੜੰਮ ਕਰਕੇ ਭੁੰਜੇ ਜਾ ਪਿਆ। ਡਿੱਗਣ ਨਾਲ ਉਸ ਦੀ ਕੂਹਣੀ ਦੀਵੇ ਤੇ ਜਾ ਲੱਗੀ। ਉਹ ਝੱਟ ਉਠਿਆ। ਮੰਦਰ 'ਚ ਜ਼ੋਰ ਦੀ ਹਵਾ ਚਲਾ ਰਹੀ ਸੀ ਤੇ ਉਹ ਸਾਰੇ ਦਾ ਸਾਰਾ ਭਿੱਜ ਚੁੱਕਿਆ ਸੀ। ਇਸ ਮਗਰੋਂ ਉਹ ਬੈਠਾ ਬੈਠਾ ਹੀ ਟੋਂਹਦਾ ਹੋਇਆ ਅੱਗੇ ਵਧਿਆ। ਅਚਾਨਕ ਉਸ ਦਾ ਹੱਥ ਖੂੰਜੇ ਵਿਚ ਪਈ ਕਿਸੇ ਨਰਮ ਤੇ ਠੰਡੀ ਸ਼ੈਅ ਨੂੰ ਲਗਿਆ। ਉਹ ਟੋਂਹਦਾ ਰਿਹਾ..."ਹੈਂ ? ਇਹ ਕੀ ?" ਉਸ ਨੂੰ ਸਮਝਦਿਆਂ ਚਿਰ ਨਾ ਲਗਿਆ ਕਿ ਭਗਤ ਇਸ ਦੁਨੀਆਂ ਵਿਚ ਨਹੀਂ ਸੀ ਰਿਹਾ। ਉਹ ਲਾਸ਼ ਨੂੰ ਦੋਹਾਂ ਹੱਥਾਂ ਨਾਲ ਘੁੱਟ ਕੇ ਫੜਦਾ ਹੋਇਆ ਜ਼ਾਰ ਜ਼ਾਰ ਰੋਣ ਲਗਿਆ। ਰੋਂਦਾ ਹੋਇਆ ਹੀ ਉਹ ਬੋਲਦਾ ਗਿਆ—"ਮੇਰੇ ਭਗਤ ! ਮੇਰੇ ਸਾਥੀ ! ਇਨ੍ਹਾਂ ਪਿੰਡ ਵਾਲਿਆਂ ਨੇ ਹੀ ਤੇਰੀ ਜਾਨ ਲੈ ਲਈ ਹੈ।...ਭੁੱਖਾ ਮਾਰ ਸਿੱਟਿਆ।... ਹੁਣ ਦੇਵੀ ਨੀਲੰਮਾ ਦੇ ਮੰਦਰ ਤੇ ਦੀਵਾ ਕੌਣ ਜਗਾਏਗਾ ? ਉਸ ਦੇ ਸਾਹਮਣੇ ਕੌਣ ਨੱਚਿਆ ਕਰੇਗਾ ?..." ਉਸ ਦਾ ਰੋਣ ਥੰਮ ਨਹੀਂ ਸੀ ਰਿਹਾ। ਪਰ ਉਸ ਦੀ ਮੂਕ ਵੇਦਨਾ ਬੱਦਲਾਂ ਦੀ ਭਿਆਨਕ ਗਰਜ ਵਿਚ ਡੁੱਬ ਚੁੱਕੀ ਸੀ। ਉਸ ਦੇ ਹੰਝੂਆਂ ਦੀ ਝੜੀ ਭਗਤ ਦੀ ਲਾਸ਼ ਤੋਂ ਦੀ ਵਹਿੰਦੀ ਹੋਈ ਵਰਖਾ ਦੇ ਠੰਡੇ ਪਾਣੀ ਨਾਲ ਇੱਕਮਿੱਕ ਹੋ ਚੁੱਕੀ ਸੀ।

## 21

ਅਗਲੇ ਦਿਨ ਪਹੁ ਫਟਣ ਤੀਕ ਮੀਂਹ ਥੰਮ ਗਿਆ ਸੀ। ਚਾਰੇ ਪਾਸੇ ਸ਼ਾਂਤੀ। ਜੜ੍ਹੋਂ ਉਖੜੇ ਦਰੱਖਤ ਤੇ ਝੌਂਪੜੀਆਂ ਦੇ ਉੱਡੇ ਛੱਪਰ ਬੀਤੀ ਰਾਤ ਦੀ ਭਿਆਨਕਤਾ ਦੇ ਚਿੰਨ੍ਹ ਦਿਖਾਈ ਦੇ ਰਹੇ ਸਨ। ਭਗਤ ਨੇ ਇਸੇ ਪਿੰਡ ਵਿਚ ਜਨਮ ਲਿਆ, ਇਸੇ ਦੀ ਧਰਤੀ ਤੇ ਪਲਿਆ ਤੇ ਅਖੀਰ ਇਸੇ ਪਿੰਡ ਦੀ ਹੀ ਮਿੱਟੀ ਨਾਲ ਮਿੱਟੀ ਹੋ ਗਿਆ।

ਦੁਪਹਿਰ ਹੋਣ ਤੀਕ ਨਦੀ ਵਿਚ ਹੜ੍ਹ ਆ ਗਿਆ ਸੀ। ਨਦੀ ਦੇ ਵਹਿਣ ਦੀ ਸ਼ਾਂ ਸ਼ਾਂ ਪਿੰਡ ਤੀਕ ਸੁਣਾਈ ਦੇ ਰਹੀ ਸੀ। ਹੜ੍ਹ ਦਾ ਪਾਣੀ ਨਦੀ ਦੇ ਦੋਹੇਂ ਕੰਢਿਆਂ ਨੂੰ ਪਾਰ ਕਰ ਆਸ ਪੜੋਸ ਦੇ ਪਿੰਡਾਂ ਨੂੰ ਛੋਹ ਰਿਹਾ ਸੀ। ਨਦੀ ਪਾਰਲੇ ਕੰਢੇ ਭੈਰੀ ਪਿੰਡ ਦੇ ਲੋਕ ਘਰ ਬਾਰ ਛੱਡ ਕੇ ਨੇੜੇ ਦੇ ਟਿੱਲੇ ਵੱਲ ਨੂੰ ਜਾ ਰਹੇ ਸਨ। ਨਵਿਰੀ ਪਿੰਡ ਦੇ ਲੋਕਾਂ ਲਈ ਅਜਿਹੀ ਕੋਈ ਆਫ਼ਤ ਹਾਲੇ ਨਹੀਂ ਸੀ ਆਈ— ਇਸ ਪਾਸੇ ਦਾ ਕੰਢਾ ਕੁਝ ਉੱਚਾ ਸੀ। ਦੂਜੇ ਨਵਿਰੀ ਵਾਲੇ ਪਾਸੇ ਰੇਤੀਲੇ ਮੈਦਾਨਾਂ ਵਿਚ ਉਚੇ ਤ੍ਰਿਚੇ ਟਿੱਲੇ ਤੇ ਉਨ੍ਹਾਂ ਤੇ ਝਾਊ ਦੀ ਸੰਘਣੀ ਉਪਜ ਸੀ। ਇਸ ਲਈ

ਹੜ੍ਹ ਕਿੰਨਾ ਵੀ ਭਿਆਨਕ ਕਿਉਂ ਨਾ ਹੋ ਜਾਵੇ, ਇਸ ਪਿੰਡ ਲਈ ਕੋਈ ਡਰ ਨਹੀਂ ਸੀ ।

ਹੜ੍ਹ ਦਾ ਜ਼ੋਰ ਹੌਲੀ ਹੌਲੀ ਵੱਧ ਰਿਹਾ ਸੀ । ਦਰੱਖ਼ਤ, ਜਾਨਵਰ, ਲਕੜੀਆਂ, ਕੂੜਾ ਕਰਕਟ—ਹਰ ਚੀਜ਼ ਨੂੰ ਆਪਣੇ ਵਹਾਉ ਦੇ ਨਾਲ ਖਿੱਚਦੀ ਨਦੀ ਦਾ ਜ਼ੋਰ ਵੱਧ ਰਿਹਾ ਸੀ । ਲੱਕੜੀ ਦੇ ਫੱਟਿਆਂ ਦੀ ਬੇੜੀ ਤੇ ਪਾਰ ਹੋ ਜਾਣ ਵਾਲਾ ਨਿਪੁੰਨ ਤੈਰਾਕ ਵੀ ਇਸ ਵੇਲੇ ਘਬਰਾ ਰਿਹਾ ਸੀ । ਗੰਗਾ ਹੌਲੀ ਹੌਲੀ ਭਿਆਨਕ ਰੂਪ ਧਾਰਨ ਕਰ ਰਹੀ ਸੀ । ਕਿਤੇ ਕਿਤੇ ਕਿਨਾਰੇ ਵੀ ਟੁੱਟ ਰਹੇ ਸਨ । ਗੰਗਾ ਦੇ ਵਿਰਾਟ ਰੂਪ ਸਾਹਮਣੇ ਪੁਲ ਵੀ ਥਰ ਥਰ ਕੰਬ ਰਿਹਾ ਸੀ ਤੇ ਗੰਗਾ ਮਾਂ ਬੇੜੀਆਂ ਤੇ ਬੈਠੇ ਲੋਕਾਂ ਨੂੰ ਵੀ ਮੰਝਧਾਰ ਦੇ ਨੇੜੇ ਪਹੁੰਚਣ ਤੇ ਚੱਕਰ ਕਟਵਾ ਕੇ ਡੋਬ ਰਹੀ ਸੀ ।...

ਹੇ ਗੰਗਾ ਮਾਂ ! ਤੂੰ ਅਚਾਨਕ ਏਨੀ ਭਿਆਨਕ ਕਿਉਂ ਹੋ ਗਈ ? ਇਹ ਵਿਰਾਟ ਰੂਪ ਕਿਉਂ ਧਾਰਿਆ ਹੈ ? ਹੇ ਮਾਂ ! ਹਾਲੀ ਕੱਲ੍ਹ ਪਰਸੋਂ ਦੀ ਹੀ ਤਾਂ ਗੱਲ ਹੈ ਜਦੋਂ ਤੂੰ ਚਾਨਣੀਆਂ ਰਾਤਾਂ ਵਿਚ ਸੋਹਣੇ ਸੰਗੀਤ ਤੇ ਸੁੰਦਰਤਾ ਵਿਚ ਮਾਣ ਮੱਤੀ ਨਾਚ ਕਰਦੀ ਸੀ । ਫਿਰ ਅੱਜ ਹੀ ਇਹ ਭਿਆਨਕਤਾ ਕਿਉਂ ? ਜੇ ਕਿਤੇ ਤੂੰ ਆਪਣੇ ਅੰਦਰਲੀ ਸੁੰਦਰਤਾ ਨੂੰ ਅਮਿੱਟ ਬਣਾ ਰੱਖਦੀ, ਤਾਂ ਆਪਣੀ ਗੋਦ ਵਿਚ ਪਲਣ ਵਾਲੇ ਇਨ੍ਹਾਂ ਪਿੰਡ ਵਾਲਿਆਂ ਦੇ ਦਿਲਾਂ ਵਿਚ ਕੋਮਲ ਤੇ ਮਿਠਾਸ ਭਰੇ ਭਾਵ ਪੈਦਾ ਕਰ ਉਨ੍ਹਾਂ ਨੂੰ ਆਪਣੇ ਸੰਗੀਤ ਵਿਚ ਲੀਨ ਕਰ ਰਖਦੀ !...

ਨਦੀ ਜਾਣੋਂ ਹੱਸ ਪਈ ਹੋਵੇ । ਚਾਰੇ ਪਾਸੇ ਛਾਏ ਹੋਏ ਘੋਰ ਹਨ੍ਹੇਰੇ ਵਿਚ ਜਿਵੇਂ ਕਿ ਜੁਗਨੂੰ ਦੀ ਚਮਕ ਆ ਪਈ ਹੋਵੇ । ਨਿਰਾਸਤਾ ਤੇ ਜੰਗਲ ਵਿਚ ਆਸ ਦੀ ਇਕ ਕਿਰਨ—। ਨਦੀ ਨੇ ਜਾਣੋਂ ਲੋਕਾਂ ਨੂੰ ਭੂਤਕਾਲ ਦੀ ਯਾਦ ਤਾਜ਼ਾ ਕਰਾਈ ਹੋਵੇ । ਕੋਈ ਸਮਾਂ ਸੀ ਜਦੋਂ ਗੰਗਾ ਆਪਣੀ ਪੂਰੀ ਭਿਅੰਕਰਤਾ ਨਾਲ ਵਹਿਣ ਲੱਗੀ ਸੀ । ਪਰ ਹੌਲੀ ਹੌਲੀ ਸ਼ਾਂਤ ਹੁੰਦੀ ਨੇ ਲੋਕਾਂ ਦੀਆਂ ਅੱਖਾਂ ਨੂੰ ਕੁਦਰਤ ਦੀ ਸ਼ਾਂਤੀ ਦਾ ਨਜ਼ਾਰਾ ਦਿਖਾਇਆ ਸੀ । ਗਰਮੀ ਦੀ ਰੁੱਤ ਵਿਚ ਬਿਲਕੁਲ ਸੂਖਮ ਜਿਹੀ ਹੋ ਕੇ ਵਹਿੰਦੀ ਰਹੀ ਸੀ । ਤੇਜ਼ ਹਵਾਵਾਂ ਦੇ ਸਮੇਂ ਇਸ ਦੇ ਪਾਣੀਆਂ ਤੇ ਧੂੜ ਦੀ ਤਹਿ ਜੰਮ ਜਾਣ ਕਾਰਨ ਮਟਮੈਲੀ ਵੀ ਹੋਈ ਸੀ । ਜੀਵ ਜੰਤੂਆਂ ਦੀ ਪਿਆਸ ਬੁਝਾਉਣ ਤੋਂ ਅਸਮਰਥ ਵੀ ਰਹੀ ਸੀ । ਇਸ ਲਈ ਜਦੋਂ ਤੀਕ ਉਹ ਫਿਰ ਇਕ ਵਾਰ ਆਪਣੀ ਪਹਿਲਾਂ ਵਾਹੀ ਭਿਅੰਕਰਤਾ ਧਾਰਨ ਨਹੀਂ ਕਰੇਗੀ, ਉਸ ਵਿਚ ਨਵੀਂ ਜੀਵਨ ਦਾਨ ਦੀ ਸ਼ਕਤੀ ਨਹੀਂ ਪਰਤੇਗੀ ।

ਹਰ ਦੇਸ਼ ਤੇ ਹਰ ਮਨੁੱਖ ਦੇ ਜੀਵਨ ਵਿਚ ਇਹੀ ਝਲਕ ਮਿਲਦੀ ਹੈ । ਇਸ ਭੇਦ ਨੂੰ ਉਹ ਲੋਕ ਨਾ ਜਾਣ ਸਕੇ—ਸ਼ਾਇਦ ਇਸੇ ਲਈ ਨਦੀ ਹੱਸ ਪਈ ਹੋਵੇ । ਜੇਕਰ ਉਸ ਵਿਚ ਇਹ ਭਿਆਨਕ 'ਨਾਸ਼ ਸ਼ਕਤੀ ਨਹੀਂ ਹੋਵੇਗੀ ਤਾਂ ਉਸ ਵਿਚ ਮਨਮੋਦਕ ਤੇ ਜੀਵਨ ਦਾਤ ਬਖ਼ਸ਼ਣ ਵਾਲੀ ਤਾਕਤ ਵੀ ਨਹੀਂ ਹੋ ਸਕਦੀ ।

ਭਗਤ ਨੇ ਸੱਚਮੁੱਚ ਹੀ ਆਪਣੀ ਜ਼ਿੰਦਗੀ ਅਜੀਬ ਕਿਸਮ ਦੇ ਉਤਰਾਅ ਚੜ੍ਹਾ ਦੇਖਦਿਆਂ ਗੁਜ਼ਾਰੀ ਸੀ । ਜੇਕਰ ਕੋਈ ਆਦਮੀ ਆਪਣਾ ਸਾਰਾ ਜੀਵਨ ਹੀ ਸ਼ਾਂਤੀ ਤੇ ਇਕਾਂਤ ਵਿਚ ਬਿਤਾ ਦੇਵੇ ਤਾਂ ਉਸ ਦੇ ਸਜੀਵ ਤੇ ਨਿਰਜੀਵ ਹੋਣ ਵਿਚ ਕੋਈ

ਫ਼ਰਕ ਹੀ ਨਹੀਂ ਰਹਿ ਜਾਂਦਾ। ਕੀ ਕਿਸੇ ਨਿਰਜੀਵ ਆਦਮੀ ਜਾਂ ਸਮਾਜ ਦੀ ਉਨਤੀ ਸੰਭਵ ਹੋ ਸਕਦੀ ਹੈ ?

ਨਵਿਰੀ ਪਿੰਡ ਵਿਚ ਵੀ ਅਨੇਕਾਂ ਲੋਕਾਂ ਨੇ ਜਨਮ ਲਿਆ ਤੇ ਅਨੇਕ ਲੋਕ ਇਥੋਂ ਚਲ ਵਸੇ। ਪਰ ਉਥੇ ਕਿਸੇ ਦੀ ਘਾਟ ਮਹਿਸੂਸ ਨਹੀਂ ਸੀ ਹੋਈ। ਮਾਂ ! ਭਗਤ ਦੀ ਘਾਟ ਉਥੇ ਮਹਿਸੂਸ ਹੋਣ ਲੱਗੀ। ਭਗਤ ਤੋਂ ਮਗਰੋਂ ਦੇਵੀ ਨੀਲੰਮਾ ਦੇ ਮੰਦਰ ਵਿਚ ਦੀਵਾ ਜਲਾਉਣ ਵਾਲਾ ਕੋਈ ਨਾ ਰਿਹਾ। ਦੁੱਖੀ ਲੋਕਾਂ ਦੇ ਦਿਲਾਂ ਦਾ ਬੋਝ ਹਲਕਾ ਕਰਨ ਵਾਲੀਆਂ ਗੱਲਾਂ ਸੁਨਾਉਣ ਵਾਲਾ ਕੋਈ ਨਾ ਰਿਹਾ। ਜੋ ਆਦਮੀ ਲੋਕਾਂ ਨੂੰ ਮੁਸੀਬਤ ਸਮੇਂ, ਗੁੱਸੇ ਦੇ ਵੇਗ ਵਿਚ, ਦੁੱਖ ਦਰਦ ਦੇ ਵੇਲੇ ਆਪਣੀਆਂ ਪਿਆਰ ਭਰੀਆਂ, ਮਿੱਠੀਆਂ ਤੇ ਮਾਣ ਮੱਤੀਆਂ ਗੱਲਾਂ ਨਾਲ ਤੇ ਆਪਣੇ ਵਿਹਾਰ ਨਾਲ, ਪੁਚਕਾਰ ਨਾਲ ਸਹਾਰਾ ਦਿੰਦਾ ਸੀ...ਚਲ ਵਸਿਆ ਸੀ। ਭਗਤ ਮਰ ਕੇ ਅਮਰ ਹੋ ਗਿਆ ਸੀ। ਇਉਂ ਲਗਦਾ ਜਿਵੇਂ ਨੂੰਹ ਦੀਆਂ ਗੁੱਸੇ ਭਰੀਆਂ ਗੱਲਾਂ ਸੁਣਨ ਲਈ ਸਹੁਰਾ ਨਾ ਰਿਹਾ ਹੋਵੇ ਤੇ ਪੁੱਤਰ ਦੇ ਕੌੜੇ ਕਸੈਲੇ ਬੋਲ ਜ਼ਹਿਰ ਦੇ ਘੁੱਟ ਵਾਂਗ ਪੀ ਕੇ ਦਰਦ ਨੂੰ ਕਬੂਲ ਕਰ ਲੈਣ ਵਾਲਾ ਪਿਤਾ ਨਾ ਰਿਹਾ ਹੋਵੇ। ਬਹੂ ਦੇ ਗੁੱਸੇ ਨੂੰ ਤੇ ਪੁੱਤਰ ਦੇ ਬੋਲਾਂ ਕਬੋਲਾਂ ਨੂੰ ਸਹਿਣ ਵਾਲਾ ਧਰਤੀ ਹੇਠਲਾ ਬਲਦ ਸਦਾ ਦੀ ਨੀਂਦ ਸੌਂ ਗਿਆ ਸੀ। ਉਹ ਬੁੱਢਾ ਕਿੰਨਾ ਨੇਕ ਆਦਮੀ ਸੀ।...ਅੱਜ ਕਲ੍ਹ ਪੁੱਤਰ ਬੁੱਢੇ ਨੂੰ ਯਾਦ ਕਰਕੇ ਬੁੱਕ ਬੁੱਕ ਹੰਝੂ ਕੇਰਦਾ। ਨੂੰਹ ਬੁੱਢੇ ਤੇ ਕੀਤੇ ਆਪਣੇ ਜ਼ੁਲਮਾਂ ਤੇ ਦਿਲ ਹੀ ਦਿਲ ਪਸ਼ੇਮਾਨ ਹੁੰਦੀ ਰਹਿੰਦੀ। ਹੁਣ ਉਸ ਰੋਣ ਧੋਣ ਤੇ ਪਸ਼ੇਮਾਨੀ ਦਾ ਇਕ ਹੀ ਇਲਾਜ ਸੀ—ਉਸ ਨੂੰ ਬਿਲਕੁਲ ਹੀ ਭੁਲ ਜਾਣਾ। ਉਸ ਨੂੰ ਭੁਲਣ ਲਈ ਉਨ੍ਹਾਂ ਨੂੰ ਆਪਣੀ ਜ਼ਿੰਦਗੀ ਦਾ ਢੰਗ ਹੀ ਬਦਲਣਾ ਪੈਣਾ ਸੀ—ਆਪਣੇ ਮਨ ਨੂੰ ਕਿਸੇ ਹੋਰ ਪਾਸੇ ਲਾਉਣਾ ਸੀ। ਇਸ ਲਈ ਪੁੱਤਰ ਕੁਝ ਨਾ ਕੁਝ ਕੰਮ ਕਾਰ ਕਰਕੇ, ਤਾਸ਼ ਖੇਡ ਕੇ ਜਾਂ ਅਖ਼ੀਰ ਚੋਰੀ ਚਕਾਰੀ ਕਰਕੇ ਹੀ ਕੁਝ ਨਾ ਕੁਝ ਕਮਾਉਂਦਾ ਤੇ ਜੋ ਕੁਝ ਉਹ ਕਮਾਉਂਦਾ, ਉਸ ਫ਼ਾਲ ਨਸ਼ੇ ਵਿਚ ਚੂਰ ਹੋ ਕੇ ਆਪਣੇ ਬਾਪ ਨੂੰ ਭੁਲਾਉਣ ਦੀ ਕੋਸ਼ਿਸ਼ ਕਰਦਾ। ਤੇ ਬਹੂ ਕਦੀ ਮਜ਼ਦੂਰੀ ਕਰਕੇ ਜਾਂ ਮੰਗ ਕੇ ਬੱਚਿਆਂ ਦਾ ਢਿੱਡ ਭਰਦੀ।

ਇਕ ਦਿਨ ਨੀਲੀ ਸੰਝ ਵੇਲੇ ਰਸੋਈ ਦਾ ਕੰਮ ਕਾਰ ਨਿਪਟਾ ਕੇ ਵਿਹੜੇ ਵਿਚ ਬੈਠੀ ਰੂੰ ਕੱਤ ਤੁੰਬ ਰਹੀ ਸੀ। ਬੁੱਢੀ ਵੀ ਅਕਸਰ ਕਿਸੇ ਨਾ ਕਿਸੇ ਆਹਰ ਲੱਗੀ ਰਹਿੰਦੀ। ਜਦੋਂ ਵੀ ਕਦੀ ਉਹ ਥੋੜ੍ਹਾ ਥੱਕ ਜਾਂਦੀ ਤਾਂ ਉਸ ਨੂੰ ਇਕ ਦੋ ਦਿਨ ਲਈ ਬੁਖ਼ਾਰ ਆ ਘੇਰਦਾ। ਉਸ ਦਿਨ ਵੀ ਉਹ ਰੂੰ ਦੀਆਂ ਪੂਣੀਆਂ ਬਨਾਉਣ ਵਿਚ ਆਪਣੀ ਦੋਹਤੀ ਦਾ ਹੱਥ ਵਟਾ ਰਹੀ ਸੀ। ਨੀਲੀ ਨਾਨੀ ਦੇ ਗੋਡੇ ਮੁੱਢ ਬੈਠੀ ਸੀ। ਉਹ ਹੁਣੇ ਹੀ ਵੇਕੰਨਾ ਨੂੰ ਕੁਝ ਦਲੀਆ ਦੇ ਕੇ ਆਈ ਸੀ ਜੋ ਵੇਕੰਨਾ ਬੈਠਾ ਖਾ ਰਿਹਾ ਸੀ। ਏਨੇ ਵਿਚ ਹੀ ਪੀਸਾ ਦੀ ਆਵਾਜ਼ ਕੰਨੀਂ ਪਈ। ਉਹ ਗਲੀ ਵਿਚ ਆਉਂਦੇ ਜਾਂਦਿਆਂ ਨੂੰ ਰੋਕ ਰੋਕ ਕੇ ਪੁੱਛ ਰਿਹਾ ਸੀ—

''ਭਰਾਵੋ ! ਤੁਸੀਂ ਹੀ ਦੱਸੋ ! ਮੈਂ ਅਛੂਤ ਹਾਂ। ਜੇ ਕੋਈ ਕਹੇ ਕਿ ਮੈਂ ਸਿਰਫ਼ ਦਾਲ ਖਾ ਕੇ ਹੀ ਗੁਜ਼ਾਰਾ ਕਰ ਲਵਾਂ—ਇਹ ਭਲਾ ਕਿੰਝ ਹੋ ਸਕਦਾ ਹੈ ? ਜੇ ਹਰ

ਕੋਈ ਸਿਰਫ਼ ਦਾਲ ਖਾ ਕੇ ਹੀ ਪਿਆ ਰਹੇ ਤੇ ਕਲ੍ਹ ਕਿਤੇ ਲੜਨ ਦਾ ਮੌਕਾ ਆ ਪਵੇ ਤਾਂ ਉਹ ਤੋਪਾਂ ਦਾ ਸਾਹਮਣਾ ਕਰਦੇ ਕਿਵੇਂ ਲੜ ਸਕਣਗੇ ? ਅਛੂਤਾਂ ਦੀ ਜਿੰਦ ਜਾਨ—ਤਾਕਤ—ਹੈ ਮਾਸ । ਜੇ ਉਸ ਨੇ ਕਲ੍ਹ ਨੂੰ ਤੋਪਾਂ ਦੇ ਮੂੰਹ ਵਿਚ ਠਿਲ੍ਹਣਾ ਹੀ ਹੈ ਤਾਂ ਕੀ ਉਸ ਨੂੰ ਰੱਬ ਦਾ ਨਾਂ ਤੇ ਸ਼ਰਾਬ ਦੀ ਲੋੜ ਹੈ ਜਾਂ ਨਹੀਂ ?

ਲੋਕਾਂ ਨੇ ਹੱਸਦਿਆਂ ਪੀਸਾ ਦੀ ਗੱਲ ਦੀ ਹਾਮੀ ਭਰੀ । ਇਸ ਨਾਲ ਪੀਸਾ ਦੀ ਆਵਾਜ਼ ਹੋਰ ਵੀ ਬੁਲੰਦ ਹੋ ਗਈ—"ਉਹ ਸਰਕਾਰੀ ਘੱਟ ਦਰਾਂ ਤੇ ਚੰਗੀਆਂ ਚੀਜ਼ਾਂ ਦਿੰਦੀ ਸੀ । ਪਰ ਇਹ ਸਾਲੇ ਬੇਈਮਾਨ ਮੁੱਲ ਵੀ ਜ਼ਿਆਦਾ ਲੈਂਦੇ ਹਨ ਤੇ ਫਿਰ ਵੀ ਮਾੜੀਆਂ ਚੀਜ਼ਾਂ ਦੇ ਦੇ ਕੇ ਬਹੁਤ ਜਲਦੀ ਲੋਕਾਂ ਨੂੰ ਮਾਰ ਮੁਕਾਉਣਗੇ । ਮੈਂ ਸਭ ਜਾਣਦਾ ਹਾਂ...ਚੰਗੀ ਤਰ੍ਹਾਂ ਜਾਣਦਾ ਹਾਂ । ਇਹ ਕਾਰੇ ਸਰਕਾਰ ਦੇ ਬਿਲਕੁਲ ਨਹੀਂ ਹੋ ਸਕਦੇ ।"

"ਤਾਂ ਫਿਰ ਭਲਾ ਇਹ ਕੰਮ ਕਿਸ ਦਾ ਹੈ ? ਦੇਖੋ ! ਸਰਕਾਰ ਜਦੋਂ ਉਡਣਿਆਂ ਦੇ ਪੈਰੀਂ ਬੇੜੀਆਂ ਪਾਉਣਾ ਚਾਹੇਗੀ ਤਾਂ ਇਹੋ ਹੀ ਹਾਲ ਹੋਵੇਗਾ । ਕਦੀ ਵੀ ਨਾ ਪੀਣ ਵਾਲਾ ਤੂੰ ਵੀ ਪੀ ਗਿਆ । ਲੋਕ ਬੀਮਾਰ ਹੋ ਹੋ ਮਰ ਰਹੇ ਹਨ ।...ਸਿਰਫ਼ ਚੌਧਰੀ, ਪਟਵਾਰੀ, ਕੁਝ ਅਫ਼ਸਰ ਤੇ ਸ਼ਰਾਬ ਵੇਚਣ ਵਾਲੇ ਆਪਣਾ ਉੱਲੂ ਸਿੱਧਾ ਕਰ ਰਹੇ ਹਨ ।" ਭੀੜ ਵਿਚੋਂ ਕਿਸੇ ਨੇ ਕਿਹਾ ।

ਇਹ ਸੁਣ ਕੇ ਪੀਸਾ ਜ਼ੋਰ ਨਾਲ ਹੱਸਿਆ । ਬੋਲਿਆ, "ਸ੍ਰੀਮਾਨ ! ਕੀ ਕਿਹਾ ? ਮੇਰੀ ਸਰਕਾਰ ਤੇ ਮੇਰੇ ਵਰਗਿਆਂ ਨੂੰ ਬੁਰਾ ਕਹਿ ਰਹੇ ਹੋ ? 'ਚ ! 'ਚ ! ਇਹ ਬਿਲਕੁਲ ਗਲਤ ਹੈ । ਉਪਰ ਸਾਡੀ ਆਪਣੀ ਸਰਕਾਰ ਤੇ ਹੇਠਾਂ ਅਸੀਂ ਆਪ—ਦੋਵੇਂ ਹੀ ਬੁਰੇ ਨਹੀਂ । ਇਹ ਵਿਚਕਾਰ ਵਾਲੇ—ਸਿਰਫ਼ ਇਹੀ ਸ਼ੈਤਾਨ ਦੀ ਟੂਟੀ ਹਨ । ਭਰਾਵੋ ! ਰੱਬ ਚਾਹੇ ਤੁਹਾਡੇ ਤੇ ਖ਼ੁਸ਼ ਕਿਉਂ ਨਾ ਹੁੰਦਾ ਹੋਵੇ ਪਰ ਇਹ ਵਿਚਕਾਰ ਵਾਲੇ ਉਸ ਦੇ ਪੁਜਾਰੀ ਉਸ ਨੂੰ ਤੁਹਾਡੇ ਤੇ ਤੁੱਠਣ ਨਹੀਂ ਦੇਣਗੇ । ਯਾਰੋ ! ਇਹ ਘੋੜੇ ਨੂੰ ਗਧਾ ਤੇ ਗਧੇ ਨੂੰ ਘੋੜਾ ਬਣਾਉਣ ਲੱਗਿਆਂ ਇਕ ਪਲ ਵੀ ਨਹੀਂ ਲਾਉਂਦੇ । ਤੁਸੀਂ ਆਪ ਦੇਖ ਚੁੱਕੇ ਹੋ ਕਿ ਕਿਵੇਂ ਉਸ ਪਟਵਾਰੀ ਨੇ ਝੂਠੇ ਅੰਕੜੇ ਇਕੱਠੇ ਕੀਤੇ...ਪੁਲੱਈਆ ਨੂੰ ਨਾਜਾਇਜ਼ ਕੈਦ ਕਰਵਾਇਆ...ਤੁਹਾਡੀ ਸਾਰਿਆਂ ਦੀ ਕੱਲ੍ਹ ਕੀ ਹਾਲਤ ਸੀ ?...ਅੱਜ ਕੀ ਹਾਲਤ ਬਣੀ ਹੈ ?...ਇਸੇ ਤਰ੍ਹਾਂ ਕੀ ਆਉਣ ਵਾਲੇ ਦਿਨ ਹੋਰ ਚੰਗੇਰੇ ਨਹੀਂ ਹੋਣਗੇ ?"

ਪੀਸਾ ਨੀਲੀ ਦੇ ਘਰ ਖੜ੍ਹੇ ਵੇਕੰਨਾ ਨੂੰ ਦੇਖ ਕੇ ਉਸ ਕੋਲ ਪਹੁੰਚਿਆ । ਢਿੱਡ ਭਰ ਜਾਣ ਨਾਲ ਵੇਕੰਨਾ ਦੀ ਜਾਨ 'ਚ ਜਾਨ ਆ ਗਈ ਸੀ । ਉਹ ਉਥੇ ਖੜ੍ਹਾ ਹੀ ਬੋਲਿਆ, "ਹਾਂ ! ਹਾਂ ! ਆਉਣਗੇ ? ਚੰਗੇਰੇ ਦਿਨ ਆਉਣਗੇ ? ਵੱਡੇ ਵਡੇਰੇ ਕਹਾਉਣ ਵਾਲੇ ਇਨ੍ਹਾਂ ਕਪਟੀਆਂ ਕਾਰਨ ਹੀ ਪਿੰਡ ਵਾਲੇ ਗਰੀਬੀ ਦੀ ਚੱਕੀ 'ਚ ਪਿਸ ਪਿਸ ਕੇ ਭੇਡ ਬੱਕਰੀਆਂ ਬਣ ਕੇ ਰਹਿ ਗਏ । ਕੀ ਇਨ੍ਹਾਂ ਨੂੰ ਰੱਬ ਨੇ ਦੇਖਣ ਲਈ ਦੋ ਅੱਖਾਂ ਨਹੀਂ ਦਿੱਤੀਆਂ ?"

ਪੀਸਾ ਨੇ ਨੇੜੇ ਆ ਕੇ ਨੀਲੀ ਵੱਲ ਤਕਿਆ । ਬੋਲਿਆ—"ਧੀਏ ! ਕੀ ਇਸ ਸੂਰਦਾਸ ਨੇ ਘੱਟ ਪਾਪ ਕੀਤੇ ਹੋਣੇ ਨੇ ? ਦੇਖ ਅੱਜ ਇਸ ਦੀ ਕੀ ਹਾਲਤ ਹੋਈ ਪਈ

ਹੈ ? ਇਸੇ ਤਰ੍ਹਾਂ ਸਭ ਨੂੰ ਆਪਣੇ ਆਪਣੇ ਕੀਤੇ ਦਾ ਫਲ ਭੁਗਤਣਾ ਪੈਂਦਾ ਹੈ। ਕੋਈ ਕਿਸੇ ਨੂੰ ਭਲਾ ਕਿਵੇਂ ਸਤਾ ਸਕਦਾ ਹੈ ? ਹਰ ਮਨੁੱਖ ਨੂੰ ਉਸ ਦਾ ਪਾਪ ਹੀ ਗਿਰਝਾਂ ਵਾਂਗ ਸਜ਼ਾ ਦਿੰਦਾ ਹੈ।"

"ਧੀਏ ! ਹੁਣ ਮੈਂ ਚਲਦਾ ਹਾਂ।" ਕਹਿ ਕੇ ਵੇਕੰਨਾ ਸੋਟੀ ਦੇ ਸਹਾਰੇ ਤੁਰਨ ਹੀ ਲਗਿਆ ਸੀ ਕਿ ਮੁੜ ਕੇ ਬੋਲਿਆ, "ਕੀ ਕਿਸਮਤ ਦੀਆਂ ਗੱਲਾਂ ਕਰ ਕਰ ਕੇ ਬਿੱਲੀਆਂ ਨੂੰ ਦੁੱਧ ਦੀ ਰਾਖੀ ਬਿਠਾਓਗੇ ?...ਜੇ ਕੁੱਤਿਆਂ ਨੂੰ ਕੋਤਵਾਲ ਦਾ ਕੰਮ ਸੌਂਪਿਆ ਤਾਂ ਉਹ ਗਰੀਬਾਂ ਦੇ ਘਰੀਂ ਵੜ ਕੇ ਗਦਰ ਹੀ ਮਚਾਉਣਗੇ।...ਪਿੰਡ ਦੀ ਮਿੱਟੀ ਪਲੀਤ ਹੋ ਰਹੀ ਹੈ ਤੇ ਇਹ ਅੱਖਾਂ ਦੇ ਅੰਨ੍ਹੇ ਸੁਸਰੀ ਵਾਂਗ ਸੁੱਤੇ ਪਏ ਹਨ। ਸਾਰੇ ਮਿਲ ਕੇ ਉਨ੍ਹਾਂ ਦੁਸ਼ਟਾਂ ਦੇ ਖ਼ਿਲਾਫ਼ ਪੰਚਾਇਤ ਕਿਉਂ ਨਹੀਂ ਇਕੱਠੀ ਕਰ ਲੈਂਦੇ ?"

ਪੁਲੱਈਆ ਵੇਕੰਨਾ ਦੀਆਂ ਮੁਹਾਵਰੇ ਭਰੀਆਂ ਤੇ ਜੋਸ਼ੀਲੀਆਂ ਗੱਲਾਂ ਸੁਣ ਕੇ ਬੜਾ ਖ਼ੁਸ਼ ਹੋਇਆ। ਬੋਲਿਆ, "ਸੂਰਦਾਸ ! ਕਿਉਂ ਚੀਖ ਰਿਹਾ ਹੈਂ ?" ਪੁਲੱਈਆ ਦੀ ਆਵਾਜ਼ ਸੁਣ ਕੇ ਵੇਕੰਨਾ ਬੋਲਿਆ—

"ਪੁੱਲੀ ਪੁੱਤਰ ! ਮੇਰੇ ਮਗਰੋਂ ਤੂੰ ਪਿੰਡ ਦਾ ਨਾਉਂ ਰਖਿਆ ਹੈ ! ਮੈਂ ਤਾਂ ਅੰਨ੍ਹਾ ਹਾਂ ਪਰ ਤੂੰ ਤਾਂ ਸਭ ਕੁਝ ਦੇਖਦਾ ਹੈਂ। ਜਾਨ ਦੇ ਕੇ ਵੀ ਈਮਾਨ ਦੀ ਰੱਖਿਆ ਕਰੀਂ। ਪਿੰਡ ਦੇ ਗਰੀਬ ਲੋਕ ਗਾਫ਼ਲ ਹੋਏ ਗੂੜ੍ਹੀ ਨੀਂਦ ਸੌਂ ਰਹੇ ਹਨ। ਪੁੱਤਰ ! ਉਨ੍ਹਾਂ ਨੂੰ ਨੀਂਦ 'ਚੋਂ ਜਗਾ। ਜੇ ਉਨ੍ਹਾਂ ਦੇ ਮੁਰਦਾ ਸਰੀਰਾਂ ਵਿਚ ਨਵੇਂ ਸਿਰਿਓਂ ਜਾਨ ਭਰ ਕੇ ਉਨ੍ਹਾਂ ਨੂੰ ਮਰਦ ਬਣਾ ਸਕੇਂ ਤਾਂ ਲਾਸ਼ਾਂ ਤੇ ਝਪਟਣ ਵਾਲੀਆਂ ਗਿਰਝਾਂ ਆਪਣੇ ਆਪ ਉਡ ਜਾਣਗੀਆਂ।

ਭਾਵੁਕ ਹੋਏ ਵੇਕੰਨਾ ਦੇ ਰੌਂਗਟੇ ਖੜ੍ਹੇ ਹੋ ਗਏ। ਪੁਲੱਈਆ ਚੁੱਪ ਰਿਹਾ ਪਰ ਮੱਲੂ ਨੇ ਨਾਨੀ ਤੋਂ ਸਿੱਖੇ ਇਕ ਗੀਤ ਦੀ ਸਤਰ ਦੁਹਰਾਈ,

"ਤਾਕਤ ਥੋੜ੍ਹੀ ਗੁੱਸਾ ਬਹੁਤਾ ਮਰਨ ਦੀ ਇਹੋ ਨਿਸ਼ਾਨੀ ਹੈ।"

"ਦੇਖੀ ਜਾਊਗੀ।" ਕਹਿ ਕੇ ਪੁਲੱਈਆ ਵਿਹੜੇ ਵੱਲ ਨੂੰ ਹੋ ਤੁਰਿਆ। ਪੀਸਾ ਚੁੱਪ ਰਿਹਾ। ਮੱਲੂ ਪੀਸਾ ਦੇ ਗਲ ਬਾਹਾਂ ਪਾ ਕੇ ਉਹੀ ਸਤਰ ਦੁਹਰਾ ਰਿਹਾ ਸੀ।

"ਗੱਲ ਤਾਂ ਠੀਕ ਹੈ।" ਪੀਸਾ ਨੇ ਜਵਾਬ ਦਿੱਤਾ। ਮੱਲੂ ਨੇ ਖ਼ੁਸ਼ ਹੋ ਕੇ ਆਪਣੀ ਗੱਲ ਅੱਗੇ ਤੋਰੀ,

"ਆਮਦ ਥੋੜ੍ਹੀ, ਖ਼ਰਚ ਵਧੇਰਾ ਮਿਟਣ ਦੀ ਇਹੋ ਨਿਸ਼ਾਨੀ ਹੈ।"

ਪੀਸਾ ਖ਼ੁਸ਼ੀ ਵਿਚ ਆਪੇ ਤੋਂ ਬਾਹਰ ਹੋ ਮੱਲੂ ਨੂੰ ਚੁੰਮਣ ਲਗਿਆ। ਨੀਲੀ ਨੇ ਝੱਟ ਪੁੱਛਿਆ, "ਬਾਬਾ ! ਪੀ ਆਇਆ ਹੈਂ ਫਿਰ ?"

ਇਸ ਸਵਾਲ ਨੇ ਪੀਸਾ ਨੂੰ ਝੰਜੋੜ ਦਿੱਤਾ। ਹੁਣ ਤੀਕ ਚੁੱਪ ਨੀਲੀ ਦੇ ਇਸ ਸਵਾਲ ਨੇ ਪੀਸਾ ਦੇ ਨਸ਼ੇ ਨੂੰ ਗਰਕ ਕਰ ਦਿੱਤਾ। ਪੀਸਾ ਤੁਰਤ ਤਾਂ ਜਵਾਬ ਨਾ ਦੇ ਸਕਿਆ। ਕੁਝ ਦੇਰ ਮਗਰੋਂ ਉਸ ਦੇ ਬੁਲ੍ਹ ਫਰਕੇ—"ਧੀਏ"—ਏਨਾ ਕਹਿਣ ਮਗਰੋਂ ਉਸ ਦੀ ਜ਼ਬਾਨ ਬੰਦ ਹੋ ਗਈ। ਪੀਸਾ ਨੂੰ ਆਪਣੀ ਹਾਲਤ ਤੇ ਬਹੁਤ ਦੁੱਖ

ਹੋਇਆ । ਉਹ ਰੋਣਹਾਕੀ ਆਵਾਜ਼ ਵਿਚ ਬੋਲਿਆ, "ਬਾਲ ਬੱਚੇ ਭੁੱਖ ਨਾਲ ਵਿਲਕ ਰਹੇ ਸਨ ।...ਉਨ੍ਹਾਂ ਦਾ ਵਿਲਕਣਾ ਦੇਖ ਨਾ ਸਕਿਆ...ਉਨ੍ਹਾਂ ਦੀ ਭੁੱਖ ਮਿਟਾਉਣ ਦਾ ਕੋਈ ਚਾਰਾ ਨਾ ਕਰ ਸਕਿਆ...ਉਸ ਨਾਈ ਨੇ ਜਦੋਂ ਪਿਆਈ ਤਾਂ ਉਨ੍ਹਾਂ ਸਾਰਿਆਂ ਨੂੰ ਪਲ ਭਰ ਭੁਲ ਜਾਣ ਲਈ...ਦਿਲ ਦਾ ਦਰਦ ਘੱਟ ਕਰਨ ਲਈ..."

ਥੋੜ੍ਹੇ ਸਮੇਂ ਲਈ ਸੰਨਾਟਾ ਛਾ ਗਿਆ । ਸੰਨਾਟੇ ਨੂੰ ਚੀਰਦਿਆਂ ਪੁਲੱਈਆ ਨੇ ਕਹਿਣਾ ਚਾਹਿਆ, "ਕੀ ਪਤਾ ਤੇਰੇ ਜਿਹਾ ਅੱਜ ਵਰਗਾ ਦਿਨ ਕਲ੍ਹ ਨੂੰ ਸਾਨੂੰ ਵੀ ਦੇਖਣਾ ਪੈ ਜਾਵੇ ।" ਪਰ ਨੀਲੀ ਵੱਲ ਦੇਖ ਕੇ ਚੁੱਪ ਹੀ ਰਿਹਾ ।

## 22

ਪੁਲੱਈਆ ਕੋਲ ਜਦੋਂ ਇਕ ਬਿਸਵਾ, ਜ਼ਮੀਨ ਵੀ ਨਾ ਰਹੀ ਤਾਂ ਉਹ ਬਲਦਾਂ ਨੂੰ ਰੱਖ ਕੇ ਕੀ ਕਰਦਾ ? ਰੋਜ਼ ਕਈ ਗਾਹਕ ਆਉਂਦੇ । ਪਰ ਜਿਹੜੇ ਬਲਦ ਪਿਛਲੇ ਪੰਜ ਸਾਲ ਤੋਂ ਉਸ ਦੇ ਘਰ ਰਹਿੰਦੇ ਰਹੇ ਸਨ, ਹੁਣ ਉਸ ਦੇ ਟੱਬਰ ਦਾ ਇਕ ਅੰਗ ਜਿਹਾ ਬਣ ਚੁੱਕੇ ਸਨ । ਉਨ੍ਹਾਂ ਨੂੰ ਵੇਚਣ ਤੇ ਉਸ ਦਾ ਦਿਲ ਨਾ ਮੰਨਿਆ । ਇਸ ਲਈ ਉਹ ਜ਼ਿਆਦਾ ਮੁੱਲ ਦੱਸ ਕੇ ਟਾਲ ਦਿੰਦਾ । ਅਖ਼ੀਰ ਇਕ ਦਿਨ ਨੀਲੀ ਨੇ ਸਮਝਾਇਆ ਕਿ ਅਜਿਹਾ ਕਰਨ ਵਿਚ ਕੋਈ ਲਾਭ ਨਹੀਂ ਸੀ । ਇੰਜ ਤਾਂ ਉਹ ਵਿਕਣਗੇ ਹੀ ਨਹੀਂ ਤੇ ਕੁਝ ਚਿਰ ਮਗਰੋਂ ਉਨ੍ਹਾਂ ਨੂੰ ਭੁੱਖਿਆਂ ਮਰਨਾ ਪਵੇਗਾ । ਨੀਲੀ ਦੇ ਕਹਿਣ ਸੁਣਨ ਤੇ ਅਖ਼ੀਰ ਪੁਲੱਈਆ ਉਨ੍ਹਾਂ ਨੂੰ ਵੇਚਣ ਤੇ ਰਜ਼ਾਮੰਦ ਹੋ ਗਿਆ ।

ਗਾਹਕ ਜਦੋਂ ਪੈਸੇ ਦੇ ਕੇ ਬਲਦਾਂ ਨੂੰ ਵਾੜੇ ਵਿਚੋਂ ਹੱਕ ਕੇ ਲਿਜਾਣ ਲੱਗਿਆ ਤਾਂ ਮੱਲੂ ਨੇ ਰੋਕ ਦਿੱਤਾ । ਬਲਦ ਆਪਣੇ ਪੁਰਾਣੇ ਮਾਲਕ ਨੂੰ ਦੇਖ ਕੇ ਉਥੇ ਹੀ ਖੜ੍ਹ ਗਏ । ਨਵੇਂ ਮਾਲਕ ਨੇ ਪਰੈਣ ਨਾਲ ਜਦ ਬਲਦਾਂ ਨੂੰ ਮਾਰਿਆ ਤਾਂ ਉਹ ਇਕਦਮ ਭੱਜ ਉਠੇ । ਨਵਾਂ ਮਾਲਕ ਉਨ੍ਹਾਂ ਦੇ ਮਗਰ ਦੌੜਿਆ । ਭੱਜੇ ਆਉਂਦੇ ਬਲਦਾਂ ਨੂੰ ਦੇਖ ਕੇ ਵੀ ਮੱਲੂ ਆਪਣੀ ਥਾਂ ਤੋਂ ਨਾ ਹਿੱਲਿਆ । ਉਹ 'ਹੇ, ਹੇ' ਕਰਦਾ ਉਨ੍ਹਾਂ ਨੂੰ ਰੋਕ ਰਿਹਾ ਸੀ ਪੁਲੱਈਆ ਨੇ ਇਹ ਕੁਝ ਦੇਖਿਆ ਤਾਂ ਭੱਜਾ ਆਇਆ । ਉਸ ਨੂੰ ਡਰ ਸੀ ਕਿ ਬਲਦ ਕਿਤੇ ਮੱਲੂ ਨੂੰ ਮਿੱਧ ਹੀ ਨਾ ਦੇਣ । ਉਸ ਨੇ ਉਥੋਂ ਹੀ ਚੀਖ਼ ਕੇ ਮੱਲੂ ਨੂੰ ਰਾਹ ਵਿਚੋਂ ਪਰ੍ਹਾਂ ਹੱਟ ਜਾਣ ਲਈ ਕਿਹਾ । ਨਵਾਂ ਮਾਲਕ ਵੀ ਘਬਰਾ ਕੇ ਬਲਦਾਂ ਨੂੰ ਦੂਜੇ ਪਾਸੇ ਹੱਕਣ ਦੀ ਕੋਸ਼ਿਸ਼ ਕਰਨ ਲੱਗਿਆ । ਪਰ ਬਲਦ ਮੱਲੂ ਦੀ ਆਵਾਜ਼ ਸੁਣਦਿਆਂ ਹੀ ਫਿਰ ਖੜ੍ਹ ਗਏ । ਉਹ ਆਪਣੀਆਂ ਗਿੱਦਾਂ ਭਰੀਆਂ ਅੱਖਾਂ ਨਾਲ ਮੱਲੂ ਵਲ ਦੇਖਣ ਲੱਗੇ । ਏਨੇ ਵਿਚ ਮੱਲੂ ਦੀ ਆਵਾਜ਼ ਨਿਕਲੀ—"ਬਾਪੂ ! ਬਲਦਾਂ ਨੂੰ ਲਿਜਾ ਕੇ ਕਿੱਲੇ ਤੇ ਬੰਨ੍ਹ ਦੇ ।" ਪੁਲੱਈਆ ਚੁੱਪ ਕੀਤਾ ਮੱਲੂ ਨੂੰ ਗੋਦੀ ਚੁੱਕ ਕੇ ਰਾਹ ਵਿਚੋਂ ਪਾਸੇ ਹੋ ਗਿਆ । ਪਰ ਬਲਦ ਫਿਰ ਵੀ ਨਾ ਹਿੱਲੇ । ਨਵੇਂ

ਮਾਲਕ ਨੇ ਜਦੋਂ ਫੇਰ ਉਨ੍ਹਾਂ ਨੂੰ ਪਰੈਣ ਨਾਲ ਮਾਰਿਆ ਉਹ ਫਿਰ ਨੱਸ ਪਏ । ਮੱਲੂ ਆਪਣੇ ਹੱਥ ਵਿਚਲੀ ਸੋਟੀ ਘੁਮਾਉਂਦਾ ਆਪਣੇ ਆਪ ਨੂੰ ਬਾਪ ਤੋਂ ਛੁਡਾਉਣ ਦੀ ਕੋਸ਼ਿਸ਼ ਕਰਨ ਲੱਗਿਆ । ਪੁਲੱਈਆ ਨੇ ਮੱਲੂ ਨੂੰ ਦੋਹਾਂ ਹੱਥਾਂ ਨਾਲ ਘੁੱਟ ਕੇ ਫੜ ਲਿਆ ਤੇ ਘਰ ਵਲ ਤੁਰ ਪਿਆ ਪਰ ਮੱਲੂ ਵਿਲਕ ਵਿਲਕ ਤੇ ਰੋਣ ਲਗ ਪਿਆ ।

ਪੁਲੱਈਆ ਘਰ ਦੇ ਪਿਛਵਾੜੇ ਜਾ ਕੇ ਬੈਠ ਗਿਆ । ਮੱਲੂ ਹਾਲੇ ਵੀ ਰੋ ਰਿਹਾ ਹੀ । ਪੁਲੱਈਆ ਚੁੱਪਚਾਪ ਬੈਠਾ ਵਾੜੇ ਵੱਲ ਦੇਖਦਾ ਰਿਹਾ । ਉਸ ਦੀਆਂ ਅੱਖਾਂ ਸਾਹਮਣੇ ਬਲਦਾਂ ਦੀ ਤਸਵੀਰ ਜਿਹੀ ਘੁੰਮ ਗਈ । ਉਸ ਨੇ ਇਕ ਵਾਰ ਅੱਖਾਂ ਮਲ ਕੇ ਦੇਖਿਆ ਪਰ ਬਲਦ ਸੱਚਮੁਚ ਉਥੇ ਨਹੀਂ ਸਨ । ਉਸ ਨੂੰ ਲੱਗਿਆ ਜਿਵੇਂ ਕਿ ਉਹ ਅਪਾਹਜ ਹੋ ਗਿਆ ਹੋਵੇ ।...ਜਿਵੇਂ ਕਿ ਉਸ ਦੇ ਲਾਡਲੇ ਜੀਅ ਘਰ ਛੱਡ ਕੇ ਚਲੇ ਗਏ ਹੋਣ । ਜਦੋਂ ਉਸ ਨੂੰ ਧਿਆਨ ਆਇਆ ਕਿ ਹੁਣ ਉਹ ਕਾਸ਼ਤਕਾਰ ਕਿਸਾਨ ਨਹੀਂ ਸੀ ਰਿਹਾ ਤਾਂ ਉਸ ਦਾ ਗੱਚ ਭਰ ਆਇਆ । ਉਸ ਨੂੰ ਲਗਿਆ ਜਿਵੇਂ ਕਿ ਉਸ ਦੀ ਮਰਦਾਨਗੀ ਦਾ ਸੇਕ ਠੰਡਾ ਪੈ ਗਿਆ ਹੋਵੇ । ਦੁੱਖੀ ਦਿਲ ਨੂੰ ਹੌਂਸਲਾ ਦਿੰਦਾ ਹੋਇਆ ਉਹ ਉਠਿਆ । ਉਸ ਨੇ ਜ਼ਮੀਨ ਤੇ ਲੇਟੇ ਤੇ ਰੋ ਰਹੇ ਪੁੱਤਰ ਨੂੰ ਉਠਾਇਆ ਤੇ ਉਸ ਦਾ ਸਾਰਾ ਸਰੀਰ ਝਾੜਿਆ । ਫਿਰ ਵੀ ਸਰੀਰ ਤੇ ਕਿਤੇ ਕਿਤੇ ਮਿੱਟੀ ਲੱਗੀ ਰਹਿ ਗਈ ।

"ਬਲਦਾਂ ਨੂੰ ਇਕ ਦਿਨ ਆਪਣਾ ਖੇਤ ਵਾਹੁਣ ਖ਼ਾਤਰ ਲੈ ਗਿਆ ਹੈ...ਕਲ੍ਹ ਵਾਪਿਸ ਲੈ ਆਵਾਂਗੇ ।" ਕਹਿ ਕੇ ਉਸ ਨੇ ਪੁੱਤਰ ਨੂੰ ਹੌਂਸਲਾ ਦਿੱਤਾ ।

ਪਿਉ ਪੁੱਤਰ ਦੋਵੇਂ ਨਦੀ ਤੇ ਨਹਾਉਣ ਗਏ ਤਾਂ ਕਿਸੇ ਨੇ ਪੁੱਛਿਆ—

"ਪੁੱਲੀ ! ਬਲਦ ਕਿੰਨੇ ਦੇ ਵਿਕੇ ?"

"ਇੱਕ ਸੌ ਪੰਜ" ਪੁਲੱਈਆ ਨੇ ਸੰਖੇਪ ਜਿਹਾ ਜਵਾਬ ਦਿੱਤਾ ।

ਜਦ ਪੁਲੱਈਆ ਜਵਾਬ ਦੇ ਰਿਹਾ ਸੀ ਤਾਂ ਲੜਕਾ ਟਿਕਟਿਕੀ ਬੰਨ੍ਹੀ ਪਿਉ ਵੱਲ ਦੇਖ ਰਿਹਾ ਸੀ । ਮੁੜਦੇ ਸਮੇਂ ਮੱਲੂ ਨੇ ਪਿਛਾਂਹ ਦੇਖ ਕੇ ਕਿਹਾ—"ਬਾਪੂ ! ਬਲਦ ਹੁਣ ਕਦੀ ਘਰ ਨਹੀਂ ਆਉਣਗੇ...ਕਹਿੰਦੇ ਨੇ ਝੂਠ ਬੋਲਣ ਨਾਲ ਆਦਮੀ ਅੰਨ੍ਹਾ ਹੋ ਜਾਂਦਾ ਹੈ ।"

ਪੁਲੱਈਆ ਤੋਂ ਕੋਈ ਜਵਾਬ ਨਾ ਦੇ ਹੋਇਆ । ਉਸ ਨੇ ਆਪਣਾ ਸਿਰ ਝੁਕਾ ਲਿਆ ।

ਵਾਢੀਆਂ ਖਤਮ ਹੋਈਆਂ । ਪੁਲੱਈਆ ਲੋਕਾਂ ਦੇ ਖੇਤਾਂ ਵਿਚ ਜਾ ਕੇ ਮਜ਼ਦੂਰੀ ਤਾਂ ਕਰਦਾ ਰਿਹਾ ਪਰ ਉਹ ਦਿਲੋਂ ਦੁੱਖੀ ਹੀ ਰਿਹਾ । ਪੁੱਤਰ ਵੀ ਉਸ ਦੇ ਨਾਲ ਚਲਾ ਜਾਂਦਾ । ਜਦ ਕਦੀ ਮੱਲੂ ਉਸ ਤੋਂ ਕੋਈ ਸਵਾਲ ਪੁੱਛਦਾ ਤਾਂ ਪੁਲੱਈਆ ਸ਼ਰਮ ਨਾਲ ਗਰਕ ਜਾਂਦਾ । ਉਹ ਸੋਚਦਾ ਕਿ ਜੇ ਉਸ ਦੀ ਆਪਣੀ ਇਕ ਏਕੜ ਜ਼ਮੀਨ ਵੀ ਬਚ ਗਈ ਹੁੰਦੀ ਤਾਂ ਵੀ ਸਖ਼ਤ ਮਿਹਨਤ ਕਰਕੇ ਉਹ ਆਪਣੇ ਟੱਬਰ ਦਾ ਢਿੱਡ ਪਾਲ ਲੈਂਦਾ । ਵਾਢੀਆਂ ਤੋਂ ਮਗਰੋਂ ਕੋਈ ਕੰਮ ਨਾ ਰਿਹਾ । ਬਲਦਾਂ ਨੂੰ ਵੇਚ ਕੇ ਜੋ ਰਕਮ ਆਈ ਸੀ ਉਸ ਦੇ ਚੌਲ ਖਰੀਦ ਲਏ ਸਨ । ਜਦੋਂ ਤਕ ਪੁਲੱਈਆ ਨਾ ਖਾਂਦਾ ਉਦੋਂ ਤੀਕ ਪੁੱਤਰ ਖਾਣੇ ਨੂੰ ਹੱਥ ਨਾ ਲਾਉਂਦਾ । ਉਹ ਸੋਚਦਾ ਕਿ ਉਹ ਆਪ ਤਾਂ ਖਾਵੇ

ਜਾਂ ਨਾ ਪਰ ਉਸ ਦਾ ਪੁੱਤਰ ਖਾਂਦਾ ਪੀਂਦਾ ਤੰਦਰੁਸਤ ਰਹੇ। ਉਸ ਨੇ ਇਕ ਵਾਰ ਰਜੂਏ ਤੋਂ ਕੁਝ ਪੈਸੇ ਉਧਾਰ ਮੰਗੇ ਪਰ ਰਜੂਏ ਨੇ ਸਾਫ਼ ਕਹਿ ਦਿੱਤਾ ਸੀ ਕਿ ਹੁਣ ਉਸ ਦੀ ਜ਼ਮੀਨ ਤੇ ਉਸ ਨੂੰ ਹੋਰ ਪੈਸੇ ਨਹੀਂ ਸਨ ਮਿਲ ਸਕਦੇ। ਰਜੂਏ ਨੇ ਉਸ ਨੂੰ ਕਿਹਾ ਕਿ ਉਹ ਜ਼ਮੀਨ ਦਾ ਮੁੱਲ ਪਾ ਕੇ ਜ਼ਮੀਨ ਬੈ ਕਰ ਦੇਵੇ ਤੇ ਜੋ ਕੁਝ ਬਾਕੀ ਬਣਦਾ ਹੋਵੇ ਤਾਂ ਲੈ ਸਕਦਾ ਸੀ। ਇਸ ਨਾਲ ਪੁਲੱਈਆ ਦੇ ਮਾਣ ਨੂੰ ਧੱਕਾ ਜਿਹਾ ਲੱਗਾ। ਉਥੇ ਤਾਂ ਉਹ ਕਹਿ ਗਿਆ ਕਿ ਉਹ ਅਜਿਹਾ ਕਦੀ ਵੀ ਨਹੀਂ ਕਰੇਗਾ ਪਰ ਅੰਦਰੇ ਅੰਦਰ ਸੋਚਦਾ ਗਿਆ ਕਿ ਇਸ ਤਰ੍ਹਾਂ ਤਾਂ ਵਿਆਜ ਦੀ ਰਕਮ ਵਧਦੀ ਹੀ ਜਾਵੇਗੀ ਤੇ ਇਕ ਦਿਨ ਰਜੂਆ ਉਸ ਦੀ ਜ਼ਮੀਨ ਹੜੱਪ ਕਰ ਜਾਵੇਗਾ। ਪਰ ਪੁਲੱਈਆ ਮਗਰੋਂ ਨੀਲੀ ਰਜੂਏ ਦੇ ਘਰ ਗਈ ਤਾਂ ਮਿੰਨਤ ਤਰਲਾ ਕਰਕੇ ਦਸ ਰੁਪਏ ਉਧਾਰ ਫੜ ਲਿਆਈ। ਏਨੇ ਪੈਸੇ ਨਾਲ ਹੀ ਉਨ੍ਹਾਂ ਨੇ ਥੋੜ੍ਹੇ ਚੌਲ ਖਰੀਦ ਕੇ ਨਵੇਂ ਸਿਰਿਓਂ ਵਪਾਰ ਸ਼ੁਰੂ ਕਰ ਦਿੱਤਾ। ਥੋੜ੍ਹੀ ਮਿਹਨਤ ਨਾਲ ਉਨ੍ਹਾਂ ਨੂੰ ਇਕ ਡੰਗ ਚੌਲ ਤੇ ਇਕ ਡੰਗ ਦਲੀਆ ਪ੍ਰਾਪਤ ਹੋਣ ਲਗ ਗਿਆ। ਪਰ ਅਜਿਹੇ ਵਪਾਰ ਦੀਆਂ ਹੋਰ ਸਮੱਸਿਆਵਾਂ ਸਨ। ਇਕ ਤਾਂ ਕਿਸੇ ਨਾ ਕਿਸੇ ਨੂੰ ਉਧਾਰ ਦੇਣਾ ਪੈ ਜਾਂਦਾ। ਉਧਾਰ ਵਾਲੇ ਪੈਸੇ ਜਲਦੀ ਵਸੂਲ ਨਹੀਂ ਸਨ ਹੁੰਦੇ। ਦੂਜੇ ਨੀਲੀ ਦੀ ਦੇਖਾ ਦੇਖੀ ਕੁਝ ਹੋਰ ਲੋਕਾਂ ਨੇ ਵੀ ਇਹੀ ਧੰਦਾ ਛੋੜ ਲਿਆ ਸੀ। ਨੀਲੀ ਰਜੂਏ ਦੀ ਪਤਨੀ ਤੋਂ ਪੱਚੀ ਰੁਪਏ ਫਿਰ ਉਧਾਰ ਮੰਗ ਲਿਆਈ। ਉਸ ਨੇ ਇਨ੍ਹਾਂ ਰੁਪਿਆਂ ਨਾਲ ਲੱਕੜੀ ਦਾ ਵਪਾਰ ਸ਼ੁਰੂ ਕਰਨ ਦੀ ਸਲਾਹ ਬਣਾਈ ਤੇ ਪੁਲੱਈਆ ਨੂੰ ਸਮਝਾਇਆ ਕਿ ਲੱਕੜੀਆਂ ਦਾ ਇਕ ਥੱਬਾ ਲਿਜਾ ਕੇ ਨਾਲ ਦੇ ਪਿੰਡਾਂ ਵਿਚ ਵੇਚਿਆ ਜਾਵੇ ਤਾਂ ਇਕ ਰੁਪਿਆ ਬਣ ਜਾਂਦਾ ਸੀ। ਪੁਲੱਈਆ ਨੂੰ ਪਹਿਲਾਂ ਪਹਿਲਾਂ ਤਾਂ ਇਹ ਬਹੁਤ ਬੁਰਾ ਲਗਿਆ। ਉਸ ਨੇ ਸੋਚਿਆ ਕਿ "ਕੀ ਹੁਣ ਉਸ ਨੂੰ ਲੱਕੜਹਾਰਾ ਬਣ ਕੇ ਲੱਕੜੀਆਂ ਢੋਣੀਆਂ ਪੈਣਗੀਆਂ ?" ਪਰ ਮਜਬੂਰੀ...। ਜਦੋਂ ਉਹ ਗਾਹਕ ਨਾਲ ਬਿਨਾ ਨਜ਼ਰ ਮਿਲਾਇਆਂ ਲੱਕੜੀਆਂ ਦਾ ਮੁੱਲ ਦੱਸਦਾ ਤਾਂ ਕੁਝ ਲੋਕ ਸਿਰਫ਼ ਆਵਾਜ਼ਾਂ ਕੱਸ ਕੇ ਤੁਰ ਜਾਂਦੇ। ਪਹਿਲੇ ਦਿਨ ਪੁਲੱਈਆ ਨੂੰ ਬਹੁਤ ਸ਼ਰਮ ਆਈ ਪਰ ਪਤਨੀ ਤੇ ਬਾਲ ਬੱਚਿਆਂ ਦਾ ਧਿਆਨ ਆਉਣ ਤੇ ਉਸ ਨੂੰ ਅਗਲੇ ਦਿਨ ਜਾਣਾ ਪਿਆ। ਪਰ ਕੀ ਕਰਦਾ ? ਹੌਲੀ ਹੌਲੀ ਲੱਕੜਹਾਰੇ ਦਾ ਕੰਮ ਕਰਨਾ ਉਸ ਦੀ ਆਦਤ ਬਣ ਗਈ।

ਆਪਣੇ ਘਰ ਦੀ ਹਾਲਤ ਦੇਖ ਕੇ ਪੁਲੱਈਆ ਨੂੰ ਤਸੱਲੀ ਤਾਂ ਜ਼ਰੂਰ ਹੋਈ ਕਿ ਘੱਟੋ ਘੱਟ ਉਸ ਦੇ ਘਰ ਦੀ ਹਾਲਤ ਪੀਸਾ ਦੇ ਘਰ ਵਾਲੀ ਨਹੀਂ ਹੋਵੇਗੀ ਪਰ ਕਦੀ ਕਦੀ ਉਹ ਸੋਚਣ ਲਗਦਾ ਕਿ ਕੀ ਸੀ ਤੇ ਕੀ ਹੋ ਗਿਆ। ਹੌਲੀ ਹੌਲੀ ਉਸ ਨੂੰ ਆਪਣੀ ਪਤਨੀ ਦੀਆਂ ਗੱਲਾਂ ਤੇ ਵਿਸ਼ਵਾਸ ਹੋਣ ਲਗ ਗਿਆ। ਉਹ ਸੋਚਣ ਲਗ ਗਿਆ ਸੀ ਕਿ ਦਸਾਂ ਨਹੁੰਆਂ ਦੀ ਕਮਾਈ ਦੇ ਸਹਾਰੇ ਜਿਉਂਦਿਆਂ ਕਦੀ ਦੁੱਖੀ ਨਹੀਂ ਹੋਣਾ ਚਾਹੀਦਾ। ਹਰ ਚੀਜ਼ ਦੀ ਕੀਮਤ ਚੜ੍ਹ ਰਹੀ ਸੀ ਪਰ ਪੁਲੱਈਆ ਨੇ ਦੁੱਖੀ ਹੋਣਾ ਛੱਡ ਦਿੱਤਾ ਸੀ। ਉਸ ਨੇ ਵੀ ਲੱਕੜਾਂ ਦੇ ਇਕ ਥੱਬੇ ਦੀ ਕੀਮਤ ਇਕ ਰੁਪਏ ਤੋਂ ਵਧਾ ਕੇ ਸਵਾ ਰੁਪਿਆ ਕਰ ਦਿੱਤੀ ਸੀ। ਨੀਲੀ ਇਕ ਰੁਪਏ ਦੇ

ਡੇਢ ਸੇਰ ਦੇ ਹਿਸਾਬ ਨਾਲ ਚੌਲ ਵੇਚ ਰਹੀ ਸੀ। ਪਹਿਲਾਂ ਤਾਂ ਉਸ ਨੇ ਵੀ ਸੋਚਿਆ ਕਿ ਚੌਲ ਮਹਿੰਗੇ ਭਾਅ ਕਿਉਂ ਵੇਚੇ। ਪਰ ਜਦੋਂ ਪਿੰਡ ਪਿੰਡ ਲੱਕੜੀ ਤੇ ਦੂਜੀਆਂ ਚੀਜ਼ਾਂ ਦੇ ਭਾਅ ਚੜ੍ਹ ਰਹੇ ਸਨ ਤਾਂ ਉਹ ਵੀ ਚੌਲ ਮਹਿੰਗੇ ਭਾਅ ਕਿਉਂ ਨਾ ਵੇਚਦੀ ? ਉਸ ਨੇ ਹੌਲੀ ਹੌਲੀ ਚੌਲਾਂ ਦਾ ਭਾਅ ਡੇਢ ਰੁਪਏ ਤਕ ਵਧਾ ਦਿੱਤਾ ਸੀ। ਪੁਲੱਈਆ ਜਿਸ ਵਪਾਰੀ ਕੋਲੋਂ ਲੱਕੜੀਆਂ ਖ਼ਰੀਦਦਾ ਸੀ ਉਸ ਕੋਲੋਂ ਉਸ ਨੂੰ ਲੱਕੜੀਆਂ ਦਾ ਇਕ ਢੇਰ ਬਾਰਾਂ ਆਨੇ ਦਾ ਹੀ ਮਿਲਦਾ ਸੀ—ਭਾਵ ਇਹ ਕਿ ਇਕ ਗੇੜੇ ਵਿਚ ਪੁਲੱਈਆ ਵੀ ਬਾਰਾਂ ਆਨੇ ਕਮਾਉਣ ਲਗ ਗਿਆ ਸੀ। ਉਸ ਨੂੰ ਲਗਿਆ ਵੀ ਕਿ ਉਹ ਜ਼ਿਆਦਾ ਲਾਭ ਕਮਾ ਰਿਹਾ ਹੈ ਪਰ ਲੱਕੜੀਆਂ ਦੀ ਕੀਮਤ ਘਟਾਉਣਾ ਉਸ ਨੂੰ ਜਚਿਆ ਨਹੀਂ। ਹੁਣ ਉਸ ਨੂੰ ਰਜੂਆ ਤੇ ਪੇਰਈਆ ਬਾਣੀਆ ਯਾਦ ਆਉਣ ਲਗੇ ਜਿਨ੍ਹਾਂ ਨੂੰ ਉਹ ਕਦੀ ਗਿਰਝਾਂ ਦੀ ਸ਼੍ਰੇਣੀ ਵਿਚ ਗਿਣਦਾ ਸੀ। ਕੁਝ ਦਿਨ ਪਹਿਲਾਂ ਤਕ ਉਸ ਨੂੰ ਉਨ੍ਹਾਂ ਨੇ ਆਪਣੇ ਆਪ ਵਿਚ ਬਹੁਤ ਵੱਡਾ ਫ਼ਰਕ ਲਗਦਾ ਸੀ—ਉਹ ਲੋਕ ਗਿਰਝਾਂ ਸਨ ਤੇ ਉਹ ਆਪ ਆਦਮੀ। ਪਰ ਹੁਣ ਉਸ ਨੇ ਮਹਿਸੂਸ ਕੀਤਾ ਕਿ ਜੋ ਲਾਲਚ ਉਸ ਵਿਚ ਹੁਣ ਹੈ, ਉਨ੍ਹਾਂ ਵਿਚ ਉਹ ਪਹਿਲਾਂ ਸੀ। ਹੁਣ ਉਸ ਨੂੰ ਭਗਤ ਦੀ ਗੱਲ ਯਾਦ ਆਈ—ਸਭ ਆਦਮੀ ਚੰਗੇ ਹੀ ਹੁੰਦੇ ਹਨ।—ਭਗਤ ਨੇ ਕਿੰਨੀ ਪਤੇ ਦੀ ਗੱਲ ਕਹੀ ਸੀ।

ਇਸ ਤਰ੍ਹਾਂ ਤਿੰਨ ਮਹੀਨੇ ਗੁਜ਼ਰ ਗਏ। ਮਹਿੰਗਾਈ ਦੇ ਦਿਨਾਂ ਵਿਚ ਜਿਨ੍ਹਾਂ ਲੋਕਾਂ ਨੇ ਕਾਲੇ ਧਨ ਨਾਲ ਤਿਜੌਰੀਆਂ ਭਰ ਲਈਆਂ ਸਨ ਉਹ ਇਸ ਪੈਸੇ ਨੂੰ ਕਿਸੇ ਆਹਰੇ ਲਾਉਣ ਬਾਰੇ ਸੋਚਣ ਲੱਗੇ। ਪੈਸਾ ਕਮਾਉਣ ਵਾਲਿਆਂ ਵਿਚੋਂ ਬਹੁਤੇ ਤਾਂ ਅਮੀਰ ਕਿਸਾਨ ਹੀ ਸਨ। ਛੋਟੇ ਮੋਟੇ ਤੇ ਗਰੀਬ ਕਿਸਾਨ ਤਾਂ ਬਰਬਾਦ ਹੀ ਹੋ ਗਏ ਸਨ। ਛੋਟੇ ਕਿਸਾਨਾਂ ਦੀਆਂ ਜ਼ਮੀਨਾਂ ਸਸਤੇ ਭਾਅ ਅਮੀਰ ਕਿਸਾਨਾਂ ਨੇ ਖਰੀਦ ਲਈਆਂ ਤੇ ਲੱਕ ਤੋੜਵੇਂ ਵਿਆਜ ਦੀ ਦਰ ਤੇ ਉਨ੍ਹਾਂ ਨੂੰ ਧਾਨ ਦਿੱਤਾ। ਕੁਝ ਚਿਰ ਮਗਰੋਂ ਜਦੋਂ ਮਹਿੰਗੇ ਭਾਅ ਵੀ ਖਰੀਦਣ ਨੂੰ ਜ਼ਮੀਨ ਨਾ ਬਚੀ ਤਾਂ ਉਨ੍ਹਾਂ ਵੱਡੇ ਬਘਿਆੜਾਂ ਨੇ ਹੋਰ ਰੁਪਿਆ ਕਮਾਉਣ ਲਈ ਨਵੇਂ ਨਵੇਂ ਰਾਹ ਲੱਭਣੇ ਸ਼ੁਰੂ ਕੀਤੇ। ਇਕ ਨੇ ਪਿੰਡ ਨੂੰ ਆਉਣ ਵਾਲੀ ਵੱਡੀ ਸੜਕ ਕੰਢੇ ਧਾਨ ਕੁੱਟਣ ਦੀ ਇਕ ਮਿਲ ਲਾ ਲਈ ਤੇ ਮਿਲ ਦੇ ਨਾਲ ਹੀ ਇਕ ਚੌਲਾਂ ਦੀ ਦੁਕਾਨ ਖੋਲ੍ਹ ਲਈ। ਦੁਕਾਨ ਖੁਲ੍ਹਣ ਤੋਂ ਇਕ ਮਹੀਨੇ ਦੇ ਅੰਦਰ ਅੰਦਰ ਹੀ ਦਸ ਟੱਬਰ ਬੇਕਾਰ ਹੋ ਗਏ। ਚੌਲਾਂ ਦਾ ਕਾਰੋਬਾਰ ਕਰਕੇ ਜਾਂ ਧਾਨ ਕੁੱਟ ਕੇ ਇਹ ਲੋਕ ਜੋ ਥੋੜ੍ਹਾ ਬਹੁਤ ਢਿੱਡ ਪਾਣੀ ਦਾ ਆਹਰ ਕਰ ਲੈਂਦੇ ਸਨ, ਉਹ ਵੀ ਜਾਂਦਾ ਰਿਹਾ। ਹੁਣ ਸੇਰ ਦੋ ਸੇਰ ਧਾਨ ਵੀ ਕੁਟਾਈ ਲਈ ਕਾਰਖਾਨੇ ਪਹੁੰਚ ਜਾਂਦੀ। ਕਾਰਖਾਨੇ ਵਿਚ ਧਾਨ ਦੀ ਕੁਟਾਈ ਦੀ ਕੀਮਤ ਬਹੁਤ ਘੱਟ ਸੀ। ਜੇ ਕੁਟਾਈ ਦੇਣ ਲਈ ਪੈਸੇ ਨਾ ਹੋਣ ਤਾਂ ਧਾਨ ਦਾ ਛਿਲਕਾ ਦੇ ਦੇਣਾ ਹੀ ਕਾਫ਼ੀ ਸੀ। ਇਸ ਲਈ ਕੀ ਅਮੀਰ ਤੇ ਕੀ ਗਰੀਬ, ਧਾਨ ਕੁਟਾਉਣ ਲਈ ਕਾਰਖਾਨੇ ਹੀ ਜਾਣ ਲੱਗੇ ! ਇਸ ਲਈ ਜੋ ਲੋਕ ਵੱਡੇ ਘਰਾਂ ਵਿਚ ਧਾਨ ਕੁੱਟ ਕੇ ਆਪਣਾ ਢਿੱਡ ਭਰ ਰਹੇ ਸਨ, ਉਹ ਵੀ ਬੇਕਾਰ ਹੋ ਗਏ। ਪਿੰਡ ਦੇ ਗਰੀਬ ਲੋਕਾਂ ਦੀ ਹਾਲਤ ਦਿਨ ਬਦਿਨ ਤਰਸਯੋਗ ਹੁੰਦੀ ਗਈ। ਕੁਝ ਲੋਕ ਇਸੇ

ਗੱਲ ਤੇ ਖੁਸ਼ ਹੋਣ ਲੱਗੇ ਕਿ ਹੁਣ ਉਨ੍ਹਾਂ ਨੂੰ ਦੁੱਧ ਚਿੱਟੇ ਚੌਲ ਖਾਣ ਨੂੰ ਮਿਲਣ ਲਗ ਗਏ ਸਨ। ਪਰ ਇਸ ਨਾਲ ਕਈ ਗਰੀਬਾਂ ਦੇ ਤਾਂ ਢਿੱਡ ਤੇ ਲੱਤ ਵਜ ਗਈ ਸੀ। ਇਕ ਪਾਸੇ ਅਮੀਰ ਹੋਰ ਅਮੀਰ ਹੋ ਰਹੇ ਸਨ ਤੇ ਦੂਜੇ ਪਾਸੇ ਛੋਟੇ ਕਿਸਾਨਾਂ ਨੂੰ ਮਜ਼ਦੂਰ ਬਣਨਾ ਪੈ ਗਿਆ ਸੀ ਤੇ ਮਜ਼ਦੂਰ ਲੋਕ ਭੀਖ ਮੰਗਣ, ਚੋਰੀ ਕਰਨ ਜਾਂ ਭੁੱਖੇ ਮਰਨ ਤੇ ਮਜਬੂਰ ਹੋਣ ਲਗ ਗਏ ਸਨ। ਪਹਿਲਾਂ ਵੱਡੇ ਕਿਸਾਨਾਂ ਦੀਆਂ ਪਤਨੀਆ ਵੀ ਧਾਨ ਕੁੱਟਣ ਦੇ ਕੰਮ ਵਿਚ ਹੱਥ ਵਟਾਉਂਦੀਆਂ ਸਨ ਪਰ ਹੌਲੀ ਹੌਲੀ ਅਮੀਰ ਘਰਾਣਿਆਂ ਦੀਆਂ ਔਰਤਾਂ ਏਨੀਆਂ ਸੋਹਲ ਹੋ ਗਈਆਂ ਕਿ ਪਿੰਡ ਵਿਚ ਇਕ ਵੈਦ ਦੀ ਲੋੜ ਮਹਿਸੂਸ ਹੋਣ ਲਗ ਗਈ ਸੀ। ਇਕ ਨੀਮ ਹਕੀਮ ਨਾਲ ਦੇ ਪਿੰਡੋਂ ਆ ਕੇ ਇਸ ਪਿੰਡ ਵਸ ਗਿਆ ਸੀ। ਉਸ ਨੂੰ ਇੰਜੈਕਸ਼ਨ (ਟੀਕਾ) ਲਾਉਣਾ ਤਾਂ ਆਉਂਦਾ ਸੀ ਪਰ ਇੰਜੈਕਸ਼ਨ ਨੂੰ ਕਹਿੰਦਾ ਉਹ ਵੀ ਪਿੰਡ ਵਾਲਿਆਂ ਵਾਂਗੂ 'ਇੰਡੀਸ਼ਨ' ਹੀ ਸੀ। ਉਹ ਜਾਣਦਾ ਸੀ ਕਿ ਜਦ ਤਕ ਮਰੀਜ਼ ਦੇ ਸ਼ਰੀਰ ਸੂਈ ਨਾ ਚੁਭੋਈ ਜਾਵੇ ਉਦੋਂ ਤਕ ਉਸ ਨੂੰ 'ਪੂਰੇ ਪੈਸੇ' ਨਹੀਂ ਮਿਲਣੇ। ਇਸ ਲਈ ਉਹ ਮਾਮੂਲੀ ਖੁਰਕ ਤੋਂ ਲੈ ਕੇ ਵੱਡੀ ਤੋਂ ਵੱਡੀ ਬੀਮਾਰੀ ਲਈ ਟੀਕੇ ਦਾ ਹੀ ਸਹਾਰਾ ਲੈਂਦਾ। ਕਦੀ ਕਦੀ ਤਾਂ ਸਾਦਾ ਪਾਣੀ (ਡਿਸਟਿਲਡ ਵਾਟਰ) ਹੀ ਟੀਕੇ ਵਿਚ ਭਰ ਕੇ ਲਾ ਦੇਣ ਦੇ ਵੀ ਤਿੰਨ ਰੁਪਏ ਲੈ ਲੈਂਦਾ ਸੀ। ਪਿੰਡ ਵਾਲੇ ਤਾਂ ਸਿਰਫ਼ ਇਹੀ ਦੇਖਦੇ ਸਨ ਕਿ ਕੀ ਉਹ ਸ਼ੀਸ਼ੀ (ਐਪਯੂਲ) ਤੋੜ ਰਿਹਾ ਹੈ ਜਾਂ ਨਹੀਂ—ਸ਼ੀਸ਼ੀ ਵਿਚ ਕੀ ਹੁੰਦਾ—ਇਸ ਨਾਲ ਉਨ੍ਹਾਂ ਨੂੰ ਕੋਈ ਵਾਸਤਾ ਨਹੀਂ ਸੀ।

ਨੀਲੀ ਤੇ ਪੁਲੱਈਆ ਵੀ ਇਸ ਨਵੇਂ ਹਾਲਾਤ ਦੇ ਜਾਲ ਵਿਚ ਫਸ ਗਏ। ਉਨ੍ਹਾਂ ਦਾ ਚੌਲਾਂ ਦਾ ਵਪਾਰ ਕਦੋਂ ਦਾ ਖ਼ਤਮ ਹੋ ਚੁਕਿਆ ਸੀ। ਲੱਕੜੀ ਦਾ ਵਪਾਰ ਥੋੜ੍ਹਾ ਬਹੁਤ ਰਿੜ੍ਹ ਪਿਆ। ਉਸ ਵਿਚ ਤੇ ਲੋਕਾਂ ਵਿਚਕਾਰ ਮੁਕਾਬਲਾ ਹੋਣ ਲਗਿਆ। ਹੁਣ ਕੋਈ ਇਕੱਲਾ ਦੁਕੱਲਾ ਦਰਖਤ ਨਹੀਂ ਸੀ ਵੇਚਦਾ। ਪੈਸੇ ਵਾਲੇ ਤਿੰਨ ਚਾਰ ਆਦਮੀ ਮਿਲ ਕੇ ਕਾਫ਼ੀ ਦਰਖ਼ਤ ਖਰੀਦ ਲੈਂਦੇ ਅਤੇ ਉਨ੍ਹਾਂ ਨੂੰ ਆਪ ਵੱਢ ਕੇ ਜਾਂ ਮਜ਼ਦੂਰਾਂ ਤੋਂ ਵਢਾ ਕੇ ਮਹਿੰਗੇ ਭਾਅ ਵੇਚ ਦਿੰਦੇ। ਪੁਲੱਈਆ ਵਰਗੇ ਛੋਟੇ ਵਪਾਰੀਆਂ ਦੇ ਹਿੱਸੇ ਦਰਖ਼ਤਾਂ ਦੇ ਵੱਢ ਲਏ ਜਾਣ ਤੋਂ ਮਗਰੋਂ ਬਚੇ ਮੁੱਢ ਹੀ ਰਹਿ ਜਾਂਦੇ। ਪਿੰਡ ਦੀ ਜ਼ਮੀਨ ਰੇਤਲੀ ਹੋਣ ਕਾਰਨ ਉਹ ਲੋਕ ਮੁੱਢ ਦੇ ਆਲੇ ਦੁਆਲੇ ਇਕ ਕਾਫ਼ੀ ਵੱਡਾ ਟੋਆ ਪੁੱਟ ਲੈਂਦੇ ਤੇ ਉਸ ਟੋਏ ਵਿਚ ਉਤਰ ਕੇ ਮੁੱਢ ਨੂੰ ਜੜ੍ਹਾਂ ਤੋਂ ਵੱਢ ਲੈਂਦੇ। ਇਹ ਕੰਮ ਕਾਫ਼ੀ ਔਖਾ ਹੁੰਦਾ। ਇਸ ਵਿਚ ਮਿਹਨਤ ਬਹੁਤੀ ਕਰਨੀ ਪੈਂਦੀ ਸੀ ਪਰ ਪੱਲੇ ਘੱਟ ਵੱਧ ਹੀ ਪੈਂਦਾ। ਇਸ ਕੰਮ ਵਿਚ ਫਸੇ ਪੁਲੱਈਆ ਦੀ ਸਿਹਤ ਇਕ ਹਫ਼ਤੇ ਵਿਚ ਹੀ ਰਹਿ ਗਈ ਸੀ।

ਇਕ ਦਿਨ ਸਵੇਰੇ ਪੁਲੱਈਆ ਕਹੀ ਤੇ ਕੁਹਾੜੀ ਮੋਢੇ ਤੇ ਰੱਖੀ ਪਿੰਡ ਦੇ ਦੱਖਣ ਵੱਲ ਝਾਊ ਦੇ ਬਗੀਚੇ ਵਿਚ ਪਹੁੰਚਿਆ। ਮੱਲੂ ਉਸ ਸਮੇਂ ਘਰ ਨਹੀਂ ਸੀ। ਗਲੀ ਵਿਚ ਕੋਈ ਮੁਸਲਮਾਨ ਕੋਈ ਜਾਦੂ ਦਾ ਚਮਤਕਾਰ ਦਿਖਾਉਣ ਲਗਿਆ ਤਾਂ ਉਹ ਵੀ ਕੁਝ ਲੜਕਿਆਂ ਨੂੰ ਨਾਲ ਲੈ ਕੇ ਉਥੇ ਪਹੁੰਚ ਗਿਆ ਸੀ।

ਪੁਲੱਈਆ ਨੇ ਬਗੀਚੇ ਵਿਚ ਪਹੁੰਚ ਕੇ ਕਹੀ ਤੇ ਕੁਹਾੜੀ ਹੇਠਾਂ ਰੱਖੀ, ਆਪਣੀ ਧੋਤੀ ਕੱਸੀ ਤੇ ਆਪਣੇ ਘੁੰਗਰਾਲੇ ਵਾਲਾਂ ਦੀ ਜੂੜੀ ਕਰਨ ਲਗਿਆ। ਉਸ ਨੇ ਕਹੀ ਲੈ ਕੇ ਦਰਖ਼ਤ ਦੇ ਮੁੱਢ ਦੁਆਲੇ ਚਾਰੇ ਪਾਸੇ ਟੋਆ ਪੁੱਟਣਾ ਸ਼ੁਰੂ ਕੀਤਾ। ਜਿਉਂ ਜਿਉਂ ਧੁੱਪ ਤੇਜ਼ ਹੁੰਦੀ ਗਈ ਪੁਲੱਈਆ ਦੇ ਚਿਹਰੇ ਤੋਂ ਪਸੀਨਾ ਪੁੱਟੇ ਜਾ ਰਹੇ ਟੋਏ ਵਿਚ ਡਿੱਗਣ ਲਗਿਆ। ਝਾਊ ਦੇ ਬਗੀਚੇ ਵਿਚ ਦਰਖਤਾਂ ਵਿਚੋਂ ਸ਼ਾਂ ਸ਼ਾਂ ਦੀ ਆਵਾਜ਼ ਸੁਣਾਈ ਦੇ ਰਹੀ ਸੀ। ਉਨ੍ਹਾਂ ਦਰੱਖਤਾਂ ਤੋਂ ਤੋਤਿਆਂ ਦੇ ਝੁੰਡਾਂ ਦੇ ਝੁੰਡ ਉੱਡ ਰਹੇ ਸਨ। ਨਾਲ ਲਗਵੇਂ ਖੇਤਾਂ ਵਿਚ ਧਾਨ ਦੀ ਹਰੀ ਭਰੀ ਖੇਤੀ ਲਹਿਰਾ ਰਹੀ ਸੀ। ਦੂਰ ਕੋਈ ਆਦਮੀ ਖੇਤ ਦੀ ਵੱਟੇ ਵੱਟ ਜਾ ਰਿਹਾ ਸੀ। ਦੁਰੇਡੇ ਦੀਆਂ ਝਾੜੀਆਂ ਵਿਚ ਗਿੱਦੜਾਂ ਦੇ ਹੁਆਂਕਣ ਦੀ ਆਵਾਜ਼ ਸੁਣ ਰਹੀ ਸੀ। ਬਿਲਕੁਲ ਕੋਲ ਹੀ ਨਦੀ ਸ਼ੋਰ ਕਰਦੀ ਵਹਿ ਰਹੀ ਸੀ।

ਪਰ ਪੁਲੱਈਆ ਨੇ ਨਦੀ ਵੱਲ ਨਾ ਦੇਖਿਆ—ਉਸ ਨੂੰ ਉਹ ਆਵਾਜ਼ਾਂ ਵੀ ਸੁਣਾਈ ਨਹੀਂ ਸਨ ਦੇ ਰਹੀਆਂ। ਉਹ ਆਪਣੇ ਕੰਮ ਵਿਚ ਮਗਨ ਸੀ।

ਛੇ ਫੁੱਟ ਡੂੰਘਾ ਟੋਆ ਪੁਟਦੇ ਪੁਟਦੇ ਸੂਰਜ ਐਨ ਸਿਰ ਤੇ ਆ ਗਿਆ ਸੀ। ਉਸ ਨੇ ਚਾਰੇ ਪਾਸੇ ਵੇਖਿਆ—ਕੋਈ ਬੰਦਾ ਪਰਿੰਦਾ ਨਜ਼ਰੀਂ ਨਾ ਪਿਆ। ਕੁਹਾੜੀ ਹੱਥ ਵਿਚ ਫੜੀ ਉਹ ਤਣੇ ਦਾ ਸਹਾਰਾ ਲੈ ਕੇ ਟੋਏ ਵਿਚ ਉਤਰਿਆ। ਉਪਰ ਵੱਲ ਦੇਖਿਆ ਤਾਂ ਉਸ ਦੀਆਂ ਅੱਖਾਂ ਚੁੰਧਿਆ ਗਈਆਂ। ਅੱਖ ਝਪਕਦਿਆਂ ਹੀ ਉਸ ਨੂੰ ਕੋਈ ਆਵਾਜ਼ ਸੁਣਾਈ ਦਿੱਤੀ। ਉਸ ਨੇ ਸਰਸਰੀ ਸੋਚਿਆ ਕਿ ਐਵੇਂ ਕੋਈ ਆਵਾਜ਼ ਹੋਵੇਗੀ। ਪਰ ਉਸੇ ਪਲ ਉਸ ਨੂੰ ਮਰ ਚੁਕੇ ਅਪੰਨਾ ਦੀ ਯਾਦ ਆਈ। ਤੁਰਤ ਅਪੰਨਾ ਦੀ ਸਾਰੀ ਜ਼ਿੰਦਗੀ ਉਸ ਦੀਆਂ ਅੱਖਾਂ ਅੱਗੇ ਘੁੰਮ ਗਈ। ਉਹ ਆਪਣੀ ਜ਼ਿੰਦਗੀ ਦੀ ਤੁਲਨਾ ਅਪੰਨਾ ਦੀ ਜ਼ਿੰਦਗੀ ਨਾਲ ਕਰਨ ਲਗਿਆ।

ਅਪੰਨਾ ਵੀ ਉਸ ਵਾਂਗ ਹੀ ਬਹੁਤ ਮਿਹਨਤੀ ਆਦਮੀ ਸੀ। ਠੇਕੇ ਤੇ ਲੈ ਕੇ ਜ਼ਮੀਨ ਵਾਹੁੰਦਾ ਸੀ। ਉਸ ਦੀ ਆਪਣੀ ਇਕ ਏਕੜ ਜੱਦੀ ਜ਼ਮੀਨ ਕਿਸੇ ਵੱਡੇ ਕਿਸਾਨ ਨੇ ਹੜੱਪ ਕਰ ਲਈ ਸੀ। ਉਸ ਦੇ ਟੱਬਰ ਦੇ ਵੀ ਚਾਰ ਜੀਅ ਸਨ—ਇਕ ਪਤਨੀ ਤੇ ਤਿੰਨ ਬੱਚੇ। ਉਸ ਦਾ ਵੱਡਾ ਲੜਕਾ ਬਿਲਕੁਲ ਮੱਲੂ ਵਰਗਾ ਸੀ। ਉਹ ਵੀ ਹਮੇਸ਼ਾ ਮੱਲੂ ਵਾਂਗ "ਬਾਪੂ ਬਾਪੂ" ਪੁਕਾਰਦਾ ਰਹਿੰਦਾ ਸੀ। ਅਪੰਨਾ ਵੀ ਖ਼ੁਦ ਪੁਲੱਈਆ ਵਾਂਗ ਲੱਕੜੀਆਂ ਵੇਚ ਕੇ ਗੁਜ਼ਾਰਾ ਕਰਦਾ ਸੀ। ਪਿਛਲੇ ਸਾਲ ਗਰਮੀ ਦੇ ਇਹੀ ਦਿਨ ਸਨ। ਨਾਲ ਲਗਦੇ ਬਗੀਚੇ ਵਿਚ ਉਸ ਨੇ ਵੀ ਇਸੇ ਤਰ੍ਹਾਂ ਇਕ ਟੋਆ ਪੁੱਟਿਆ ਸੀ...ਬਿਲਕੁਲ ਏਨਾ ਹੀ ਡੂੰਘਾ...ਅਜਿਹੀ ਹੀ ਧੁੱਪ ਵਿਚ...ਉਸੇ ਵਾਂਗ ਕੁਹਾੜੀ ਹੱਥ ਵਿਚ ਲਈ ਦਰਖਤ ਦਾ ਮੁੱਢ ਵੱਢ ਰਿਹਾ ਸੀ...ਟੋਆ ਵੀ ਬਿਲਕੁਲ ਏਸੇ ਤਰ੍ਹਾਂ ਰੇਤੀਲੀ ਜ਼ਮੀਨ ਵਿਚ ਸੀ—ਅਚਾਨਕ ਟੋਏ ਦੀਆਂ ਢਿਗਾਂ ਚਾਰੇ ਪਾਸਿਓਂ ਡਿੱਗਣੀਆਂ ਸ਼ੁਰੂ ਹੋ ਗਈਆਂ। ਤੇ ਉਹ ਜਿਉਂਦੇ ਜੀਅ ਉਸੇ ਟੋਏ ਵਿਚ ਦਫ਼ਨ ਹੋ ਗਿਆ ਸੀ। ਉਸ ਨੇ ਮਦਦ ਲਈ ਦੇਰ ਤੀਕ ਆਵਾਜ਼ਾਂ ਦਿੱਤੀਆਂ ਸਨ। ਕਹਿੰਦੇ ਹਨ ਕਿ ਅੱਜ ਕਲ੍ਹ ਵੀ ਜੇ ਕੋਈ ਆਦਮੀ ਕੜਕਦੀ ਧੁੱਪ ਵਿਚ ਉਸ ਪਾਸਿਓਂ

ਲੰਘਦਾ ਹੈ ਤਾਂ ਉਸ ਨੂੰ ਉਹੀ ਆਵਾਜ਼ਾਂ ਸੁਣਦੀਆਂ ਹਨ ।...ਹਾਂ ! ਇਹ ਉਸ ਅਪੰਨਾ ਦੀ ਹੀ ਆਵਾਜ਼ ਹੈ...ਉਹੀ ਆਵਾਜ਼ ਹੌਲੀ ਹੌਲੀ ਉੱਚੀ ਹੋ ਰਹੀ ਹੈ... ਪੁਲੱਈਆ ਨੂੰ ਕੋਈ ਚੀਖ਼ਦਾ ਉਸੇ ਵੱਲ ਵੱਧ ਰਿਹਾ ਹੀ ਪ੍ਰਤੀਤ ਹੁੰਦਾ ਹੈ—ਇਹ ਰੇਤੀਲੇ ਥਾਂ ਪੁੱਟੇ ਟੋਏ ਦੀਆਂ ਢਿਗਾਂ ਉਸ ਉਪਰ ਡਿੱਗ ਪੈਣਗੀਆਂ...ਭੂਤ ! ਸ਼ਾਇਦ ਉਸ ਦਾ ਗਲ ਹੀ ਘੁੱਟ ਦੇਵੇ...ਉਹ (ਅਪੰਨਾ) ਵੀ ਅਖੀਰ ਉਸ ਵਰਗਾ ਮਾਮੂਲੀ ਆਦਮੀ ਹੀ ਸੀ...ਉਹ ਭਲਾ ਕਿਉਂ ਪੁਲੱਈਆ ਦਾ ਗਲ ਘੁੱਟੇਗਾ ?...ਅਖੀਰ ਉਹ ਪੁਲੱਈਆ ਹੈ...ਭਲਾ ਭੂਤਾਂ ਤੋਂ ਕਦੋਂ ਡਰਨ ਲਗਿਆ ? ਸੰਭਲਦਿਆਂ ਉਸ ਨੇ ਦੋ ਤਿੰਨ ਵਾਰ ਤਣੇ ਦੀ ਜੜ੍ਹ ਤੇ ਕੁਹਾੜਾ ਚਲਾਇਆ । ਉਪਰੋਂ ਕੁਝ ਮਿੱਟੀ ਡਿੱਗੀ । ਸਿਰ ਦੇ ਘੁੰਗਰਾਲੇ ਵਾਲ ਝਟਕ ਕੇ ਉਸ ਨੇ ਉਪਰ ਵੱਲ ਵੇਖਿਆ । ਉਸ ਨੂੰ ਕੋਈ ਬੁਲਾਵਾ ਦਿੰਦੀ ਆਵਾਜ਼ ਸੁਣਾਈ ਦਿੱਤੀ ।...ਉਸ ਨੂੰ ਉਹ ਆਵਾਜ਼ ਕਾਫ਼ੀ ਥੱਕੀ ਟੁੱਟੀ ਜਿਹੀ ਪ੍ਰਤੀਤ ਹੋਈ । ਉਸ ਨੂੰ ਡਰ ਲਗਿਆ ਕਿ ਕਿਤੇ ਉਹ ਵੀ ਅਪੰਨਾ ਵਾਂਗ ਹੀ ਅਜਾਈਂ ਨਾ ਮਰ ਜਾਵੇ ।...ਉਸ ਦੇ ਦਿਲ ਦਿਮਾਗ਼ ਤੇ ਇਕ ਡਰ ਛਾ ਗਿਆ ।... ਜੇ ਭਲਾ ਉਹ ਮਰ ਜਾਵੇ...ਤਾਂ ਉਸ ਦੀ ਬੀਵੀ ਤੇ ਬੱਚੇ ਨੂੰ—ਅਪੰਨਾ ਦੇ ਬੱਚਿਆਂ ਵਾਂਗ—ਭੀਖ ਮੰਗਣੀ ਪੈ ਜਾਵੇ...।

ਇਸ ਤੋਂ ਅੱਗੇ ਉਹ ਉਸ ਟੋਏ ਵਿਚ ਖੜ੍ਹਾ ਨਾ ਰਹਿ ਸਕਿਆ । ਉਸ ਨੂੰ ਇਹ ਯਾਦ ਆਉਣ ਦੇ ਬਾਵਜੂਦ ਕਿ ਜੇਕਰ ਉਸ ਨੇ ਇਸ ਤਣੇ ਦੀ ਲੱਕੜੀ ਵੱਢ ਕੇ ਨਾ ਵੇਚੀ ਤਾਂ ਸੰਝ ਨੂੰ ਉਸ ਦੇ ਘਰ ਸਾਰਿਆਂ ਨੂੰ ਫ਼ਾਕਾ ਕੱਟਣਾ ਪਵੇਗਾ ਉਹ ਟੋਏ ਵਿਚ ਇਕ ਪਲ ਵੀ ਨਾ ਰੁਕ ਸਕਿਆ । ਉਸ ਨੂੰ ਜਾਪਿਆ ਕਿ ਉਹ ਆਵਾਜ਼ ਸਿੱਧੀ ਉਸ ਦੇ ਦਿਲ ਨੂੰ ਚੀਰ ਰਹੀ ਸੀ । ਉਸ ਨੇ ਟੋਏ 'ਚੋਂ ਬਾਹਰ ਨਿਕਲ ਕੇ ਚੁਫੇਰੇ ਨਜ਼ਰ ਦੌੜਾਈ—ਆਵਾਜ਼ ਸੁਣਾਈ ਦੇਣ ਤੋਂ ਬਿਨਾ ਉਸ ਨੂੰ ਕੋਈ ਬੰਦਾ ਪਰਿੰਦਾ ਉਥੇ ਨਜ਼ਰ ਨਾ ਆਇਆ । ਉਹ ਕਹੀ ਕੁਹਾੜੀ ਮੋਢੇ ਤੇ ਰੱਖੀ ਜਦੋਂ ਘਰ ਵੱਲ ਮੁੜਿਆ ਤਾਂ ਉਸ ਨੂੰ ਉਹੀ ਆਵਾਜ਼ ਹੋਰ ਵੀ ਨੇੜਿਉਂ ਸੁਣਾਈ ਦਿੱਤੀ । ਉਹ ਕੁਝ ਦੂਰ ਤੇਜ਼ ਕਦਮੀ ਨਾਲ ਅੱਗੇ ਵਧਿਆ । ਉਸ ਆਵਾਜ਼ ਨੇ ਹੁਣ ਉਸ ਦੇ ਦਿਲ ਵਿਚ ਇਕ ਨਵੀਂ ਉਮੰਗ ਪੈਦਾ ਕਰ ਦਿੱਤੀ ਸੀ । ਉੱਚਾ ਰੇਤੀਲਾ ਟਿੱਲਾ... ਧੁੱਪ ਵਿਚ ਅੰਗਿਆਰ ਬਣੇ ਇਸ ਟਿੱਲੇ ਦੀ ਅੱਧੀ ਉਚਾਈ ਤੀਕ ਚੜ੍ਹਨ ਮਗਰੋਂ ਪੈਰ ਰੇਤ ਵਿਚ ਧਸ ਜਾਣ ਕਾਰਨ ਮਜਬੂਰੀ ਵਿਚ ਫਸਿਆ ਮੱਲੂ ।

ਕੜਕਦੀ ਧੁੱਪ ਵਿਚ ਤੇ ਅੰਗਿਆਰ ਬਣੀ ਰੇਤ ਕਾਰਨ ਮੱਲੂ ਦੇ ਪੈਰ ਝੁਲਸੇ ਜਾ ਰਹੇ ਸਨ । ਉਹ ਬੜੀ ਦਰਦਨਾਕ ਆਵਾਜ਼ ਵਿਚ "ਬਾਪੂ ਬਾਪੂ" ਦੀ ਰਟ ਲਾਈ ਜਾ ਰਿਹਾ ਸੀ । ਪੁਲੱਈਆ ਨੇ ਇਕ ਹੀ ਛਾਲ ਵਿਚ ਪੁੱਤਰ ਕੋਲ ਪਹੁੰਚ ਉਸ ਨੂੰ ਝੁਲਸਦੀ ਰੇਤ ਵਿਚੋਂ ਕੱਢ ਕੇ ਛਾਤੀ ਨਾਲ ਲਾ ਲਿਆ । ਪਿਉ ਪੁੱਤਰ ਦੇ ਪਸੀਨੇ ਦੀਆਂ ਬੂੰਦਾਂ ਇਕਮਿਕ ਹੋ ਰਹੀਆਂ ਸਨ ।

## 23

ਦਿਨ ਪ੍ਰਤੀ ਦਿਨ ਪੁਲੱਈਆ ਦੀ ਸਿਹਤ ਵਿਗੜਦੀ ਗਈ। ਅੱਜ ਕਲ੍ਹ ਉਸ ਨੂੰ ਫਿਕਰ ਆਪਣੇ ਹੀ ਪਰਛਾਵੇਂ ਵਾਂਗੂ ਘੇਰੀ ਰਖਦੇ। ਪਿੰਡ ਵਿਚ ਕੋਈ ਕੰਮ ਕਾਜ ਨਹੀਂ ਸੀ ਰਿਹਾ। ਲੱਕੜੀ ਵੇਚ ਕੇ ਉਹ ਜੋ ਕੁਝ ਕਮਾਉਂਦਾ ਉਸ ਨਾਲ ਘਰ ਦਾ ਖਰਚ ਨਹੀਂ ਸੀ ਚਲਦਾ। ਇਸ ਦੇ ਨਾਲ ਨਾਲ ਪੁੱਤਰ ਪਤਨੀ ਦੇ ਸਰੀਰ ਵੀ ਕਮਜ਼ੋਰੀ ਫੜ ਰਹੇ ਸਨ। ਭਵਿੱਖ ਦਾ ਫ਼ਿਕਰ ਉਸ ਨੂੰ ਘੁਣ ਵਾਂਗ ਖਾ ਰਿਹਾ ਸੀ।

ਨੀਲੀ ਦੇ ਦਿਲ ਤੇ ਵੀ ਅਕਸਰ ਇਹੀ ਫ਼ਿਕਰ ਛਾ ਜਾਂਦਾ ਪਰ ਉਹ ਤੁਰਤ ਸੰਭਲ ਜਾਂਦੀ। ਉਹ ਪਲ ਭਰ ਲਈ ਵੀ ਵਿਹਲੀ ਨਾ ਰਹਿੰਦੀ। ਸਾਰਾ ਦਿਨ ਚਰਖਾ ਕੱਤਣ ਵਿਚ ਜਾਂ ਘਰ ਦੇ ਕਿਸੇ ਹੋਰ ਕੰਮ ਕਾਰ ਵਿਚ ਰੁੱਝੀ ਰਹਿੰਦੀ।

ਹੌਲੀ ਹੌਲੀ ਪਿੰਡ ਵਿਚੋਂ ਕਰਜ਼ਾ ਮਿਲਣਾ ਵੀ ਔਖਾ ਹੋ ਗਿਆ। ਜੋ ਲੋਕ ਕਿਸੇ ਸਮੇਂ ਇਨ੍ਹਾਂ ਤੋਂ ਹੀ ਕਰਜ਼ਾ ਲੈਂਦੇ ਰਹੇ ਸਨ ਹੁਣ ਇਨ੍ਹਾਂ ਦੇ ਕਰਜ਼ਾ ਮੰਗਣ ਤੇ ਬੇਸ਼ਕ ਮੂੰਹੋਂ ਤਾਂ ਨਾ ਬੋਲਦੇ ਪਰ ਦਿਲ ਹੀ ਦਿਲ ਵਿਚ ਇਹ ਸੋਚ ਕੇ ਕਿ 'ਕਰਜ਼ਾ ਚੁਕਾਉਣ ਲਈ ਹੁਣ ਤੁਹਾਡੇ ਕੋਲ ਬਚਿਆ ਹੀ ਕੀ ਹੈ ?' ਕਿਸੇ ਨਾ ਕਿਸੇ ਬਹਾਨੇ ਕਰਜ਼ਾ ਦੇਣੋਂ ਨਾਂਹ ਕਰ ਦਿੰਦੇ: ਇਕ ਵਾਰ ਜਦੋਂ ਪੁਲੱਈਆ ਨੇ ਪੇਰੱਈਆ ਤੋਂ ਤਿੰਨ ਸੇਰ ਚੌਲ ਉਧਾਰ ਮੰਗੇ ਤਾਂ ਉਹ ਦੌੜਿਆ ਘਰੋਂ ਬਾਹਰ ਆਇਆ ਤੇ ਬੋਲਿਆ, "ਜੇ ਘਰ ਵਿਚ ਚੌਲ ਹੁੰਦਿਆਂ ਸੁੰਦਿਆਂ ਮੈਂ ਇਨਕਾਰ ਕਰਾਂ ਤਾਂ ਮੈਨੂੰ ਅਛੂਤ ਸਮਝੀਂ।" ਉਸਦੇ ਕਹਿਣ ਦਾ ਅੰਦਾਜ਼ ਪੁਲੱਈਆ ਨੂੰ ਬਹੁਤ ਬੁਰਾ ਲੱਗਿਆ। ਉਸ ਤੋਂ ਵੀ ਰਿਹਾ ਨਾ ਗਿਆ ਤੇ ਉਹ ਇਹ ਕਹਿ ਕੇ 'ਤੂੰ ਬਾਹਰੀ ਰੂਪ ਤੋਂ ਤਾਂ ਚਮਾਰ ਹੈਂ ਹੀ' ਤੁਰਦਾ ਹੋਇਆ। ਪੁਲੱਈਆ ਦੇ ਅਜੇਹਾ ਕਹਿਣ ਤੇ ਪੇਰੱਈਆ ਨੇ ਪਿੰਡ ਦੇ ਪੰਜ ਦਸ ਆਦਮੀ ਇਕੱਠੇ ਕਰਕੇ ਬਹੁਤ ਕਲੇਸ਼ ਕੀਤਾ।

ਪਿੰਡ ਵਿਚ ਪੁਲੱਈਆ ਦਾ ਜੋ ਮਾਣ ਪਹਿਲਾਂ ਸੀ ਉਹ ਹੁਣ ਨਹੀਂ ਸੀ ਰਿਹਾ। ਉਮਰ ਵਿਚ ਛੋਟਾ ਹੋਣ ਦੇ ਬਾਵਜੂਦ ਪਿੰਡ ਦੇ ਮੇਲਿਆਂ, ਜਲਸਿਆਂ ਜਾਂ ਕੁਸ਼ਤੀਆਂ ਦਾ ਇੰਤਜ਼ਾਮ ਉਸੇ ਜ਼ਿੰਮੇਂ ਹੁੰਦਾ। ਉਨ੍ਹੀਂ ਦਿਨੀਂ ਘਰ ਦੇ ਖਰਚੇ ਤੋਂ ਮਗਰੋਂ ਜੋ ਅਨਾਜ ਬਚਦਾ ਉਹ ਪੁਲੱਈਆ ਮੇਲਿਆਂ, ਜਲੂਸਾਂ ਜਾਂ ਖੇਡਾਂ ਦੇ ਦਿਨਾਂ ਵਿਚ ਖਰਚ ਕਰ ਦਿੰਦਾ। ਇਸੇ ਲਈ ਉਸ ਨੂੰ ਵਿਆਹ ਦੇ ਮੌਕੇ ਕਰਜ਼ਾ ਲੈਣਾ ਪਿਆ ਸੀ। ਹੁਣ ਤਾਂ ਉਹ ਕੇਵਲ ਇਕ ਮਾਮੂਲੀ ਮਜ਼ਦੂਰ ਸੀ। ਚਾਰ ਛੇ ਘਰੀਂ ਜਾ ਕੇ ਸਾਰਾ ਦਿਨ ਉਨ੍ਹਾਂ ਘਰਾਂ ਦੇ ਦਿੱਤੇ ਕੰਮ ਕਰਨ ਮਗਰੋਂ ਸੰਝ ਵੇਲੇ ਉਨ੍ਹਾਂ ਤੋਂ ਮਜ਼ਦੂਰੀ ਪ੍ਰਾਪਤ ਕਰਕੇ ਮੁੜਨ ਵਾਲਾ ਇਕ ਆਮ ਜਿਹਾ ਮਜ਼ਦੂਰ। ਜਦੋਂ ਬਾਪ ਦੀ ਹੀ ਇਹ ਹਾਲਤ ਹੋ ਗੁਜ਼ਰੀ ਤਾਂ ਪੁੱਤਰ ਵੀ ਕਿਵੇਂ ਮਜ਼ਦੂਰ ਨਾ ਬਣਨ ਦੀ ਬਜਾਏ ਪਿੰਡ ਦਾ ਨਾਂ ਚਮਕਾਉਣ ਵਾਲਾ ਕੋਈ ਖਾਸ ਆਦਮੀ ਬਣੇਗਾ ?

ਇਹੋ ਜਿਹੇ ਖ਼ਿਆਲ ਪੁਲੱਈਆ ਦੀ ਨੀਂਦ ਹਰਾਮ ਕਰ ਛੱਡਦੇ। ਫਿਰ ਅਚਾਨਕ ਉਸ ਦੇ ਵਿਚਾਰਾਂ ਦਾ ਰੁਖ਼ ਬਦਲ ਜਾਂਦਾ—"ਤਾਂ ਫਿਰ ਪੁੱਤਰ ਨੂੰ ਵੱਡਾ ਆਦਮੀ ਬਨਾਉਣ ਲਈ ਉਸ ਨੂੰ ਕੀ ਕੁਝ ਕਰਨਾ ਪਵੇਗਾ ? ਉਹ ਚੋਰੀ ਕਰ ਸਕਦਾ

ਹੈ ਪਰ ਚੋਰੀ ਦੇ ਪੈਸੇ ਵਿਚ ਈਮਾਨ ਕਿੱਥੇ ?..." ਅਖੀਰ ਉਹ ਫ਼ੈਸਲਾ ਕਰਦਾ ਕਿ ਉਹ ਭੁੱਖਾ ਬੇਸ਼ੱਕ ਮਰ ਜਾਵੇ ਪਰ ਅਜੇਹੇ ਹੋਛੇ ਕੰਮ ਕਦੀ ਨਹੀਂ ਕਰੇਗਾ ।

ਜਦ ਕਦੀ ਉਸ ਦਾ ਮਨ ਉਚਾਟ ਹੋ ਜਾਂਦਾ ਤਾਂ ਉਹ ਬੜੀ ਦਲੇਰੀ ਨਾਲ ਪਿੰਡ ਦੇ ਮੰਨੇ ਪ੍ਰਮੰਨੇ ਆਦਮੀਆਂ ਦੀ ਨਿੰਦਿਆ ਕਰਨੀ ਸ਼ੁਰੂ ਕਰਦਾ । ਇਕ ਵਾਰ ਜਦ ਰਜੂਏ ਨੇ ਉਸ ਨੂੰ ਕਿਹਾ ਕਿ 'ਹੁਣ ਤੇਰੀ ਜ਼ਮੀਨ ਤੇ ਤੈਨੂੰ ਹੋਰ ਕਰਜ਼ਾ ਨਹੀਂ ਮਿਲ ਸਕਦਾ' ਤਾਂ ਉਹ ਰਜੂਏ ਤੇ ਬਹੁਤ ਵਿਗੜਿਆ । ਛੋਟੇ ਮੋਟੇ ਲੋਕ ਉਸ ਦੀ ਸਹਾਇਤਾ ਕਰ ਨਹੀਂ ਸਨ ਸਕਦੇ ਤੇ ਵੱਡੇ ਉਸ ਤੋਂ ਡਰਦੇ ਉਸ ਦੀ ਮਦਦ ਕਰਨਾ ਤਾਂ ਕੀ ਉਸ ਨੂੰ ਨੀਵਾਂ ਦਿਖਾਉਣ ਦੇ ਮੌਕੇ ਦੀ ਤਾਕ ਵਿਚ ਰਹਿੰਦੇ ।

ਇਕ ਦਿਨ ਪੀਸਾ ਦੇ ਘਰ ਦੇ ਸਾਹਮਣੇ ਕੋਈ ਬਹਿਸ ਛਿੜ ਪਈ । ਅੰਨ੍ਹੇ ਵੇਕੰਨਾਂ ਨੇ ਕਿਹਾ, "ਜਦੋਂ ਤੀਕ ਪਿੰਡ ਦੇ ਸਭ ਲੋਕ ਇਕ ਮੁੱਠ ਨਹੀਂ ਹੋ ਜਾਂਦੇ ਪਿੰਡ ਵਾਲਿਆਂ ਦੇ ਦਿਨ ਨਹੀਂ ਬਦਲਣਗੇ ! ਜਦੋਂ ਤੀਕ ਪੰਜ ਚਾਰ ਖ਼ੂਨ ਨਹੀਂ ਹੋ ਜਾਂਦੇ, ਗ਼ਰੀਬਾਂ ਦੇ ਢਿੱਡ ਨਹੀਂ ਭਰਨਗੇ ।..." ਪੁਲੱਈਆ ਸੁਣ ਕੇ ਚੁੱਪ ਰਿਹਾ ।

ਪੀਸਾ ਹੱਸ ਕੇ ਬੋਲਿਆ, "ਅਸੀਂ ਕੋਈ ਗੁਨਾਹ ਨਹੀਂ ਕੀਤਾ ਕਿ ਸਿਰ ਝੁਕਾ ਕੇ ਤੁਰੀਏ । ਪਿੰਡ ਵਿਚ ਕੁਝ ਮਤਲਬੀ ਲੋਕਾਂ ਦੀ ਮੁਰਾਦ ਤੇ ਕੋਸ਼ਿਸ਼ ਅਸਮਾਨ ਨੂੰ ਛੋਹ ਲੈਣ ਦੀ ਹੈ । ਪਰ ਕੀ ਇਹ ਗੱਲ ਏਨੀ ਸੌਖੀ ਹੈ ? ਵਿਚਕਾਰ ਹੀ ਕਿਤੇ ਇਕ ਅੱਧਾ ਝਟਕਾ ਲੱਗ ਜਾਵੇ ਤਾਂ ਸਭ ਇਰਾਦੇ ਚੂਰ ਚੂਰ ਹੋ ਕੇ ਡਿੱਗ ਪੈਣਗੇ । ਇਸੇ ਲਈ ਤਾਂ ਮੈਂ ਕਹਿੰਦਾ ਹਾਂ ਕੁਝ ਦੇਰ ਸਬਰ ਕਰੋ ! ਭਰਾਵੋ ! ਕੁਝ ਸਬਰ ਕਰੋ । ਸਬਰ ਦਾ ਨਤੀਜਾ ਹੈ ਕਿ ਇਕ ਛੋਟੇ ਜਿਹੇ ਅੰਡੇ ਵਿਚੋਂ ਸੇਰ ਮਾਸ ਵਾਲਾ ਮੁਰਗਾ ਬਣ ਜਾਂਦਾ ਹੈ । ਸਬਰ ਕਰਨ ਸਭ ਕੁਝ ਠੀਕ ਹੋ ਜਾਂਦਾ ਹੈ—ਠੀਕ ਹੀ ਤਾਂ ਹੈ ਕਿ ਸਬਰ ਦਾ ਫਲ ਮਿੱਠਾ !..."

ਪੀਸਾ ਦੀਆਂ ਗੱਲਾਂ ਬਾਕੀ ਦੋਹਾਂ ਨੂੰ ਨਾ ਜਚੀਆਂ । ਉਨ੍ਹਾਂ ਨੇ ਜਵਾਬ ਵਿਚ ਕਿਹਾ, "ਪਿੰਡ ਦਾ ਸੁਧਾਰ ਤਾਂ ਹੀ ਹੋ ਸਕਦਾ ਹੈ ਜੇ ਇਹ ਲੋਕ ਆਪਣੀਆਂ ਆਪਣੀਆਂ ਚੀਜ਼ਾਂ ਦੇ ਰੇਟ ਘੱਟ ਕਰ ਦੇਣ । ਪਰ ਕੀ ਇਹ ਲੋਕ ਉਂਜ ਹੀ ਆਪਣਾ ਆਪਣਾ ਮਾਲ ਸਸਤਾ ਕਰ ਦੇਣਗੇ ?"

ਵੇਕੰਨਾ ਜਦੋਂ ਘਰ ਘਰ ਜਾ ਕੇ ਆਪਣੀ ਵਿਚਾਰਧਾਰਾ ਦਾ ਪ੍ਰਚਾਰ ਕਰਦਾ ਤਾਂ ਜਵਾਬ ਮਿਲਦਾ, "ਜਦੋਂ ਆਪਣਾ ਢਿੱਡ ਭਰਨ ਲਈ ਤੈਨੂੰ ਸੰਝ ਸਵੇਰ ਉਨ੍ਹਾਂ ਸਾਹਮਣੇ ਹੀ ਹੱਥ ਫੈਲਾਉਣਾ ਪੈਂਦਾ ਹੈ ਤਾਂ ਉਨ੍ਹਾਂ ਦੀ ਹੀ ਨਿੰਦਿਆ ਕਿਉਂ ਕਰਦਾ ਫਿਰਦਾ ਹੈਂ ? ਚੁੱਪ ਕਿਉਂ ਨਹੀਂ ਕਰ ਰਹਿੰਦਾ ? "ਸੁਣ ਕੇ ਵੇਕੰਨਾ ਦਿਲ ਹੀ ਦਿਲ ਵਿਚ ਕਹਿੰਦਾ, "ਇਹ ਸਭ ਭੇਡਾਂ ਹਨ । ਇਨ੍ਹਾਂ ਦੀਆਂ ਰਗਾਂ ਵਿਚ ਲਹੂ ਨਹੀਂ ਪਾਣੀ ਹੈ ।"

ਪੁਲੱਈਆ ਘਰ ਪਹੁੰਚਿਆ । ਉਸ ਦਿਨ ਉਸ ਦੇ ਘਰ ਚੁਲ੍ਹੇ ਅੱਗ ਨਹੀਂ ਬਲੀ । ਅਜੇਹਾ ਹੋਣ ਤੇ ਪੁਲੱਈਆ ਪੁੱਤਰ ਸਾਹਮਣੇ ਹੀ ਰਜੂਏ ਤੇ ਪਿੰਡ ਦੇ ਹੋਰ ਚੌਧਰੀਆਂ ਨੂੰ ਬੁਰਾ ਭਲਾ ਕਹਿੰਦਾ ਰਿਹਾ । ਬੁੱਢੀ ਬੋਲੀ, "ਬੇਟਾ ! ਇਉਂ ਕਿਉਂ ਸਭ ਨੂੰ ਬੁਰਾ ਕਹਿ ਰਿਹਾ ਹੈਂ ? ਇਸ ਬੱਚੇ ਸਾਹਮਣੇ ਉਨ੍ਹਾਂ ਸਾਰਿਆਂ ਨੂੰ ਗਾਲਾਂ ਦੇ

ਕੇ ਇਸ ਦੇ ਦਿਲ ਵਿਚ ਕਿਉਂ ਉਨ੍ਹਾਂ ਖ਼ਿਲਾਫ਼ ਜ਼ਹਿਰ ਭਰ ਰਿਹਾ ਹੈਂ ? ਸ਼ਾਇਦ ਉਹ ਲੋਕ ਤੇਰੇ ਜਿਹੇ ਸਮਝਦਾਰ ਨਹੀਂ । ਤਾਂ ਉਹ ਵੀ ਗ਼ਰੀਬਾਂ ਦੀ ਜ਼ਰੂਰ ਮਦਦ ਕਰਦੇ । ਤੂੰ ਉਨ੍ਹਾਂ ਨੂੰ ਆਪਣੇ ਜਾਣ ਕੇ ਮਾਫ਼ ਕਰ ਛੱਡ । ਉਨ੍ਹਾਂ ਦੇ ਨਾਦਾਨਪੁਣੇ ਤੇ ਤਰਸ ਕਰਨਾ ਚਾਹੀਦਾ ਹੈ, ਗੁੱਸਾ ਨਹੀਂ । ਅਜਿਹਾ ਕਰਨ ਤੇ ਤੂੰ ਭੁੱਖਾ ਰਹਿ ਕੇ ਸੁਖੀ ਰਹੇਂਗਾ...।"

ਬੁੱਢੀ ਦਾ ਉਪਦੇਸ਼ ਸੁਣ ਕੇ ਪੁਲੱਈਆ ਵਿਗੜਿਆ, "ਭਲਾ ਤੈਨੂੰ ਇਸ ਸਭ ਕਾਸੇ ਨਾਲ ਕੀ ਮਤਲਬ ?"

"ਬੇਟਾ ! ਇਉਂ ਦਿਲ ਨਾ ਛੱਡ । ਜੇ ਦਿਲ ਹੀ ਬੇਕਾਬੂ ਹੋ ਜਾਵੇ ਤਾਂ ਆਦਮੀ ਕੌਡੀ ਦਾ ਵੀ ਨਹੀਂ ਰਹਿੰਦਾ । ਦੁਨੀਆਂ ਵਿਚ ਜੋ ਕੁਝ ਹੋ ਰਿਹਾ ਹੈ ਉਸ ਨੂੰ ਭਲਾ ਤੂੰ ਕਿਵੇਂ ਰੋਕ ਸਕਦਾ ਹੈਂ ? ਦੁਨੀਆਂ ਵਿਚ ਹਰ ਆਦਮੀ ਚੰਗਾ ਜਾਂ ਬੁਰਾ, ਜੋ ਵੀ ਕਰਦਾ ਹੈ ਉਸ ਦਾ ਸਿਲਾ ਉਸ ਨੂੰ ਇਸੇ ਦੁਨੀਆਂ ਵਿਚ ਹੀ ਮਿਲ ਜਾਂਦਾ ਹੈ । ਅਜੇਹੀ ਹਾਲਤ ਵਿਚ ਜੇ ਤੂੰ ਆਪਣੇ ਆਪ ਨੂੰ ਪ੍ਰੇਸ਼ਾਨ ਕਰਦਾ ਰਿਹਾ ਤਾਂ ਕਿਸੇ ਦਾ ਭਲਾਂ ਕੀ ਵਿਗੜੇਗਾ ? ਆਦਮੀ ਲਈ ਸ੍ਵੈਮਾਣ ਤੋਂ ਵਡੇਰੀ ਕੋਈ ਚੀਜ਼ ਦੁਨੀਆਂ ਵਿਚ ਨਹੀਂ ਬੁੱਢੀ ਬੋਲੀ ।

ਪੁਲੱਈਆ ਨੇ ਬੁੱਢੀ ਦੀ ਇਕ ਨਾ ਸੁਣੀ । ਉਸ ਦੇ ਦਿਲੋਂ ਇਹੀ ਨਿਕਲ ਰਿਹਾ ਸੀ "ਤੈਨੂੰ ਕੀ ? ਸਾਡੇ ਢਿੱਡ ਨੂੰ ਗੰਦਾਂ ਦੇ ਕੇ ਉਹ ਤੈਨੂੰ ਹਰ ਵੇਲੇ ਪਿੱਛ ਜਾਂ ਪਾਣੀ ਕੁਝ ਨਾ ਕੁਝ ਦੇ ਛੱਡਦੀ ਹੈ । ਇਸੇ ਲਈ ਤੈਨੂੰ ਇਹ ਫਜ਼ੂਲ ਗੱਲਾਂ ਔੜਨ ਲੱਗ ਪਈਆਂ ਹਨ..." ਕਹਿੰਦਿਆਂ ਉਹ ਬਾਹਰ ਨਿਕਲ ਗਿਆ ।

ਨੀਲੀ ਨੇੜੇ ਹੀ ਖੜ੍ਹੀ ਸਭ ਕੁਝ ਦੇਖ-ਸੁਣ ਰਹੀ ਸੀ । ਪਤੀ ਦੀਆਂ ਗੱਲਾਂ ਸੁਣ ਕੇ ਉਹ ਹੈਰਾਨ ਹੀ ਰਹਿ ਗਈ । ਉਸ ਨੂੰ ਜਾਪਿਆ ਜਿਵੇਂ ਕਿ ਪਰਲੋ ਆਉਣ ਵਾਲੀ ਹੈ । ਉਸ ਨੇ ਇਕ ਵਾਰ ਨਾਨੀ ਵੱਲ ਤਕਿਆ—ਉਸ ਦੇ ਦੰਦ ਹੀਣ ਮੂੰਹ ਤੇ ਹਲਕੀ ਜਿਹੀ ਮੁਸਕਾਨ ਦੀ ਝਲਕ ਸੀ । ਪਰ ਉਸ ਦੀ ਇਸ ਮੁਸਕਾਨ ਹੇਠਾਂ ਲੁਕਿਆ ਉਸ ਦਾ ਦਿਲ ਦੁੱਖੀ ਨੀਲੀ ਦੀ ਨਜ਼ਰ ਤੋਂ ਨਾ ਲੁਕ ਸਕਿਆ । ਅਸਲ ਵਿਚ ਪਿਛਲੇ ਮਹੀਨੇ ਤੋਂ ਬੁੱਢੀ ਨੂੰ ਢੰਗ ਸਿਰ ਦੀ ਰੋਟੀ ਨਸੀਬ ਨਹੀਂ ਸੀ ਹੋਈ । ਕਿਉਂ ਕਿ ਹਰ ਤੀਸਰੇ ਦਿਨ ਉਸ ਨੂੰ ਬੁਖ਼ਾਰ ਚੜ੍ਹ ਜਾਂਦਾ ਇਸ ਲਈ ਉਹ ਆਪਣੇ ਮੂੰਹ ਵਿਚ ਪਾਣੀ ਤਕ ਨਾ ਪਾ ਸਕਦੀ । ਅਜਿਹੀ ਹਾਲਤ ਵਿਚ ਪੁਲੱਈਆ ਦੀਆਂ ਗੱਲਾਂ ਵਿਚ ਕਿੰਨੀ ਸਚਾਈ ਹੈ—ਨੀਲੀ ਭਲੀ ਭਾਂਤ ਜਾਣਦੀ ਸੀ । ਨੀਲੀ ਨੇ ਪਤੀ ਵੱਲੋਂ ਬੁੱਢੀ ਤੋਂ ਮਾਫ਼ੀ ਮੰਗਣ ਦੀ ਸੋਚੀ ਤੇ ਉਹ ਜਾ ਕੇ ਬੁੱਢੀ ਦੇ ਮੁੱਢ ਬੈਠ ਗਈ । ਬਹੁਤ ਮੱਧਮ ਤੇ ਸ਼ਾਂਤ ਆਵਾਜ਼ ਵਿਚ ਬੋਲੀ, "ਨਾਨੀ ! ਪਤਾ ਨਹੀਂ ਗੁੱਸੇ ਵਿਚ ਉਹ ਕਿਵੇਂ ਤੈਨੂੰ ਅਜੇਹੀਆਂ ਗੱਲਾਂ ਕਹਿ ਗਿਆ ਹੈ । ਉਸ ਦੀਆਂ ਗੱਲਾਂ ਦਿਲ ਵਿਚ ਨਾ ਰੱਖ ਬੈਠੀਂ ।"

ਨਾਨੀ ਨੇ ਮੁੜ ਕੇ ਦੇਖਿਆ ਤਾਂ ਨੀਲੀ ਦੀਆਂ ਅੱਖਾਂ 'ਚੋਂ ਹੰਝੂ ਟਪਕ ਰਹੇ ਸਨ । ਦੋਹਤੀ ਦੀਆਂ ਅੱਖਾਂ ਵਿਚ ਹੰਝੂ ਦੇਖ ਕੇ ਉਸ ਦੀਆਂ ਅੱਖਾਂ ਵੀ ਸੱਜਲ ਹੋ ਗਈਆਂ ।

ਉਹ ਰੁਕ ਰੁਕ ਕੇ ਇਉਂ ਬੋਲਣ ਲੱਗੀ ਜਿਵੇਂ ਕਿ ਉਹ ਆਪਣੇ ਜੀਵਨ ਦੇ ਅੱਸੀ ਸਾਲਾਂ ਦੇ ਤੱਤ ਕੱਢ ਕੇ ਉਸ ਨੂੰ ਸ਼ਬਦਾਂ ਦਾ ਰੂਪ ਦੇਣ ਦੀ ਕੋਸ਼ਿਸ਼ ਕਰ ਰਹੀ ਹੋਵੇ ।

"ਧੀਏ ! ਇਕ ਸਮਾਂ ਸੀ ਜਦੋਂ ਤੇਰੇ ਨਾਨੇ ਨੂੰ ਸਾਹਮਣੇ ਰਖਦਿਆਂ ਮੇਰੇ ਮਨ ਵਿਚ ਹਰ ਇਕ ਪ੍ਰਤੀ ਬੁਰਾਈ ਹੀ ਬੁਰਾਈ ਸੀ । ਪਰ ਮੈਂ ਕਦੀ ਕਿਸੇ ਨੂੰ ਮੂਹੋਂ ਮੰਦਾ ਨਹੀਂ ਕਿਹਾ । ਮੂਹੋਂ ਜਿਸ ਨੂੰ ਵੀ ਕਿਹਾ ਚੰਗਾ ਹੀ ਕਿਹਾ । ਕੁਝ ਲੋਕ ਸਮਝਦੇ ਕਿ ਅਜਿਹਾ ਕਰਕੇ ਮੈਂ ਆਪਣੇ ਆਪ ਨੂੰ ਧੋਖੇ ਵਿਚ ਰਖਦੀ ਹਾਂ—ਦੁੱਖ ਮੁੱਲ ਲੈਂਦੀ ਹਾਂ । ਪਰ ਮੈਂ ਹੀ ਜਾਣਦੀ ਹਾਂ । ਦੂਜਿਆਂ ਨੂੰ ਭਲਾ ਕਹਿ ਕੇ ਜੋ ਸੁਖ ਮੈਨੂੰ ਮਿਲਦਾ ਰਿਹਾ ਹੈ ਸ਼ਾਇਦ ਹੀ ਕਿਸੇ ਨੂੰ ਨਸੀਬ ਹੋਇਆ ਹੋਵੇ । ਪਏ ਲੋਕ ਸੋਚਦੇ ਰਹਿਣ ਕਿ ਮੈਂ ਦੁੱਖੀ ਰਹੀ ਹਾਂ ਪਰ ਮੇਰੇ ਵਰਗੀ ਸੁਖੀ ਔਰਤ ਸ਼ਾਇਦ ਹੀ ਕੋਈ ਹੋਰ ਹੋਵੇ । ਇੰਨੇ ਸਾਲ ਮੈਂ ਮਿੱਟੀਓਂ ਰੋਲ ਰੋਲ ਦਾਣੇ ਇਸ ਚੰਮ ਦੇ ਝੋਲੇ (ਢਿੱਡ) ਵਿਚ ਭਰਦੀ ਰਹੀ । ਇਹ ਘੜਾ ਕਿੰਨਾਂ ਸਮਾਂ ਹੋਰ ਭਲਾ ਨਿਭ ਸਕਦਾ ਹੈ ?"

ਨਾਨੀ ਦਾ ਹਰ ਸ਼ਬਦ ਤੀਰ ਬਣ ਕੇ ਨੀਲੀ ਦੇ ਦਿਲ ਨੂੰ ਲੂਹਣ ਲੱਗਿਆ । ਉਹ ਚੁੱਪਚਾਪ ਨਾਨੀ ਦੀ ਗੋਦੀ ਵਿਚ ਡਿੱਗ ਕੇ ਉਸ ਨਾਲ ਲਿਪਟ ਗਈ ।

ਪੁਲੱਈਆ ਥੋੜ੍ਹੇ ਚਿਰ ਮਗਰੋਂ ਜਵਾਰ ਦਾ ਆਟਾ ਲਈ ਘਰ ਪਰਤਿਆ । ਨੀਲੀ ਰਸੋਈ ਦੇ ਆਹਰ ਲੱਗ ਗਈ । ਪੁਲੱਈਆ ਨੂੰ ਦੇਖ ਕੇ ਬੁੱਢੀ ਮੁਸਕਾਉਂਦੀ ਹੋਈ ਬੋਲੀ, "ਬੇਟਾ ! ਮੈਂ ਜਾਣਦੀ ਹਾਂ ਕਿ ਤੂੰ ਕਿੰਨਾ ਚੰਗਾ ਹੈਂ । ਤਾਂ ਹੀ ਤਾਂ ਸਾਰਾ ਖਰਚ ਆਪਣੇ ਸਿਰੋਂ ਕਰਕੇ ਤੂੰ ਮੇਰੀ ਦੋਹਤੀ ਨਾਲ ਵਿਆਹ ਕਰ ਲਿਆ । ਮੈਨੂੰ ਵੀ ਆਪਣੇ ਨਾਲ ਰੱਖ ਕੇ ਖੁਆ ਪਿਆ ਰਿਹਾ ਹੈਂ । ਕਈ ਵਾਰੀ ਮੇਰੀ ਇੱਛਾ ਹੁੰਦੀ ਹੈ ਕਿ ਮੈਂ ਮਰ ਕੇ ਫਿਰ ਤੇਰੇ ਘਰ ਤੇਰਾ ਪੁੱਤਰ ਬਣ ਕੇ ਜਨਮ ਲਵਾਂ ਤੇ ਤੇਰਾ ਕਰਜ਼ਾ ਚੁਕਾਉਣ ਦੀ ਕੋਸ਼ਿਸ਼ ਕਰਾਂ ।" ਪੁਲੱਈਆ ਸ਼ਰਮਸਾਰ ਹੋਇਆ ਚੁੱਪ ਕਰਕੇ ਕਮਰੇ ਵਿਚੋਂ ਨਿਕਲ ਗਿਆ ।

ਪੁਲੱਈਆ ਲਕੜੀਆਂ ਵੇਚ ਕੇ ਰਾਤ ਨੂੰ ਘਰ ਮੁੜਿਆ । ਪੀਸਾ ਉਥੇ ਹੀ ਬੈਠਾ ਗੱਲਾਂ ਕਰ ਰਿਹਾ ਸੀ । ਉਹ ਬੜੀ ਦੇਰ ਤੀਕ ਬੈਠਾ ਆਪਣੇ ਘਰ ਦੀ ਹਾਲਤ ਬਿਆਨ ਕਰਦਾ ਰਿਹਾ ਪਰ ਉਸ ਦਾ ਖਾਣ ਪੀਣ ਲਈ ਕੁਝ ਵੀ ਮੰਗਣ ਦਾ ਹੌਂਸਲਾ ਨਾ ਪਿਆ । ਉਸ ਨੇ ਖਾਣ ਪੀਣ ਦੀ ਇੱਛਾ ਮਨ ਹੀ ਮਨ ਵਿਚ ਦੱਬ ਦਿੱਤੀ । ਉਸ ਨੂੰ ਇਸ ਘਰ ਦੀ ਹਾਲਤ ਵੀ ਚੰਗੀ ਤਾਂਰ੍ਹ ਪਤਾ ਸੀ । ਘਰ ਮੁੜਨ ਤੋਂ ਪਹਿਲਾਂ ਉਹ ਬੋਲਿਆ, "ਭਰਾਵਾ ! ਮੇਰਾ ਤਾਂ ਜੀ ਕਰਦਾ ਹੈ ਕਿ ਰਾਤੋ ਰਾਤ ਮੇਰੇ ਘਰ ਨੂੰ ਅੱਗ ਲੱਗ ਜਾਵੇ ਤੇ ਜਾਂ ਸਾਰਾ ਘਰ ਧਰਤੀ ਵਿਚ ਹੀ ਗਰਕ ਹੋ ਜਾਵੇ ਤਾਂ ਜੋ ਸਾਰਾ ਟੱਬਰ ਇਕੱਠਿਆਂ ਹੀ ਖਤਮ ਹੋ ਜਾਵੇ ।"

ਨੀਲੀ ਨੇ ਉਸ ਦੀ ਗੱਲ ਸੁਣ ਲਈ ਸੀ । ਉਹ ਮੁੜਨ ਲੱਗੇ ਪੀਸਾ ਨੂੰ ਰੋਕ ਕੇ ਆਪਣਾ ਹੱਥ ਅੱਗੇ ਵਧਾਉਂਦੀ ਹੋਈ ਬੋਲੀ, "ਬਾਬਾ ! ਇਹ ਚੁਆਨੀ ਲੈ ਜਾਹ । ਥੋੜ੍ਹੀ ਜਵਾਰ ਖਰੀਦ ਕੇ ਲੈ ਜਾਵੀਂ ਤੇ ਦਲੀਆ ਬਣਾ ਕੇ ਖਾ ਲੈਣਾ ।" ਨੀਲੀ ਨੂੰ ਅਜਿਹਾ ਕਰਦਿਆਂ ਦੇਖ ਕੇ ਪੁਲੱਈਆ ਨੀਲੀ ਨੂੰ ਘੂਰਦਾ ਰਿਹਾ । ਪੀਸਾ ਖ਼ੁਸ਼ ਹੋ ਤੇਜ਼ ਕਦਮੀਂ ਤੁਰ ਪਿਆ । ਪੀਸਾ ਦੇ ਤੁਰ ਜਾਣ ਮਗਰੋਂ ਨੀਲੀ ਬੋਲੀ, "ਮੈਂ ਉਸ

ਨੂੰ ਸਮਝਾਇਆ ਸੀ ਕਿ ਆਪਣੇ ਦੋਹਾਂ ਪੁੱਤਰਾਂ ਨੂੰ ਕਿਸੇ ਵੀ ਦੋ ਘਰਾਂ ਵਿਚ ਨੌਕਰ ਰਖਵਾ ਦੇਵੇ। ਜਦੋਂ ਢਿੱਡ ਹੀ ਭੁੱਖਾ ਹੋਵੇ ਤਾਂ ਫੋਕੀ ਇੱਜ਼ਤ ਨੂੰ ਚੱਟਦੇ ਰਹਿਣ ਦਾ ਕੀ ਲਾਭ ? ਬਿਨਾਂ ਮਿਹਨਤ ਕੀਤਿਆਂ ਭਲਾ ਰੋਟੀ ਕਦੋਂ ਤੀਕ ਮਿਲਦੀ ਰਹੇਗੀ ? ਜਦੋਂ ਸਭ ਲੜਕੇ ਕਮਾਉਣ ਲੱਗ ਗਏ ਤਾਂ ਭਲਾ ਕਿਸ ਗੱਲ ਦਾ ਫਿਕਰ ਰਹੇਗਾ ?"

ਨੀਲੀ ਦੀ ਨੇਕ ਦਿਲੀ ਤੇ ਵਿਸ਼ਾਲਤਾ ਨੂੰ ਦੇਖ ਪੁਲੱਈਆ ਦੇ ਮੂੰਹੋਂ ਕੋਈ ਗੱਲ ਨਾ ਨਿਕਲੀ। ਬਾਕੀ ਪੈਸੇ ਲੈ ਕੇ ਉਹ ਆਪ ਪੇਰਈਆ ਦੀ ਦੁਕਾਨ ਵੱਲ ਤੁਰ ਗਈ।

ਬੁੱਢੀ ਅਗਲੇ ਦਿਨ ਬਿਸਤਰੇ 'ਚੋਂ ਉੱਠੀ ਤਾਂ "ਰਾਮ ਨਾਮ ਜਪ ਹੇ ਮਨਾਂ, ਰਾਮ ਰਾਮ ਕਹਿ ਹੇ ਮਨਾਂ" ਦਾ ਭਜਨ ਕਰ ਰਹੀ ਸੀ। ਮੱਲੂ ਨਾਨੀ ਕੋਲ ਬੈਠਾ ਉਸ ਦੀ ਆਵਾਜ਼ ਵਿਚ ਆਵਾਜ਼ ਮਿਲਾ ਰਿਹਾ ਸੀ। ਤੀਜੇ ਦਿਨ ਉਹ ਮੂੰਹ ਹਨ੍ਹੇਰੇ ਹੀ ਲੰਗੜਾਉਂਦੀ ਹੋਈ ਘਰ ਗਈ। ਉਹ ਹਰ ਇਕ ਤੋਂ ਛੁੱਟੀ ਲੈਂਦੀ ਹੋਈ ਕਹਿ ਰਹੀ ਸੀ, "ਆਪਣੀ ਦੋਹਤੀ ਦੇ ਘਰ ਲੜਕੇ ਦੇ ਰੂਪ ਵਿਚ ਜਨਮ ਲੈ ਕੇ ਮੈਂ ਛੇਤੀ ਹੀ ਫਿਰ ਮੁੜਾਂਗੀ ਤੇ ਤੁਹਾਨੂੰ ਸਾਰਿਆਂ ਨੂੰ ਫਿਰ ਵੇਖਣ ਆਵਾਂਗੀ।" ਰਜੂਏ ਦੇ ਘਰ ਜਾ ਕੇ ਉਹ ਬੜੀ ਦੇਰ ਤਕ ਬੈਠੀ ਰਹੀ। ਰਜੂਆ ਤੇ ਉਸ ਦੀ ਪਤਨੀ-ਦੋਵੇਂ ਹੀ ਬੜੀ ਅਪਣੱਤ ਨਾਲ ਗੱਲਾਂ ਕਰਨ ਲੱਗੇ। ਰਜੂਏ ਨੇ ਕਿਹਾ, "ਦੇਖ ਨਾਨੀ ! ਪੁਲੱਈਆ ਮੈਨੂੰ ਦੇਖਦਿਆਂ ਸਾਰ ਹੀ ਈਰਖਾ ਕਰਨ ਲੱਗ ਜਾਂਦਾ ਹੈ। ਮੈਨੂੰ ਤਾਹਨੇ ਮਾਰਦਾ ਹੈ। ਕਹਿੰਦਾ ਹੈ, "ਤੂੰ ਤਾਂ ਉਸ ਅੰਨ੍ਹੇ ਵੇਕੰਨਾ ਦਾ ਪੁੱਤਰ ਹੈਂ...ਬੇਈਮਾਨ ਤੇ ਬੇਇੱਜ਼ਤ।" ਮੈਂ ਭਲਾ ਉਸ ਦਾ ਕੀ ਵਿਗਾੜਿਆ ਹੈ ? ਜਦੋਂ ਉਹ ਜੇਲ੍ਹ ਗਿਆ, ਮੈਂ ਉਸ ਦੀ ਮਦਦ ਕੀਤੀ। ਜਦੋਂ ਉਹ ਭੁੱਖ ਨਾਲ ਤੜਪ ਰਿਹਾ ਸੀ ਮੈਂ ਉਸ ਨੂੰ ਚੌਲ ਦਿੰਦਾ ਰਿਹਾ।

ਅਖੀਰ ਮੇਰੇ ਕੋਲ ਵੀ ਕਿੰਨੀਆਂ ਧਜਾਂ ਜੁੜੀਆਂ ਪਈਆਂ ਹਨ ? ਜੋ ਕੁਝ ਹੈ ਉਸ ਨੂੰ ਜੇ ਇਨ੍ਹਾਂ ਚਾਰਾਂ ਲੜਕਿਆਂ ਵਿਚ ਵੰਡ ਦੇਵਾਂ ਤਾਂ ਸੋਚ ਭਲਾ ਹਰ ਇਕ ਦੇ ਹਿੱਸੇ ਕੀ ਕੁਝ ਆਵੇਗਾ। ਪੁਲੱਈਆ ਦੇ ਨਾਬਾਲਗ ਪੁੱਤਰ ਨੂੰ ਦੇਖ ਕੇ ਕਿਸੇ ਨੇ ਉਸ ਦੇ ਖੇਤ ਤੇ ਕਰਜ਼ਾ ਦੇਣ ਦੀ ਹਾਮੀ ਹੀ ਨਹੀਂ ਭਰੀ। ਅਖੀਰ ਮੈਂ ਹੀ ਤਰਸ ਕਰਕੇ ਉਸੇ ਜ਼ਮੀਨ ਤੇ ਉਸ ਨੂੰ ਪੈਸੇ ਦਿੱਤੇ। ਹੁਣ ਵੀ ਜੇ ਉਹ ਸਿੱਧਾ ਹੋ ਕੇ ਉਸ ਜ਼ਮੀਨ ਦਾ ਹਿਸਾਬ ਕਰ ਦੇਣਾ ਚਾਹੇ ਤਾਂ ਮੈਂ ਬਾਕੀ ਪੈਸੇ ਉਸ ਨੂੰ ਦੇਣ ਲਈ ਤਿਆਰ ਹਾਂ।"

"ਬੇਟਾ ! ਆਪਣੀ ਭਲਾਈ ਜਾਂ ਬੁਰਾਈ ਦੇ ਜ਼ਿੰਮੇਵਾਰ ਲੋਕ ਆਪ ਹੁੰਦੇ ਹਨ। ਜੇ ਅਸੀਂ ਕਿਸੇ ਦੇ ਢਿੱਡ ਤੇ ਲੱਤ ਮਾਰਾਂਗੇ ਤਾਂ ਉਹ ਸਾਡੇ ਗਲ ਤੇ ਛੁਰੀ ਚਲਾਏਗਾ ਹੀ। ਅਸੀਂ ਇਸ ਦੁਨੀਆਂ ਵਿਚ ਆ ਕੇ ਪਿੰਜਰੇ ਵਿਚ ਫਸੇ ਚੂਹੇ ਵਾਂਗ ਹੱਥ ਪੈਰ ਮਾਰਦੇ ਹਾਂ।...ਅਸੀਂ ਇਹ ਨਹੀਂ ਸੋਚਦੇ ਕਿ ਭਲਾਂ ਬਿਨਾ ਤੇਲ ਦੇ ਦੀਵਾ ਕਿਵੇਂ ਬਲ ਸਕਦਾ ਹੈ...ਤੇ ਉਹ ਦੀਵੇ ਨੂੰ ਰੌਸ਼ਨੀ ਬਖ਼ਸ਼ਣ ਵਾਲਾ ਤੇਲ ਧਨ ਦੌਲਤ ਦਾ ਨਹੀਂ ਬਲਕਿ ਪਿਆਰ ਤੇ ਮੁਹੱਬਤ ਦਾ ਹੁੰਦਾ ਹੈ।...ਮੇਰੇ ਲਈ ਤਾਂ ਪੁਲੱਈਆ ਤੇ ਤੂੰ ਦੋਵੇਂ ਬਰਾਬਰ ਹੋ...ਦੋਵੇਂ ਹੀ ਚੰਗੇ ਹੋ...।"

ਬੁੱਢੀ ਦੇ ਮੁੜਨ ਸਮੇਂ ਦੋਹਾਂ ਨੇ ਘਰੋਂ ਬਾਹਰ ਤੀਕ ਆ ਕੇ ਉਸ ਨੂੰ ਵਿਦਾ ਕੀਤਾ। ਤੁਰਦਿਆਂ ਤੁਰਦਿਆਂ ਬੁੱਢੀ ਫਿਰ ਬੋਲੀ—

"ਪੁੱਤਰਾ ! ਹੁਣ ਮੈਂ ਜ਼ਿਆਦਾ ਦਿਨ ਨਹੀਂ ਬਚਣਾ। ਮੇਰੀ ਅਰਥੀ ਨੂੰ ਤੂੰ ਵੀ ਮੋਢਾ ਦੇਵੇਂਗਾ ?"

ਰਜ਼ੂਦੇ ਨੇ ਬੁੱਢੀ ਦੇ ਮੋਢੇ ਤੇ ਹੱਥ ਰੱਖ ਕੇ ਕਿਹਾ, "ਨਾਨੀ ! ਤੇਰਾ ਸਭ ਕੁਝ ਮੈਂ ਹੀ ਕਰਾਂਗਾ।" ਬੁੱਢੀ ਇਕ ਵਾਰ ਫਿਰ ਹੱਸੀ ਤੇ ਅੱਗੇ ਤੁਰ ਪਈ।

ਅਗਲੀ ਸਵੇਰ ਬੁੱਢੀ ਦੇਵੀ ਨੀਲੰਮਾ ਦੇ ਮੰਦਰ ਗਈ। ਉਸ ਨੇ ਦਰਵਾਜ਼ੇ ਤੇ ਹੀ ਸਿਰ ਝੁਕਾ ਕੇ ਪ੍ਰਨਾਮ ਕੀਤਾ। ਫਿਰ ਇਕ ਇਕ ਕਰਕੇ ਨਦੀ, ਪੁਲ ਤੇ ਰੇਤੀਲੇ ਮੈਦਾਨਾਂ ਵੱਲ ਨਿਗਾਹ ਮਾਰੀ। ਉਸੇ ਦਿਨ ਤੋਂ ਉਹ ਵਿਹੜੇ ਵਿਚ ਬੈਠ ਕੇ ਗਲੀ ਵਿਚੋਂ ਲੰਘ ਰਹੇ ਹਰ ਜਣੇ ਖਣੇ ਨੂੰ ਬੁਲਾ ਉਨ੍ਹਾਂ ਨਾਲ ਗੱਲਾਂ ਕਰਨ ਲੱਗੀ। ਉਨ੍ਹਾਂ ਵਿਚੋਂ ਉਹ ਕਿਸੇ ਨੂੰ ਉਪਦੇਸ਼ ਦਿੰਦੀ, ਕਿਸੇ ਨੂੰ ਅਸੀਸ ਤੇ ਕਿਸੇ ਨੂੰ ਆਪਣਾ ਮੋਹ ਬਖ਼ਸ਼ਦੀ। ਇਉਂ ਕਰਦਿਆਂ ਇਕ ਹਫ਼ਤਾ ਬੀਤ ਗਿਆ ਸੀ। ਉਹ ਹਰ ਰੋਜ਼ ਮੂੰਹ ਹਨ੍ਹੇਰੇ ਜਾਗਦੀ ਤੇ ਭਜਨ ਗਾਉਂਦੀ ਰਹਿੰਦੀ। "ਹੇ ਪਰਮਾਤਮਾ ! ਜਦੋਂ ਮੈਂ ਦੁਨੀਆਂ ਵਿਚ ਆਈ ਤਾਂ ਤੂੰ ਏਥੇ ਬਿਰਾਜਮਾਨ ਸੀ। ਮੈਂ ਪਲ ਕੇ ਵੱਡੀ ਹੋਈ ਤਾਂ ਵੀ ਤੂੰ ਏਥੇ ਬਿਰਾਜਮਾਨ ਸੀ। ਮੇਰੇ ਮਰ ਜਾਣ ਮਗਰੋਂ ਵੀ ਤੂੰ ਏਥੇ ਬਿਰਾਜਮਾਨ ਹੋਵੇਂਗਾ। ਮੇਰੇ ਪਰਮਾਤਮਾ ! ਮੈਂ ਦੁਬਾਰਾ ਫਿਰ ਇਸ ਦੁਨੀਆਂ ਵਿਚ ਆ ਕੇ ਜਿਵੇਂ ਤੇਰਾ ਹੁਕਮ ਹੋਵੇਗਾ ਉਸੇ ਤਰ੍ਹਾਂ ਕਰਾਂਗੀ..." ਕਹਿ ਕੇ ਉਹ ਸੂਰਜ ਅੱਗੇ ਹੱਥ ਜੋੜ ਕੇ ਪ੍ਰਨਾਮ ਕਰਦੀ।

ਉਸ ਦਿਨ ਅਸਮਾਨ ਤੇ ਘੋਰ ਬੱਦਲ ਛਾਏ ਹੋਏ ਸਨ। ਸ਼ਾਮ ਤਕ ਕਿਣ ਮਿਣ ਹੁੰਦੀ ਰਹੀ। ਰਾਤ ਨੂੰ ਰਹਿ ਰਹਿ ਕੇ ਬਿਜਲੀ ਬੱਦਲਾਂ ਦੇ ਪੱਲੂ 'ਚੋਂ ਝਾਤੀਆਂ ਮਾਰ ਰਹੀ ਸੀ। ਗਈ ਦੇਰ ਤੀਕ ਬੁੱਢੀ ਇਕ ਖੂੰਜੇ ਵਿਚ ਪਈ ਬੁਖ਼ਾਰ ਕਾਰਨ ਕਰਾਹੁੰਦੀ ਰਹੀ ਸੀ। ਚਾਰੇ ਪਾਸੇ ਸੰਨਾਟਾ ਸੀ। ਲੋਕ ਘੂਕ ਸੌਂ ਰਹੇ ਸਨ। ਉਹ ਦਰਵਾਜ਼ਾ ਖੋਲ੍ਹ ਕੇ ਘਰੋਂ ਬਾਹਰ ਆਈ। ਦੂਰ ਅਸਮਾਨ ਵਿਚ ਤਾਰੇ ਟਿਮਟਿਮਾ ਰਹੇ ਸਨ। ਕੋਈ ਕੋਈ ਬਦਲੀ ਆਵਾਰਾ ਘੁੰਮਦੀ ਦਿਸ ਰਹੀ ਸੀ। ਟਿਮਟਿਮਾਉਂਦੇ ਤਾਰਿਆਂ ਨੂੰ ਦੇਖ ਸਕਣ ਦੀਆਂ ਹਾਲੇ ਵੀ ਸਮਰਥ ਉਸ ਦੀਆਂ ਅੱਖਾਂ ਘੁੰਮ ਰਹੀਆਂ ਸਨ। ਉਹ ਉਸ ਸੰਨਾਟੇ ਵਿਚ...ਦੀਵਾਰਾਂ ਦਾ ਸਹਾਰਾ ਲੈ ਚਬੂਤਰੇ ਤੇ ਪੈਰ ਪਸਾਰ ਕੇ ਬੈਠ ਗਈ। ਕੁਝ ਪਲ ਮਗਰੋਂ ਉਸ ਨੂੰ ਨੀਂਦ ਆ ਗਈ...ਤੇ ਨੀਂਦ ਵਿਚ ਕਈ ਅਜੀਬ ਅਜੀਬ ਸੁਪਨੇ ! ਉਸ ਦੇ ਪਿਤਾ, ਪੁਰਖ, ਵੱਡੇ, ਵਡੇਰੇ ਦਿਖਾਈ ਦੇ ਰਹੇ ਹਨ।... ਉਸ ਦਾ ਪਤੀ...ਉਸ ਦੇ ਬੱਚੇ...ਤੇ ਪਤਾ ਨਹੀਂ ਹੋਰ ਕੌਣ ਕੌਣ ?...ਸਭ ਉਸ ਨੂੰ ਬੁਲਾ ਰਹੇ ਹਨ...ਫੁੱਲਾਂ ਨਾਲ ਸਜੀਆਂ ਕਈ ਡੋਲੀਆਂ ਤੇ ਕਾਠੀਆਂ ਕਸੇ ਘੋੜੇ... ਸਭ ਅਸਮਾਨ ਤੋਂ ਉਤਰ ਉਸ ਨੂੰ ਆਪਣੇ ਵੱਲ ਬੁਲਾ ਰਹੇ ਹਨ...ਜਾਣੋਂ ਕਹਿ ਰਹੇ ਹੋਣ, "ਇਹ ਸਭ ਕੁਝ ਤੇਰੇ ਲਈ ਹੈ।..."

ਬੁੱਢੀ ਦੀ ਨੀਂਦ ਖੁਲ੍ਹੀ...ਉਸ ਨੇ ਦੇਖਿਆ ਕਿ ਸਾਹਮਣੇ ਦੀਵੇ ਦੀ ਰੌਸ਼ਨੀ ਵਿਚ ਕਿੰਨੇ ਹੀ ਲੋਕ ਖੜ੍ਹੇ ਹਨ...ਨੀਲੀ ਰੌ ਰਬੀ ਸੀ...ਮੱਲ੍ਹ ਚੀਖ਼ਦਾ ਹੋਇਆ

"ਨਾਨੀ, ਨਾਨੀ" ਦੀ ਰਟ ਲਾ ਰਿਹਾ ਸੀ। ਜਿਉਂ ਹੀ ਬੁੱਢੀ ਨੇ ਅੱਖਾਂ ਖੋਲ੍ਹੀਆਂ ਨੀਲੀ ਨੇ ਕੋਲ ਜਾ ਕੇ ਉਸ ਦਾ ਸਿਰ ਆਪਣੇ ਹੱਥਾਂ ਵਿਚ ਥੰਮ੍ਹ ਲਿਆ। ਬੁੱਢੀ ਦੇ ਮੂੰਹੋਂ ਬਿਖਰ ਰਹੀ ਮੁਸਕਰਾਹਟ ਜਾਣੋ ਦੱਸ ਰਹੀ ਹੋਵੇ ਕਿ ਉਹ ਮੂੰਹ ਹਾਲੇ ਮੁਰਝਾਇਆ ਨਹੀਂ। "ਧੀਏ ! ਤੂੰ ਮੇਰੀ ਦੋਹਤੀ ਨਹੀਂ...ਤੂੰ ਮੇਰੇ ਲਈ ਦੇਵੀ ਨੀਲੰਮਾ ਦਾ ਰੂਪ ਹੈਂ।..." ਬੁੱਢੀ ਨੀਲੀ ਦਾ ਸਿਰ ਪਲੋਸਦੀ ਹੋਈ ਬੋਲੀ। ਉਸ ਦੀਆਂ ਬੰਦ ਹੁੰਦੀਆਂ ਜਾ ਰਹੀਆਂ ਅੱਖਾਂ 'ਚੋਂ ਬਚਿਆ ਖੁਚਿਆ ਪਾਣੀ ਆਨੰਦ ਦੇ ਹੰਝੂਆਂ ਦੇ ਰੂਪ ਵਿਚ ਕਿਰਨ ਲੱਗਿਆ। "ਧੀਏ।" ਕਹਿ ਕੇ ਬੁੱਢੀ ਰੁਕੀ। ਫਿਰ ਕੋਸ਼ਿਸ਼ ਨਾਲ ਉਸ ਨੇ ਕਹਿਣਾ ਸ਼ੁਰੂ ਕੀਤੀ, "ਧੀਏ ! ਉਹ ਬਹੁਤ ਹੀ ਭੋਲਾ ਹੈ।... ਹੱਥ ਨੂੰ ਜ਼ਰਾ ਜਿੰਨਾ ਸੇਕ ਲੱਗਣ ਤੇ ਹੀ ਉਹ ਘੜਾ ਹੱਥੋਂ ਛੱਡ ਦਿੰਦਾ ਹੈ... ਸਹਿਨ ਨਹੀਂ ਕਰ ਸਕਦਾ।...ਦੇਖੀਂ ਕਿਤੇ ਘੜਾ ਭੋਏਂ ਨਾ ਜਾ ਪਏ...ਇਸ ਦਾ ਧਿਆਨ ਤੂੰ ਹੀ ਰੱਖਣਾ ਹੈ...ਇਸ ਅਸੀਸ ਤੋਂ ਵੱਧ ਭਲਾ ਮੈਂ ਤੈਨੂੰ ਦੇ ਵੀ ਕੀ ਸਕਦੀ ਹਾਂ ?...।" ਏਨੇ ਕੁ ਸ਼ਬਦ ਬੋਲਦਿਆਂ ਬੋਲਦਿਆਂ ਹੀ ਉਸ ਨੇ ਮੱਲੂ ਪੁਲੱਈਆ ਤੇ ਆਪਣੇ ਚੁਫ਼ੇਰੇ ਖੜ੍ਹੇ ਹੋਰ ਲੋਕਾਂ ਵੱਲ ਨਿਗਾਹ ਮਾਰੀ। ਉਨ੍ਹਾਂ ਲੋਕਾਂ ਵਿਚ ਹੀ ਰਜੂਆ ਵੀ ਖੜ੍ਹਾ ਸੀ। ਉਹ ਸਭਨਾਂ ਵੱਲ ਆਪਣੀ ਆਖਰੀ ਮੁਸਕਾਣ ਬਿਖੇਰਦੀ ਦੇਖਦੀ ਰਹੀ। ਵੇਖਦਿਆਂ ਵੇਖਦਿਆਂ ਹੀ ਉਸ ਦੀਆਂ ਅੱਖਾਂ ਅਚਾਨਕ ਹਮੇਸ਼ਾ ਲਈ ਬੰਦ ਹੋ ਗਈਆਂ।

## 24

ਖੇਤਾਂ ਵਿਚ ਮੁੰਜੀ (ਧਾਨ) ਝਾੜੀ ਜਾ ਰਹੀ ਸੀ। ਇੱਕਾ ਦੁਕਾ ਅਸਮਾਨੀ ਭਟਕ ਰਿਹਾ ਬੱਦਲ ਕਿਤੇ ਕਤਾਈਂ ਵਰ੍ਹ ਜਾਂਦਾ। ਬੇਸ਼ੱਕ ਸਰਦੀ ਦਾ ਮੌਸਮ ਨਹੀਂ ਸੀ ਆਇਆ ਪਰ ਰਾਤਾਂ ਕੁਝ ਠੰਡੀਆਂ ਹੋ ਚਲੀਆਂ ਸਨ।

ਰਾਤ ਦਾ ਸਮਾਂ ਸੀ। ਘੋਰ ਹਨ੍ਹੇਰਾ ਛਾ ਗਿਆ ਸੀ। ਅਸਮਾਨ ਵਿਚ ਬੱਦਲ ਛਾਏ ਹੋਏ ਸਨ। ਸੰਜੀਵੀ ਦੇ ਘਰ ਦੇ ਪਿਛਵਾੜੇ ਰੌਲਾ ਸੁਣਿਆ। ਸੰਜੀਵੀ ਚੋਰ ਨੂੰ ਵਾਲਾਂ ਤੋਂ ਫੜ ਕੇ ਹਨ੍ਹੇਰੇ ਵਿਚ ਹੀ ਕੁੱਟੀ ਜਾ ਰਿਹਾ ਸੀ। ਚੋਰ ਸ਼ਰਮ ਦਾ ਮਾਰਿਆ ਗਰਕਦਾ ਜਾ ਰਿਹਾ ਸੀ। ਸੰਜੀਵੀ ਦੀ ਪਤਨੀ ਦੀਵਾ ਲੈ ਕੇ ਆਈ ਪਰ ਤੇਜ਼ ਹਵਾ ਕਾਰਨ ਦੀਵਾ ਬੁਝ ਗਿਆ ਸੀ। ਏਨੇ ਵਿਚ ਹੋਰ ਕਾਫ਼ੀ ਲੋਕ ਇਕੱਠੇ ਹੋ ਗਏ। ਰੌਲਾ ਸੁਣ ਕੇ ਪੁਲੱਈਆ ਤੇ ਮੱਲੂ ਵੀ ਉਥੇ ਪਹੁੰਚ ਗਏ।

ਭੀੜ 'ਚੋਂ ਤਰ੍ਹਾਂ ਤਰ੍ਹਾਂ ਦੇ ਆਵਾਜ਼ੇ ਕੱਸੇ ਜਾ ਰਹੇ ਸਨ, "ਪਤਾ ਨਹੀਂ ਕਿਹੜਾ ਬਦਮਾਸ਼ ਹੈ !...ਮਾਰੋ ਸਾਲੇ ਨੂੰ ਹੋਰ ਮਾਰੋ।" ਕਹਿੰਦਿਆਂ ਆਉਣ ਵਾਲਾ ਹਰ ਆਦਮੀ ਇਕ ਦੋ ਟਿਕਾ ਜਾਂਦਾ। "ਪਰਸੋਂ ਸਾਡੇ ਖੇਤੋਂ ਮੂੰਗੀ ਦੀ ਚੋਰੀ ਵੀ ਇਸੇ ਨੇ ਕੀਤੀ ਸੀ।"..."ਸਾਡੇ ਦੋ ਕੁੱਕੜ ਵੀ ਇਸੇ ਨੇ ਚੁਰਾਏ ਹਨ।..." "ਜੇ ਕਮਾ ਨਹੀਂ ਸਕਦਾ ਤਾਂ ਭੀਖ ਹੀ ਮੰਗ ਲੈਂਦਾ ਤੇ ਜਾਂ ਫਿਰ ਖੂਹ ਵਿਚ ਡਿੱਗ ਮਰਦਾ।"...

"ਦੇਖੋ ਤਾਂ ਸਹੀ ! ਕਿੰਨਾ ਹੱਟਾ ਕੱਟਾ ਹੈ।...ਚੋਰੀ ਦਾ ਮਾਲ ਖਾ ਖਾ ਕੇ ਕਿਵੇਂ ਪਲਿਆ ਹੈ..." ਹਰ ਆਦਮੀ ਆਪਣੀ ਆਪਣੀ ਮਾਰ ਰਿਹਾ ਸੀ।

ਉਥੇ ਪਹੁੰਚੀਆਂ ਔਰਤਾਂ ਵੀ ਮਨ ਆਈਆਂ ਕਹਿ ਰਹੀਆਂ ਸਨ। ਚੋਰ ਤਿੰਨਾਂ ਦਿਨਾਂ ਦਾ ਭੁੱਖਾ ਸੀ।—ਸਿਰਫ਼ ਆਪ ਹੀ ਨਹੀਂ ਸਗੋਂ ਉਸ ਦੇ ਸਾਰੇ ਘਰ ਵਾਲੇ ਭੁੱਖ ਨਾਲ ਲੁੜਛ ਰਹੇ ਸਨ। ਉਨ੍ਹਾਂ ਸਭ ਦੀ ਹਾਲਤ ਉਸ ਤੋਂ ਦੇਖੀ ਨਾ ਗਈ। ਢਿੱਡ ਭਰਨ ਦਾ ਕੋਈ ਹੋਰ ਚਾਰਾ ਨਾ ਹੋ ਸਕਣ ਤੇ ਉਹ ਚੋਰੀ ਕਰਨ ਨਿਕਲਿਆ ਸੀ। ਸੰਜੀਵੀ ਦੇ ਘਰ ਦੇ ਪਿਛਵਾੜਿਓਂ ਅੰਦਰ ਜਾਣਾ ਸੌਖਾ ਸੀ। ਉਸ ਨੇ ਸੋਚਿਆ ਕਿ ਥੋੜ੍ਹੀ ਜਿਹੀ ਬੇਹੀ ਰੋਟੀ ਖਾ ਕੇ ਬਾਕੀ ਘਰ ਲੈ ਜਾਵਾਂ ਤਾਂ ਭੁੱਖੇ ਬੱਚਿਆਂ ਦੀ ਜਾਨ ਇਸ ਦੁਨੀਆਂ ਵਿਚ ਕੁਝ ਦਿਨ ਹੋਰ ਬਚ ਸਕਦੀ ਹੈ।

ਪਰ ਚੋਰ ਫੜਿਆ ਗਿਆ ਸੀ। ਡਾਂਗਾਂ ਦੀ ਜੋ ਮਾਰ ਉਸ ਨੂੰ ਪਈ ਤੇ ਜੋ ਕੁਝ ਉਸ ਨੂੰ ਸੁਣਨਾ ਪਿਆ—ਉਸ ਨੂੰ ਕਿਸੇ ਵੀ ਗੱਲ ਦਾ ਧਿਆਨ ਹੀ ਨਹੀਂ ਸੀ ਰਿਹਾ।...ਉਸ ਨੂੰ ਇਹ ਸਭ ਕੁਝ ਸੁਪਨਾ ਜਿਹਾ ਜਾਪ ਰਿਹਾ ਸੀ। ਉਸ ਦੀਆਂ ਨਾੜਾਂ ਭੁੱਖ ਦੀ ਅੱਗ ਨਾਲ ਝੁਲਸੀਆਂ ਜਾ ਰਹੀਆਂ ਸਨ। ਉਹ ਧੜੰਮ ਕਰਦਾ ਜ਼ਮੀਨ ਤੇ ਜਾ ਡਿੱਗਿਆ ਤੇ ਉਖੜੇ ਸਾਹ ਨਾਲ ਸਿਰਫ਼ 'ਭੁੱਖ ਭੁੱਖ' ਦਾ ਨਾਹਰਾ ਹੀ ਲਾ ਸਕਿਆ। "ਹਰਾਮਖ਼ੋਰ ! ਇਹ ਨਾ ਸੋਚੀਂ ਕਿ ਤੇਰੇ ਇਉਂ ਡਿੱਗਣ ਦੀ ਬਹਾਨਾ ਬਾਜ਼ੀ 'ਚ ਆ ਕੇ ਅਸੀਂ ਧੋਖਾ ਖਾ ਜਾਵਾਂਗੇ ਤੇ ਤੈਨੂੰ ਛੱਡ ਦੇਵਾਂਗੇ।" ਏਨਾ ਕਹਿ ਕੇ ਉਸ ਨੇ ਜ਼ੋਰ ਜ਼ੋਰ ਨਾਲ ਉਸ ਦੇ ਦੋ ਲੱਤਾਂ ਹੋਰ ਮਾਰੀਆਂ। ਚੋਰ ਥੋੜ੍ਹੀ ਦੇਰ ਆਹਾਂ ਭਰਦਾ ਛਟਪਟਾਉਂਦਾ ਰਿਹਾ। ਏਨੇ ਵਿਚ ਰਜੂਏ ਦੇ ਘਰੋਂ ਇਕ ਲਾਲਟੈਨ ਆ ਗਈ। ਰੌਸ਼ਨੀ ਵਿਚ ਜ਼ਮੀਨ ਤੇ ਡਿੱਗੇ ਪੀਸਾ ਦੀ ਸ਼ਕਲ ਦੇਖ ਕੇ ਸਾਰੇ ਦੇ ਸਾਰੇ ਪਲ ਭਰ ਲਈ ਚੌਂਕ ਉਠੇ। ਲੜਾਈ ਦੇ ਮੈਦਾਨ ਵਿਚ ਜ਼ਖ਼ਮੀ ਹੋ ਕੇ ਡਿਗੇ ਇਕ ਬਹਾਦੁਰ ਸਿਪਾਹੀ ਵਾਂਗ ਪੀਸਾ ਨਿਢਾਲ ਹੋਇਆ ਪਿਆ ਸੀ। ਇਹ ਸੱਚਮੁੱਚ ਇਕ ਲੜਾਈ ਹੀ ਸੀ—ਇਸ ਲੜਾਈ ਵਿਚ ਭੁੱਖ ਨੇ ਪੀਸਾ ਨੂੰ ਭੋਏਂ ਪਟਕਾ ਮਾਰਿਆ ਸੀ—ਭੁੱਖ ਦੀ ਅੱਗ ਵਿਚ ਝੁਲਸੇ ਜਾ ਰਹੇ ਪੀਸਾ ਨੇ ਬੜੀ ਔਖਿਆਈ ਨਾਲ ਇਸ਼ਾਰਾ ਕਰਦਿਆਂ ਬੁਲ੍ਹ ਹਿਲਾਏ "ਭੁੱਖ...ਭੁੱਖ..."

ਸੰਜੀਵੀ ਦੀ ਪਤਨੀ ਭੱਜੀ ਭੱਜੀ ਘਰ ਗਈ। ਇਕ ਥਾਲੀ ਵਿਚ ਚੌਲ ਤੇ ਕੁਝ ਪਿਛ ਜਿਹੀ ਪਾ ਕੇ ਗੁਤਾਵਾ ਜਿਹਾ ਕਰ ਲਿਆਈ। ਛੇਤੀ ਮੁੜਨ ਦੇ ਖ਼ਿਆਲ ਵਿਚ ਲੀਨ ਉਹ ਉਸ ਵਿਚ ਲੂਣ ਪਾਉਣਾ ਭੁਲ ਗਈ ਸੀ। ਪੀਸਾ ਨੇ ਉਹ ਗੁਤਾਵਾ ਜਿਹਾ ਉਵੇਂ ਹੀ ਸੰਘ ਤੋਂ ਹੇਠਾਂ ਉਤਾਰ ਲਿਆ। ਤੇ ਥਾਲੀ ਦੇ ਖੂੰਜਿਆਂ ਵਿਚ ਰਹਿ ਗਏ ਚੌਲ ਉਸ ਨੇ ਚੁਣ ਕੇ ਮੂੰਹ ਵਿਚ ਪਾ ਕੇ ਚਿਥੇ ਤੇ ਅੰਦਰ ਲੰਘਾ ਕੇ ਚੈਨ ਦਾ ਸਾਹ ਲਿਆ। ਫਿਰ ਸਿਰ ਉੱਚਾ ਚੁਕ ਕੇ ਉਸ ਨੇ ਆਪਣੇ ਚੁਫੇਰੇ ਖੜ੍ਹੇ ਲੋਕਾਂ ਵੱਲ ਨਿਗਾਹ ਮਾਰੀ। ਮੱਲ੍ਹ ਉਸ ਦੇ ਐਨ ਸਾਹਮਣੇ ਬੈਠਾ ਸੀ ਇਕ ਪਾਸੇ ਪੁਲੱਈਆ, ਸੰਜੀਵੀ, ਰਜੂਆ...ਤੇ ਪਿੰਡ ਦਾ ਹੋਰ ਪਤਾ ਨਹੀਂ ਕਿਹੜਾ ਕਿਹੜਾ ਆਦਮੀ।...ਆਪਣੀ ਕਰਤੂਤ ਦਾ ਧਿਆਨ ਆਉਂਦਿਆਂ ਹੀ ਉਸ ਦਾ ਫੁੱਟ ਫੁੱਟ ਕੇ ਰੋਣ ਨੂੰ ਜੀ ਕੀਤਾ।

ਏਨੇ ਵਿਚ ਹੀ ਉਸ ਦੀ ਨਿਗਾਹ ਆਪਣੀ ਪਤਨੀ ਵੱਲ ਗਈ ਜੋ ਖਿੰਡੇ ਵਾਲਾਂ ਨਾਲ ਗੰਦੇ ਚੀਥੜਿਆਂ ਵਿਚ ਕੱਜੀ ਖੜ੍ਹੀ ਰੋ ਰਹੀ ਸੀ।

ਪਤਨੀ ਨੂੰ ਦੇਖਣ ਸਾਰ ਉਸ ਨੂੰ ਆਪਣੇ ਬੱਚੇ ਯਾਦ ਆਏ। ਉਸ ਦੇ ਦਿਲ ਵਿਚ ਆਇਆ ਕਿ ਜੋ ਕੁਝ ਉਸ ਨੇ ਖਾਧਾ ਸੀ, ਉਗਲ ਦੇਵੇ। ਉਹ ਪਸ਼ੇਮਾਨ ਹੋਣ ਲੱਗਾ ਕਿ ਉਹ ਇਹ ਸਭ ਕੀ ਕਰ ਬੈਠਾ ਸੀ। ਉਹ ਉਠਣ ਲੱਗਾ ਤਾਂ ਵਿਚਕਾਰ ਹੀ ਲੜਖੜਾ ਕੇ ਡਿੱਗ ਪਿਆ। ਉਸ ਦਾ ਆਪਣਾ ਦਿਮਾਗ ਹੀ ਉਸ ਨੂੰ ਕੋਸਣ ਲੱਗਿਆ ਕਿ ਉਹ ਕਿੰਨਾਂ ਗਿਰ ਗਿਆ ਸੀ। ਅਖੀਰ ਉਹ ਇਕ ਚੋਰ ਹੀ ਨਿਕਲਿਆ।...ਜੇ ਚੋਰ ਨੂੰ ਵੀ ਸਖ਼ਤ ਸਜ਼ਾ ਨਾ ਦਿੱਤੀ ਜਾਵੇ ਤਾਂ ਇਨਸਾਫ਼ ਗੰਗਾ ਵਿਚ ਡੁੱਬ ਮਰੇਗਾ।

"ਓ! ਸੰਜੀਵੀ!"

ਦਿਲੋਂ ਦੁੱਖੀ ਹੁੰਦੇ ਤੇ ਅੱਖੋਂ ਮਣ ਮਣ ਹੰਝੂ ਵਹਾਉਂਦੇ ਪੀਸਾ ਨੇ ਲੋਕਾਂ ਵੱਲ ਦੇਖਿਆ। ਪੀਸਾ ਨੇ ਆਪਣੀਆਂ ਅੱਖਾਂ ਪੂੰਝਦੇ ਹੋਏ ਇਰਾਦੇ ਨਾਲ ਕਿਹਾ, "ਪੰਚਾਇਤ ਬੁਲਾਓ! ਚੋਰ ਨੂੰ ਸਜ਼ਾ ਮਿਲਣੀ ਹੀ ਚਾਹੀਦੀ ਹੈ।"

"ਬਸ! ਬਸ! ਬਹੁਤ ਹੋ ਗਈ। ਉਠ ਤੇ ਆਪਣੇ ਘਰ ਜਾਹ!" ਸੰਜੀਵੀ ਨੇ ਕਿਹਾ! "ਨਹੀਂ! ਨਹੀਂ! ਜੇ ਏਥੇ ਸਜ਼ਾ ਨਾ ਮਿਲੀ ਤਾਂ ਅਗਲੇ ਜਨਮ ਯਮਰਾਜ ਦੇ ਸਿਪਾਹੀ ਮੈਨੂੰ ਲੋਹੇ ਦੀਆਂ ਸਲਾਖ਼ਾਂ ਨਾਲ ਸੱਲਣਗੇ।"

ਉਥੇ ਇਕੱਠੇ ਹੋਏ ਲੋਕਾਂ ਵਿਚੋਂ ਕੋਈ ਵੀ ਪੰਚਾਇਤ ਬੁਲਾਉਣ ਦੇ ਹੱਕ ਵਿਚ ਨਹੀਂ ਸੀ। ਹਾਰ ਕੇ ਪੀਸਾ ਨੇ ਕੋਲ ਹੀ ਬੰਨੀ ਖੜ੍ਹੀ ਗਊ ਦਾ ਰੱਸਾ ਕਿੱਲੇ ਤੋਂ ਖੋਲ੍ਹਿਆ ਤੇ ਲਿਆ ਕੇ ਸੰਜੀਵੀ ਨੂੰ ਦੇ ਦਿੱਤਾ। ਗਾਂ ਆਪਣੀ ਥਾਂ ਖੜ੍ਹੀ ਤੱਕਦੀ ਰਹੀ। ਤੇ ਫਿਰ ਸੰਜੀਵੀ ਵੱਲ ਆਪਣੀ ਪਿੱਠ ਭੁਆਂ ਕੇ ਬੋਲਿਆ, "ਵੀਰਾ! ਇਸੇ ਨਾਲ ਮੇਰੀ ਪਿੱਠ ਤੇ ਚਾਰ ਕੋੜੇ ਮਾਰ ਲੈ।"

ਸੰਜੀਵੀ ਰੱਸੀ ਨੂੰ ਵਗਾਹ ਮਾਰਨ ਹੀ ਲੱਗਿਆ ਸੀ ਕਿ ਪੀਸਾ ਜ਼ੋਰ ਨਾਲ ਚੀਖ਼ਿਆ, "ਮਾਰਦਾ ਹੈਂ ਜਾਂ ਨਹੀਂ?" ਸੰਜੀਵੀ ਨੇ ਹੋਰ ਕੋਈ ਰਾਹ ਨਾ ਦੇਖ ਕੇ ਰੱਸੇ ਨਾਲ ਹੌਲੀ ਹੌਲੀ ਪੀਸਾ ਨੂੰ ਦੋ ਵਾਰ ਹੀ ਮਾਰਿਆ ਸੀ ਕਿ ਮੱਲੂ ਭੱਜ ਕੇ ਆਇਆ ਤੇ ਸੰਜੀਵੀ ਦੇ ਸੱਜੇ ਪੱਟ ਤੇ ਜ਼ੋਰ ਦੀ ਦੰਦੀ ਵੱਢੀ। ਚੌਂਕ ਕੇ ਸੰਜੀਵੀ ਨੇ ਰੱਸਾ ਹੱਥੋਂ ਛੱਡ ਦਿੱਤਾ। ਇਸ ਮਗਰੋਂ ਪੀਸਾ ਰੱਸਾ ਆਪਣੇ ਹੱਥ ਫੜ ਕੇ ਆਪਣੇ ਆਪ ਨੂੰ ਹੀ ਸਜ਼ਾ ਦੇਣ ਲੱਗਿਆ। ਉਸ ਦੀ ਪਿੱਠ ਤੇ ਉਸ ਦਾ ਢਿੱਡ ਦੋਵੇਂ ਹੀ ਛਿੱਲੇ ਗਏ। ਤਾਂ ਕਿਤੇ ਜਾ ਕੇ ਉਸ ਨੇ ਗਾਂ ਨੂੰ ਦੁਬਾਰਾ ਕਿੱਲੇ ਤੇ ਬੰਨ੍ਹਿਆ ਤੇ ਸੰਜੀਵੀ ਨੂੰ ਪ੍ਰਨਾਮ ਕਰਕੇ ਆਪਣੇ ਘਰ ਦਾ ਰਾਹ ਫੜਿਆ।

ਸਵੇਰ ਹੋਈ। ਸਾਰਾ ਦਿਨ ਪ੍ਰਲੱਦੀਆ ਦਾ ਦਿਲ ਉਖੜਿਆ ਉਖੜਿਆ ਜਿਹਾ ਰਿਹਾ। ਇਕ ਦੋ ਵਾਰੀ ਉਸ ਦੇ ਦਿਲ ਵਿਚ ਆਇਆ ਵੀ ਕਿ ਜਾ ਕੇ ਕਿਤੋਂ ਥੋੜ੍ਹੀ ਬਹੁਤ ਲਕੜੀ ਵੱਢ ਲਿਆਵੇ ਪਰ ਪੇਸ਼ਗੀ ਦਿੱਤੇ ਬਿਨਾਂ ਕਿਤੇ ਵੀ ਲਕੜੀ ਨਹੀਂ ਸੀ ਮਿਲ ਰਹੀ। ਤਣਿਆਂ ਦਾ ਵਪਾਰ ਕਰਨ ਵਾਲੇ ਦਾ ਜਵਾਬ ਸੀ ਕਿ ਉਸ ਨੇ ਪਹਿਲਾਂ ਕਿਸੇ ਨੂੰ ਬਿਨਾਂ ਪੇਸ਼ਗੀ ਲਏ ਤਣੇ ਵੇਚੇ ਸਨ ਤੇ ਉਹ ਆਦਮੀ ਤਣੇ ਵੱਢ ਕੇ ਬਿਨਾਂ

ਪੈਸੇ ਦਿੱਤੇ ਆਪਣੇ ਰਾਹ ਪਿਆ ਸੀ । ਇਸ ਲਈ ਹੁਣ ਉਹ ਕਿਸੇ ਨੂੰ ਵੀ ਤਣੇ ਉਧਾਰ ਨਹੀਂ ਸੀ ਵੇਚਦਾ । ਇਸ ਪਿੱਛੋਂ ਪੁਲੱਦੀਆ ਕੋਲ ਕਹਿਣ ਨੂੰ ਰਹਿ ਵੀ ਕੀ ਗਿਆ ਸੀ ? ਅਜੀਬ ਮਨੋ ਭਾਵਨਾ ਨਾਲ ਉਹ ਆਪਣੇ ਪੁੱਤਰ ਦੇ ਨਾਲ ਪਿੰਡ ਦੇ ਬਾਹਰਵਾਰ ਨਿੰਮ ਦੇ ਰੁੱਖ ਹੇਠਾਂ ਜਾ ਬੈਠਾ ਸੀ । ਉਹ ਸੋਚਣ ਲੱਗਿਆ ਕਿ ਜੇ ਉਹ ਘਰ ਮੁੜੇ ਵੀ ਤਾਂ ਜਾ ਕੇ ਭੁੱਖੇ ਢਿੱਡ ਸੌਣਾ ਪਵੇਗਾ । ਉਥੇ ਹੀ ਬੈਠੇ ਰਹਿ ਕੇ ਉਸ ਦੀ ਉਦਾਸੀ ਤੇ ਦੁੱਖ ਘੋਰ ਨਿਰਾਸ਼ਾ ਵਿਚ ਬਦਲਣ ਲੱਗਿਆ । ਬਾਰ ਬਾਰ ਉਸ ਨੂੰ ਬੀਤੀ ਰਾਤ ਦੀ ਪੀਸ਼ਾ ਵਾਲੀ ਘਟਨਾ ਯਾਦ ਆਉਣ ਲੱਗੀ । ਰਾਤ ਨੂੰ ਉਸ ਦੇ ਘਰ ਪਰਤਣ ਤੇ ਨੀਲੀ ਨੇ ਪੁੱਛਿਆ, "ਕੀ ਗੱਲ ? ਉਦਾਸ ਕਿਉਂ ਹੈਂ ?"

"ਉਂਜ ਹੀ ! ਕੁਝ ਵੀ ਨਹੀਂ ।" ਉਸ ਨੇ ਸੰਖੇਪ ਜਿਹਾ ਜਵਾਬ ਦਿੱਤਾ । ਨੀਲੀ ਨੇ ਇਸ ਤੋਂ ਅੱਗੇ ਕੋਈ ਸਵਾਲ ਨਾ ਕੀਤਾ । ਪੁਲੱਦੀਆ ਇਕ ਦੋ ਵਾਰ ਕਹਿ ਚੁਕਿਆ ਸੀ ਕਿ ਬੱਚੀ ਨਾਨੀ ਦੀ ਘਰ ਵਿਚ ਘਾਟ ਮਹਿਸੂਸ ਹੋਣ ਲੱਗੀ ਸੀ ।

ਉਸ ਦੀ ਛਾਤੀ ਤੇ ਹੱਥ ਰੱਖੇ ਬਿਨਾਂ ਨਾ ਸੌਂ ਸਕਣ ਵਾਲੇ ਪੁੱਤਰ ਵੱਲ ਵੇਖ ਕੇ ਪੁਲੱਦੀਆ ਨੂੰ ਆਪਣੇ ਬੀਤੇ ਦਿਨ ਯਾਦ ਆਉਣ ਲੱਗੇ ।...ਉਸ ਰਾਤ ਵਾਲਾ ਸਾਂਗ...ਉਹ ਖੇਲ੍ਹ...ਉਹ ਬੁੱਢਾ ਜੋ ਬੁੱਢਾ ਹੋਣ ਦੇ ਬਾਵਜੂਦ ਬੁੱਢਾ ਨਹੀਂ ਸੀ 'ਲੱਗਦਾ ।...'ਮੇਰਾ ਪੁੱਤਰ...ਮੇਰਾ ਪਿਆਰਾ ਤੇ ਲਾਡਲਾ ਪੁੱਤਰ...ਉਹ ਮੇਰੇ ਵਾਂਗ ਹੀ ਘੁੰਗਰਾਲੇ ਵਾਲ ਰੱਖੇਗਾ...ਚਾਰ ਵਿਅਕਤੀਆਂ ਵਿਚ ਨਾਮਣਾ ਖੱਟੇਗਾ...ਕਿਸੇ ਤੋਂ ਡਰੇਗਾ ਨਹੀਂ...ਮੇਰਾ ਪੁੱਤਰ...ਹਾਂ...ਮੇਰਾ ਪੁੱਤਰ...'

ਪੁਲੱਦੀਆ ਨੇ ਹੌਲੀ ਹੌਲੀ ਪੁੱਤਰ ਦੇ ਸਿਰ ਤੇ ਹੱਥ ਫੇਰਨਾ ਸ਼ੁਰੂ ਕੀਤਾ । ਦੀਵੇ ਦੀ ਮੱਧਮ ਰੌਸ਼ਨੀ ਵਿਚ ਪੁੱਤਰ ਦਾ ਗੋਲ ਮਟੋਲ ਤੇ ਚਮਕਦਾ ਚਿਹਰਾ ਉਸ ਨੂੰ ਮਨਮੋਹਕ ਲੱਗਿਆ । ਉਸ ਨੇ ਸੋਚਿਆ, "ਮੈਂ ਆਪਣੇ ਪੁੱਤਰ ਨੂੰ ਪਹਿਲਵਾਨੀ ਵਿਚ ਉਸਤਾਦ ਬਨਾਉਣ ਦੀ ਸੋਚ ਰਿਹਾ ਸਾਂ । ਇਹ ਸੋਚ ਕੇ ਖੁਸ਼ ਹੋ ਰਿਹਾ ਸਾਂ ਕਿ ਉਸ ਨੂੰ ਚੋਰਾਂ ਨੂੰ ਫੜ ਕੇ ਸਜ਼ਾ ਦੁਆਉਣ ਵਾਲਾ ਰਾਜਾ ਪੁੱਤਰ ਬਣਾਵਾਂਗਾ ! ਸੋਚਿਆ ਸੀ ਕਿ ਉਹ ਵੱਡਾ ਦਾਨੀ ਬਣੇਗਾ...ਧਰਤੀ ਮਾਂ ਤੇ ਭਰੋਸਾ ਕਰਕੇ ਮਿੱਟੀ ਨਾਲ ਮਿੱਟੀ ਹੋ ਕੇ ਆਪਣਾ ਖ਼ੂਨ ਪਸੀਨਾ ਇਕ ਕਰਕੇ ਸਾਡਾ ਨਾਂ ਰੌਸ਼ਨ ਕਰੇਗਾ...ਪਰ ਹੁਣ ਇਹ ਸਭ ਕੀ ਹੋ ਰਿਹਾ ਹੈ ? ਮੈਂ ਇਸ ਲਈ ਸੰਭਾਲ ਕੇ ਰਖਿਆ ਹੀ ਕੀ ਹੈ ? ਇਸ ਦੇ ਸਰੀਰ ਕੱਜਣ ਲਈ ਇਕ ਕੱਪੜਾ ਵੀ ਨਹੀਂ...ਢਿੱਡ ਭਰਨ ਲਈ ਪਾਣੀ ਜਾਂ ਦਲੀਆ ਵੀ ਨਹੀਂ...ਵਿਚਾਰਾ ਭੁੱਖ ਨਾਲ ਵਿਲਕਦਾ ਸੌਂ ਗਿਆ ਹੈ...।"

ਉਹ ਆਪਣੇ ਦਿਲ ਵਿਚ ਜਾਗੇ ਦੁੱਖ ਤੇ ਕਾਬੂ ਨਾ ਪਾ ਸਕਿਆ । ਨਾਲ ਹੀ ਪਏ ਪੁੱਤਰ ਨੂੰ ਉਸ ਨੇ ਹਿੱਕ ਨਾਲ ਲਾ ਲਿਆ । ਕੁਝ ਦੇਰ ਤਕ ਤਾਂ ਉਸ ਨੂੰ ਅੱਖਾਂ ਵਿਚੋਂ ਵਹਿ ਰਹੇ ਹੰਝੂ ਪੂੰਝਣ ਦਾ ਵੀ ਧਿਆਨ ਨਾ ਰਿਹਾ । ਏਨੇ ਵਿਚ ਧੀ ਨੂੰ ਸੁਆ ਕੇ ਨੀਲੀ ਵੀ ਆ ਗਈ ਸੀ । ਬੋਲੀ,

"ਇਹ ਕੀ ਹੋ ਰਿਹਾ ਹੈ ?"

"........."

"ਤੂੰ ਮੇਰੇ ਵਾਂਗ ਕਿਵੇਂ ਰਹੇਂਗਾ ? ਤੂੰ ਕਦੀ ਭੁੱਖ ਨਹੀਂ ਕੱਟੀ । ਕਦੇ ਕਿਸੇ

ਤਕਲੀਫ਼ ਦਾ ਸਾਹਮਣਾ ਨਹੀਂ ਕੀਤਾ । ਇਸੇ ਲਈ ਤੂੰ ਛੇਤੀ ਦਿਲ ਛੱਡ ਦਿੰਦਾ ਹੈਂ । ਥੋੜ੍ਹ ਦੇਰ ਦੀ ਤਕਲੀਫ਼ ਹੈ । ਸਭ ਆਪਣੇ ਆਪ ਠੀਕ ਹੋ ਜਾਵੇਗਾ । ਜ਼ਰਾ ਸੋਚ ਤਾਂ ਸਹੀ ਕਿ ਆਪਣੇ ਤੋਂ ਜ਼ਿਆਦਾ ਸੁਖੀ ਕਿੰਨੇ ਕੁ ਲੋਕ ਹਨ ?"

ਪਤਨੀ ਦੀ ਅਖੀਰਲੀ ਗੱਲ ਸੁਣ ਕੇ ਪੁਲੱਈਆ ਨੇ ਹੈਰਾਨੀ ਨਾਲ ਉਸ ਵੱਲ ਦੇਖਿਆ । ਨੀਲੀ ਪਤੀ ਦੇ ਦਿਲ ਦੀ ਗੱਲ ਤਾੜ ਕੇ ਬੋਲੀ, "ਹਰ ਇਕ ਦੇ ਆਪਣੇ ਆਪਣੇ ਦੁੱਖ ਤਕਲੀਫ਼ਾਂ ਹਨ । ਸਾਡੇ ਕੋਲ ਤਾਂ ਭਲਾ ਜ਼ਮੀਨ ਨਹੀਂ ਰਹੀ ਇਸ ਲਈ ਇਕ ਡੰਗ ਢਿੱਡ ਭਰਦੇ ਤੇ ਦੂਜੇ ਡੰਗ ਫ਼ਾਕਾ ਕਟਦੇ ਹਾਂ । ਪਰ ਆਦੇਮਾਂ ਦੇ ਘਰ ਤਾਂ ਕਿਸੇ ਚੀਜ਼ ਦਾ ਘਾਟਾ ਨਹੀਂ । ਪਰ ਫਿਰ ਢਿੱਡ ਦੇ ਦਰਦ ਕਾਰਨ ਇਕ ਬੁਰਕੀ ਵੀ ਮੂੰਹ ਵਿਚ ਨਹੀਂ ਪਾ ਸਕਦੀ । ਅਖ਼ੀਰ ਕੋਈ ਵੀ ਤਕਲੀਫ਼ ਹਮੇਸ਼ਾ ਲਈ ਤਾਂ ਨਹੀਂ ਨਾ ਰਹਿੰਦੀ । ਕੁਝ ਹੀ ਦਿਨਾਂ ਵਿਚ ਵਾਢੀਆਂ ਸ਼ੁਰੂ ਹੋ ਜਾਣਗੀਆਂ । ਸਾਡੇ ਸਰੀਰ ਮਜ਼ਬੂਤ ਹਨ । ਫਿਰ ਭਲਾ ਕਿਸ ਗੱਲ ਦਾ ਫ਼ਿਕਰ ?"

ਪਰ ਪੁਲੱਈਆ ਚੁੱਪ ਰਿਹਾ । ਨੀਲੀ ਹਾਲਾਤ ਦੀ ਗੰਭੀਰਤਾ ਸਮਝ ਗਈ । ਉਸ ਦੇ ਬਿਲਕੁਲ ਕੋਲ ਜਾ ਕੇ ਕਿਹਾ, "ਨਾਨੀ ਕਿਹਾ ਕਰਦੀ ਸੀ ਕਿ ਤੂੰ ਬਹੁਤ ਛੇਤੀ ਦਿਲ ਛੱਡ ਦਿੰਦਾ ਹੈਂ ।...ਕੀ ਮੇਰਾ ਪਤੀ ਏਨਾ ਕਮਜ਼ੋਰ ਦਿਲ ਹੈ ? ਤੈਨੂੰ ਦਿਲ ਦੇ ਤਕੜਾ ਹੋਣ ਦਾ ਅਹਿਸਾਸ ਤਾਂ ਹੀ ਹੋ ਸਕੇਗਾ ਜੇ ਦੂਜਿਆਂ ਵਿਚ ਚੰਗਿਆਈ ਦੇਖੇਂਗਾ । ਹਰ ਆਦਮੀ ਵਿਚ ਚੰਗਿਆਈ ਤੇ ਬੁਰਾਈ ਹੁੰਦੀ ਹੈ । ਹੁਣ ਤੋਂ ਪਹਿਲਾਂ ਤੂੰ ਹਰ ਆਦਮੀ ਦੀ ਚੰਗਿਆਈ ਦੇਖਦਾ ਰਿਹਾ...ਤੇ ਅੱਜ ਕਲ੍ਹ ਦੂਜਿਆਂ ਦੀ ਕੇਵਲ ਬੁਰਾਈ ਹੀ ਪਰਖਦਾ ਹੈਂ । ਉਨ੍ਹੀਂ ਦਿਨੀਂ ਤੂੰ ਕਿੰਨਾਂ ਖ਼ੁਸ਼ ਰਿਹਾ ਕਰਦਾ ਸੀ ।...ਕਈ ਵਾਰੀ ਖੇਲ੍ਹ ਕੁੱਦ ਜਾਂ ਕੁਸ਼ਤੀਆਂ ਵਿਚ ਮਗਨ ਹੋ ਕੇ ਸਾਰਾ ਸਾਰਾ ਦਿਨ ਰੋਟੀ ਖਾਣੀ ਵੀ ਭੁੱਲ ਜਾਇਆ ਕਰਦਾ ਸੀ ਪਰ ਫਿਰ ਵੀ ਖ਼ੁਸ਼ ਰਹਿੰਦਾ । ਅੱਜ ਕਲ੍ਹ ਜੇ ਇਕ ਡੰਗ ਵੀ ਖਾਣ ਨੂੰ ਨਾ ਮਿਲੇ ਤਾਂ ਘਬਰਾ ਜਾਂਦਾ ਹੈਂ । ਕਿਉਂ ? ਕਾਰਨ ਕੀ ਹੈ ? ਮੈਂ ਤਾਂ ਕਦੀ ਦੁੱਖਾਂ ਤੋਂ ਨਹੀਂ ਡਰਦੀ ।"

ਪੁਲੱਈਆ ਪਤਨੀ ਦੀਆਂ ਪਿਆਰ ਭਿਜੀਆਂ ਗੱਲਾਂ ਸੁਣ ਕੇ ਗਦਗਦ ਹੋ ਉਠਿਆ । ਬੋਲਿਆ, "ਪੀਸਾ ਵਰਗਾ ਆਦਮੀ ਵੀ ਜਦ ਚੋਰ ਬਣ ਗਿਆ..."

ਨੀਲੀ ਮੰਦ ਜਿਹਾ ਮੁਸਕਰਾਈ । "ਹਾਂ ! ਠੀਕ ਹੈ ! ਪਰ ਇਸ ਵਿਚ ਗਲਤੀ ਕਿਸਦੀ ਹੈ ? ਪੀਸਾ ਦੀ ਹੀ ਹੈ ਨਾ ? ਉਹ ਬਾਲ ਬੱਚੇਦਾਰ ਹੈ ਪਰ ਹਮੇਸ਼ਾ ਇਹੀ ਰਟ ਲਾਈ ਰੱਖਦਾ ਹੈ ਕਿ ਮੇਰੀ ਸਰਕਾਰ ਹੈ...ਮੇਰੀ ਸਰਕਾਰ ਬਾਲ ਬੱਚਿਆਂ ਦੇ ਹਿਸਾਬ ਨਾਲ ਜ਼ਮੀਨਾਂ ਵੰਡੇਗੀ ਤੇ ਉਸ ਤੋਂ ਵੀ ਜ਼ਿਆਦਾ—ਵੱਡੇ ਲੜਕੇ ਨੂੰ ਕੁਝ ਦੇਰ ਸਕੂਲ ਭੇਜ ਕੇ ਨਾ ਕੋਈ ਕੰਮ ਕਾਰ ਸਿੱਖਣ ਦਿੱਤਾ ਤੇ ਨਾ ਹੀ ਪੜ੍ਹਾਈ ਪੂਰੀ ਕਰਨ ਦਿੱਤੀ । ਹੁਣ ਉਹ ਕਲੇਟਰ (ਕੁਲੈਟਰ) ਕੀ ਸੁਆਹ ਬਣੇਗਾ ?...ਬਾਕੀ ਲੜਕਿਆਂ ਨੂੰ ਵੀ ਕਿਸੇ ਦੇ ਘਰ ਨੌਕਰ ਰਖਵਾ ਦਿੰਦਾ ਤਾਂ ਵੀ ਥੋੜ੍ਹਾ ਬਹੁਤ ਤਾਂ ਕਮਾ ਹੀ ਲਿਆਉਂਦੇ । ਪਰ ਉਹ ਇਹ ਕੁਝ ਵੀ ਤਾਂ ਕਰਨ ਲਈ ਤਿਆਰ ਨਹੀਂ ।"

"ਤੂੰ ਫਿਰ ਉਹੀ ਗੱਲ ਕਰਨ ਲੱਗ ਪਈ । ਭਲਾ ਏਨੀ ਉੱਚੀ ਜ਼ਿੰਦਗੀ ਜਿਉਂਕੇ..."

"ਤਾਂ ਫਿਰ ਕੀ ਇਸ ਤਰ੍ਹਾਂ ਅੱਡੀਆਂ ਰਗੜ ਕੇ ਮਰ ਜਾਣਾ ਹੀ ਠੀਕ ਹੈ ? ਕੀ ਅਗਲੇ ਸਾਲ ਤੋਂ ਸਾਡਾ ਪੁੱਤਰ ਲੋਕਾਂ ਦੀਆਂ ਭੇਡ ਬੱਕਰੀਆਂ ਤੇ ਗਊਆਂ ਚਰਾਉਣ ਨਹੀਂ ਜਾਵੇਗਾ ? ਜੇ ਤੂੰ ਆਪ ਕਿਸੇ ਵੱਡੇ ਘਰ ਕੰਮ ਕਾਰ ਕਰਨ ਜਾਵੇਂਗਾ ਤਾਂ ਕੀ ਚਾਰ ਮਣ ਅਨਾਜ ਨਹੀਂ ਆਵੇਗਾ ?"

ਪੁਲੱਈਆ ਦਾ ਸ੍ਵੈ ਮਾਣ ਜਾਗਿਆ। ਬੋਲਿਆ, "ਮੈਂ ਲਾਂਭ ਚਾਂਭ ਦੇ ਪਿੰਡਾਂ ਵਿਚ ਜਾ ਕੇ ਚਾਹੇ ਭੀਖ਼ ਹੀ ਕਿਉਂ ਨਾ ਮੰਗ ਲਵਾਂ ਪਰ ਇਸ ਪਿੰਡ ਵਿਚ ਕਿਸੇ ਘਰ ਦੀ ਨੌਕਰੀ ਨਹੀਂ ਕਰਾਂਗਾ।"

"ਸਿਰਫ਼ ਏਨਾ ਕਹਿ ਦੇਣ ਨਾਲ ਤਾਂ ਗੁਜ਼ਾਰਾ ਨਹੀਂ ਹੋਣ ਲੱਗਿਆ।"

ਪੁਲੱਈਆ ਝੱਟ ਉਠ ਕੇ ਬੈਠ ਗਿਆ। ਬੋਲਿਆ, "ਮੈਂ ਉੱਚ ਘਰਾਣੇ ਦਾ ਹਾਂ।...ਵਧੀਆ ਦਿਨ ਦੇਖ ਚੁਕਿਆ ਹਾਂ...ਤੇ ਹੁਣ ਵੀ ਸ਼ਾਨ ਨਾਲ ਹੀ ਦਿਨ ਕੱਟਾਂਗਾ। ਦਰਅਸਲ ਮੈਂ ਤਾਂ ਸਿਰਫ਼ ਤੇਰੇ ਕਾਰਨ ਹੋਰਨਾਂ ਦੇ ਕੰਮ ਕਾਰ ਕਰਨ ਚਲਾ ਜਾਂਦਾ ਹਾਂ; ਨਹੀਂ ਤਾਂ...ਜੇ ਭਲਾ ਮੈਂ ਮਜ਼ਦੂਰ ਬਣ ਗਿਆ ਤਾਂ ਕੀ ਕਲ੍ਹ ਨੂੰ ਮੇਰਾ ਪੁੱਤਰ ਵੀ ਮਜ਼ਦੂਰ ਹੀ ਨਹੀਂ ਬਣ ਜਾਵੇਗਾ ? ਕੀ ਤੂੰ ਮੇਰੇ ਪੁੱਤਰ ਨੂੰ ਸਿਰਫ਼ ਇਕ ਨਾਲਾਇਕ ਆਜੜੀ ਬਣਾ ਕੇ ਰਹੇਂਗੀ ? ਉਹ ਤਾਂ ਚੋਰਾਂ ਨੂੰ ਫੜ ਸਜ਼ਾ ਦੁਆਉਣ ਵਾਲਾ ਰਾਜਾ ਬਣੇਗਾ। ਆਪਣੇ ਬਾਪ ਤੇ ਪਿੰਡ ਦਾ ਨਾਂ ਰੌਸ਼ਨ ਕਰੇਗਾ।"

"ਹਾਂ ! ਹਾਂ ! ਇਹ ਸਭ ਤਾਂ ਠੀਕ ਹੈ ਪਰ ਜਿਉਂਦੇ ਰਹਿਣ ਲਈ ਰੋਟੀ ਵੀ ਤਾਂ ਚਾਹੀਦੀ ਹੈ। ਜੇ ਬੂਟੇ ਤੋਂ ਫੁੱਲਾਂ ਦੀ ਤਮੰਨਾ ਰਖਣੀ ਹੋਵੇ ਤਾਂ ਪਹਿਲਾਂ ਜ਼ਮੀਨ ਵਿਚ ਬੀ ਬੀਜ ਕੇ ਉਸ ਵਿਚ ਰੂੜੀ ਤੇ ਪਾਣੀ ਵੀ ਤਾਂ ਪਾਉਣਾ ਹੀ ਪਵੇਗਾ। ਤੇਰਾ ਏਨਾ ਮਾਣ ਕਰਨਾ ਠੀਕ ਨਹੀਂ।"

ਪੁਲੱਈਆ ਉਠ ਕੇ ਖੜ੍ਹਾ ਹੋ ਗਿਆ। ਉਸ ਦੇ ਦਿਲ ਅੰਦਰਲੀ ਭੜਕੀ ਹੋਈ ਅੱਗ ਤੇ ਪਤਨੀ ਦੀਆਂ ਗੱਲਾਂ ਨੇ ਬਲਦੀ ਤੇ ਘਿਉ ਪਾਉਣ ਵਾਲਾ ਕੰਮ ਕੀਤਾ। ਉਸਦੇ ਮਨ ਵਿਚ ਸੋਚਾਂ ਦਾ ਇਕ ਝੱਖੜ ਜਿਹਾ ਝੁਲ ਗਿਆ। ਉਹ ਕਸੀਸ ਵੱਟ ਕੇ ਬੋਲਿਆ, "ਨੀਲੀ ! ਸ੍ਵੈਮਾਣ ਮੇਰੀ ਖ਼ਾਨਦਾਨੀ ਰਵਾਇਤ ਹੈ ! ਮੈਂ ਸ੍ਵੈਮਾਣ ਲੈ ਕੇ ਪੈਦਾ ਹੋਇਆ ਤੇ ਇਸ ਨੂੰ ਨਾਲ ਲੈ ਕੇ ਹੀ ਮਰ ਜਾਵਾਂਗਾ। ਸ੍ਵੈਮਾਣ ਨੂੰ ਜਿਉਂਦਾ ਰੱਖ ਕੇ ਮੈਨੂੰ ਮਰਨਾ ਮਨਜ਼ੂਰ ਹੈ ਪਰ ਚੋਰੀ ਨਹੀਂ ਕਰਾਂਗਾ...ਭੀਖ਼ ਨਹੀਂ ਮੰਗਾਂਗਾ...।"

ਪੁਲੱਈਆ ਨੇ ਜੋਸ਼ ਵਿਚ ਆ ਕੇ ਇਹ ਗੱਲਾਂ ਏਨੇ ਜ਼ੋਰ ਨਾਲ ਕਹੀਆਂ ਸਨ ਕਿ ਮੱਲੂ ਜਾਗ ਪਿਆ। ਜਾਗਦੇ ਸਾਰ 'ਰੋਟੀ, ਰੋਟੀ' ਪੁਕਾਰਦਾ ਰੋਣ ਲੱਗ ਪਿਆ। ਪੁਲੱਈਆ ਇਕਦਮ ਬੈਠ ਕੇ ਪੁੱਤਰ ਨੂੰ ਸੁਆਉਣ ਦੀ ਕੋਸ਼ਿਸ਼ ਕਰਨ ਲੱਗਾ। ਪਰ ਲੜਕਾ 'ਮਾਂ ਭੁੱਖ ਲੱਗੀ ਹੈ। ਰੋਟੀ ਦੇਹ" ਰਟ ਲਾਉਂਦਾ ਹੋਇਆ ਰੋਣ ਲੱਗਿਆ।

ਨੀਲੀ ਦਾ ਗੱਚ ਭਰ ਆਇਆ। ਉਸ ਦੀ ਛਾਤੀ ਤਣ ਗਈ। ਪਰ ਪੁੱਤਰ ਹੁਣ ਪੰਜ ਸਾਲ ਦਾ ਹੋ ਚੁਕਿਆ ਸੀ...ਜੇ ਦੋ ਸਾਲ ਪਹਿਲਾਂ ਨੀਲੀ ਦੀ ਇਹੋ ਹਾਲਤ ਹੋ ਗੁਜ਼ਰਦੀ ਤਾਂ ਉਹ ਜ਼ਰੂਰ ਆਪਣੇ ਪੁੱਤਰ ਦੀ ਭੁੱਖ ਮਿਟਾਉਣ ਦਾ ਆਹਰ ਕਰਦੀ।...ਪੁਲੱਈਆ ਇਕ ਪਾਸੇ ਹੋ ਗਿਆ। ਦੋਹੇਂ ਪੁੱਤਰਾਂ ਨੂੰ ਲਿਟਾ ਕੇ ਆਪੋ ਆਪਣੇ ਹੱਥ ਉਸ ਦੀ ਪਿੱਠ ਤੇ ਫੇਰਨ ਲੱਗੇ। ਦੋਹਾਂ ਦੇ ਹੱਥਾਂ ਦੀ ਪਿਆਰ ਭਰੀ

ਛੋਹ ਨਾਲ ਲੜਕਾ ਕੁਝ ਹੀ ਦੇਰ ਵਿਚ ਸੌਂ ਗਿਆ। ਪਤੀ ਪਤਨੀ ਦੀਆਂ ਚੁੱਪ ਨਜ਼ਰਾਂ ਆਪਸ ਵਿਚ ਪਤਾ ਨਹੀਂ ਕੀ ਕੀ ਗੱਲਾਂ ਕਰਦੀਆਂ ਰਹੀਆਂ। ਅਖ਼ੀਰ ਪੁਲੱਈਆ ਨੇ ਚੁੱਪ ਤੋੜੀ—"ਹੁਣ ਤਾਂ ਉਹ ਥਾਲੀ ਹੀ ਬਾਕੀ ਹੈ। ਕਲ੍ਹ ਉਹੀ ਦੇ ਛੱਡ।" ਪਰ ਨੀਲੀ ਚੁੱਪ ਰਹੀ।

ਚਾਰ ਦਿਨ ਬੀਤ ਗਏ। ਆਦੇਮਾ ਦੇ ਘਰ ਦੇ ਚਾਰੇ ਪਾਸੇ ਲੋਕਾਂ ਦਾ ਜਮਘਟਾ ਜੁੜਿਆ ਹੋਇਆ ਸੀ। ਜਿੰਨੇ ਮੂੰਹ, ਉਨੀਆਂ ਹੀ ਸਲਾਹਾਂ। "ਮੈਥੋਂ ਤਾਂ ਮੌਤ ਵੀ ਕੰਨੀ ਕਤਰਾਉਂਦੀ ਹੈ" ਕਹਿ ਕੇ ਆਦੇਮਾ ਫਿਰ ਢਿੱਡ ਦੀ ਪੀੜ ਨਾਲ ਤੜਫੀ। ਲੋਕਾਂ ਦੀਆਂ ਸਲਾਹਾਂ ਸੁਣ ਸੁਣ ਕੇ ਆਦੇਮਾ ਦੇ ਕੰਨ ਪੱਕ ਚੁੱਕੇ ਸਨ। ਕਈ ਵਾਰ ਤਾਂ ਉਹ ਝੁੰਝਲਾ ਉਠਦੀ। ਪੀਸਾ ਵੀ ਆਇਆ ਤੇ ਬੀਮਾਰ ਪੰਛੀ ਵਾਂਗ ਤੜਫਦੀ ਹੋਈ ਆਦੇਮਾ ਨੂੰ ਦੇਖ ਕੇ ਬੋਲਿਆ, "ਘਰ ਜੁਆਈ ਰਖਿਆ ਸੀ। ਅੱਜ ਹੁਣ ਜਦੋਂ ਤੇਰੇ ਤੇ ਇਹ ਮੁਸੀਬਤ ਬਣੀ ਤਾਂ ਉਸ ਨੇ ਪੈਸੇ ਖਰਚ ਕਰਨੋਂ ਹੱਥ ਖਿਚ ਗਿਆ। ਤੂੰ ਵੀ ਬਿਲਕੁਲ ਭੋਲੀ ਹੈਂ।"

"ਨਾ ਰੋਟੀ ਹਜ਼ਮ ਹੁੰਦੀ ਹੈ ਤੇ ਨਾ ਹੀ ਮੇਰੀ ਕੋਈ ਚਲਦੀ ਹੈ। ਬਸ ਮੇਰੀ ਤਕਦੀਰ ਦਾ ਹੀ ਖੇਲ ਹੈ।" ਆਦੇਮਾ ਨੇ ਦੁੱਖ ਵਿਚ ਸਿਰ ਤੇ ਦੁਹੱਥੜ ਮਾਰਦਿਆਂ ਕਿਹਾ।

"ਕਿਸਮਤ ਨੂੰ ਭਲਾ ਕੀ ਹੋਇਆ ਹੈ ? ਚਾਰ ਸੌ ਰੁਪਏ ਹੱਥ ਫੜੇ ਤਾਂ ਚਹੁੰ ਦਿਨਾਂ ਵਿਚ ਚੰਗੀ ਭਲੀ ਹੋ ਕੇ ਘਰ ਮੁੜ ਪਵੇਂਗੀ। ਆਦਮੀ, ਜਿਸ ਨੂੰ ਵੀ ਤੂੰ ਕਹੇਂ, ਮੈਂ ਤੇਰੇ ਨਾਲ ਭੇਜ ਦਿੰਦਾ ਹਾਂ।...ਕਿਉਂ ? ਪੁਲੱਈਆ ਠੀਕ ਹੈ ਨਾ ? ਜੇ ਉਸ ਨੂੰ ਨਾਲ ਲੈ ਜਾਵੇਂਗੀ ਤਾਂ ਕਿਸੇ ਵੀ ਹਸਪਤਾਲ ਵਿਚ ਤੈਨੂੰ ਦਾਖ਼ਲ ਹੋਣ ਵਿਚ ਮੁਸ਼ਕਲ ਨਹੀਂ ਹੋਵੇਗੀ। ਹੁਣ ਤੋਂ ਮਗਰੋਂ ਪਲ ਪਲ ਦੀ ਦੇਰੀ ਤੇਰੀ ਮੌਤ ਦਾ ਸਨੇਹਾ ਸਮਝ।...ਇਕ ਵਾਰ ਤੇਰਾ ਅਪ੍ਰੇਸ਼ਨ ਹੋ ਜਾਵੇ ਤਾਂ ਦਰਦ ਦਾ ਨਾਂ ਨਿਸ਼ਾਨ ਤਕ ਨਹੀਂ ਰਹਿਣਾ।"

"ਤੋਬਾ ! ਅਪ੍ਰੇਸ਼ਨ !"

"ਤੂੰ ਵੀ ਬਿਲਕੁਲ ਭੋਲੀ ਹੈਂ। 'ਅਪ੍ਰੇਸ਼ਨ' ਤੋਂ ਤਾਂ ਤੂੰ ਇਉਂ ਡਰਦੀ ਹੈਂ ਜਿਵੇਂ ਤੇਰਾ ਗਲਾ ਕੱਟਣ ਦੀ ਗੱਲ ਹੋਵੇ।...ਤੈਨੂੰ ਤਾਂ ਪਤਾ ਵੀ ਨਹੀਂ ਲੱਗਣਾ ਕਿ ਅਪ੍ਰੇਸ਼ਨ ਕਰ ਰਹੇ ਹਨ। ਉਹ ਹਸਪਤਾਲ ਤਾਂ ਏਨਾ ਵੱਡਾ ਹੈ ਕਿ ਇਸ ਦਾ ਨਾਂ ਦਿੱਲੀ ਤੀਕ ਮਸ਼ਹੂਰ ਹੈ। ਪਰ ਜਦੋਂ ਤੀਕ ਪੈਸਿਆਂ ਦਾ ਚੜ੍ਹਾਵਾ ਨਾ ਚੜ੍ਹੇ ਉਸ ਦੇ ਦਰਵਾਜ਼ੇ ਨਹੀਂ ਖੁਲ੍ਹਣਗੇ। ਵੱਡੇ ਤੋਂ ਵੱਡੇ ਡਾਕਟਰ ਉਸ ਹਸਪਤਾਲ ਵਿਚ ਹਨ ਜੋ ਟੁੱਟੀਆਂ ਹੱਡੀਆਂ ਨੂੰ ਨਵੇਂ ਸਿਰਿਓਂ ਜੋੜ ਦਿੰਦੇ ਹਨ। ਜੇ ਕਿਸੇ ਦਾ ਦਿਮਾਗ ਵੀ ਖਰਾਬ ਹੋ ਜਾਵੇ ਤਾਂ ਖਰਾਬ ਦਿਮਾਗ ਕੱਢ ਕੇ ਬੱਕਰੀ ਦਾ ਦਿਮਾਗ਼ ਲਾ ਨਵੇਂ ਸਿਰਿਓਂ ਠੀਕ ਕਰ ਦਿੰਦੇ ਹਨ। ਇੱਸਾਪਟਨ (ਵਿਸ਼ਾਖਾਪਟਨਮ) ਨੂੰ ਤੂੰ ਕੀ ਜਾਣਦੀ ਹੈਂ ? ਕਹਿੰਦੇ ਹਨ, ਸ਼ਾਇਦ ਤੁਸੀਂ ਵੀ ਸੁਣਿਆ ਹੋਵੇ, ਕਿ ਉਥੇ ਅਖਬਾਰ (ਹਰਬਰ), ਸਿੰਧੀਆ ਕੰਪਨੀ, ਪਾਗਲਾਂ ਦਾ ਹਸਪਤਾਲ ਤੇ ਹੋਰ ਪਤਾ ਨਹੀਂ ਕਿੱਡੇ ਕਿੱਡੇ ਮਕਾਨ ਹਨ। ਜੇ ਉਥੇ ਮਰ ਵੀ ਗਈ ਤਾਂ ਵੀ ਘੱਟੋ ਘਟ ਇੱਸਾਪਟਨ ਦੀ

ਰੌਣਕ ਵੇਖ ਕੇ ਤਾਂ ਮਰੇਂਗੀ। ਕਲ੍ਹ ਹੀ ਚਲੇ ਜਾਓ। ਨਾਲੇ ਦਰਦ ਠੀਕ ਕਰਵਾ ਆਏਂਗੀ ਤੇ ਨਾਲੇ ਸ਼ਹਿਰ ਦੀ ਸੈਰ—ਨਾਲੇ ਪੁੰਨ ਨਾਲੇ ਫਲੀਆਂ।"

ਆਦੇਮਾ ਨੇ ਆਪਣੇ ਜੁਆਈ ਵੱਲ ਵੇਖਿਆ। ਜੁਆਈ ਨੇ ਨਿਗਾਹ ਦੂਜੇ ਪਾਸੇ ਭੁਆਂ ਲਈ। ਪੀਸਾ ਹੋਰ ਵੀ ਜ਼ੋਰ ਦਿੰਦਾ ਹੋਇਆ ਬੋਲਿਆ, "ਮੇਰਾ ਗੁਆਂਢੀ ਗਾਖਨਾਇਡੂ ਲਾਂਭ ਚਾਂਭ ਦੇ ਪਿੰਡਾਂ ਦੇ ਸਭ ਵੈਦਾਂ ਦੀਆਂ ਦਵਾਈਆਂ ਖਾ ਖਾ ਕੇ ਤੰਗ ਆ ਚੁਕਿਆ ਸੀ। ਅਖ਼ੀਰ ਵਿੱਸਾਪਟਨ ਜਾ ਆਇਆ। ਜਿਸ ਦਿਨ ਇਥੋਂ ਪੈਰ ਪੁਟਿਆ, ਵਿਚਾਰਾ ਜਿਹਾ ਲੱਗਦਾ ਸੀ। ਜ਼ਰਾ ਹੁਣ ਦੇਖੋ ਉਸ ਦੀ ਹਾਲਤ। ਇਕੱਲਾ ਹੀ ਦੋ ਸੇਰ ਮਾਸ ਅੱਖ ਝਪਕਦਿਆਂ ਨਬੇੜ ਜਾਂਦਾ ਹੈ। ਦਰਦ ਦਾ ਮੁੜ ਕੇ ਕਿਤੇ ਨਾ ਨਿਸ਼ਾਨ ਤਕ ਨਹੀਂ।...ਆਦਮੀ ਵਿਚ ਹਿੰਮਤ ਹੋਣੀ ਚਾਹੀਦੀ ਹੈ। ਹਿੰਮਤ ਹਾਰ ਜਾਣ ਤੇ ਆਦਮੀ ਦਾ ਜਿਉਣਾ ਦੁੱਭਰ ਹੋ ਜਾਂਦਾ ਹੈ। ਜੇ ਤੂੰ ਆਪਣੇ ਜੁਆਈ ਦੇ ਮਗਰ ਲੱਗੀ ਤਾਂ ਉਹ ਪੈਸਿਆਂ ਦਾ ਲਾਲਚ ਕਰਕੇ ਤੈਨੂੰ ਗੰਨੇਮਾ ਦੇ ਪਤੀ ਵਾਂਗ ਮੌਤ ਦੇ ਮੂੰਹ ਝੋਕ ਦੇਵੇਗਾ।"

ਜੁੜੀ ਭੀੜ ਵਿਚ ਅਜੇਹੀਆਂ ਗੱਲਾਂ ਸੁਣ ਕੇ ਆਦੇਮਾ ਦੇ ਜੁਆਈ ਦਾ ਸ੍ਵੈਮਾਣ ਜਾਗਿਆ। ਬੋਲਿਆ, "ਓਏ ਪੀਸਾ! ਕਿਉਂ ਬਕਵਾਸ ਕਰ ਰਿਹੈਂ? ਚਾਰ ਛੱਡ ਪੰਜ ਸੌ ਲੈ ਜਾਣ ਲਈ ਕਹਿ। ਕੀ ਹੁਣ ਇਸ ਨਾਲੋਂ ਘੱਟ ਖਰਚ ਹੋਇਆ ਹੈ?... ਚਲ ਇਹ ਵੀ ਕਰਕੇ ਦੇਖ ਲਵੋ।"

"ਆਦੇਮਾ! ਲੈ! ਜੁਆਈ ਵੀ ਮੰਨ ਗਿਆ। ਕਲ੍ਹ ਹੀ ਤੁਰਦੇ ਲੱਗੋ। ਜੇ ਤੂੰ ਕਹੇਂਗੀ ਤਾਂ ਪੁਲੱਈਆ ਵੀ ਨਾਂਹ ਨਹੀਂ ਕਰੇਗਾ। ਆਉਣ ਜਾਣ ਤੇ ਖਾਣ ਪੀਣ ਦਾ ਖ਼ਰਚ ਤੂੰ ਹੀ ਕਰੇਂਗੀ। ਠਹਿਰਨ ਲਈ ਕਿਸੇ ਸਰਾਂ ਵਿਚ ਠਹਿਰ ਜਾਇਓ। ਤੂੰ ਉਸ ਦੀ ਵਿਆਹ ਸਮੇਂ ਵੀ ਤਾਂ ਕਾਫ਼ੀ ਮਦਦ ਕੀਤੀ ਸੀ। ਕੀ ਉਹ ਤੇਰੇ ਲਈ ਏਨਾ ਵੀ ਨਹੀਂ ਕਰੇਗਾ? ਮੁੜਦੇ ਸਮੇਂ ਸਿੰਧਾਦਿਰੀ (ਸਿੰਹਾਦ੍ਰੀ) ਮੰਦਰ ਦੇ ਦਰਸ਼ਨ ਵੀ ਕਰ ਆਇਓ।"

ਆਦੇਮਾ ਦੇ ਘਰੋਂ ਨਿਕਲ ਕੇ ਪੀਸਾ ਸਿੱਧਾ ਪੁਲੱਈਆ ਦੇ ਘਰ ਜਾ ਪਹੁੰਚਿਆ ਤੇ ਉਸ ਨੂੰ ਸ਼ਹਿਰ ਜਾਣ ਦੀ ਗੱਲ ਸਮਝਾਈ। ਪੁਲੱਈਆ ਨੇ ਆਪਣੀ ਮੱਲੂ ਵਾਲੀ ਮਜਬੂਰੀ ਦੱਸੀ—ਉਹ ਇਕ ਮਿੰਟ ਲਈ ਵੀ ਬਾਪ ਤੋਂ ਵੱਖ ਨਹੀਂ ਸੀ ਰਹਿ ਸਕਦਾ। ਮੁਸੀਬਤ ਇਹ ਵੀ ਸੀ ਕਿ ਆਦੇਮਾ ਦਾ ਜੁਆਈ ਇਕ ਨੰਬਰ ਦਾ ਕੰਜੂਸ ਸੀ ਤੇ ਇਨ੍ਹਾਂ ਮਹਿੰਗਾਈ ਦੇ ਦਿਨਾਂ ਵਿਚ ਮੱਲੂ ਨੂੰ ਨਾਲ ਸ਼ਹਿਰ ਲੈ ਜਾਣ ਤੇ ਰਾਜ਼ੀ ਨਹੀਂ ਹੋਣਾ। ਅਖ਼ੀਰ ਪੀਸਾ ਨੇ ਕਿਹਾ, "ਪੁੱਲੀ! ਤੂੰ ਜਾ ਤਾਂ ਰਿਹਾ ਹੀ ਹੈਂ। ਸ਼ਹਿਰ ਚੰਗੀ ਤਰ੍ਹਾਂ ਦੇਖ ਆਏਂਗਾ। ਉਥੇ ਆਰਬਾਰ, ਸਿੰਧੀਆ ਕੰਪਨੀ...ਤੇ ਹੋਰ ਵੀ ਕਈ ਚੀਜ਼ਾਂ ਹਨ। ਦੂਜੇ ਉਥੇ ਕੋਈ ਮਾਹਵਾਰ ਤਨਖ਼ਾਹ ਵਾਲੀ ਨੌਕਰੀ ਦੀ ਤਲਾਸ਼ ਵੀ ਕਰੀਂ। ਜੇ ਕਿਤੇ ਤੂੰ ਉਥੇ ਵਸੇਬੇ ਦਾ ਸਬੱਬ ਬਣਾ ਲਿਆ ਤਾਂ ਮੈਂ ਵੀ ਤੇਰੀ ਮਦਦ ਨਾਲ ਕੋਈ ਮਾੜਾ ਮੋਟਾ ਕੰਮ ਧੰਦਾ ਕਰ ਲਵਾਂਗਾ।"

"ਇਹ ਤਾਂ ਤੂੰ-ਬੜੀ ਪਤੇ ਦੀ ਗੱਲ ਕੀਤੀ।" ਪੁਲੱਈਆ ਨੇ ਜਵਾਬ ਦਿਤਾ। ਅੱਜ ਉਹ ਸੱਚਮੁੱਚ ਬੜਾ ਖ਼ੁਸ਼ ਸੀ। ਨੀਲੀ ਪਿਛਵਾੜਿਓਂ ਆਈ ਤਾਂ ਪੁਲੱਈਆ ਨੇ

ਉਸ ਨਾਲ ਸ਼ਹਿਰ ਜਾਣ ਦੀ ਗੱਲ ਛੇੜੀ। ਥੋੜ੍ਹੇ ਚਿਰ ਮਗਰੋਂ ਪੀਸਾ ਨੇ ਕਿਹਾ, "ਧੀਏ ਮੈਂ ਪਹਿਲਾਂ ਤੇਰੀ ਇਕ ਨਾ ਮੰਨੀ। ਨਹੀਂ ਤਾਂ ਨਾ ਮੈਂ ਭੁੱਖਾ ਮਰਦਾ ਤੇ ਨਾ ਹੀ ਉਹ ਸਾਕਾ ਹੁੰਦਾ। ਜਿਵੇਂ ਉਸ ਜ਼ਮਾਨੇ ਧਰਮਰਾਜ ਨੇ ਝੂਠ ਬੋਲਿਆ ਹੋਵੇ ਉਵੇਂ ਮੈਂ ਇਸ ਜ਼ਮਾਨੇ ਚੋਰੀ ਕੀਤੀ ਸੀ। ਉਸ ਦਿਨ ਮਗਰੋਂ ਮੇਰੀ ਅਕਲ ਟਿਕਾਣੇ ਆ ਗਈ। ਛੋਟੇ ਦੋਹਾਂ ਨੂੰ ਦੋ ਘਰੀਂ ਡੰਗਰ ਖੋਲ੍ਹਣ ਲਾ ਦਿੱਤਾ ਤੇ ਵੱਡੇ ਨੂੰ ਸ਼ਹਿਰ ਵਿਚ ਵਕੀਲ ਦਾ ਮੁਨਸ਼ੀ ਰਖਵਾ ਦਿਤਾ। ਜੇ ਉਹ ਨੌਕਰੀ ਦੇ ਨਾਲ ਨਾਲ ਥੋੜ੍ਹਾ ਬਹੁਤ ਪੜ੍ਹ ਵੀ ਲਵੇ ਤਾਂ ਮੇਰੀ ਸਰਕਾਰ ਉਸ ਨੂੰ ਕੋਈ ਨਾ ਕੋਈ ਵੱਡੀ ਨੌਕਰੀ ਜ਼ਰੂਰ ਦੇ ਦੇਵੇਗੀ।"

ਨੀਲੀ ਪੀਸਾ ਦੀਆਂ ਗੱਲਾਂ ਸੁਣ ਕੇ ਖ਼ੁਸ਼ ਹੋਈ। ਬੋਲੀ,

"ਬਾਬਾ! ਤੂੰ ਇਹ ਚੰਗਾ ਕੀਤਾ। ਮੁੰਡੇ ਮਿਹਨਤ ਕਰਨਗੇ, ਆਪਣੀ ਰੋਟੀ ਆਪ ਕਮਾ ਲੈਣਗੇ। ਇਸ ਵਿਚ ਭਲਾ ਸ਼ਰਮ ਵਾਲੀ ਕੀ ਗੱਲ ਹੈ? ਬੇਵਕਤ ਤੇ ਮੰਦਹਾਲੀ ਵਿਚ ਵੀ ਸ੍ਵੈਮਾਣ ਨੂੰ ਜੱਫਾ ਮਾਰੀ ਬੈਠੇ ਰਹਿਣ ਵਿਚ ਭਲਾ ਕੀ ਲਾਭ? ਜੀਵਾਂਗੇ ਕਿਵੇਂ? ਘੁਮੰਡ ਨਾਲ ਅੜ ਕੇ ਪਾਣੀ 'ਚੋਂ ਤਾਂ ਮੱਖਣ ਨਹੀਂ ਨਾ ਕੱਢ ਸਕਦੇ? ਜੇ ਸਰਕਾਰ ਵਿਹਲੜਾਂ ਦੀ ਮਦਦ ਕਰੇ ਵੀ ਤਾਂ ਕੀ ਲਾਭ? ਢਿੱਡ ਕੰਮ ਕਰਨ ਨਾਲ ਭਰੇਗਾ ਜਾਂ ਵਿਹਲੇ ਬੈਠੇ ਰਹਿਣ ਨਾਲ? ਜੇ ਸਾਡੇ ਵਿਚ ਜ਼ੋਰ ਹੈ ਤਾਂ ਜ਼ਿੰਦਗੀ ਦੀਆਂ ਮੁਸੀਬਤਾਂ ਤੋਂ ਕਿਉਂ ਡਰੀਏ?"

ਪੁਲੱਈਆ ਚੁੱਪਚਾਪ ਨੀਲੀ ਵੱਲ ਬਿਟ ਬਿਟ ਤਕਦਾ ਰਿਹਾ। ਪੀਸਾ ਹੱਸਦਾ ਹੋਇਆ ਬੋਲਿਆ, "ਧੀਏ! ਉਸ ਬੁੱਢੀ ਤੋਂ ਤੂੰ ਪਤਾ ਨਹੀਂ ਕੀ ਕੀ ਲਿਆ ਹੈ? ਘੋੜੀ ਦੇ ਢਿਡੋਂ ਅਖੀਰ ਗਧਾ ਕਿਵੇਂ ਜਨਮ ਲੈ ਸਕਦਾ ਹੈ? ਜਦੋਂ ਢਿੱਡ ਦੀ ਅੱਗ ਸਤਾ ਰਹੀ ਹੋਵੇ ਤਾਂ ਮਾਣ ਤੇ ਘੁਮੰਡ ਸਭ ਸੜ ਕੇ ਸੁਆਹ ਹੋ ਜਾਂਦੇ ਹਨ। ਆਪਣੇ ਤਜਰਬੇ ਤੋਂ ਕਹਿ ਰਿਹਾ ਹਾਂ। ਜਿਥੇ ਵੀ ਜਾਏਂਗੀ ਤੇਰੀ ਨੇਕੀ ਤੇਰੀ ਰਖਿਆ ਕਰੇਗੀ ਲਾਂਭ ਚਾਂਭ ਦੇ ਦਸ ਪੰਦਰਾਂ ਪਿੰਡਾਂ ਵਿਚ ਤਾਂ ਤੇਰਾ ਨਾਂ ਸੁਣਦਿਆਂ ਹੀ ਬਦ ਤੋਂ ਬਦ ਆਦਮੀ ਵੀ ਨੇਕ ਬਣ ਜਾਂਦਾ ਹੈ।..." ਏਨਾ ਕਹਿੰਦਿਆਂ ਪੀਸਾ ਆਪਣੇ ਘਰ ਵੱਲ ਤੁਰ ਪਿਆ।

ਪੁਲੱਈਆ ਦੇ ਸ਼ਹਿਰ ਜਾਣ ਦੀ ਗੱਲ ਪੱਕੀ ਹੋ ਚੁੱਕੀ ਸੀ। ਮੱਲੂ ਵੀ ਨਾਲ ਜਾਣ ਦੀ ਜ਼ਿੱਦ ਕਰਨ ਲਗਿਆ। ਉਸ ਨੂੰ ਨਾਲ ਲਿਜਾਣ ਲਈ ਪੁਲੱਈਆ ਕੋਲ ਪੈਸੇ ਨਹੀਂ ਸਨ ਤੇ ਆਏਮਾ ਦੇ ਜੁਆਈ ਨੇ ਸਾਫ਼ ਕਹਿ ਦਿੱਤਾ ਸੀ, "ਮਹਿੰਗਾਈ ਦਾ ਜ਼ਮਾਨਾ ਹੈ। ਮੱਲੂ ਨੂੰ ਨਾਲ ਲਿਜਾਏਂਗਾ ਤਾਂ ਫ਼ਜ਼ੂਲ ਹੀ ਵਾਧੂ ਖ਼ਰਚ ਹੋਵੇਗਾ ਜੋ ਠੀਕ ਨਹੀਂ।"

ਨੀਲੀ ਪਿੰਡ ਦੇ ਚੌਧਰੀ ਦੇ ਘਰ ਕੋਈ ਨਿੱਕਾ ਮੋਟਾ ਕੰਮ ਕਰਕੇ ਤੇ ਜਾਂ ਫਿਰ ਘਰ ਬੈਠ ਚਰਖਾ ਕੱਤ ਕੇ ਆਪਣਾ ਵਕਤ ਕੱਟਣ ਲੱਗੀ। ਜੋ ਕੁਝ ਮਿਲ ਜਾਂਦਾ ਤਾਂ ਖਾ ਲੈਂਦੀ ਨਹੀਂ ਤਾਂ ਭੁੱਖੇ ਢਿੱਡ ਹੀ ਸੌਂ ਰਹਿੰਦੀ। ਪੁਲੱਈਆ ਨੇ ਤੁਰਨ ਵੇਲੇ ਮੱਲੂ ਨੂੰ ਬਹੁਤ ਸਮਝਾ ਬੁਝਾ ਕੇ ਚੁੱਪ ਕਰਾਇਆ ਸੀ। ਲਾਰਾ ਦੇ ਕੇ ਗਿਆ ਸੀ ਕਿ "ਬਹੁਤ ਛੇਤੀ ਉਥੋਂ ਮੁੜ ਆਵਾਂਗਾ। ਆਉਣ ਲਗਿਆਂ ਤੇਰੇ ਲਈ ਅਣਗਿਣਤ ਖਿਡੌਣੇ ਤੇ

ਵਧੀਆ ਵਧੀਆ ਕੱਪੜੇ ਖ਼ਰੀਦ ਕੇ ਲਿਆਵਾਂਗਾ" ਤੇ ਮਾਂ ਤੋਂ ਓਹਲੇ ਉਸ ਨੂੰ ਇਹ ਵੀ ਕਿਹਾ ਸੀ, "ਮੁੜ ਕੇ ਮੈਂ ਤੁਹਾਨੂੰ ਸਾਰਿਆਂ ਨੂੰ ਸ਼ਹਿਰ ਹੀ ਲੈ ਜਾਵਾਂਗਾ। ਉਸ ਮਗਰੋਂ ਆਪਾਂ ਸਾਰੇ ਸ਼ਹਿਰ ਵਿਚ ਸੁੱਖ ਚੈਨ ਨਾਲ ਰਹਾਂਗੇ।"

ਜਦੋਂ ਦਾ ਪੁਲੱਈਆ ਗਿਆ ਸੀ, ਮੱਲੂ ਨੂੰ ਬਾਪ ਦੀ ਯਾਦ ਸਤਾਉਂਦੀ ਰਹਿੰਦੀ। ਉਹ ਸਾਰਾ ਦਿਨ ਘਰ ਦੀ ਕਿਸੇ ਗੁੱਠੇ ਮੁਰਝਾਇਆ ਜਿਹਾ ਬੈਠਾ ਰਹਿੰਦਾ। ਰੋਟੀ ਵੀ ਵੇਲੇ ਸਿਰ ਨਹੀਂ ਸੀ ਖਾਂਦਾ। ਭੁੱਖ ਲੱਗਦੀ ਤਾਂ ਦੌੜ ਕੇ ਰਸੋਈ ਵਿਚ ਜਾਂਦਾ ਤੇ ਪਿੱਛ ਪਾਣੀ ਜੋ ਵੀ ਮਿਲਦਾ ਗਟ ਗਟ ਪੀ ਜਾਂਦਾ। ਇਸੇ ਤਰ੍ਹਾਂ ਇਕ ਹਫ਼ਤਾ ਬੀਤ ਗਿਆ। ਪਰ ਬਾਪੂ ਨਾ ਮੁੜਿਆ। ਉਹ ਹਰ ਘੜੀ ਬਾਪੂ ਨੂੰ ਯਾਦ ਕਰਦਾ ਰਹਿੰਦਾ ਤੇ ਕਦੀ ਕਦੀ ਤਾਂ "ਬਾਪੂ ! ਬਾਪੂ" ਪੁਕਾਰਦਾ ਰੋਣ ਵੀ ਲਗ ਪੈਂਦਾ। ਪੰਦਰਾਂ ਦਿਨ ਲੰਘ ਗਏ। ਹੁਣ ਉਹ ਸੁੱਤਾ ਹੋਇਆ ਵੀ ਬਾਪੂ ਨੂੰ ਯਾਦ ਕਰਦਾ ਬੜਬੜਾਉਂਦਾ ਰਹਿੰਦਾ। ਹੁਣ ਕਮਰੇ 'ਚੋਂ ਬਾਹਰ ਆ ਕੇ ਸੜਕ ਦੇ ਕੰਢੇ ਬੈਠਾ ਰਹਿੰਦਾ। ਬਾਪੂ ਦਾ ਰਾਹ ਤੱਕਦਿਆਂ ਉਸ ਦੀਆਂ ਅੱਖਾਂ ਬੋਝਲ ਹੋ ਗਈਆਂ ਸਨ ਤੇ ਉਸ ਦਾ ਨਾਂ ਲੈਂਦੇ ਦਾ ਉਸ ਦਾ ਮੂੰਹ ਸੁੱਕ ਗਿਆ ਸੀ ਪਰ ਉਸ ਨੂੰ ਬਾਪੂ ਦਾ ਥਹੁ ਪਤਾ ਨਾ ਲਗਿਆ। ਜਦੋਂ ਰਾਤ ਪੈਣ ਤੇ ਵੀ ਉਹ ਸੜਕ ਕੰਢਿਓਂ ਨਾ ਹਿਲਦਾ ਤਾਂ ਮਾਂ ਉਸ ਨੂੰ ਉਠਾ ਕੇ ਲਿਜਾਂਦੀ। ਮਾਂ ਦੇ ਮੋਢੇ ਚੜ੍ਹ ਕੇ ਉਹ ਬਾਪੂ ਨੂੰ ਯਾਦ ਕਰਕੇ ਅੱਖਾਂ ਮਲਦਾ ਰੋਂਦਾ ਰਹਿੰਦਾ। ਇਓਂ ਮੱਲੂ ਬਾਪੂ ਨੂੰ ਯਾਦ ਕਰਦਾ ਕਰਦਾ ਸੁੱਕ ਕੇ ਤੀਲਾ ਹੋ ਗਿਆ ਸੀ।

ਇਕ ਦਿਨ ਸੰਝ ਸਮੇਂ ਪੁਲੱਈਆ ਤੇ ਆਦੇਮਾ ਦੋਵੇਂ ਮੁੜ ਆਏ। ਡਾਕਟਰ ਨੇ ਬਿਨਾ ਆਪ੍ਰੇਸ਼ਨ ਹੀ ਦੋ ਤਿੰਨ ਦਵਾਈਆਂ ਦੇ ਕੇ ਭੇਜ ਦਿੱਤਾ ਸੀ। ਇਹ ਸੁਣ ਕੇ ਪੀਸਾ ਨੂੰ ਗੱਲ ਖਟਕੀ। ਬੋਲਿਆ,

"ਜੇ ਚੀਰਾ (ਅਪ੍ਰੇਸ਼ਨ) ਹੋ ਹੀ ਜਾਂਦਾ ਤਾਂ ਦਰਦ ਦਾ ਮੁੜ ਕੇ ਕੋਈ ਡਰ ਨਾ ਰਹਿੰਦਾ। ਦਵਾਈ ਖਾਣ ਨਾਲ ਦਰਦ ਨਵੇਂ ਸਿਰਿਓਂ ਜਾਗ ਪੈਣ ਦਾ ਸ਼ੱਕ ਹੀ ਰਹਿੰਦਾ ਹੈ। ਪੁੱਲੀ ! ਭਲਾਂ ਤੇਰਾ ਕੀ ਜਾਂਦਾ ਸੀ ? ਜੇ ਡਾਕਟਰ ਦੀ ਜੇਬ ਕੁਝ ਗਰਮ ਕਰ ਦਿੰਦਾ ਤਾਂ ਕੰਮ ਬਣ ਹੀ ਜਾਂਦਾ। ਅੱਜ ਕਲ੍ਹ ਭਲਾਂ ਜੇਬ ਗਰਮ ਕੀਤੇ ਬਿਨਾਂ ਤੇਰੀ ਮੇਰੀ ਕੌਣ ਸੁਣਦਾ ਹੈ ?" ਪੁਲੱਈਆ ਬਿਨ ਬੋਲਿਆਂ ਘਰ ਪਰਤ ਆਇਆ।

ਬਾਪੂ ਨੂੰ ਦੇਖਦਿਆਂ ਸਾਰ ਮੱਲੂ ਪਿਛਵਾੜੇ ਜਾ ਬੈਠਾ।

ਪੁਲੱਈਆ ਪੁੱਤਰ ਦੇ ਮੱਥੇ ਲਗਦਾ ਝੇਂਪ ਜਿਹੀ ਖਾ ਗਿਆ। ਉਹ ਪੁੱਤਰ ਲਈ ਜੋ ਜੋ ਚੀਜ਼ਾਂ ਖਰੀਦ ਲਿਆਉਣ ਦਾ ਵਾਅਦਾ ਕਰ ਗਿਆ ਸੀ ਉਨ੍ਹਾਂ ਵਿਚੋਂ ਇਕ ਵੀ ਤਾਂ ਨਹੀਂ ਸੀ ਲਿਆਇਆ। ਅਚਾਨਕ ਮੱਲੂ ਬਾਪੂ ਨੂੰ ਚੰਬੜ ਕੇ ਰੋਣ ਲਗਿਆ। ਕੁਝ ਚਿਰ ਮਗਰੋਂ ਬੋਲਿਆ, "ਬਾਪੂ ! ਤੂੰ ਤਾ ਉਥੇ ਹੀ ਰਹਿ ਗਿਆ।"

"ਨਾ ! ਰੋ ਨਾ ਮੇਰਾ ਪੁੱਤਰ। ਬਹੁਤ ਛੇਤੀ ਆਪਾਂ ਸਾਰੇ ਉਥੇ ਹੀ ਚਲੇ ਜਾਵਾਂਗੇ।"

"ਸੱਚੀਂ ?"

"ਹੁਣ ਆਪਾਂ ਸ਼ਹਿਰ ਚੱਲਾਂਗੇ। ਸ਼ਹਿਰ ਵਿਚ ਹੀ ਰਹਾਂਗੇ। ਉਥੇ ਵੱਡੀਆਂ ਵੱਡੀਆਂ ਰੇਲ ਗੱਡੀਆਂ..."

"ਸ਼ਹਿਰ...ਸ਼ਹਿਰ...ਬਾਪੂ ! ਕੀ ਨਾਂ ਲਿਆ ਸੀ ਭਲਾ ਤੂੰ ?...ਹਾਂ... ਰੇਲ ਗੱਡੀ...ਰੇਲ ਗੱਡੀ ਹੀ ਕਿਹਾ ਸੀ ਨਾ ?" ਲੜਕਾ ਰੋਣਾ ਕਦੋਂ ਦਾ ਭੁੱਲ ਚੁਕਿਆ ਸੀ।

"ਗੱਡੀ ! ਉਹੀ ਜੋ ਧੂੰਆਂ ਉਡਾਉਂਦੀ ਜਾਂਦੀ ਹੈ...ਜੇ ਆਪਾਂ ਉਸ ਵਿਚ ਬੈਠ ਜਾਈਏ ਤਾਂ ਸਿੱਧੇ ਸ਼ਹਿਰ ਪਹੁੰਚ ਜਾਵਾਂਗੇ।"

"ਬਾਪੂ ! ਕੀ ਰੇਲ ਗੱਡੀ ਬਸ ਵਰਗੀ ਹੁੰਦੀ ਹੈ ?"

"ਨਹੀਂ ਬੇਟਾ ! ਬਸ ਤੋਂ ਵੀ ਬਹੁਤ ਵੱਡੀ ਹੁੰਦੀ ਹੈ। ਹਾਂ, ਜੇ ਤੂੰ ਰੋਏਂਗਾ ਤਾਂ ਦਿੱਸੇਗੀ ਨਹੀਂ।"

"ਨਹੀਂ ! ਨਹੀਂ ! ਬਾਪੂ, ਮੈਂ ਕਦੇ ਵੀ ਨਹੀਂ ਰੋਂਆਂਗਾ।

ਬਾਪੂ ਦੇ ਮੋਢਿਉਂ ਉਤਰ ਕੇ ਮੱਲੂ "ਅਸੀਂ ਸ਼ਹਿਰ ਜਾਵਾਂਗੇ...ਅਸੀਂ ਸ਼ਹਿਰ ਜਾਵਾਂਗੇ" ਕੂਕਦਾ ਹੋਇਆ ਭੇਣ ਲਈ ਪਾਏ ਹੋਏ ਝੂਲੇ ਦੇ ਆਲੇ-ਦੁਆਲੇ ਨੱਚਣ ਲਗਿਆ।

ਪੁਲੱਦੀਆ ਨੇ ਉਸ ਰਾਤ ਪੀਸਾ ਨੂੰ ਆਪਣੀ ਸਾਰੀ ਸਕੀਮ (ਯੋਜਨਾ) ਸਮਝਾਈ— 'ਸ਼ਹਿਰ ਵਿਚ ਤਰ੍ਹਾਂ ਤਰ੍ਹਾਂ ਦੇ ਲੋਕ ਹਨ, ਕਈ ਤਰ੍ਹਾਂ ਦੀਆਂ ਕੰਪਨੀਆਂ ਹਨ। ਕਿਤੇ ਨਾ ਕਿਤੇ ਨੌਕਰੀ ਮਿਲ ਹੀ ਜਾਵੇਗੀ। ਲੜਕਾ ਵੀ ਥੋੜ੍ਹਾ ਬਹੁਤ ਪੜ੍ਹ ਲਿਖ ਜਾਵੇਗਾ। ਇਥੇ ਹੀ ਕੁਝ ਦਿਨ ਹੋਰ ਰਹੇ ਤਾਂ ਭੁੱਖੇ ਮਰਨ ਤਕ ਦੀ ਨੌਬਤ ਆ ਜਾਵੇਗੀ।"

ਪੀਸਾ ਖੁਸ਼ ਹੋ ਕੇ ਬੋਲਿਆ, "ਠੀਕ ਹੈ ਭਰਾਵਾ ! ਇਵੇਂ ਹੀ ਕਰ।" ਪੁਲੱਦੀਆ ਸ਼ਾਇਦ ਸਫ਼ਰ ਨਾਲ ਥੱਕ ਟੁੱਟ ਚੁੱਕਿਆ ਸੀ। ਇਸੇ ਲਈ ਕੁਝ ਨਿਢਾਲ ਜਿਹਾ ਦਿਖਾਈ ਦੇ ਰਿਹਾ ਸੀ। ਪਹਿਲਾਂ ਦੇ ਪੁਲੱਦੀਆ ਤੇ ਹੁਣ ਦੇ ਪੁਲੱਦੀਆ ਵਿਚ ਕਿੰਨਾ ਫ਼ਰਕ ਸੀ। ਘੁੰਗਰਾਲੇ ਵਾਲਾਂ ਤੋਂ ਬਿਨਾਂ ਤਾਂ ਸ਼ਾਇਦ ਉਸ ਨੂੰ ਪਛਾਣਨਾ ਵੀ ਔਖਾ ਹੋ ਜਾਂਦਾ।

ਸਵੇਰ ਸਾਰ ਸਾਰੇ ਪਿੰਡ ਵਿਚ ਇਹ ਖ਼ਬਰ ਫੈਲ ਗਈ ਕਿ ਪੁਲੱਦੀਆ ਟੱਬਰ ਟੀਹਰ ਸਮੇਤ ਸ਼ਹਿਰ ਜਾ ਰਿਹਾ ਹੈ। ਕੁਝ ਲੋਕਾਂ ਨੇ ਤਾਂ ਸੋਚਿਆ ਕਿ ਪੁਲੱਦੀਆ ਐਵੇਂ ਬਿਨਾਂ ਕੋਈ ਨੌਕਰੀ ਮਿਲੇ ਸ਼ਹਿਰ ਨਹੀਂ ਜਾ ਰਿਹਾ। ਕੁਝ ਹੋਰ ਲੋਕ ਸੋਚਦੇ ਸਨ ਕਿ ਜੋ ਆਦਮੀ ਕੰਮ ਕਾਰ ਨਹੀਂ ਕਰ ਸਕਦਾ ਉਹੀ ਪੇਂਡੂ ਜ਼ਿੰਦਗੀ ਤੋਂ ਕਤਰਾ ਕੇ ਸ਼ਹਿਰ ਵੱਲ ਭੱਜਦਾ ਹੈ। ਕੁਝ ਲੋਕ ਤਾਂ ਸੁਣੀਆਂ ਸੁਣਾਈਆਂ ਗੱਲਾਂ ਦੀ ਪੁਸ਼ਟੀ ਲਈ ਨੀਲੀ ਕੋਲ ਭੱਜੇ ਆਉਂਦੇ। ਪਰ ਨੀਲੀ ਨੇ ਇਸ ਸੰਬੰਧ ਵਿਚ ਕੋਈ ਖ਼ਾਸ ਦਿਲਚਸਪੀ ਨਾ ਦਿਖਾਈ। ਉਹ ਸ਼ਾਂਤ ਚਿੱਤ ਮੁਸਕਰਾਉਂਦੀ ਚੁੱਪ ਹੀ ਰਹੀ।

ਪੁਲੱਦੀਆ ਪੁੱਤਰ ਨੂੰ ਨਾਲ ਲਈ ਦੁਪਹਿਰ ਨੂੰ ਕਿਤੇ ਘਰੇ ਮੁੜਿਆ।

ਆਉਂਦਿਆਂ ਹੀ ਨੀਲੀ ਦੇ ਸਵਾਲ ਦਾ ਸਾਹਮਣਾ ਕਰਨਾ ਪਿਆ, "ਜਿਸ ਗੱਲ ਦਾ ਚਰਚਾ ਸਾਰੇ ਪਿੰਡ ਵਿਚ ਹੋ ਰਿਹਾ ਹੈ ਉਸ ਦੀ ਮੇਰੇ ਕੰਨੀ ਭਿਣਕ ਤੱਕ ਨਹੀਂ ਪਾਈ।"

ਪੁਲੱਈਆ ਨੇ ਕੋਈ ਜਵਾਬ ਨਾ ਦਿੱਤਾ। ਨੀਲੀ ਨੇ ਫਿਰ ਬੜੀ ਸ਼ਾਂਤੀ ਨਾਲ ਕਿਹਾ, "ਬਿਨਾਂ ਕਿਸੇ ਆਹਰ ਦੇ ਪਿੰਡ ਛੱਡ ਕੇ ਚਲੇ ਜਾਣਾ ਚੰਗਾ ਨਹੀਂ। ਇਸੇ ਪਿੰਡ ਵਿਚ ਅਸੀਂ ਜਨਮ ਲਿਆ। ਇਥੇ ਹੀ ਆਪਾਂ ਪਲੇ ਤੇ ਹੁਣ ਤੱਕ ਦੀ ਜ਼ਿੰਦਗੀ ਵੀ ਇਸੇ ਹੀ ਪਿੰਡ ਵਿਚ ਬਿਤਾਈ। ਇਥੋਂ ਦੇ ਲੋਕ ਵੀ ਆਪਣੇ ਜਾਣੇ ਪਛਾਣੇ ਹਨ। ਸੁੱਖ ਦੁੱਖ ਦੇ ਸਾਥੀ ਹਨ। ਮੁਸੀਬਤ ਦੇ ਦਿਨਾਂ ਵਿਚ ਕੋਈ ਨਾ ਕੋਈ ਤਾਂ ਮਦਦ ਕਰੇਗਾ ਹੀ। ਪਰ ਸ਼ਹਿਰਾਂ ਵਿਚ ਕੋਈ ਕਿਸੇ ਦਾ ਨਹੀਂ ਹੁੰਦਾ। ਆਪਾਂ ਧਨਾਢ ਨਹੀਂ ਜੋ ਮਨ ਮਰਜ਼ੀ ਕਰਦੇ ਫਿਰੀਏ...ਮੇਰੀ ਗੱਲ ਮੰਨ...।"

ਪੁਲੱਈਆ ਝੁੰਝਲਾ ਕੇ ਬੋਲਿਆ, "ਮੈਂ ਇਸੇ ਲਈ ਤਾਂ ਤੇਰੇ ਨਾਲ ਗੱਲ ਨਹੀਂ ਸੀ ਕੀਤੀ।" ਏਨਾ ਕਹਿ ਕੇ ਉਹ ਉਠ ਕੇ ਬਾਹਰ ਚਲਾ ਗਿਆ।

ਪੀਸਾ ਦੇ ਘਰ ਸਾਹਮਣੇ ਇਕੱਠੇ ਹੋਏ ਲੋਕਾਂ ਨੇ ਪੁਲੱਈਆ ਤੇ ਸਵਾਲਾਂ ਦਾ ਮੀਂਹ ਵਰ੍ਹਾ ਦਿੱਤਾ। ਪੁਲੱਈਆ ਕੋਲ ਸਭ ਸਵਾਲਾਂ ਦਾ ਇਕ ਹੀ ਜਵਾਬ ਸੀ—"ਮੇਰੀ ਮਰਜ਼ੀ!" ਪੀਸਾ ਨੇ ਵੀ ਲੋਕਾਂ ਨੂੰ ਸੰਬੋਧਨ ਕਰਕੇ ਇਹੀ ਕਿਹਾ—"ਤੁਸੀਂ ਸਾਰੇ ਖ਼ੁਸ਼ ਹੋਵੋ ਕਿ ਸਾਡੇ ਪਿੰਡ ਦਾ ਇਕ ਆਦਮੀ ਦਿੱਲੀ ਤਕ ਮਸ਼ਹੂਰ ਉਸ ਸ਼ਹਿਰ ਵਿਚ ਵਸੇਬਾ ਕਰਨ ਜਾ ਰਿਹਾ ਹੈ। ਬਾਕੀ ਗੱਲਾਂ ਦਾ ਫ਼ਿਕਰ ਤੁਸੀਂ ਨਾ ਕਰੋ। ਅੱਜ ਕਲ੍ਹ ਸ਼ਹਿਰਾਂ ਵਿਚ ਜੋ ਕੁਝ ਹੋ ਰਿਹਾ ਹੈ—ਉਸ ਨੂੰ ਤੁਸੀਂ ਨਹੀਂ ਸਮਝ ਸਕਦੇ। ਆਪਾਂ ਸਾਰੇ ਤਾਂ ਖੂਹ ਦੇ ਡੱਡੂ ਹਾਂ। ਕਹਿੰਦੇ ਹਨ ਕਿ ਅਮਰੀਕਾ ਵਾਲੇ ਤਾਂ ਇਕ ਬਹੁਤ ਵੱਡਾ ਹਵਾਈ ਜਹਾਜ਼ ਬਣਾ ਕੇ ਸਿਤਾਰਿਆਂ 'ਚੋਂ ਲੰਘਦੇ ਹੋਏ ਚੰਨ ਤੀਕ ਪਹੁੰਚਣ ਦੀ ਕੋਸ਼ਿਸ਼ ਵਿਚ ਹਨ। ਉਥੇ ਤੁਸੀਂ ਤੇ ਮੈਂ ਨਹੀਂ ਜਾ ਸਕਦੇ। ਸਿਰਫ਼ ਸ਼ਹਿਰ ਵਿਚ ਰਹਿਣ ਵਾਲਾ ਪੁਲੱਈਆ ਪਹਿਲਾਂ ਪਹੁੰਚੇਗਾ।" ਇਸ ਮਗਰੋਂ ਪੀਸਾ ਨੇ ਪੁਲੱਈਆ ਵੱਲ ਪਲਟ ਕੇ ਕਿਹਾ, "ਪੁੱਲੀ! ਉਥੇ ਪਹੁੰਚਣ ਵਾਲੇ 'ਮੇਰ ਤੇਰ' ਦੇ ਝਮੇਲਿਆਂ ਵਿਚ ਨਹੀਂ ਪੈਣਗੇ। ਇਥੇ ਤਾਂ ਤੂੰ ਸੁੱਕ ਕੇ ਤੀਲਾ ਹੋ ਗਿਆ ਹੈਂ ਪਰ ਉਥੇ ਜਾ ਕੇ ਇਕ ਦਿਨ ਫੇਰ ਤੂੰ ਰਿਸ਼ਟ ਪੁਸ਼ਟ ਆਦਮੀ ਬਣ ਜਾਵੇਂਗਾ!...ਹਾਂ! ਸੁਣਿਆ ਹੈ ਕਿ ਹੁਣ ਤਾਂ ਚੰਨ ਤੇ ਵੀ ਏਥੋਂ ਵਾਂਗ ਘਰ ਤੇ ਪਿੰਡ ਆਦਿ ਵੱਸਣ ਵਾਲੇ ਹਨ। ਉਥੇ ਹਰ ਕੋਈ ਆਪਣੀ ਆਪਣੀ ਨਹੀਂ ਪਕਾ ਸਕਦਾ। ਉਥੇ ਤਾਂ ਸਾਰਿਆਂ ਦੇ ਦੁੱਖ ਤੇ ਸੁੱਖ ਸਾਂਝੇ ਹੋਣਗੇ। ਉਥੇ 'ਮੇਰੇ ਬੱਚੇ' ਤੇ 'ਤੇਰੇ ਬੱਚੇ' ਨਹੀਂ ਹੋਣਗੇ। ਉਥੇ ਸਭ ਬੱਚਿਆਂ ਨੂੰ 'ਆਪਣੇ ਬੱਚੇ' ਕਿਹਾ ਜਾਵੇਗਾ। ਉਥੇ ਧਨ ਦੌਲਤ ਵੀ ਇਕ ਦੀ ਜਾਗੀਰ ਨਹੀਂ ਹੋਵੇਗੀ। ਧਨ ਦੌਲਤ ਸਭ ਦੀ ਸਾਂਝੀ—ਏਥੇ ਵਾਂਗ ਨਹੀਂ ਕਿ ਕਿਸੇ ਕੋਲ ਘੱਟ ਤੇ ਕਿਸੇ ਕੋਲ ਵੱਧ। ਉਥੇ ਜਾਇਦਾਦ ਵਿਚ ਵੀ ਕਮੀ ਪੇਸ਼ੀ ਨਹੀਂ ਹੋਵੇਗੀ—ਸਭ ਕੋਲ ਬਰਾਬਰ। ਉਥੇ ਆਦਮੀਆਂ ਦੀ ਜ਼ਾਤ ਤੇ ਧਰਮ ਇਕ ਹੋਣਗੇ।...ਉਥੋਂ ਦੀ ਸਰਕਾਰ ਹੀ ਇਹ ਸਭ ਕੁਝ ਕਰਵਾਏਗੀ...।"

"ਬਾਬਾ ! ਬਾਬਾ !" ਕਹਿੰਦਿਆਂ ਮੱਲੂ ਨੱਚਣ ਲਗਿਆ ਜਿਵੇਂ ਕਿ ਉਹ ਪੀਸਾ ਦੀਆਂ ਸਾਰੀਆਂ ਗੱਲਾਂ ਸਮਝਦਾ ਹੋਵੇ ।..."ਅਸੀਂ ਸ਼ਹਿਰ ਜਾਵਾਂਗੇ ।"

ਉਸੇ ਦਿਨ ਤਰਕਾਲਾਂ ਵੇਲੇ ਪੁਲੱਈਆ ਇਕੱਲਾ ਹੀ ਦੇਵੀ ਨੀਲੰਮਾ ਦੇ ਮੰਦਰ ਲਾਗੇ ਬੈਠਾ ਸੀ । ਪੁਲੱਈਆ ਸੋਚ ਰਿਹਾ ਸੀ, "ਜੇ ਕਿਤੇ ਅੱਜ ਭਗਤ ਜਿਉਂਦਾ ਹੁੰਦਾ ਤਾਂ ਪਤਾ ਨਹੀਂ ਕੀ ਕੀ ਮੱਤਾਂ ਦਿੰਦਾ । ਦੇਵੀ ਵੀ ਅਸੀਸ ਦੇ ਕੇ ਭੇਜਦੀ । ਹੁਣ ਤਾਂ ਦੇਵੀ ਦੇ ਤਿੱਥ ਤਿਉਹਾਰ ਵੀ ਨਹੀਂ ਮਨਾਏ ਜਾਂਦੇ । ਹੌਲੀ ਹੌਲੀ ਪਿੰਡ ਵਾਲਿਆਂ ਦੇ ਦਿਲਾਂ ਵਿਚੋਂ ਦੇਵੀ ਦੇਵਤਿਆਂ ਦਾ ਡਰ ਤੇ ਉਨ੍ਹਾਂ ਪ੍ਰਤੀ ਸ਼ਰਧਾ ਵੀ ਖ਼ਤਮ ਹੋ ਗਈ । ਜਿਸ ਦੇ ਹੱਥ ਜੋ ਆਵੇ ਉਹ ਉਸ ਨੂੰ ਹੜੱਪ ਕਰਨ ਦੇ ਗੇੜ ਵਿਚ ਰੁਝਿਆ ਹੈ । ਉਸ ਨੂੰ ਰੱਤੀ ਭਰ ਫ਼ਿਕਰ ਨਹੀਂ ਕਿ ਉਸ ਦਾ ਗੁਆਂਢੀ ਭੁੱਖਾ ਮਰ ਰਿਹਾ ਹੈ । ਇਨਸਾਫ਼, ਧਰਮ, ਈਮਾਨ ਤੇ ਨੇਕ ਨੀਤੀ...ਕੁਝ ਵੀ ਤਾਂ ਨਹੀਂ ਬਚਿਆ । ਇਥੇ ਈਮਾਨਦਾਰ ਆਦਮੀ ਦੀ ਮਹਾਨਤਾ ਦਾ ਮੁੱਲ ਨਹੀਂ ਰਿਹਾ । ਇਥੇ ਹੁਣ ਵੱਡਾ ਉਹ ਹੈ ਜਿਸ ਦੀ ਤਿਜੌਰੀ ਵੱਡੀ ਹੈ । ਲੋਕ ਵੀ ਉਸੇ ਨੂੰ ਪੂਜਦੇ ਹਨ । ਅਜੇਹਾ ਪਿੰਡ ਪਿਆ ਆਪਣਾ ਹੋਵੇ ਪਰ ਉਹ ਕਿਉਂ ਭਲਾ ਅਜਿਹੇ ਪਿੰਡ ਰਹੇ ? ਇਥੇ ਜੇ ਅੰਮ੍ਰਿਤ ਵੀ ਮਿਲਦਾ ਹੋਵੇ ਤਾਂ ਵੀ ਮੈਂ ਇਥੇ ਨਹੀਂ ਰਹਾਂਗਾ । ਜਿਥੇ ਇਨਸਾਫ਼ ਈਮਾਨ ਤੇ ਨੇਕ ਚਲਨੀ ਹੋਵੇ ਉਥੇ ਅੰਮ੍ਰਿਤ ਦੀ ਥਾਂ ਇਕ ਘੁੱਟ ਪਾਣੀ ਹੀ ਸਹੀ—ਜਿਸ ਨੂੰ ਪੀ ਕੇ ਸੁੱਖ ਤੇ ਸ਼ਾਂਤੀ ਮਿਲੇ ।"

"ਸ਼ਹਿਰ ਜਾਵਾਂਗਾ ਤੇ ਨਵੇਂ ਸਿਰਿਉਂ ਗਏ ਦਿਨਾਂ ਵਾਲਾ ਪੁਲੱਈਆ ਬਣ ਜਾਵਾਂਗਾ । ਧਰਮ ਤੇ ਈਮਾਨ ਦੇ ਰਾਹ ਚਲਦਾ ਹੋਇਆ ਮੱਲੂ ਚੌਧਰੀ ਦਾ ਸਰਵਨ ਪੁੱਤਰ ਤੇ ਮੱਲੂ ਦਾ ਨੇਕ ਪਿਤਾ ਬਣ ਕੇ ਰਹਾਂਗਾ ।...ਬੇਸ਼ੱਕ ਅੱਧਾ ਭੁੱਖਾ ਹੀ ਸੌਣਾ ਪਵੇ ਪਰ ਇੱਜ਼ਤ ਤੇ ਚੈਨ ਦੀ ਜ਼ਿੰਦਗੀ ਬਿਤਾਵਾਂਗਾ ।" ਪੁਲੱਈਆ ਬੜੀ ਦੇਰ ਗਏ ਤੱਕ ਆਪਣੇ ਭਵਿੱਖ ਦੀ ਸ਼ਹਿਰੀ ਜ਼ਿੰਦਗੀ ਦੀ ਨੌਕਰੀ ਤੇ ਖ਼ੁਸ਼ੀਆਂ ਦੀ ਕਲਪਨਾ ਕਰਦਾ ਬੈਠਾ ਰਿਹਾ । ਉਹ ਖ਼ੁਸ਼ੀ ਨਾਲ ਝੂੰਮ ਉਠਿਆ । ਇਕ ਵਾਰ ਉਸ ਨੇ ਦਿਲ ਵਿਚ ਹੀ ਦੇਵੀ ਤੇ ਰਾਮੂ ਭਗਤ ਨੂੰ ਯਾਦ ਕੀਤਾ । ਉਹ ਸੋਚ ਰਿਹਾ ਸੀ ਕਿ "ਕਾਸ਼ ! ਜੇ ਕਿਤੇ ਇਹੀ ਦੇਵੀ ਸ਼ਹਿਰ ਵਿਚ ਹੁੰਦੀ ਤਾਂ ਇਸ ਦਾ ਕਿੰਨਾ ਵੱਡਾ ਪੁਰਬ ਮਨਾਇਆ ਜਾਂਦਾ" ਇਨ੍ਹਾਂ ਸੋਚਾਂ ਵਿਚ ਗਲਤਾਨ ਹੋਏ ਨੂੰ ਕਾਫ਼ੀ ਰਾਤ ਬੀਤ ਗਈ । ਚਾਰੇ ਪਾਸੇ ਘੋਰ ਹਨ੍ਹੇਰਾ ਛਾ ਗਿਆ ਸੀ । ਪੁਲੱਈਆ ਦੇ ਦਿਲ ਵਿਚ ਆਇਆ ਕਿ ਉਹ ਜਾਣ ਤੋਂ ਪਹਿਲਾਂ ਇਕ ਵਾਰੀ ਦੇਵੀ ਨੂੰ ਪ੍ਰਨਾਮ ਕਰ ਲਵੇ । ਉਠ ਕੇ ਉਸ ਨੇ ਦਰਵਾਜ਼ੇ ਦੇ ਅੰਦਰ ਝਾਕਿਆ । ਉਸ ਨੂੰ ਲੱਗਿਆ ਕਿ ਮੰਦਰ ਦੇ ਅੰਦਰ ਅਨੇਕਾਂ ਦੀਵੇ ਬਲ ਰਹੇ ਹਨ । ਤੇ ਉਸ ਨੂੰ ਜਾਪਿਆ ਜਿਵੇਂ ਕਿ ਰਾਮੂ ਭਗਤ ਭਗਤੀ ਦੇ ਵੇਗ ਵਿਚ ਆ ਕੇ ਨੱਚ ਰਿਹਾ ਹੋਵੇ ਤੇ ਮਰ ਕੇ ਵੀ ਦੇਵੀ ਤੋਂ ਦੂਰ ਨਾ ਗਿਆ ਹੋਵੇ । ਉਸ ਦੇ ਲੂੰ ਕੰਡੇ ਖੜ੍ਹੇ ਹੋ ਗਏ । ਉਹ ਦਿਲ ਹੀ ਦਿਲ ਵਿਚ ਕਹਿਣ ਲਗਿਆ, "ਹੇ ਭਗਤ ! ਮੈਂ ਰੁਜ਼ਗਾਰ ਦੀ ਤਲਾਸ਼ ਵਿਚ ਸ਼ਹਿਰ ਜਾ ਰਿਹਾ ਹਾਂ । ਮੈਨੂੰ ਆਸ਼ੀਰਵਾਦ ਦੇਹ ।" ਝੱਟ ਹੀ ਜਿਵੇਂ ਉਸ ਦੇ ਮਨ ਨੇ ਸੁਣਿਆ ਹੋਵੇ 'ਪੁਲੱਈਆ ਬੇਟਾ !' ਬੈਠਾ ਬੈਠਾ ਆਪਣੇ ਆਪ ਨੂੰ ਭੁੱਲ ਗਿਆ । ਉਸ ਦੀਆਂ ਅੱਖਾਂ ਸਾਹਮਣੇ

ਦੇਵੀ ਛੀਲੰਮਾ, ਰਾਮੂ ਭਗਤ, ਬਲ ਰਹੇ ਦੀਵੇ—ਸਭ ਸਾਫ਼ ਦਿਖਾਈ ਦੇ ਰਹੇ ਸਨ।...ਭਗਤ ਨੇ ਆਪਣੀ ਚੁੱਪ ਤੋੜ ਕੇ ਕਿਹਾ, "ਹੇ ਮਨੁੱਖ...।" ਪੁਲੱਈਆ ਚੌਫਾਲ ਜਾ ਪਿਆ। ਪੁਲੱਈਆ ਦੇ ਕੰਨੀ ਫਿਰ ਆਵਾਜ਼ ਗੂੰਜੀ..."ਜਾਓ ਪੁੱਤਰ! ਬੇਟਾ ਖੁਸ਼ੀ ਨਾਲ ਜਾਹ! ਪਾਗਲ ਕਿਤੋਂ ਦਾ! ਇਹ ਕਿਉਂ ਸੋਚਦਾ ਹੈਂ ਕਿ ਮੈਂ ਸਿਰਫ਼ ਇਸ ਪਿੰਡ ਦੇ ਮੰਦਰ ਵਿਚ ਹੀ ਰਹਿੰਦੀ ਹਾਂ।...ਕੀ ਮੈਂ ਤੇਰੇ ਅੰਤਰ ਮਨ ਵਿਚ ਨਹੀਂ ਵਸਦੀ? ਕੀ ਪਿੰਡ ਵਿਚ ਮੇਰੀ ਨਿੰਦਿਆ ਕਰਨ ਵਾਲਿਆਂ ਦੇ ਦਿਲਾਂ ਵਿਚ ਮੇਰਾ ਵਾਸਾ ਨਹੀਂ?...ਜਾਹ...ਖੁਸ਼ੀ ਨਾਲ ਜਾਹ...ਦਵਾਈ ਉਹੀ ਜਿਸ ਨਾਲ ਦਰਦ ਮੱਠਾ ਪੈ ਜਾਵੇ ਤੇ ਜਿਥੇ ਵੀ ਸੁੱਖ ਮਿਲੇ ਉਹ ਥਾਂ ਆਪਣੀ..."

ਏਨੇ ਵਿਚ ਹੀ 'ਬਾਪੂ' ਦੀ ਆਵਾਜ਼ ਉਸ ਦੇ ਕੰਨੀ ਪਈ। ਪੁਲੱਈਆ ਚੌਂਕਿਆ। ਪੁਲੱਈਆ ਨੇ ਦੇਖਿਆ ਕਿ ਮੰਦਰ ਵਿਚ ਕੋਈ ਦੀਵਾ ਨਹੀਂ ਸੀ ਬਲ ਰਿਹਾ। ਚਾਰੇ ਪਾਸੇ ਘੋਰ ਹਨ੍ਹੇਰਾ ਸੀ। ਇਸ ਹਨ੍ਹੇਰੇ ਵਿਚ ਮੰਦਰ ਦੀਆਂ ਮੂਰਤੀਆਂ ਵੀ ਨਹੀਂ ਸਨ ਦਿੱਸ ਰਹੀਆਂ। ਪੁਲੱਈਆ ਨੂੰ ਲਗਿਆ ਜਿਵੇਂ ਕਿ ਉਹ ਹੁਣ ਤੀਕ ਇਕ ਸੁਪਨਾ ਦੇਖਦਾ ਰਿਹਾ ਹੋਵੇ। ਮੁੜ ਕੇ ਦੇਖਿਆ ਕਿ ਇਸ ਹਨ੍ਹੇਰੀ ਰਾਤ ਵਿਚ ਵੀ ਮੱਲੂ ਬਿਨਾ ਡਰੇ ਇਕੱਲਾ ਉਥੇ ਪਹੁੰਚ ਗਿਆ ਸੀ। ਪੁਲੱਈਆ ਦੇ ਤਨ ਮਨ ਵਿਚ ਖੁਸ਼ੀ ਤੇ ਸੁੰਮਾਣ ਦੀ ਲਹਿਰ ਦੌੜ ਗਈ। ਉਸ ਨੇ ਪੁੱਤਰ ਨੂੰ ਹਿੱਕ ਨਾਲ ਘੁੱਟ ਕੇ ਪਿਆਰ ਕੀਤਾ।

## 26

ਪਹਿਲਾਂ ਘਰ ਬਾਰ ਤੇ ਨੌਕਰੀ ਦਾ ਇੰਤਜ਼ਾਮ ਕੀਤੇ ਬਿਨਾਂ ਟੱਬਰ ਨੂੰ ਸ਼ਹਿਰ ਲੈ ਜਾਣਾ ਨੀਲੀ ਨੂੰ ਚੰਗਾ ਨਾ ਲਗਿਆ। ਉਸ ਨੇ ਕਿਹਾ ਵੀ ਕਿ ਪੁਲੱਈਆ ਪਹਿਲਾਂ ਇਕੱਲਾ ਜਾ ਕੇ ਕੁਝ ਦੇਰ ਸ਼ਹਿਰ ਰਹੇ। ਰਹਿਣ ਸਹਿਣ ਤੇ ਖਾਣ ਪੀਣ ਦਾ ਕੋਈ ਸਾਧਨ ਬਣਾ ਕੇ ਫਿਰ ਪਰਿਵਾਰ ਨੂੰ ਲੈ ਜਾਵੇ ਤਾਂ ਚੰਗਾ ਹੋਵੇਗਾ। ਪਰ ਮੁਸੀਬਤ ਮੱਲੂ ਦੀ ਸੀ। ਉਹ ਬਾਪੂ ਤੋਂ ਵੱਖ ਨਹੀਂ ਸੀ ਰਹਿ ਸਕਦਾ। ਦੂਜੇ ਜੇ ਪੁਲੱਈਆ ਇਕੱਲਾ ਜਾਵੇ ਤਾਂ ਉਸ ਨੂੰ ਖਾਣ ਪੀਣ ਦੀ ਵੀ ਮੁਸ਼ਕਿਲ ਪੇਸ਼ ਆਉਣੀ ਸੀ। ਇਨ੍ਹਾਂ ਤੋਂ ਇਲਾਵਾ ਨੀਲੀ ਨੂੰ ਨਾਨੀ ਦੇ ਮਰਨ ਸਮੇਂ ਦੀਆਂ ਕਹੀਆਂ ਗੱਲਾਂ ਯਾਦ ਆ ਗਈਆਂ ਤੇ ਉਹ ਕਸੀਸ ਵੱਟ ਕੇ ਰਹਿ ਗਈ। ਹੁਣ ਉਹ ਫ਼ੈਸਲਾਕੁਨ ਢੰਗ ਨਾਲ ਕੁਝ ਵੀ ਨਾ ਕਹਿ ਸਕੀ। ਗਈ ਰਾਤ ਤੀਕ ਨੀਲੀ ਇਕੱਲੀ ਹੀ ਵਿਹੜੇ ਵਿਚਲੇ ਚਬੂਤਰੇ ਤੇ ਬੈਠੀ ਸੋਚਦੀ ਰਹੀ ਕਿ ਅੰਨ੍ਹਾ ਵੇਕੰਨਾ ਤੇ ਗੰਨੇਮਾ—ਦੋਵੇਂ ਹੀ ਆਣ ਪਹੁੰਚੇ। ਤਿੰਨੇ ਆਪਸ ਵਿਚ ਗੱਲੀਂ ਪੈ ਗਏ। ਏਨੇ ਵਿਚ ਪੁਲੱਈਆ ਵੀ ਪੁੱਤਰ ਸਮੇਤ ਆ ਪਹੁੰਚਿਆ! ਪੁਲੱਈਆ ਹੁਣੇ ਹੁਣੇ ਜੋ ਕੁਝ ਕਰ ਕੇ ਆਇਆ ਸੀ, ਮੱਲੂ ਇਸ਼ਾਰਿਆਂ ਨਾਲ ਮਾਂ ਨੂੰ ਸਮਝਾਉਣ ਲਗਿਆ। ਨੀਲੀ ਪੁਲੱਈਆ ਨੂੰ

ਕਹਿਣ ਲੱਗੀ, "ਉਪਰੋਂ ਹੱਸ ਰਿਹਾ ਹੈਂ ? ਤੂੰ ਕਿਉਂ ਉਸ ਨਾਲ ਝਜੂਲ ਝਗੜਾ ਕੀਤਾ ?"

"ਪੁੱਛਦੀ ਹੈਂ ਕਿਉਂ ਝਗੜਾ ਕੀਤਾ ? ਮੈਂ ਤਾਂ ਉਸ ਦੇ ਸੀਰਮੇ ਪੀ ਜਾਵਾਂਗਾ— ਸੀਰਮੇ ।"

"ਕਿਹੋ ਜਿਹੀਆਂ ਗੱਲਾਂ ਕਰਨ ਲਗ ਜਾਨੈਂ ? ਕਿਉਂ ਇਸ ਤਰ੍ਹਾਂ ਲਾਲ ਪੀਲਾ ਹੋ ਰਿਹਾ ਹੈਂ ? ਅਖ਼ੀਰ ਉਸ ਰਜੂਏ ਨੇ ਤੇਰਾ ਕੀ ਵਿਗਾੜਿਆ ਹੈ ?"

"ਕੀ ਵਿਗਾੜਿਆ ਹੈ ? ਤੂੰ ਇਹ ਦੱਸ ਵਿਗਾੜਿਆ ਕੀ ਨਹੀਂ ?"...ਕੇਵਲ ਅੱਧਾ ਮੁੱਲ ਤਾਰ ਕੇ ਸਾਰੀ ਜ਼ਮੀਨ ਹੜੱਪ ਕਰਨ ਲਈ ਲੋਚ ਰਿਹਾ ਹੈ । ਜੇ ਸਿੱਧੀ ਤਰ੍ਹਾਂ ਨਾ ਮੰਨਿਆ ਤਾਂ ਹੱਡੀਆਂ ਪੱਸਲੀਆਂ ਤੋੜ ਕੇ ਵੀ ਆਪਣੀ ਜ਼ਮੀਨ ਵਾਪਸ ਲੈ ਲਵਾਂਗਾ । ਅਖ਼ੀਰ ਉਹ ਮੈਨੂੰ ਸਮਝਦਾ ਕੀ ਹੈ ?"

"ਸ਼ਾਬਾਸ ! ਪੁੱਲੀ, ਸ਼ਾਬਾਸ !" ਵੇਕੰਨਾ ਨੇ ਪੁੱਲੀ ਦੇ ਹੌਂਸਲੇ ਦੀ ਦਾਦ ਦਿੱਤੀ । ਨੀਲੀ ਮਜਬੂਰ ਹੋ ਕੇ ਬੋਲੀ, "ਸ਼ਾਬਾਸ ? ਤੁਸੀਂ ਵੀ ਉਸ ਨੂੰ ਸ਼ਹਿ ਦੇ ਰਹੇ ਹੋ ? ਜਦੋਂ ਅਸੀਂ ਮੁਸੀਬਤ ਵਿਚ ਸਾਂ ਤਾਂ ਉਸ ਦੀ ਪਤਨੀ ਮੇਰੇ ਬਿਨਾ ਮੰਗਿਆਂ ਆਪ ਪਾਰ ਆ ਕੇ ਪੈਸੇ ਉਧਾਰ ਦੇ ਗਈ ਸੀ ਤੇ ਇਸ ਨੂੰ ਜੇਲ੍ਹੋਂ ਛੁਡਵਾਉਣ ਵਿਚ ਮੇਰੀ ਮਦਦ ਕੀਤੀ ਸੀ । ਜਦੋਂ ਨਾਨੀ ਮਰੀ ਤਾਂ ਰਜੂਆ ਆਪ ਆ ਕੇ ਉਸ ਦਾ ਸਾਰਾ ਦਾਹ ਸੰਸਕਾਰ ਕਰਵਾ ਕੇ ਗਿਆ । ਉਹ ਭਲਾ ਸਾਡਾ ਕੀ ਲੱਗਦਾ ਹੈ ਕਿ ਵਿਚਾਰਾ ਇਹ ਸਭ ਕੁਝ ਕਰਦਾ ਫਿਰੇ ? ਜੇ ਸਾਨੂੰ ਆਦਮੀ ਆਦਮੀ ਤੇ ਏਨਾ ਭਰੋਸਾ ਵੀ ਨਾ ਰਹੇ ਤਾਂ ਸਾਨੂੰ ਮਨੁੱਖ ਕੌਣ ਕਹੇ ?"

"ਧੀਏ ! ਤੂੰ ਤਾਂ ਹਰ ਇਕ ਨੂੰ ਹੀ ਨੇਕ ਆਖ ਛੱਡਦੀ ਹੈਂ । ਪਰ ਦੁਨੀਆਂ ਵਿਚ ਹਰ ਕੋਈ ਤੇਰੇ ਵਾਂਗ ਸਿੱਧਾ ਸਾਦਾ ਤੇ ਚੰਗਾ ਨਹੀਂ । ਰਜੂਏ ਦਾ ਕਹਿਣਾ ਹੀ ਕੀ ?... ਉਹ ਤਾਂ ਬਘਿਆੜ ਹੈ, ਬਘਿਆੜ । ਜੋ ਵੀ ਉਸ ਦੇ ਸਾਹਮਣੇ ਆ ਜਾਵੇ, ਉਹ ਉਸੇ ਨੂੰ ਹੜੱਪ ਕਰ ਜਾਵੇ ।"

ਨੀਲੀ ਚੌਂਤਰੇ ਤੋਂ ਉਠੀ । ਬੋਲੀ, "ਮੈਂ ਤੁਹਾਡੇ ਸਾਹਮਣੇ ਹੱਥ ਜੋੜਦੀ ਹਾਂ । ਆਪਣਾ ਗੁੱਸਾ ਬੱਸ ਪੀ ਜਾਓ । ਗਰੀਬ ਦਾ ਗੁੱਸਾ ਤਾਂ ਉਸੇ ਦਾ ਦੁਸ਼ਮਣ ਹੁੰਦਾ ਹੈ । ਤੁਸੀਂ ਇਹ ਮਾਮਲਾ ਮੇਰੇ ਤੇ ਛੱਡ ਦਿਓ । ਜੇ ਉਸ ਨੂੰ ਬੰਦਿਆਂ ਵਾਂਗ ਸਮਝਾਇਆ ਜਾਵੇ ਉਹ ਭਲਾ ਕਿਉਂ ਨਹੀਂ ਮੰਨੇਗਾ ?"

"ਉਹ ਮੰਨਣ ਵਾਲਾ ਨਹੀਂ । ਉਹ ਤਾਂ ਸਗੋਂ ਉਲਟਾ ਮੂੰਹ ਤੇ ਮਾਰੇਗਾ ।" ਪੁਲੱਈਆ ਵਿਚੋਂ ਹੀ ਬੋਲਿਆ ।

"ਕੀ ਸਾਰਾ ਸਰੀਰ ਛੱਡ ਕੇ ਮੂੰਹ ਤੇ ਹੀ ਮਾਰੇਗਾ ?...ਖ਼ੈਰ ਔਰਤ ਤੇ ਉਸ ਦਾ ਹੱਥ ਨਹੀਂ ਉਠ ਸਕਦਾ । ਤੁਸੀਂ ਬੇਫ਼ਿਕਰ ਰਹੋ ।" ਕਹਿੰਦੀ ਹੋਈ ਨੀਲੀ ਪਿਛਵਾੜੇ ਵੱਲ ਚਲੀ ਗਈ ।

ਕੁਝ ਦੇਰ ਸਭ ਚੁੱਪ ਰਹੇ । ਵੇਕੰਨਾ ਤੇ ਗੰਨੇਮਾ ਵੀ ਕਾਫ਼ੀ ਦੇਰ ਤਕ ਉਥੇ ਹੀ ਬੈਠੇ ਰਹੇ । ਚਾਰੇ ਪਾਸੇ ਹਨੇਰਾ ਸੀ । ਵੇਕੰਨਾ ਨੇ ਥਾਲੀ ਵਿਚ ਪਈ ਰੋਟੀ ਨੂੰ ਹੱਥ ਤਕ ਨਹੀਂ ਸੀ ਲਾਇਆ । ਗੰਨੇਮਾ ਉੱਠੀ ਤੇ ਵੇਕੰਨਾ ਨੂੰ ਸਹਾਰਾ ਦਿੰਦੀ ਹੋਈ

ਮੰਦਰ ਵੱਲ ਲੈ ਤੁਰੀ। ਰਜੂਏ ਦਾ ਘਰ ਵੀ ਮੰਦਰ ਦੇ ਨੇੜੇ ਹੀ ਸੀ। ਵੇਕੰਨਾ ਨੂੰ ਨੀਂਦ ਨਾ ਆਈ। ਪਤਾ ਨਹੀਂ ਕਿਹੜੀਆਂ ਸੋਚਾਂ ਵਿਚ ਡੁੱਬਿਆ ਰਿਹਾ।

ਸਾਰਾ ਪਿੰਡ ਹਨ੍ਹੇਰੇ ਦੀ ਬੁੱਕਲ ਵਿਚ ਸੌਂ ਰਿਹਾ ਸੀ। ਗੰਨੇਮਾ ਵੇਕੰਨਾ ਦੀ ਥਾਲੀ 'ਚੋਂ ਚੁੱਕ ਚੁੱਕ ਕੇ ਚੌਲ ਖਾ ਰਹੀ ਸੀ। ਉਸ ਨੂੰ ਡਰ ਸੀ ਕਿ ਚੌਲਾਂ ਦੇ ਚਬਾਉਣ ਦੀ ਆਵਾਜ਼ ਨਾਲ ਉਸ ਦੀ ਚੋਰੀ ਨਾ ਫੜੀ ਜਾਵੇ। ਇਸ ਲਈ ਉਹ ਚੌਲ ਬਿਨਾਂ ਚਿਥਿਆਂ ਹੀ ਨਿਗਲਦੀ ਜਾ ਰਹੀ ਸੀ। ਫਿਰ ਵੀ ਜੋ ਥੋੜ੍ਹੀ ਬਹੁਤ ਆਵਾਜ਼ ਹੋ ਰਹੀ ਸੀ ਉਹ ਵੇਕੰਨਾ ਨਹੀਂ ਸੀ ਸੁਣ ਰਿਹਾ। ਉਸ ਦੇ ਦਿਲ ਵਿਚ ਪੁਲੱਦੀਆ ਤੇ ਰਜੂਏ ਦੀ ਕਹਾਣੀ ਘੁੰਮ ਰਹੀ ਸੀ।

ਅੱਧੀ ਰਾਤ ਹੋ ਗਈ ਸੀ। ਵੇਕੰਨਾ ਦਾ ਦਿਲ ਹਾਲੇ ਵੀ ਵਿਚਾਰਾਂ ਦੇ ਸਾਗਰ ਵਿਚ ਗੋਤੇ ਖਾ ਰਿਹਾ ਸੀ। ਹੁਣ ਤੀਕ ਉਸ ਦੀ ਅੱਖ ਨਹੀਂ ਸੀ ਲੱਗੀ। ਉਸ ਦੇ ਦਿਲ ਵਿਚ ਜਿਵੇਂ ਵਿਚਾਰਾਂ ਦਾ ਇਕ ਝੱਖੜ ਝੁੱਲ ਰਿਹਾ ਹੋਵੇ। ਉਸ ਨੇ ਮਨ ਹੀ ਮਨ ਵਿਚ ਦੇਵੀ ਨੀਲੰਮਾ ਨੂੰ ਪ੍ਰਨਾਮ ਕੀਤਾ। ਉਸ ਨੂੰ ਭਗਤ ਦੀ ਵੀ ਯਾਦ ਆਈ। ਉਸ ਨੇ ਦੇਵੀ ਨੂੰ ਪ੍ਰਾਰਥਨਾ ਕੀਤੀ ਕਿ ਉਹ ਉਸ ਨੂੰ ਸਿਰਫ਼ ਇਕ ਮਹੀਨੇ ਲਈ ਅੱਖਾਂ ਦੀ ਰੌਸ਼ਨੀ ਬਖ਼ਸ਼ ਦੇਵੇ। ਹੌਲੀ ਹੌਲੀ ਉਸ ਦੀ ਇਹ ਇੱਛਾ ਹੋਰ ਤਿੱਖੀ ਹੁੰਦੀ ਗਈ। ਉਹ ਭਾਵੁਕ ਹੋ ਕੇ ਬੋਲਣ ਲਗਿਆ, "ਹੇ ਮਾਂ! ਇਕ ਮਹੀਨੇ ਲਈ ਨਾ ਸਹੀ ਸਿਰਫ਼ ਇਕ ਹਫ਼ਤੇ ਲਈ ਹੀ ਸਹੀ...ਹਫਤਾ ਵੀ ਮਨਜ਼ੂਰ ਨਹੀਂ ਤਾਂ ਇਕ ਦਿਨ ਹੀ ਸਹੀ...ਇਕ ਰਾਤ ਲਈ ਹੀ ਸਹੀ ਮੈਨੂੰ ਮੇਰੀ ਅੱਖਾਂ ਦੀ ਜੋਤ ਮੋੜ ਦੇਹ। ਇਸ ਸੌਂ ਰਹੇ ਪਿੰਡ ਨੂੰ ਝੰਜੋੜ ਕੇ ਜਗਾ ਦਿਆਂਗਾ। ਦੇਵੀ ਮਾਂ! ਇਨ੍ਹਾਂ ਭੇਡਾਂ ਨੂੰ ਸ਼ੇਰ ਦੂਲੇ ਬਣਾ ਦਿਆਂਗਾ...ਜੇ ਰਾਤ ਵੀ ਮਨਜ਼ੂਰ ਨਹੀਂ ਤਾਂ ਸਿਰਫ਼ ਇਕ ਘੰਟੇ ਲਈ ਹੀ ਮੈਨੂੰ ਮੇਰੀ ਨਿਗਾਹ ਦੇ ਦੇਹ!...ਇਸ ਪਿੰਡ ਹੋ ਰਹੀ ਬੇਇਨਸਾਫ਼ੀ ਦਾ ਖੁਰਾ ਖੋਜ ਮਿਟਾ ਦਿਆਂਗਾ! ਘੰਟੇ ਲਈ ਵੀ ਨਾ ਸਹੀ...ਸਿਰਫ਼ ਇਕ ਪਲ ਭਰ ਲਈ ਹੀ ਮਾਂ! ਪਰ ਮੈਨੂੰ ਨਿਗਾਹ ਜ਼ਰੂਰ ਬਖ਼ਸ਼!..."

ਪਰ ਨਹੀਂ! ਉਸ ਦੀ ਅੱਖਾਂ ਦੀ ਜੋਤ ਨਾ ਮੁੜੀ। ਬਹੁਤ ਭਾਵੁਕ ਹੋ ਜਾਣ ਕਾਰਨ ਉਸ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ ਸਨ। ਉਸ ਦਾ ਸਾਹ ਵੀ ਤੇਜ਼ ਹੋ ਗਿਆ ਸੀ। ਆਪਣੇ ਗੰਦੇ ਚੀਥੜਿਆਂ ਨਾਲ ਅੱਖਾਂ ਪੂੰਝ ਕੇ ਉਹ ਹੱਸ ਕੇ ਰਹਿ ਗਿਆ।

ਹਨ੍ਹੇਰਾ!...ਚਾਰੇ ਪਾਸੇ ਘੋਰ ਹਨ੍ਹੇਰਾ।...ਹਨ੍ਹੇਰੇ ਦੀ ਬੁੱਕਲ ਵਿਚ ਸਿਮਟ ਕੇ ਸਾਰੀ ਕੁਦਰਤ ਹੀ ਸੌਂ ਗਈ ਸੀ। ਵੇਕੰਨਾ ਨੇ ਟਟੋਲਦਿਆਂ ਆਪਣੀ ਸੋਟੀ ਲੱਭੀ ਤੇ ਹੱਥ ਫੜ ਕੇ ਰਜੂਏ ਦੇ ਘਰ ਵੱਲ ਨੂੰ ਹੋ ਤੁਰਿਆ। ਕੁਝ ਹੀ ਕਦਮਾਂ ਤੇ ਉਸ ਨੂੰ ਕੋਈ ਆਵਾਜ਼ ਸੁਣਾਈ ਦਿਤੀ। ਉਹ ਉਥੇ ਹੀ ਬੈਠ ਗਿਆ। ਪਲ ਭਰ ਮਗਰੋਂ ਫਿਰ ਉਠਿਆ। ਹੁਣ ਉਸ ਨੂੰ ਹੈਰਾਨ ਕਰ ਦੇਣ ਵਾਲੀ ਕੋਈ ਆਵਾਜ਼ ਨਾ ਸੁਣੀ। ਉਸ ਨੇ ਟਟੋਲ ਕੇ ਹੀ ਗੰਨੇਮਾ ਨੂੰ ਜਗਾਇਆ। ਉਹ ਜਿਵੇਂ ਗੂੜ੍ਹੀ ਨੀਂਦ ਵਿਚੋਂ ਜਾਗੀ ਹੋਵੇ। ਵੇਕੰਨਾ ਬੋਲਿਆ,

"ਦੇਖ! ਮੇਰਾ ਇਕ ਕੰਮ ਕਰ ਦੇ।"

"ਭਲਾ ਮੈਂ ਕੀ ਕਰ ਸਕਦੀ ਹਾਂ ?"

"ਰਜੂਆ ਆਪਣੇ ਗੋਦਾਮ ਦੇ ਸਾਹਮਣੇ ਚਬੂਤਰੇ ਤੇ ਸੌਂਦਾ ਹੈ। ਚੁੱਪਚਾਪ ਜਾਹ ਤੇ ਏਨਾ ਵੇਖ ਕੇ ਮੁੜ ਆ ਕਿ ਉਹ ਸੌਂ ਗਿਆ ਹੈ ਜਾਂ ਨਹੀਂ।"

"ਨਾ ਬਾਬਾ ਨਾ ! ਮੈਂ ਤਾਂ ਮਾਰੀ ਜਾਵਾਂਗੀ। ਉਹ ਮੇਰੇ ਤੇ ਚੋਰੀ ਦਾ ਇਲਜ਼ਾਮ ਲਾ ਕੇ ਫੜ ਲਵੇਗਾ...।"

"ਮਰਨ ਹਾਰੀਏ ! ਮੇਰੀ ਥਾਲੀ ਦੀ ਰੋਟੀ ਵੀ ਤੂੰ ਖਾ ਲਈਂ।...ਜੇ ਤੂੰ ਅੱਜ ਮੇਰੀ ਮੰਨ ਲਵੇਂ ਤਾਂ ਹਰ ਰੋਜ਼ ਮੈਨੂੰ ਜੋ ਕੁਝ ਖਾਣ ਨੂੰ ਮਿਲੇਗਾ, ਉਸ 'ਚੋਂ ਮੈਂ ਤੈਨੂੰ ਅੱਧ ਦੇ ਦਿਆ ਕਰਾਂਗਾ।"

ਗੰਨੇਮਾ ਜਾਣਦੀ ਸੀ ਕਿ ਵੇਕੰਨਾ ਕੌਲ ਦਾ ਪੱਕਾ ਸੀ। ਇਸ ਲਈ ਵੇਕੰਨਾ ਦੀ ਥਾਲੀ ਵਿਚ ਜੋ ਵੀ ਬਚਿਆ ਸੀ ਉਹ ਚੱਟ ਕਰ ਗਈ।

ਗੰਨੇਮਾ ਲੰਗੜਾਉਂਦੀ ਹੋਈ ਅੱਗੇ ਵਧੀ। ਰਜੂਆ ਚਬੂਤਰੇ ਤੇ ਪਿਆ ਘੁਰਾੜੇ ਮਾਰ ਰਿਹਾ ਸੀ। ਨਾਲ ਹੀ ਬਾਹਰਲੇ ਘਰ ਬਲਦ ਲੇਟੇ ਹੋਏ ਸਨ।

ਏਧਰ ਵੇਕੰਨਾ ਦੇ ਦਿਮਾਗ਼ ਵਿਚ ਤਰ੍ਹਾਂ ਤਰ੍ਹਾਂ ਦੇ ਵਿਚਾਰ ਘੁੰਮ ਰਹੇ ਸਨ। ਕਦੀ ਉਹ ਸੋਚੇ ਕਿ ਉਹ ਰਜੂਏ ਦੇ ਘਰ ਨੂੰ ਅੱਗ ਲਾ ਦੇਵੇ ਤੇ ਕਦੀ ਸੋਚੇ ਕਿ ਉਹ ਰਜੂਏ ਨੂੰ ਜਾਨੋਂ ਮਾਰ ਦੇਵੇ...ਉਸ ਦਾ ਲਹੂ ਪੀ ਜਾਵੇ...।

ਅਚਾਨਕ ਉਸ ਦੇ ਵਿਚਾਰਾਂ ਨੇ ਮੋੜ ਖਾਧਾ।—"ਇਹ ਕੀ ਸੋਚ ਰਿਹਾ ਹੈ ? ...ਰਜੂਆ ਭਲਾ ਕੌਣ ਹੈ ?...ਕੀ ਉਹ ਤੇਰਾ ਹੀ ਪੁੱਤਰ ਨਹੀਂ ?...ਕੀ ਆਪਣੇ ਹੀ ਪੁੱਤਰ ਦੀ ਜਾਨ ਲੈ ਲਵੇਂਗਾ ?...ਆਪਣੇ ਹੀ ਪੁੱਤਰ ਦਾ ਖ਼ੂਨ ਪੀਵੇਂਗਾ ?... ਉਸ ਦਿਨ ਤੂੰ ਜੋ ਵਾਅਦਾ ਸੂਰੰਮਾ ਸਾਹਮਣੇ ਕੀਤਾ ਸੀ ਕੀ ਭੁੱਲ ਜਾਵੇਂਗਾ ? ਕੀ ਤੂੰ ਉਸ ਨੂੰ ਵਚਨ ਨਹੀਂ ਸੀ ਦਿੱਤਾ ? ਤਾਂ ਫਿਰ ਕੀ ਉਹ ਤੈਨੂੰ ਕਦੇ ਵੀ ਮਾਫ਼ ਕਰ ਸਕੇਗੀ ?"

ਉਹ ਬੇਚੈਨ ਹੋ ਕੇ ਇਧਰ ਉਧਰ ਘੁੰਮਣ ਲੱਗ ਪਿਆ। ਉਸ ਦੇ ਦਿਲ ਵਿਚ ਆਇਆ ਕਿ ਬਦ ਇਨਸਾਨ ਨੂੰ, ਚਾਹੇ ਉਹ ਆਪਣਾ ਪੁੱਤਰ ਹੀ ਕਿਉਂ ਨਾ ਹੋਵੇ, ਮੁਆਫ਼ ਨਹੀਂ ਕਰਨਾ ਚਾਹੀਦਾ। ਉਸ ਨੇ ਦੇਵੀ ਤੁੱਲ ਨੀਲੀ ਨਾਲ ਬੇਇਨਸਾਫ਼ੀ ਕੀਤੀ। ਠੇਕੇ ਦੀਆਂ ਜ਼ਮੀਨਾਂ ਖ਼ਰੀਦ ਲੈ ਲਈਆਂ। ਗਰੀਬਾਂ ਦੀਆਂ ਜ਼ਮੀਨਾਂ ਗਹਿਣੇ ਲੈ ਕੇ ਉਨ੍ਹਾਂ ਨੂੰ ਧੋਖਾ ਦਿੱਤਾ...ਜਿਨ੍ਹਾਂ ਨੂੰ ਉਧਾਰ ਦਿੱਤਾ ਹੁਣ ਉਨ੍ਹਾਂ ਦੇ ਘਰਾਂ ਤੇ ਹੱਥ ਸਾਫ਼ ਕਰ ਪੰਛੀਆਂ ਦੇ ਆਹਲਣੇ ਉਜਾੜ ਦੇਣ ਦੀ ਤਾਕ ਲਾਈ ਬੈਠਾ ਹੈ।...ਕੀ ਉਹ ਵੀ ਭਲਾ ਕੋਈ ਆਦਮੀ ਹੈ ?...ਕੀ ਸਿਰਫ਼ ਪੁੱਤਰ ਸਮਝ ਕੇ ਮੁਆਫ਼ ਕਰ ਦੇਣਾ ਠੀਕ ਹੋਵੇਗਾ ?...ਨਹੀਂ...ਬਿਲਕੁਲ ਨਹੀਂ...।"

ਗੰਨੇਮਾ ਮੁੜੀ। ਉਸ ਦੀ ਸਹਾਇਤਾ ਨਾਲ ਉਹ ਰਜੂਏ ਦੇ ਗੋਦਾਮ ਤਕ ਪਹੁੰਚਿਆ। ਗੰਨੇਮਾ ਉਸ ਨੂੰ ਉਥੇ ਛੱਡ ਕੇ ਕਾਹਲੀ ਨਾਲ ਮੁੜ ਆਈ ਤੇ ਮੰਦਰ ਦੇ ਚਬੂਤਰੇ ਤੇ ਸੌਣ ਦਾ ਬਹਾਨਾ ਕਰਕੇ ਲੇਟ ਗਈ।

ਰਜੂਏ ਦੇ ਘੁਰਾੜੇ ਹੁਣ ਵੀ ਸੁਣ ਰਹੇ ਸਨ। ਉਹ ਘੂਕ ਸੁੱਤਾ ਪਿਆ ਸੀ। ਇਕ ਵਾਰੀ ਉਸ ਨੇ ਮੂੰਹ ਤੇ ਹੱਥ ਫੇਰਿਆ। ਉਸ ਦਾ ਸ੍ਵੈਮਾਣ ਜਾਗ ਪਿਆ ਸੀ।

ਉਸ ਦੇ ਦਿਲ ਦਿਮਾਗ ਵਿਚ ਆਪਣਾ ਫ਼ਰਜ਼ ਨਿਭਾਉਣ ਦੀ ਲਾਲਸਾ ਜਾਗ ਪਈ ਸੀ। ਚਾਰੇ ਪਾਸੇ ਘੁੱਪ ਹਨ੍ਹੇਰਾ ਸੀ। ਉਸ ਨੂੰ ਜਾਪਿਆ ਕਿ ਇਸ ਹਨ੍ਹੇਰੇ ਵਿਚ ਉਸ ਦੀ ਅੱਖਾਂ ਦੀ ਰੌਸ਼ਨੀ ਪਲ ਭਰ ਲਈ ਮੁੜ ਆਈ ਹੋਵੇ। ਜਾਣੋ ਕਿਸੇ ਜਾਨਵਰ ਤੇ ਝਪਟਣ ਵਾਲਾ ਸ਼ੇਰ ਬਣ ਗਿਆ ਹੋਵੇ।...ਉਸ ਨੇ ਇਕ ਛਾਲ ਮਾਰੀ ਤੇ ਲਲਕਾਰਿਆ, "ਉਠ ਓਏ ਪੁੱਤਰਾ।...ਉਠ ਹੁਣ...ਤੇ ਛੇਤੀ ਕਰ...।"

ਰਜੂਏ ਦੀ ਅੱਖ ਖੁਲ੍ਹ ਗਈ। ਉਹ ਸ਼ੇਰ ਵਾਂਗ ਗਰਜਿਆ। ਉਸ ਨੇ ਆਪਣੇ ਬਿਸਤਰ ਤੋਂ ਉਠਣਾ ਚਾਹਿਆ ਪਰ ਵੇਕੰਨਾ ਨੇ ਉਸ ਨੂੰ ਵਾਲੋਂ ਫੜ ਕੇ ਹੇਠਾਂ ਹੀ ਦੱਬਾਈ ਰਖਿਆ। ਰਜੂਆ ਚੀਕਾਂ ਮਾਰਨ ਲਗਿਆ। ਹੁਣ ਤੀਕ ਵੇਕੰਨਾ ਨੇ ਇਕ ਘਸੁੰਨ ਪੂਰੇ ਜ਼ੋਰ ਨਾਲ ਰਜੂਏ ਦੀਆਂ ਨਾਸਾਂ ਤੇ ਦੇ ਮਾਰਿਆ ਸੀ। ਨੱਕ 'ਚੋਂ ਖ਼ੂਨ ਦੀ ਤਤੀਰੀ ਵਹਿ ਤੁਰੀ। ਵੇਕੰਨਾ ਨੇ ਉਸ ਦੇ ਲਹੂ ਦਾ ਟਿੱਕਾ ਆਪਣੇ ਮੱਥੇ ਤੇ ਲਾਇਆ ਤੇ ਬੋਲਿਆ, "ਪੁੱਤਰਾ! ਹੁਣ ਤੀਕ ਮੈਂ ਤੇਰੀ ਮਾਂ ਦੇ ਮੂੰਹ ਨੂੰ ਚੁੱਪ ਰਿਹਾ। ਉਸੇ ਦੇ ਮੂੰਹ ਨੂੰ ਮੈਂ ਤੈਨੂੰ ਛੱਡ ਦਿੱਤਾ ਸੀ। ਨਹੀਂ ਤਾਂ ਹੁਣ ਨੂੰ ਕਦੋਂ ਦਾ ਤੂੰ ਮੌਤ ਨੂੰ ਪਿਆਰਾ ਹੋ ਗਿਆ ਹੁੰਦਾ।"

ਹੱਥਾਂ ਵਿਚ ਦੀਵੇ ਲਈ ਉਥੇ ਕਾਫ਼ੀ ਲੋਕ ਇਕੱਠੇ ਹੋ ਗਏ। ਉਨ੍ਹਾਂ ਸਾਰਿਆਂ ਨੇ ਵੇਕੰਨਾ ਨੂੰ ਫੜ ਲਿਆ ਪਰ ਉਹ ਪਿੰਜਰੇ ਪਏ ਸ਼ੇਰ ਵਾਂਗ ਦਹਾੜਨ ਲੱਗਿਆ, "ਇਸ ਨੇ ਪੁਲੱਈਆਂ ਵਰਗੇ ਨੇਕ ਆਦਮੀਆਂ ਦੇ ਜੀਵਨ ਨਰਕ ਬਣਾ ਛੱਡੇ। ਮੈਨੂੰ ਛੱਡ ਦਿਓ...ਇਕ ਘਸੁੰਨ ਹੋਰ ਮਾਰਨ ਦਿਓ...ਇਸ ਦੀ ਅਕਲ ਠਿਕਾਣੇ ਨਾ ਲਿਆ ਦਿੱਤੀ ਤਾਂ ਕਿਹੋ।"

"ਤੂੰ ਮੈਨੂੰ ਪੁੱਤਰ ਕਹਿੰਦਾ ਹੈਂ?" ਰਜੂਆ ਗਰਜਿਆ। ਖ਼ੂਨ ਵਹਿ ਰਹੇ ਨੱਕ ਨੂੰ ਉਸ ਨੇ ਇਕ ਕੱਪੜੇ ਨਾਲ ਨੱਪਦਿਆਂ ਇਕ ਜ਼ੋਰ ਦੀ ਲੱਤ ਵੇਕੰਨਾ ਦੇ ਢਿੱਡ ਵਿਚ ਮਾਰੀ। ਲੱਤ ਵਜਦੇ ਸਾਰ ਹੀ ਵੇਕੰਨਾ ਚੀਕ ਮਾਰ ਕੇ ਡਿੱਗ ਪਿਆ। ਏਨੇ ਵਿਚ ਪੁਲੱਈਆ ਉਥੇ ਆ ਕੇ ਬੋਲਿਆ, "ਕੀ ਇਕ ਅੰਨ੍ਹੇ ਆਦਮੀ ਤੇ ਆਪਣਾ ਜ਼ੋਰ ਦਿਖਾ ਰਿਹਾ ਹੈਂ?" ਬਸ! ਏਨਾ ਸੁਣਦਿਆਂ ਹੀ ਲੋਕਾਂ ਵਿਚ ਸਨਸਨੀ ਫੈਲ ਗਈ। ਰਜੂਏ ਦੀਆਂ ਅੱਖਾਂ ਰੋਹ ਨਾਲ ਲਾਲ ਸੂਹੀਆਂ ਹੋ ਗਈਆਂ। ਬੋਲਿਆ, "ਓਏ ਪੁੱਲੀ ਦੇ ਬੱਚੇ! ਮੈਂ ਸਭ ਜਾਣਦਾ ਹਾਂ...ਸਾਰਾ ਪਿੰਡ ਜਾਣਦਾ ਹੈ ਕਿ ਇਹ ਸਭ ਕਿਸ ਨੇ ਕਰਵਾਇਆ ਹੈ? ਇਹ ਕੋਈ ਜੰਗਲ ਨਹੀਂ। ਸਾਰੇ ਪਿੰਡ ਦੀ ਗਵਾਹੀ ਹੈ...ਕਲ੍ਹ ਨੂੰ ਜਦ ਪੁਲਸ ਆਈ ਤਾਂ ਆਪਣੇ ਆਪ ਪਤਾ ਲਗ ਜਾਵੇਗਾ ਕਿ ਦੋਸ਼ੀ ਕੌਣ ਹੈ?"

ਸਵੇਰ ਹੋਈ। ਪਿੰਡ ਵਾਲਿਆਂ ਨੇ ਸੋਚਿਆ, "ਜੇ ਕਿਸੇ ਦਾ ਹੌਂਸਲਾ ਤੇ ਸਹਾਰਾ ਉਸ ਨੂੰ ਨਾ ਮਿਲਦਾ ਤਾਂ ਅੰਨ੍ਹੇ ਵੇਕੰਨਾ ਦਾ ਇਹ ਹੀਆ ਨਾ ਪੈਂਦਾ।" ਕੁਝ ਲੋਕਾਂ ਨੇ ਕਿਹਾ ਵੀ, "ਉਸ ਪੱਲੀ ਦੇ ਬੱਚੇ ਦੇ ਆਖਰੀ ਦਿਨ ਆ ਗਏ ਹਨ। ਅਸਲ ਤਾਂ ਜਦੋਂ ਤੋਂ ਖੇਤ ਉਸ ਦਾ ਰਜੂਏ ਨਾਲ ਝਗੜਾ ਹੋਇਆ ਸੀ, ਉਦੋਂ ਤੋਂ ਹੀ ਉਹ ਬਦਲਾ ਲੈਣ ਦੇ ਮੌਕੇ ਦੀ ਤਲਾਸ਼ ਵਿਚ ਸੀ। ਭਲਾ ਜਦੋਂ ਉਸ ਦੀ ਕਿਸਮਤ ਵਿਚ ਲਿਖੀ ਹੀ ਜੇਲ੍ਹ ਦੀ ਹਵਾ ਹੈ ਫਿਰ ਭਲਾ ਉਹ ਸ਼ਹਿਰ ਕਿਵੇਂ ਜਾ ਸਕਦਾ ਹੈ?"

ਕਿਸੇ ਹੋਰ ਨੇ ਕਿਹਾ, "ਜੇ ਚਾਰ ਜਣਿਆਂ ਦੀ ਨਿਗਾਹ ਵਿਚ ਉਹ ਉੱਚਾ ਸੁੱਚਾ ਬਣ ਗਿਆ ਤਾਂ ਆਪਣੇ ਆਪ ਨੂੰ ਪਤਾ ਨਹੀਂ ਕੀ ਪਾਟੇ ਖਾਂ ਸਮਝਣ ਲੱਗ ਪਿਆ ।" ਜਿੰਨੇ ਮੂੰਹ, ਓਨੀਆਂ ਗੱਲਾਂ । ਪਰ ਪੁਲੱਈਆ ਕੁਝ ਨਾ ਬੋਲਿਆ । ਨੀਲੀ ਵੀ ਚੁੱਪ ਰਹੀ । ਉਸ ਨੂੰ ਪਤਾ ਲੱਗਿਆ ਕਿ ਬੀਤੀ ਰਾਤ ਢਿੱਡ ਵਿਚ ਵੱਜੀ ਲੱਤ ਕਾਰਨ ਉਹ ਮੰਦਰ ਨੇੜੇ ਤੜਫਦਾ ਪਿਆ ਹੈ ਤੇ ਉਹ ਆਪਣੇ ਹਿੱਸੇ ਦਾ ਖਾਣਾ ਦਾਣਾ ਲੈ ਕੇ ਉਥੇ ਜਾ ਅੱਪੜੀ ।

"ਬਾਬਾ !"

ਨੀਲੀ ਦੀ ਆਵਾਜ਼ ਸੁਣ ਕੇ ਉਹ ਸ਼ਰਮਿੰਦਾ ਜਿਹਾ ਹੋਇਆ ਉਠ ਖਲੋਤਾ । ਨੀਲੀ ਆਪਣੇ ਹੱਥ ਨਾਲ ਉਸ ਦਾ ਢਿੱਡ ਪਲੋਸਦੀ ਹੋਈ ਬੋਲੀ, "ਬਾਬਾ ! ਇਹ ਤਾਂ ਸੁੱਜ ਗਿਆ ਹੈ !" ਵੇਕੰਨਾ ਦੀਆਂ ਅੱਖਾਂ ਸੱਜਲ ਹੋ ਗਈਆਂ । ਨੀਲੀ ਨੇ ਵੇਕੰਨਾ ਦੇ ਸਾਹਮਣੇ ਥਾਲੀ ਰੱਖੀ । ਸ਼ਾਇਦ ਉਹ ਬਹੁਤ ਭੁੱਖਾ ਸੀ । ਜਲਦੀ ਜਲਦੀ ਚੌਲ ਨਿਗਲ ਕੇ ਪਿੱਛ ਪੀ ਗਿਆ । ਢਿੱਡ ਦੀ ਅੱਗ ਬੁਝਦੇ ਸਾਰ ਉਹ ਰੋਣ ਲੱਗਿਆ । ਨੀਲੀ ਉਸ ਨੂੰ ਹੌਂਸਲਾ ਦਿੰਦੀ ਹੋਈ ਬੋਲੀ, "ਬਾਬਾ ! ਰੋ ਨਾ ! ਕੀ ਤੇਰੀ ਅੱਜ ਦੀ ਜ਼ਿੰਦਗੀ ਕਲ੍ਹ ਵਰਗੀ ਹੈ ? ਕੀ ਤੂੰ ਉਸੇ ਤਰ੍ਹਾਂ ਰਹਿ ਰਿਹਾ ਹੈਂ ? ਨਹੀਂ ਨਾ ? ਜੇ ਰਹਿਣਾ ਚਾਹੇਂ ਵੀ ਤਾਂ ਨਹੀਂ ਰਹਿ ਸਕਦਾ । ਹਰ ਇਕ ਦੇ ਜੀਵਨ ਵਿਚ ਇਹੋ ਕੁਝ ਹੁੰਦਾ ਹੈ । ਜੇ ਭਲਾ ਅੱਜ ਕਿਸੇ ਆਦਮੀ ਦੀ ਬਦੀ ਦੇਖ ਕੇ ਉਸ ਨੂੰ ਜਾਨੋਂ ਮਾਰ ਮੁਕਾਈਏ ਤਾਂ ਕੱਲ੍ਹ ਨੂੰ ਉਸ ਦੀ ਚੰਗਿਆਈ ਆਪਾਂ ਕਿਵੇਂ ਦੇਖ ਸਕਾਂਗੇ ? ਦੂਜਿਆਂ ਨੂੰ ਮਾਰ ਕੇ ਭਲਾ ਅਸੀਂ ਵੀ ਬੁਰੇ ਕਿਉਂ ਬਣੀਏ ? ਜੇ ਆਪਾਂ ਦੂਜਿਆਂ ਲਈ ਦੋ ਅੱਖਰ ਮਾਣ ਆਦਰ ਦੇ ਕਹਾਂਗੇ ਉਹ ਵੀ ਆਪਣੀ ਇੱਜ਼ਤ ਕਰਨਗੇ ।"

ਵੇਕੰਨਾ ਦੇ ਦਿਲ ਦੀ ਵੇਦਨਾ ਰੁਕਣ ਵਿਚ ਨਹੀਂ ਸੀ ਆਉਂਦੀ । ਇਸ ਲਈ ਉਸ ਤੋਂ ਕੁਝ ਵੀ ਬੋਲ ਨਾ ਹੋਇਆ । ਕੁਝ ਚਿਰ ਮਗਰੋਂ ਗੰਨੇਮਾ ਵੀ ਉਥੇ ਆ ਪਹੁੰਚੀ । ਨੀਲੀ ਨੇ ਕਿਹਾ, "ਨਾਨੀ ! ਤੂੰ ਤਾਂ ਰਾਤ ਏਥੇ ਹੀ ਸੀ । ਤੂੰ ਹੀ ਇਸ ਨੂੰ ਰੋਕ ਲੈਣਾ ਸੀ । ਜੇ ਤੇਰੀ ਗੱਲ ਨਹੀਂ ਸੀ ਮੰਨਦਾ ਤਾਂ ਘੱਟੋ ਘੱਟ ਤੂੰ ਆ ਕੇ ਮੈਨੂੰ ਹੀ ਦੱਸ ਦਿੰਦੀ । ਹੁਣ ! ਆਹ ਦੇਖ ! ਇਸ ਦਾ ਕਿਵੇਂ ਹਾਲੋਂ ਬੇਹਾਲ ਹੋਇਆ ਪਿਆ ਹੈ । ਮੈਂ ਹੁਣੇ ਜਾ ਕੇ ਤੇਲ ਲਿਆਉਂਦੀ ਹਾਂ ! ਮਾਲਸ਼ ਕਰਾਂਗੇ ਤਾਂ ਸੋਜਾ ਕੁਝ ਘੱਟ ਹੋ ਜਾਵੇਗਾ ।"

ਨੀਲੀ ਦੀਆਂ ਗੱਲਾਂ ਸੁਣ ਕੇ ਗੰਨੇਮਾ ਬੋਲੀ, "ਜੇ ਕੋਈ ਚੰਗਾ ਬਣਨਾ ਚਾਹੇ ਤਾਂ ਉਸ ਨੂੰ ਭਲਾ ਦੂਜਾ ਕਿਉਂ ਰੋਕੇ ? ਤੇ ਜੇ ਭਲਾ ਜਾਣ ਬੁਝ ਕੇ ਬੁਰਾ ਬਣਨਾ ਚਾਹੇ ਤਾਂ ਉਹ ਕਦੋਂ ਕਿਸੇ ਦੀਆਂ ਗੱਲਾਂ ਦੀ ਪ੍ਰਵਾਹ ਕਰਦਾ ਹੈ ? ਤੂੰ ਹੁਣ ਮੇਰੀ ਹੀ ਹਾਲਤ ਦੇਖ ।...ਜਦੋਂ ਸਾਡੀ ਕਿਸਮਤ ਹੀ ਦਗਾ ਦੇ ਗਈ ਤਾਂ ਕੋਈ ਕੀ ਕਰੇ ?..." ਇਸ ਡਰੋਂ ਕਿ ਗੱਲ ਅੱਗੇ ਨਾ ਵਧਦੀ ਜਾਵੇ ਉਹ ਉਥੋਂ ਉਠ ਕੇ ਚਲੀ ਗਈ ।

ਸੰਜੀਵੀ ਉਧਰੋਂ ਲੰਘ ਰਿਹਾ ਸੀ । ਨੀਲੀ ਨੂੰ ਉਥੇ ਖੜ੍ਹੀ ਦੇਖ ਕੇ ਬੋਲਿਆ,

"ਭੈਣੇ ! ਕੀ ਇਸ਼ ਸੂਰਦਾਸ ਤੇ ਤਰਸ ਕਰ ਰਹੀ ਹੈਂ ? ਰਜੂਆ ਪਟੇਲ ਦੇ ਘਰ ਜਾ ਰਿਹਾ ਹੈ । ਲਗਦਾ ਹੈ ਕਿ ਅੱਜ ਪੁਲਸ ਆ ਹੀ ਜਾਵੇਗੀ । ਪੁਲੱਈਆ ਦੇ ਦਿਨ ਚੰਗੇ ਨਹੀਂ ਜਾਪਦੇ ।"

"ਫੇਰ ਕੀ ਹੋਇਆ ? ਪੁਲੀਸ ਨੂੰ ਵੀ ਆਉਣ ਦਿਓ । ਏਥੇ ਕਿਸੇ ਨੇ ਚੋਰੀ ਤਾਂ ਨਹੀਂ ਕੀਤੀ । ਫਿਰ ਡਰ ਕਿਸ ਗੱਲ ਦਾ ? ਅਖ਼ੀਰ ਸੱਚਾਈ ਕਦੋਂ ਤੀਕ ਝੁਕੀ ਰਹੇਗੀ ?"

"ਜੇ ਕੋਈ ਉਥੇ ਨਾ ਬਹੁੜਦਾ, ਤੂੰ ਤਾਂ ਉਸ ਨੂੰ ਜਾਨੋਂ ਹੀ ਮਾਰ ਛੱਡਣਾ ਸੀ । ਅੰਨ੍ਹੇ ਦੇ ਬੱਚੇ ! ਕਿਸ ਸਫ਼ਾਈ ਤੇ ਕਿਸ ਸੱਚਾਈ ਦੀ ਗੱਲ ਕਰਦਾ ਹੈਂ ?" ਸੰਜੀਵੀ ਕੜਕਿਆ ।

"ਕਿਹੜਾ ਮਾਈ ਦਾ ਲਾਲ ਪੁਲੱਈਆ ਨੂੰ ਕੈਦ ਕਰਵਾਉਂਦਾ ਹੈ ? ਮੈਂ ਵੀ ਦੇਖ ਲਵਾਂਗਾ ।" ਵੇਕੰਨਾ ਵੀ ਗੁੱਸੇ ਵਿਚ ਬੋਲਿਆ ।

"ਭਲਾ ਤੂੰ ਕੀ ਕਰ ਸਕਦਾ ਹੈਂ ? ਉਲਟਾ ਤੈਨੂੰ ਹੀ ਇਸ ਪਿੰਡੋਂ ਜਲਾਵਤਨ ਕਰ ਦੇਣਗੇ ।"

"ਮੈਂ ਉਦੋਂ ਤੀਕ ਇਹ ਪਿੰਡ ਨਹੀਂ ਛੱਡਾਂਗਾ ਜਦੋਂ ਤੀਕ ਕਿ ਮੈਂ ਇਨ੍ਹਾਂ ਬਦਮਾਸ਼ਾਂ ਦੀ ਜਾਨ ਨਾ ਲੈ ਲਈ ।"

"ਬਾਬਾ ! ਹਾਲੀ ਡੁਲ੍ਹੇ ਬੇਰਾਂ ਦਾ ਕੁਝ ਨਹੀਂ ਵਿਗੜਿਆ ? ਕਿਉਂ ਇਸ ਤਰ੍ਹਾਂ ਜਾਨ ਲੈਣ ਦੇਣ ਦੀਆਂ ਗੱਲਾਂ ਕਰਦੈਂ ? ਲੱਕੜੀ ਦੇ ਵਲ ਤਾਂ ਚੁਲ੍ਹੇ ਵਿਚ ਹੀ ਨਿਕਲ ਜਾਣਗੇ । ਹੋਰ ਭਲਾ ਇਸ ਬਾਰੇ ਕਿਉਂ ਪ੍ਰੇਸ਼ਾਨ ਹੋਣ ।" ਨੀਲੀ ਨੇ ਟੋਕਿਆ ।

"ਪਰ ਧੀਏ ! ਲੱਕੜੀ ਨੂੰ ਚੁਲ੍ਹੇ ਵਿਚ ਡਾਹੁਣਾ ਤਾਂ ਅਸੀਂ ਹੀ ਹੈ ।" ਵੇਕੰਨਾ ਬੋਲਿਆ ।

"ਜਦੋਂ ਵੇਲਾ ਆਇਆ, ਅੱਗ ਆਪੇ ਲੱਕੜੀ ਨੂੰ ਜਾ ਪਵੇਗੀ । ਰੱਬ ਆਪੇ ਇਸ ਦਾ ਵੀ ਵਸੀਲਾ ਬਣਾਵੇਗਾ ।"

"ਧੀਏ ! ਉਹ ਵਸੀਲਾ ਮੈਂ ਹੀ ਹਾਂ ।...ਉਸ ਬਦਮਾਸ਼ ਦਾ ਬਾਪ ।.. "

"ਬਾਬਾ ! ਕਹਿੰਦੇ ਨੇ ਕਿ ਕਾਹਲ ਕਰਨੀ ਸਿਰਫ਼ ਸ਼ੈਤਾਨ ਦਾ ਕੰਮ ਹੈ । ਕੁਝ ਵੀ ਕਰਨ ਲਈ ਸਾਨੂੰ ਸਮਝ ਤੋਂ ਕੰਮ ਲੈਣਾ ਚਾਹੀਦਾ ਹੈ । ਕਾਹਲ ਵਿਚ ਕੰਮ ਬਣਨ ਦੀ ਥਾਂ ਵਿਗੜ ਜਾਇਆ ਕਰਦੇ ਹਨ । ਇਸ ਲਈ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਉਸ ਦੇ ਨਤੀਜੇ ਬਾਰੇ ਚੰਗੀ ਤਰ੍ਹਾਂ ਸੋਚ ਲੈਣਾ ਚਾਹੀਦਾ ਹੈ । ਚੰਗਾ ! ਹੁਣ ਮੈਂ ਚਲਦੀ ਹਾਂ । ਤੇਲ ਲੈ ਕੇ ਆਵਾਂ ।" ਏਨਾ ਕਹਿ ਕੇ ਉਹ ਵੇਕੰਨਾ ਨੂੰ ਬਿਨਾ ਬੋਲਣ ਦਾ ਮੌਕਾ ਦਿਤਿਆਂ ਤੁਰ ਗਈ । ਸੰਜੀਵੀ ਜਾਂਦੇ ਜਾਂਦੇ ਬੁੜਬੁੜਾਇਆ, "ਜੇ ਕਿਤੇ ਉਹੀ ਅੱਖਾਂ ਰਹਿੰਦੀਆਂ...!"

ਰਜੂਆ ਘਰ ਜਾ ਕੇ ਅੱਗ ਬਬੂਲਾ ਹੋਣ ਲੱਗਿਆ ।—"ਮੈਂ ਵੀ ਉਸ ਪੁੱਲੀ ਦੇ ਬੱਚੇ ਨੂੰ ਛੱਡਾਂਗਾ ਨਹੀਂ । ਉਸ ਨੂੰ ਪਤਾ ਦਿਆਂਗਾ ਕਿ ਮੈਂ ਕੌਣ ਹਾਂ ?..." ਸੁਣ ਕੇ ਉਸ ਦੀ ਪਤਨੀ ਬੋਲੀ,

"ਤੂੰ ਤਾਂ ਨਿਰਾ ਬੁੱਧੂ ਹੈਂ ।"

"ਮੈਂ ? ਇਹ ਤੂੰ ਕੀ ਕਹਿ ਰਹੀ ਹੈਂ ?"

ਪਤਨੀ ਖਿਝ ਕੇ ਬੋਲੀ, "ਹੋਰ ਕੀ ?...ਕਹਿੰਦਾ ਤਾਂ ਹੈਂ ਕਿ ਮੈਂ ਮਰਦ ਹਾਂ... ਬਲਦਾਂ ਨਾਲ ਵੀ ਲੜਨ ਨੂੰ ਤਿਆਰ ਹੋ ਜਾਂਦਾ ਹੈਂ ।...ਤੇ ਉਧਰ ਕਹਿੰਦਾ ਹੈਂ ਕਿ ਮੈਂ ਉਸ ਅੰਨ੍ਹੇ ਨੂੰ ਪਿੰਡ ਵਿਚੋਂ ਕਢਵਾ ਕੇ ਰਹਾਂਗਾ...ਇਸ ਪੁੱਲੀ ਨੂੰ ਜੇਲ੍ਹ ਭਿਜਵਾ ਕੇ ਰਹਾਂਗਾ...ਇਹ ਕਰਾਂਗਾ...ਉਹ ਕਰਾਂਗਾ..."

"ਸਾਰਾ ਪਿੰਡ ਮੇਰੇ ਵੱਲ ਹੈ । ਇਨਸਾਫ਼ ਦਾ ਪਲੜਾ ਮੇਰਾ ਪੱਖ ਕਰੇਗਾ...।"

"ਕਹਿੰਦੇ ਹਨ ਕਿ ਕਚਹਿਰੀ ਜਾਣ ਵਾਲਾ ਤੇ ਗਧੇ ਦਾ ਸਵਾਰ ਬਰਾਬਰ ਹਨ । ਦੇਖ ! ਜ਼ਰਾ ਸੋਚ ! ਪੁਲੱਈਆ ਨੂੰ ਤੂੰ ਕੈਦ ਕਰਵਾ ਵੀ ਦਿੱਤਾ ਤਾਂ ਕੀ ਉਹ ਜੇਲ੍ਹੋਂ ਬਾਹਰ ਆ ਕੇ ਤੈਨੂੰ ਜਿਉਂਦਿਆਂ ਛੱਡੇਗਾ ? ਕੀ ਉਹ ਅੰਨ੍ਹਾ ਬਿਨਾ ਕੁਝ ਕੌਤਕ ਕੀਤੇ ਪਿੰਡੋਂ ਤੁਰ ਜਾਵੇਗਾ ? ਇਸੇ ਲਈ ਤਾਂ ਮੈਂ ਕਹਿੰਦੀ ਹਾਂ ਕਿ ਮੇਰੀ ਮੰਨ...।"

"ਮੈਂ ਤੇਰੀ ਮੰਨੀ ਕਦੋਂ ਨਹੀਂ ? ਤੇਰੀ ਮੰਨ ਕੇ ਹੀ ਤਾਂ ਉਸ ਦੀਆਂ ਅੱਖਾਂ ਦਾ ਇਹ ਹਾਲ ਕਰ ਛੱਡਿਆ ।"

ਰਜੂਏ ਦੀ ਪਤਨੀ ਨੇ ਪਤੀ ਦੇ ਕੰਨ ਵਿਚ ਕੁਝ ਕਿਹਾ ਤੇ ਉਹ ਮੰਨ ਗਿਆ । ਇਸ ਮਗਰੋਂ ਉਸ ਨੇ ਪਟੇਲ, ਪਟਵਾਰੀ ਤੇ ਪਿੰਡ ਦੇ ਦੋ ਚਾਰ ਹੋਰ ਸਿਆਣਿਆਂ ਨੂੰ ਮੰਦਰ ਕੋਲ ਇਕੱਠਿਆਂ ਕੀਤਾ । ਉਨ੍ਹਾਂ ਨੇ ਪੁਲੱਈਆ ਨੂੰ ਵੀ ਬੁਲਵਾਇਆ । ਪੁਲੱਈਆ ਨੇ ਉਨ੍ਹਾਂ ਦੇ ਸਵਾਲਾਂ ਦਾ ਕੋਈ ਜਵਾਬ ਨਾ ਦਿੱਤਾ । ਅਖ਼ੀਰ ਸਾਰਿਆਂ ਨੇ ਇਕੋ ਗੱਲ ਕਹੀ, "ਤੂੰ ਹੀ ਰਜੂਏ ਦਾ ਕਤਲ ਕਰਵਾਉਣ ਦੀ ਕੋਸ਼ਿਸ਼ ਕੀਤੀ ?"

"ਨਹੀਂ ! ਨਹੀਂ ! ਇਸ ਨੂੰ ਕਿਉਂ ਘਸੀਟਦੇ ਹੋ ? ਇਹ ਸਭ ਕੁਝ ਮੈਂ ਆਪਣੀ ਮਰਜ਼ੀ ਨਾਲ ਕੀਤਾ ਸੀ । ਇਸ ਵਿਚ ਪੁਲੱਈਆ ਦਾ ਕੋਈ ਹੱਥ ਨਹੀਂ ।" ਵੇਕੰਨਾ ਏਨੇ ਵਿਚ ਆ ਟਪਕਿਆ ਸੀ ।

"ਓਏ ਰਾਜੀ ! ਉਹ ਵਿਚਾਰਾ ਸ਼ਹਿਰ ਤਾਂ ਜਾ ਹੀ ਰਿਹਾ ਹੈ । ਕਿਉਂ ਉਸ ਨੂੰ ਕੈਦ ਕਰਵਾਉਣ ਤੇ ਤੁਲਿਆ ਹੋਇਆ ਹੈਂ ? ਉਸ ਦੀ ਪਤਨੀ ਤੇ ਬਾਲ ਬੱਚਿਆਂ ਤੇ ਤਰਸ ਕਰ ।" ਸੰਜੀਵੀ ਨੇ ਸੁਝਾਉ ਦਿੱਤਾ ।

ਰਜੂਆ ਗਰਜ ਕੇ ਬੋਲਿਆ, "ਜੇ ਰਾਤ ਨੂੰ ਤੁਸੀਂ ਉਥੇ ਨਾ ਪਹੁੰਚਦੇ ਤਾਂ ਉਹ ਮੈਨੂੰ ਜਾਨੋਂ ਮਾਰ ਮੁਕਾਉਂਦਾ । ਉਸ ਤੇ ਮੈਂ ਭਲਾ ਕਿਉਂ ਤਰਸ ਕਰਾਂ ।"

"ਨਹੀਂ ! ਨਹੀਂ ! ਇਉਂ ਨਾ ਕਹਿ ! ਤੈਥੋਂ ਪੈਸੇ ਨਾ ਮਿਲਨ ਤੇ ਸ਼ਾਇਦ ਉਹ ਗੁੱਸੇ ਵਿਚ ਅਜਿਹਾ ਕਰ ਗਿਆ ਹੋਵੇਗਾ । ਹੁਣ ਤਾਂ ਸਾਰੇ ਹੀ ਏਥੇ ਹਨ । ਹਿਸਾਬ ਕਰਕੇ ਜੋ ਕੁਝ ਉਸ ਦਾ ਬਣਦਾ ਹੈ ਦੇ ਕਿਉਂ ਨਹੀਂ ਦਿੰਦਾ ?"

"ਨਾ ਹੀ ਮੈਨੂੰ ਉਸ ਦੀ ਜ਼ਮੀਨ ਚਾਹੀਦੀ ਹੈ ਤੇ ਨਾ ਹੀ ਘਰ । ਮੈਨੂੰ ਉਸ ਦੀ ਕਿਸੇ ਵੀ ਚੀਜ਼ ਦੀ ਲੋੜ ਨਹੀਂ । ਜਿੰਨੇ ਕੁ ਪੈਸੇ ਮੈਂ ਉਸ ਨੂੰ ਦਿੱਤੇ ਸਨ, ਮੈਨੂੰ ਉਹੀ ਵਾਪਸ ਮਿਲ ਜਾਣ, ਕਾਫ਼ੀ ਹੈ । ਮੈਨੂੰ ਤਾਂ ਮੇਰੀ ਰਕਮ ਦਾ ਵਿਆਜ ਵੀ ਨਹੀਂ ਚਾਹੀਦਾ ।"

"ਹੁਣ ਤੀਕ ਤੂੰ ਹੀ ਉਸ ਦੀ ਮਦਦ ਕਰਦਾ ਆਇਆ ਹੈਂ ਹੁਣ ਭਲਾ ਕਿਉਂ ਮੰਝਧਾਰ ਵਿਚ ਛੱਡਦਾ ਹੈਂ ? ਜਦੋਂ ਉਸ ਦਾ ਪੁੱਤਰ ਨਾਬਾਲਗ ਹੈ, ਉਹ ਵਿਚਾਰਾ ਆਪਣੀ ਜ਼ਮੀਨ ਵੇਚ ਵੀ ਨਹੀਂ ਸਕਦਾ।...ਭਲਾ ਕੌਣ ਖ਼ਰੀਦੇਗਾ ?..."

ਏਨੇ ਵਿਚ ਪਟਵਾਰੀ ਨੇ ਕਿਹਾ, "ਰਾਜ਼ੀ ! ਇਹ ਸਭ ਗੱਲਾ ਛੱਡ । ਪੁਲੱਈਆ ਆਪਣਾ ਘਰ ਵੀ ਤੇਰੇ ਨਾਂ ਕਰਵਾ ਦਿੰਦਾ ਹੈ । ਵੈਸੇ ਤਾਂ ਪਿੰਡ ਦੀ ਹੱਦ ਦੇ ਅੰਦਰ ਦੀ ਜ਼ਮੀਨ ਸਰਕਾਰ ਘਰ ਬਨਾਉਣ ਲਈ ਮੁਫ਼ਤ ਹੀ ਵੰਡ ਰਹੀ ਹੈ ਪਰ ਉਹ ਵਿਚਾਰਾ ਫੇਰ ਵੀ ਪਿੰਡ ਛੱਡ ਕੇ ਜਾ ਰਿਹਾ ਹੈ । ਜੇ ਤੂੰ ਉਸ ਨੂੰ ਥੋੜ੍ਹੇ ਬਹੁਤ ਪੈਸੇ ਦੇ ਦੇਵੇਂ ਤਾਂ ਉਸ ਦਾ ਜਾਣ ਦਾ ਖਰਚਾ ਤੇ ਪੰਜ ਦਸ ਦਿਨ ਦਾ ਖਾਣ ਪੀਣ ਬਣ ਜਾਵੇਗਾ ।"

"ਮੈਂ ਇਕ ਫੁੱਟੀ ਕੌਡੀ ਵੀ ਨਹੀਂ ਦਿਆਂਗਾ । ਤੁਸੀਂ ਸਾਰੇ ਆਪ ਹਿਸਾਬ ਕਰਕੇ ਦੇਖ ਲਵੋ । ਇਸ ਸਾਰੇ ਮਾਮਲੇ ਵਿਚ ਮੈਨੂੰ ਨੁਕਸਾਨ ਹੀ ਹੋਇਆ ਹੈ—ਲਾਭ ਨਹੀਂ ।" ਰਜੂਏ ਨੇ ਜਦੋਂ ਜ਼ਿੱਦ ਫੜ ਲਈ ਤਾਂ ਪਟੇਲ ਨੇ ਸਮਝਾਇਆ, "ਮਰੇ ਸੱਪ ਨੂੰ ਹੋਰ ਕਦੋਂ ਤੀਕ ਮਾਰਦਾ ਰਹੇਂਗਾ ? ਤੈਨੂੰ ਮਰਵਾ ਦੇਣ ਦੀ ਆਪਣੀ ਨਾਕਾਮ ਕੋਸ਼ਿਸ਼ ਨੂੰ ਪਿੰਡ ਵਾਲਿਆਂ ਸਾਹਮਣੇ ਨੰਗਿਆਂ ਹੁੰਦੀ ਦੇਖ ਕੇ ਉਹ ਪਹਿਲਾਂ ਹੀ ਨਮੋਸ਼ੀ ਨਾਲ ਧਸਦਾ ਜਾ ਰਿਹਾ ਹੈ । ਉਸ ਹੋਰ ਕਿਉਂ ਸਤਾਉਂਦਾ ਹੈਂ ? ਉਸ ਦੀ ਪਤਨੀ ਵੱਲ ਹੀ ਦੇਖ । ਚੁੱਪ ਰਹਿ ਕੇ ਉਨ੍ਹਾਂ ਨੇ ਇਕ ਤਰ੍ਹਾਂ ਨਾਲ ਆਪਣੀ ਗਲਤੀ ਮੰਨ ਹੀ ਲਈ ।...ਪੰਜਾਹ ਸੌ ਰੁਪਏ ਹੋਰ ਦੇ ਕੇ ਉਹ ਜ਼ਮੀਨ ਤੇ ਘਰ ਆਪਣੇ ਨਾਉਂ ਲਿਖਵਾ ਲੈ । ਬੁਰਾਈ ਦਾ ਬਦਲਾ ਭਲਾਈ ਨਾਲ ਮੋੜਨ ਦਾ ਇਹੀ ਰਾਹ ਹੈ । ਇਸ ਤੋਂ ਵਧ ਹੋਰ ਤੈਨੂੰ ਵੀ ਕੀ ਸਮਝਾਈਏ ? ਕਿਉਂ ਪੁਲੱਈਆ ? ਠੀਕ ਹੈ ਕਿ ਨਹੀਂ ?" ਪੁਲੱਈਆ ਨੂੰ ਇਹ ਸਮਝਦਿਆਂ ਚਿਰ ਨਾ ਲੱਗਿਆ ਕਿ ਉਹ ਸਾਰੇ ਪਹਿਲਾਂ ਹੀ ਮਿੱਥ ਕੇ ਆਏ ਹਨ ਕਿ ਕਿਸ ਨੇ ਕਿਥੇ ਕਿਹੜੇ ਵੇਲੇ ਬੋਲਣਾ ਹੈ । ਇਸ ਲਈ ਉਸ ਨੇ ਚੁੱਪਚਾਪ ਸਿਰ ਹਿਲਾ ਕੇ ਹਾਂ ਕਰ ਦਿੱਤੀ ।

"ਤੁਸੀਂ ਸਾਰੇ ਪੰਚਾਇਤ ਦੇ ਰੂਪ ਵਿਚ ਬੈਠੇ ਹੋ । ਪੰਚਾਂ ਵਿਚ ਪਰਮਾਤਮਾ ਦਾ ਵਾਸਾ ਹੁੰਦਾ ਹੈ । ਭਲਾ ਉਸ ਦੀ ਗੱਲ ਮੋੜ ਕੇ ਮੈਂ ਕਿਵੇਂ ਜਿਉਂ ਸਕਦਾ ਹਾਂ । ਅਖ਼ੀਰ ਨੁਕਸਾਨ ਤਾਂ ਮੈਨੂੰ ਹੀ ਸਹਿਣਾ ਪੈ ਰਿਹਾ ਹੈ । ਚਲੋ ਠੀਕ ਹੈ । ਜੇ ਤੁਹਾਡੀ ਸਾਰਿਆਂ ਦੀ ਇਹੀ ਮਰਜ਼ੀ ਹੈ ਤਾਂ ਖ਼ੁਸ਼ੀ ਨਾਲ ਇਹ ਨੁਕਸਾਨ ਸਹਿ ਲਵਾਂਗਾ ।" ਰਜੂਏ ਨੇ ਦੁੱਖੀ ਜਿਹੇ ਲਹਿਜੇ ਨਾਲ ਕਿਹਾ । ਸਾਰੇ ਉਠ ਕੇ ਚਲੇ ਗਏ । ਪੁਲੱਈਆ ਇਕੱਲਾ ਹੀ ਮੰਦਰ ਦੇ ਥਮਲੇ ਨਾਲ ਢੋਅ ਲਾ ਕੇ ਬੈਠਾ ਰਿਹਾ । ਵੇਕੰਨਾ ਵੀ ਨੇੜੇ ਹੀ ਬੈਠਾ ਸੀ । ਪੁਲੱਈਆ ਦੀ ਹੋਂਦ ਮਹਿਸੂਸ ਕਰਕੇ ਬੋਲਿਆ, "ਤੂੰ ਇਹ ਚੰਗਾ ਨਹੀਂ ਕੀਤਾ ।..." ਵੇਕੰਨਾ ਦੀਆਂ ਅੱਖਾਂ ਭਰ ਆਈਆਂ ।

"ਵੇਕੰਨਾ ! ਓਏ ਤੂੰ ਕਿਉਂ ਰੋ ਰਿਹਾ ਹੈਂ ?"

"ਹੋਰ ਕੀ ਕਰਾਂ ? ਮੇਰੀ ਗਲਤੀ ਤੂੰ ਆਪਣੀ ਮੰਨ ਕੇ ਕਬੂਲ ਕਰ ਲਈ ਉਹ ਸਾਰੇ ਮਿਲ ਕੇ ਤੈਨੂੰ ਪਿੰਡੋਂ ਕੱਢਣਾ ਚਾਹੁੰਦੇ ਹਨ...ਮੈਂ ਵੀ ਕਿੰਨੀ ਵੱਡੀ ਗਲਤੀ ਕਰ ਬੈਠਾ ।"

"ਨਹੀਂ, ਨਹੀਂ ! ਤੂੰ ਕੋਈ ਗਲਤੀ ਨਹੀਂ ਕੀਤੀ। ਮੇਰੇ ਲਈ ਹਮਦਰਦੀ ਕਰਕੇ ਹੀ ਤੂੰ ਅਜਿਹਾ ਕੀਤਾ ਸੀ। ਪਿੰਡ ਛੱਡ ਕੇ ਭਲਾ ਤੂੰ ਕਿਵੇਂ ਜੀਵੇਂਗਾ ? ਜੇ ਤੂੰ ਇਹ ਗਲਤੀ ਆਪਣੀ ਕਬੂਲ ਕਰ ਲਈ ਤਾ ਪਿੰਡ ਵਾਲੇ ਤੈਨੂੰ ਖਾਣ ਪੀਣ ਨੂੰ ਵੀ ਨਹੀਂ ਦੇਣਗੇ। ਇਸ ਲਈ ਪਿੰਡ ਵਾਲਿਆਂ ਨੂੰ ਇਹੀ ਕਹਿ ਦੇ ਕਿ ਉਹ ਕੰਮ ਤੈਥੋਂ ਮੈਂ ਹੀ ਕਰਵਾਇਆ ਸੀ। ਕੋਈ ਪਰਵਾਹ ਨਾ ਕਰ। ਮੈਂ ਤਾਂ ਪਿੰਡ ਛੱਡ ਕੇ ਜਾ ਹੀ ਰਿਹਾਂ। ਫਿਰ ਭਲਾ ਮੈਂ ਇਸ ਪਿੰਡ ਦੀ ਸ਼ਕਲ ਦੇਖਣ ਥੋੜ੍ਹੇ ਹੀ ਮੁੜ ਕੇ ਆਉਣਾ ਹੈ ?"

"ਕਿਉਂ ਪੁੱਲੀ ? ਸੱਚਮੁਚ ਮੁੜ ਕੇ ਨਹੀਂ ਆਏਂਗਾ ? ਮੇਰੇ ਮਰਨ ਤੋਂ ਪਹਿਲਾਂ ਮੇਰੇ ਆਪਣੇ ਪੋਤੇ ਨੂੰ ਇਕ ਵਾਰ ਪਿਆਰ ਵੀ ਨਹੀਂ ਕਰਨ ਦੇਵੇਂਗਾ ? ਕੀ ਮੇਰੀ ਦੇਵੀ ਤੁੱਲ ਧੀ ਨੀਲੰਮਾ ਹੁਣ ਏਥੇ ਨਹੀਂ ਰਹੇਗੀ ? ਰੱਬ ਵੀ ਕਿੰਨਾ ਭੈੜਾ ਹੈ !... ਕਿੰਨਾ ਪੱਥਰ ਦਿਲ ਹੈ ?...ਸ਼ਾਇਦ ਉਹ ਵੀ ਮੇਰੇ ਵਾਂਗ ਅੰਨ੍ਹਾ ਹੋ ਚੁੱਕਿਆ ਹੈ !... ਉਹ...ਉਹ..." ਭਾਵੁਕਤਾ ਨੇ ਉਸ ਨੂੰ ਇਸ ਤੋਂ ਅੱਗੇ ਬੋਲਣ ਨਾ ਦਿੱਤਾ। ਪਰ ਉਸ ਦੀਆਂ ਅੰਨ੍ਹੀਆਂ ਅੱਖਾਂ 'ਚੋਂ ਹੰਝੂ ਕਿਰਦੇ ਰਹੇ।

ਦੋਵੇਂ ਚੁੱਪਚਾਪ ਬੈਠੇ ਰਹੇ।

## 27

ਪੁਲੱਈਆ ਸਣੇ ਟੱਬਰ ਦੇ ਸ਼ਹਿਰ ਜਾਣ ਦਾ ਫ਼ੈਸਲਾ ਹੋ ਚੁੱਕਿਆ ਸੀ। ਪਿੰਡ ਦੇ ਕੁਝ ਲੋਕਾਂ ਨੇ ਇੱਛਾ ਪ੍ਰਗਟ ਕੀਤੀ ਕਿ ਪੁਲੱਈਆ ਉਨ੍ਹਾਂ ਨੂੰ ਜਾਣ ਤੋਂ ਪਹਿਲਾਂ ਬਾਘ ਦਾ ਸ੍ਵਾਂਗ ਦਿਖਾ ਜਾਵੇ। ਪੁਲੱਈਆ ਨਾਂਹ ਨਾ ਕਰ ਸਕਿਆ। ਪੁਲੱਈਆ ਨੇ ਸਰੀਰ ਤੇ ਰੰਗ ਮਲ ਕੇ ਆਪਣਾ ਭੇਸ ਬਦਲ ਲਿਆ ਸੀ। ਮੱਲੂ ਉਸ ਨੂੰ ਦੇਖ ਕੇ ਡਰਨ ਦੀ ਥਾਂ ਸਗੋਂ ਜ਼ਿੱਦ ਕਰਨ ਲੱਗਿਆ ਕਿ ਉਹ ਵੀ ਬਾਘ ਬਣੇਗਾ। ਅਖ਼ੀਰ ਉਸ ਦੇ ਸਰੀਰ ਤੇ ਵੀ ਰੰਗ ਮਲ ਕੇ ਉਸ ਦਾ ਵੀ ਭੇਸ ਬਦਲ ਦਿੱਤਾ ਗਿਆ। ਇਕ ਹਰੇ ਕੱਪੜੇ ਨੂੰ ਕੱਟ ਕੇ ਮੱਲੂ ਦੇ ਸਿਰ ਤੇ ਬੰਨ੍ਹਿਆ ਗਿਆ ਤਾਂ ਕਿ ਉਹ ਬਿਲਕੁਲ ਬਾਘ ਦਿੱਸੇ। ਪੂਛ ਵੀ ਲਾਈ ਗਈ ਤੇ ਇਸ ਨਵੇਂ ਭੇਸ ਵਿਚ ਮੱਲੂ ਬਿਲਕੁਲ ਬਾਘ ਦਾ ਬੱਚਾ ਲੱਗ ਰਿਹਾ ਸੀ। ਦੇਖਣ ਵਾਲੇ ਖੁਸ਼ ਹੋ ਕੇ ਉਸ ਨੂੰ ਵੀ ਖੇਲ ਵਿਚ ਹਿੱਸਾ ਲੈਣ ਲਈ ਕਹਿ ਰਹੇ ਸਨ। ਮਗਰੋਂ ਲੋਕਾਂ ਦਾ ਕਹਿਣਾ ਸੀ ਕਿ ਬਾਪ ਦੇ ਖੇਲ ਤੋਂ ਵੀ ਬੇਟੇ ਦਾ ਖੇਲ ਵਧੀਆ ਰਿਹਾ ਸੀ। ਜਿਹੜੇ ਲੋਕ ਪੁਲੱਈਆ ਨੂੰ ਪਹਿਲਾਂ ਸਾਂਗ ਕਰਦਿਆਂ ਦੇਖ ਚੁੱਕੇ ਸਨ ਹੈਰਾਨ ਹੋ ਰਹੇ ਸਨ, "ਕੀ ਇਹ ਉਹੀ ਪੁਲੱਈਆ ਹੈ ? ਪਹਿਲਾਂ ਨਾਲੋਂ ਕਿਤੇ ਢਿੱਲਾ ਪੈ ਗਿਆ ਹੈ। ਪਹਿਲਾਂ ਵਰਗੀ ਫੁਰਤੀ ਉਸ ਵਿਚ ਨਹੀਂ ਰਹੀ।...ਪਹਿਲਾਂ ਉਹ ਡਫਲੀਆਂ ਵਾਲਿਆਂ ਨੂੰ ਸਾਹ ਨਹੀਂ ਸੀ ਲੈਣ ਦਿੰਦਾ। ...ਹੁਣ ਉਸ ਦੇ ਸਰੀਰ ਵਿਚ ਰਹਿ ਹੀ ਕੀ ਗਿਆ ਹੈ ?...ਸਿਰਫ਼ ਹੱਡੀਆਂ ਦਾ ਢਾਂਚਾ..." ਲੋਕ ਆਪੋ ਆਪਣੀ ਏ ਰਾਏ ਦੇ ਰਹੇ ਸਨ।

ਖੇਲ ਪੂਰਾ ਹੋਣ ਮਗਰੋਂ ਦੋਹਾਂ ਨੇ ਨਦੀ ਦੇ ਪਾਣੀ ਨਹਾ ਕੇ ਮਲਿਆ ਹੋਇਆ ਰੰਗ ਲਾਹਿਆ। ਘਰ ਮੁੜਦਿਆਂ ਤੀਕ ਸ਼ਾਮ ਹੋ ਗਈ ਸੀ। ਪੁਲੱਈਆ ਭੁੱਖੇ ਢਿੱਡ ਘਰ ਪਹੁੰਚਿਆ। ਘਰ ਸਿਰਫ਼ ਦਲੀਆ ਬਣਿਆ ਹੋਇਆ ਸੀ। ਪਿਉ ਪੁੱਤਰ ਦੋਵੇਂ ਖਾਣ ਬੈਠ ਗਏ। ਪੁਲੱਈਆ ਸਿਰਫ਼ ਮਿਰਚ ਨਾਲ ਦਲੀਆ ਖਾਂਦਾ ਹੋਇਆ ਬੋਲਿਆ, "ਸ਼ਹਿਰ ਬਹੁਤ ਵੱਡਾ ਹੈ।...ਲੋਕ ਇਕ ਇਕ ਬੋਰੀ ਢੋਂਦੇ ਹਨ...ਮੈਂ ਦੋ ਦੋ ਬੋਰੀਆਂ ਇਕੱਠੀਆਂ ਢੋ ਸਕਦਾ ਹਾਂ।...ਰੱਬ ਨੇ ਚਾਹਿਆ ਤਾਂ ਉਥੇ ਇਹ ਭੁੱਖ... ਇਹ ਤਕਲੀਫ਼ ਨਹੀਂ ਰਹਿਣੀ।..."

"ਦੂਰ ਦੇ ਢੋਲ ਸੁਹਾਵਣੇ ਹੁੰਦੇ ਹਨ।"

"ਨੀਲੀ! ਹੁਣ ਨਾਲੋਂ ਬੁਰੇ ਦਿਨ ਤਾਂ ਨਹੀਂ ਆਉਣ ਲੱਗੇ। ਸ਼ਹਿਰ ਜਾ ਕੇ ਮੈਂ ਸਿਰ ਤੋੜ ਮਿਹਨਤ ਕਰਾਂਗਾ। ਈਮਾਨ ਦੇ ਰਾਹ ਤੇ ਚਲਾਂਗਾ। ਉਥੇ ਮਿਹਨਤ ਦਾ ਫਲ ਜ਼ਰੂਰ ਮਿਲੇਗਾ।...ਸਾਡੇ ਬੱਚੇ ਭੁੱਖੇ ਨਹੀਂ ਮਰਨ ਲੱਗੇ...।"

ਉਸ ਨੇ ਪਤਨੀ ਵੱਲ ਦੇਖਿਆ। ਉਸ ਤੋਂ ਹੋਰ ਜ਼ਿਆਦਾ ਖਾਧਾ ਨਾ ਗਿਆ। ਚੁੱਪ ਕਰਕੇ ਉਠ ਖੜ੍ਹਾ ਹੋਇਆ। ਜੋ ਕੁਝ ਬਚਿਆ ਸੀ, ਨੀਲੀ ਨੇ ਆਪਣੇ ਮੂੰਹ ਵਿਚ ਪਾ ਲਿਆ।

ਪਿੰਡ ਦੀ ਜੂਹ ਪਾਰ ਕਰਨ ਤਕ ਪੁਲੱਈਆ ਦੇ ਦਿਲ ਵਿਚ ਕਈ ਵਿਚਾਰ ਆਏ। ਉਸ ਨੇ ਹਰ ਇਕ ਤੋਂ ਵਿਦਾਇਗੀ ਲਈ। ਨੀਲੀ ਨੇ ਤੁਰਨ ਤੋਂ ਪਹਿਲਾਂ ਵੇਕੰਨਾ, ਗੰਨੇਮਾ ਤੇ ਕੋਹੜੀ ਸਾਰਿਆਂ ਨੂੰ ਰੋਟੀ ਖੁਆਈ। ਜਦੋਂ ਉਹ ਸਮਾਨ ਬੰਨ੍ਹ ਰਹੀ ਸੀ ਉਸ ਨੂੰ ਅਚਾਨਕ ਵੇਕੰਨਾ ਦਾ ਦਿੱਤਾ ਹੋਇਆ ਮਿੱਟੀ ਦਾ ਡਲਾ ਯਾਦ ਆਇਆ। ਨੀਲੀ ਉਸ ਨੂੰ ਹੱਥ ਵਿਚ ਫੜ ਕੇ ਕੁਝ ਚਿਰ ਚੁੱਪਚਾਪ ਖੜ੍ਹੀ ਰਹੀ। ਉਹ ਡਲਾ ਸਿੱਟਣ ਨੂੰ ਉਸ ਦਾ ਦਿਲ ਨਾ ਕੀਤਾ। ਉਸ ਨੇ ਸੋਚਿਆ ਕਿ ਜੇ ਕਿਤੇ ਸਮੇਂ ਨੇ ਪਲਟਾ ਖਾਧਾ ਤਾਂ ਉਸ ਦਾ ਪੁੱਤਰ ਜ਼ਰੂਰ ਹੀ ਫਿਰ ਉਸੇ ਮਿੱਟੀ ਦੇ ਸਹਾਰੇ ਖੜ੍ਹਾ ਹੋਵੇਗਾ। ਇਹ ਖ਼ਿਆਲ ਆਉਂਦਿਆਂ ਹੀ ਉਸ ਨੇ ਉਹ ਡਲਾ ਵੀ ਬੜੀ ਸਾਵਧਾਨੀ ਨਾਲ ਬਾਕੀ ਸਾਮਾਨ ਦੇ ਨਾਲ ਹੀ ਸੰਭਾਲ ਕੇ ਰੱਖ ਲਿਆ।

ਸਵੇਰ ਹੋਈ। ਹਲਕੀ ਹਲਕੀ ਠੰਡ ਸੀ। ਪੂਰਬ ਵੱਲ ਛਾਏ ਹੋਏ ਬੱਦਲਾਂ ਨੇ ਸੂਰਜ ਨੂੰ ਢੱਕ ਲਿਆ ਸੀ। ਨਦੀ ਭਰੀ ਵਗ ਰਹੀ ਸੀ। ਪੁਲੱਈਆ ਨੇ ਸਾਮਾਨ ਵਾਲੀ ਬੋਰੀ ਚੁੱਕੀ। ਵੇਕੰਨਾ, ਪੀਸਾ, ਗੰਨੇਮਾ ਆਦੇਮਾ ਆਦਿ ਕਾਫ਼ੀ ਲੋਕ ਉਨ੍ਹਾਂ ਦੇ ਨਾਲ ਤੁਰੇ ਜਾ ਰਹੇ ਸਨ। ਨੀਲੀ ਨੇ ਆਖਰੀ ਵਾਰ ਘਰ ਵੱਲ ਮੁੜ ਕੇ ਦੇਖਿਆ ਤੇ ਅੱਗੇ ਵੱਧ ਗਈ। ਰਾਹ ਵਿਚ ਕਈ ਔਰਤਾਂ ਆਖ਼ਰੀ ਵਾਰ ਉਸ ਨਾਲ ਗੱਲ ਕਰਨ ਲਈ ਕੋਈ ਨਾ ਕੋਈ ਵਿਸ਼ਾ ਛੋਹਦੀਆਂ। ਨੀਲੀ ਸਿਰ ਝੁਕਾਈ, ਜਵਾਬ ਦਿੰਦੀ ਹੋਈ ਅਗਾਂਹ ਨੂੰ ਵੱਧ ਰਹੀ ਸੀ। ਆਦੇਮਾ ਪੁਲੱਈਆ ਨੂੰ ਉਪਦੇਸ਼ ਦੇ ਰਹੀ ਸੀ, "ਵੀਰਾ! ਸੋਚ ਸਮਝ ਤੋਂ ਕੰਮ ਲਵੇਂਗਾ ਤਾਂ ਸੁੱਖੀ ਰਹੇਂਗਾ। ਕਾਹਲ, ਬੇਈਮਾਨੀ ਤੇ ਘੁਮੰਡ ਨੂੰ ਕੋਲ ਫਟਕਣ ਤਕ ਨਾ ਦੇਈਂ। ਨੀਲੀ ਦੀਆਂ ਗੱਲਾਂ ਤੇ ਅਮਲ ਕਰੇਂਗਾ ਤਾਂ ਸੁਖ ਹੀ ਪਾਏਂਗਾ। ਚਾਰ ਪੈਸੇ ਪੱਲੇ ਲੈ ਕੇ ਆਪਣੇ ਇਸੇ ਪਿੰਡ ਮੁੜੇਂਗਾ ਤਾਂ ਭਲਾ ਤੈਨੂੰ ਕੌਣ ਰੋਕੇਗਾ?..."

ਪੀਸਾ ਨੇ ਕਿਹਾ, "ਪੁੱਲੀ ! ਬਥੇਰਾ ਵੱਡਾ ਸ਼ਹਿਰ ਹੈ। ਕੰਮ ਕਰੇਂਗਾ ਤਾਂ ਕਿਤੇ ਨਾ ਕਿਤੇ ਤਾਂ ਰੋਟੀ ਨਸੀਬ ਹੋ ਹੀ ਜਾਵੇਗੀ। ਮੇਰੀ ਸਰਕਾਰ ਦੇ ਜ਼ਰਾ ਪੈਰ ਲੱਗ ਜਾਣ ਤਾਂ ਉਹ ਆਪਣੀ ਸਾਰਿਆਂ ਦੀ ਰਾਖੀ ਕਰੇਗੀ। ਜਦੋਂ ਲੱਛਮੀ ਘਰ ਪੈਰ ਪਾਉਂਦੀ ਹੈ ਤਾਂ ਬਾਕੀ ਗੁਣ ਆਪਣੇ ਆਪ ਨਾਲ ਆ ਜਾਂਦੇ ਹਨ। ਸ਼ਹਿਰ ਜਾ ਕੇ ਬਹੁਤ ਛੇਤੀ ਹੀ ਤੇਰੇ ਵਿਚ ਬਹੁਤ ਤਬਦੀਲੀ ਆ ਜਾਵੇਗੀ...।"

ਇਹ ਸਾਰਾ ਕਾਫ਼ਲਾ ਦੇਵੀ ਨੀਲੰਮਾ ਦੇ ਮੰਦਰ ਕੋਲ ਪਹੁੰਚਿਆ ਤਾਂ ਪੁਲੱਈਆ ਤੇ ਨੀਲੀ ਨੇ ਹੱਥ ਜੋੜ ਕੇ ਪ੍ਰਨਾਮ ਕੀਤਾ। ਬਾਪੂ ਨੂੰ ਦੇਖ ਕੇ ਮੱਲੂ ਨੇ ਵੀ ਹੱਥ ਜੋੜੇ। ਉਸ ਮਗਰੋਂ ਬਾਕੀ ਸਾਰੇ ਲੋਕ ਵੱਡੀ ਸੜਕ ਤਕ ਆਏ। ਪੁਲੱਈਆ ਨੇ ਸਿਰ ਚੁੱਕ ਕੇ ਚਾਰੇ ਪਾਸੇ ਨਿਗਾਹ ਮਾਰੀ। ਧਾਨ ਦੇ ਖੇਤ ਵਾਢੀ ਤੇ ਆਏ ਹੋਏ ਸਨ। ਜਿਥੋਂ ਤੀਕ ਨਜ਼ਰ ਜਾਂਦੀ ਹਰੇ ਭਰੇ ਲਹਿਲਹਾਉਂਦੇ ਖੇਤ ਸਨ। ਹਜ਼ਾਰਾਂ ਏਕੜ ਜ਼ਮੀਨ ਹਰੀ ਸਾੜ੍ਹੀ ਪਹਿਨੀ ਖੜ੍ਹੀ ਸੁਹਾਗਣ ਵਾਂਗ ਲੱਗ ਰਹੀ ਸੀ। ਕਿਤੇ ਕਿਤੇ ਧੂਏਂ ਵਾਂਗ ਧੁੰਦ ਫੈਲਦੀ ਨਜ਼ਰ ਆ ਰਹੀ ਸੀ। ਮੰਦਰ ਦੇ ਪੂਰਬ ਵੱਲ ਸਰਕੰਡੇ ਦੇ ਉੱਚੇ ਉੱਚੇ ਦਰਖਤ, ਪੱਛਮ ਵੱਲ ਨਦੀ ਤੇ ਬਣਿਆ ਵੱਡਾ ਪੁਲ...ਇਹ ਸਭ ਦੇਖ ਕੇ ਪਲ ਭਰ ਲਈ ਪੁਲੱਈਆ ਦੇ ਮਨ ਵਿਚ ਵੈਰਾਗ ਉਠਿਆ। ਜੋ ਲੋਕ ਵਿਦਾ ਕਰਨ ਆਏ ਸਨ, ਆਪਣੀਆਂ ਸੱਜਲ ਅੱਖਾਂ ਪੂੰਝਦੇ ਵਾਪਿਸ ਮੁੜ ਰਹੇ ਸਨ। ਕੋਹੜੀ ਤੇ ਵੇਕੰਨਾ ਦੀਆਂ ਅੱਖਾਂ 'ਚੋਂ ਹੰਝੂਆਂ ਦੀ ਝੜੀ ਲੱਗੀ ਹੋਈ ਸੀ। ਉਹਨਾਂ ਨੇ ਸਿਸਕੀਆਂ ਭਰਦਿਆਂ ਆਪਣੇ ਮੂੰਹਾਂ ਵਿਚ ਕੱਪੜੇ ਤੁੰਨ ਲਏ ਸਨ।

ਪੁਲੱਈਆ ਅਗਾਂਹ ਵੱਲ ਪੈਰ ਨਾ ਪੁੱਟ ਸਕਿਆ। ਸਟੇਸ਼ਨ ਉਥੋਂ ਸੱਤ ਮੀਲ ਸੀ। ਸੱਤ ਮੀਲ ਪੈਦਲ ਤੁਰਨਾ ਪੈਣਾ ਸੀ। ਪੈਰ ਚਿਲੂ ਚਿਲੂ ਕਰ ਰਹੇ ਸਨ। ਤੇ ਨਾਲ ਹੀ ਪਿੰਡ ਦਾ ਮੋਹ ਪੈਰਾਂ ਵਿਚ ਬੇੜੀ ਬਣਿਆ ਹੋਇਆ ਸੀ...ਕੁਝ ਵੀ ਹੋਵੇ ਹੈ ਤਾਂ ਆਪਣਾ ਪਿੰਡ ਹੀ...ਸੋਨਾ ਪੈਦਾ ਕਰਨ ਵਾਲਾ ਪਿੰਡ...ਅੱਜ ਉਹ ਇਹ ਸੋਨੇ ਦੀ ਖ਼ਾਨ ਨੂੰ ਛੱਡ ਕੇ ਸਦਾ ਲਈ ਜਾ ਰਿਹਾ ਹੈ।...ਅੱਜ ਤੋਂ ਮਗਰੋਂ ਉਹ ਇਕ ਪਾਸੇ ਪਰਤ ਕੇ ਨਹੀਂ ਵੇਖੇਗਾ...ਨਾ ਹੀ ਮੁੜੇਗਾ...ਨਹੀਂ...ਨਹੀਂ ! ਉਹ ਸ਼ਹਿਰ ਨਹੀਂ ਜਾਵੇਗਾ।...ਇਥੇ ਜੇ ਭੁੱਖਿਆਂ ਵੀ ਮਰਨਾ ਪਵੇ ਤਾਂ ਉਸ ਨੂੰ ਮਨਜ਼ੂਰ ਹੈ...ਅਖੀਰ ਇਹ ਉਸ ਦਾ ਆਪਣਾ ਪਿੰਡ ਹੈ...ਇਹੀ ਉਸ ਦੀ ਮਾਂ...ਇਹੀ ਉਸ ਦਾ ਬਾਪ... ਉਸ ਦਾ ਸਭ ਕੁਝ ਏਥੇ ਹੀ ਹੈ...। ਮਾਂ ! ਮੈਂ ਸ਼ਹਿਰ ਨਹੀਂ ਜਾਵਾਂਗਾ।...ਇਥੇ ਹੀ ਤੇਰੇ ਕਦਮਾਂ ਵਿਚ ਹੀ ਰਹਾਂਗਾ।' ਸੋਚਦਿਆਂ ਸੋਚਦਿਆਂ ਉਸ ਨੇ ਹੌਲੀ ਹੌਲੀ ਪੈਰ ਪੁੱਟਿਆ। ਉਸ ਦੀਆਂ ਅੱਖਾਂ ਛਲਕ ਪਈਆਂ। ਉਸ ਦਾ ਮਨ ਭਾਰਾ ਜਿਹਾ ਹੋ ਗਿਆ। ਪੈਰ ਦਰਦ ਕਰਨ ਲੱਗੇ। ਪੁਲੱਈਆ ਨੇ ਪੁਲ ਤੇ ਪੈਰ ਧਰਦਿਆਂ ਹੀ ਪਿਛਾਂਹ ਵੱਲ ਮੁੜ ਕੇ ਦੇਖਿਆ।...ਨੀਲੀ ਸਿਰ ਝੁਕਾਈ ਚੁੱਪਚਾਪ ਉਸ ਦੇ ਮਗਰ ਆ ਰਹੀ ਸੀ। ਉਸ ਨੂੰ ਦੇਖਦਿਆਂ ਹੀ ਪੁਲੱਈਆ ਪਲ ਭਰ ਲਈ ਸ਼ਰਮਿੰਦਾ ਹੋਇਆ। ਪਰ ਫਿਰ ਇਕਦਮ ਉਸ ਦੀ ਇਹ ਸ਼ਰਮਿੰਦਗੀ ਤਰਸ ਵਿਚ ਬਦਲ ਗਈ। ਅੰਦਰ ਦੀ ਸਾਰੀ ਕੋਮਲਤਾ ਤੇ ਤਰਸ ਬੰਨ੍ਹ ਤੋੜ ਕੇ ਹੰਝੂਆਂ ਦੇ ਰੂਪ ਵਿਚ ਉਸ ਦੀਆਂ ਅੱਖਾਂ ਵਿਚੋਂ ਟਪਕ ਪਏ।

ਪੁਲੱਈਆ ਨੀਲੀ ਨੂੰ ਕੁਝ ਕਹਿਣਾ ਚਾਹੁੰਦਾ ਸੀ ਪਰ ਉਸ ਦਾ ਮੂੰਹ ਨਾ ਖੁਲ੍ਹਿਆ। ਨੀਲੀ ਨੇ ਪੁਲੱਈਆ ਵੱਲ ਇਕ ਵਾਰ ਭਾਵ ਭਰੀ ਨਜ਼ਰ ਨਾਲ ਵੇਖਿਆ ਤੇ ਕਦਮ ਤੇਜ਼ ਕਰ ਲਏ। ਇਸ ਨਾਲ ਪੁਲੱਈਆ ਦੇ ਪੈਰ ਵੀ ਕੁਝ ਕਾਹਲੇ ਹੋ ਗਏ। ਮੱਲੂ ਕਿਸੇ ਰਾਹ ਦਿਖਾਉਣ ਵਾਲੇ ਸਿਪਾਹੀ ਵਾਂਗ ਪੁਲ ਤੋਂ ਅੱਗੇ ਜਾ ਰਿਹਾ ਸੀ। ਸਾਹਮਣੇ ਕੋਈ ਆਜੜੀ ਭੇਡਾਂ ਹੱਕਦਾ ਜਾ ਰਿਹਾ ਸੀ। ਉਸ ਦੇ ਮੱਲੂ ਨੂੰ ਪੁੱਛਣ ਤੇ ਕਿਹਾ 'ਕਿਥੇ ਜਾ ਰਹੇ ਹੋ' ਮੱਲੂ ਨੇ ਚੌੜਾ ਹੋ ਕੇ ਜ਼ੋਰ ਨਾਲ ਜਵਾਬ ਦਿੱਤਾ, "ਸ਼ਹਿਰ ਜਾ ਰਹੇ ਹਾਂ।"

ਮਿਆਂਕਦੀਆਂ ਭੇਡਾਂ ਪਿੰਡ ਵੱਲ ਚਲੀਆਂ ਗਈਆਂ। ਪੁਲੱਈਆ ਤੇ ਨੀਲੀ ਉਦਾਸੀ ਤੇ ਉਮੀਦਾਂ ਨਾਲ ਝੂਮਦੇ ਤੁਰੇ ਜਾ ਰਹੇ ਸਨ। ਮੱਲੂ ਆਪਣੇ ਦਿਲ ਵਿਚ, ਉਠ ਰਹੀ ਤਰੰਗ ਵਾਂਗ ਛਾਲਾਂ ਮਾਰਦਾ ਚਲਿਆ ਜਾ ਰਿਹਾ ਸੀ।

## 28

ਉਹ ਚਾਰੇ ਜਣੇ ਸਟੇਸ਼ਨ ਦੀ ਇਕ ਗੁੱਠੇ ਜਾ ਬੈਠੇ। ਕੁਝ ਦੇਰ ਮਗਰੋਂ ਪੁਲੱਈਆ ਉਠਿਆ। ਮੱਲੂ ਉਸ ਦੇ ਨਾਲ ਹੀ ਉਠ ਖੜ੍ਹਾ ਹੋਇਆ। ਇਕ ਰੁਪਏ ਤੇ ਕੇਲੇ ਤੇ ਚਿੜਵਾ ਆਦਿ ਖਰੀਦ ਕੇ ਉਨ੍ਹਾਂ ਤਿੰਨਾਂ ਨੇ ਖਾਧਾ ਤੇ ਨਲਕੇ ਤੋਂ ਪਾਣੀ ਪੀਤਾ। ਏਨੇ ਵਿਚ ਇਕ ਮਾਲ ਗੱਡੀ ਸਟੇਸ਼ਨ ਤੇ ਆ ਖੜ੍ਹੀ ਹੋਈ। ਦੇਖਦਿਆਂ ਹੀ ਮੱਲੂ ਉਛਲ ਪਿਆ। ਉਹ ਬਾਪੂ ਤੋਂ ਤਰ੍ਹਾਂ ਤਰ੍ਹਾਂ ਦੇ ਸਵਾਲ ਪੁੱਛਣ ਲੱਗਿਆ। ਉਸ ਦੇ ਮੂੰਹ ਤੇ ਰੌਣਕ ਆ ਗਈ। ਸ਼ਾਮ ਨੂੰ ਤਿੰਨ ਵੱਜ ਕੇ ਦਸ ਮਿੰਟ ਤੇ ਉਨ੍ਹਾਂ ਵਾਲੀ ਗੱਡੀ ਆਈ। ਬੇਅੰਤ ਭੀੜ ਸੀ। ਉਹ ਤਿੰਨੇ ਗੱਡੀ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੀਕ ਭੱਜੇ ਪਰ ਕਿਤੇ ਵੀ ਥਾਂ ਨਾ ਮਿਲੀ। ਇਕ ਡੱਬੇ ਵਿਚ ਚੜ੍ਹ ਹੀ ਰਹੇ ਸਨ ਕਿ ਅੰਦਰ ਬੈਠੀਆਂ ਸਵਾਰੀਆਂ ਨੇ ਉਨ੍ਹਾਂ ਨੂੰ ਬਾਹਰ ਧੱਕਾ ਮਾਰਿਆ। ਇਕ ਹੋਰ ਡੱਬੇ ਵਿਚ ਥਾਂ ਤਾਂ ਖਾਲੀ ਸੀ ਪਰ ਉਸ ਵਿਚ ਪਹਿਲਾਂ ਹੀ ਬੈਠਾ ਹੋਇਆ ਇਕ ਮੋਟਾ ਆਦਮੀ ਬੋਲਿਆ, "ਇਹ ਗੱਦਿਆਂ ਵਾਲਾ ਡੱਬਾ ਹੈ! ਇਸ ਵਿਚ ਚੜ੍ਹੋਗੇ ਤਾਂ ਸਿੱਧੇ ਜੇਲ੍ਹ ਦੀ ਹਵਾ ਖਾਓਗੇ।" ਉਹ ਗੱਡੀ ਚਲਦਿਆਂ ਚਲਦਿਆਂ ਮਸਾਂ ਅਖੀਰਲੇ ਡੱਬੇ ਵਿਚ ਚੜ੍ਹ ਸਕੇ। ਗੱਡੀ ਚਲਦੇ ਚਲਦੇ ਦੋ ਬਿਨਾਂ ਟਿਕਟ ਆਦਮੀ ਵੀ ਉਸੇ ਡੱਬੇ ਵਿਚ ਆ ਵੜੇ। ਡੱਬਾ ਖਚਾਖਚ ਭਰਿਆ ਹੋਇਆ ਸੀ। ਬੈਠਣ ਨੂੰ ਕਿਤੇ ਵੀ ਥਾਂ ਨਹੀਂ ਸੀ। ਮੱਲੂ ਤਾਂ ਬੋਰੀ ਤੇ ਬੈਠ ਗਿਆ ਪਰ ਨੀਲੀ ਤੇ ਪੁਲੱਈਆ ਖੜ੍ਹੇ ਰਹੇ। ਕੁੜੀ ਮਾਂ ਦੀ ਗੋਦੀ ਵਿਚ ਸੌਂ ਚੁੱਕੀ ਸੀ। ਛਕ ਛਕ ਦੀ ਆਵਾਜ਼...ਗੱਡੀ ਦੌੜਦੀ ਜਾ ਰਹੀ ਸੀ।

ਮੱਲੂ ਦੀ ਖੁਸ਼ੀ ਦਾ ਟਿਕਾਣਾ ਨਹੀਂ ਸੀ। ਉਹ ਸਮਾਨ ਵਾਲੀ ਗੰਠੜੀ ਦਾ ਤਬਲਾ ਬਣਾ ਕੇ ਵਜਾਉਣ ਲੱਗਿਆ। ਗੱਡੀ ਚਾਰ ਸਟੇਸ਼ਨ ਲੰਘ ਕੇ ਪੰਜਵੇਂ ਤੇ ਜਾ ਖੜ੍ਹੀ ਹੋਈ। ਕੁਝ ਸਵਾਰੀਆਂ ਉਤਰ ਗਈਆਂ। ਗੱਡੀ ਸੀਟੀ ਮਾਰ ਕੇ ਫਿਰ ਅੱਗੇ ਵਧੀ। ਮੱਲੂ ਵੀ ਹੱਥ ਦੀਆਂ ਦੋ ਉਂਗਲਾਂ ਮੂੰਹ ਵਿਚ ਪਾ ਕੇ ਸੀਟੀ ਵਜਾਉਣ

ਲੱ ਗਿਆ । ਗੱਡੀ ਹੌਲੀ ਹੌਲੀ ਤੇਜ਼ ਹੋਣ ਲੱਗੀ । ਨੀਲੀ ਤੇ ਪੁਲੱਈਆ ਔਖੇ ਸੌਖੇ ਹੋ ਕੇ ਹੇਠਾਂ ਹੀ ਬੈਠ ਗਏ । ਪੁਲੱਈਆ ਨੂੰ ਆਪਣੇ ਬੀਤੇ ਦਿਨ ਯਾਦ ਆਉਣ ਲੱਗੇ । ਉਸ ਦਾ ਆਪਣਾ ਘਰ...ਖੇਤ...ਵੇਕੰਨਾ...ਗੰਨੇਮਾਂ...ਰਜੂਆ....ਆਦੇਮਾ...ਸਭ ਇਕ ਇਕ ਕਰਕੇ ਉਸ ਦੀਆਂ ਅੱਖਾਂ ਅੱਗੋਂ ਦੀ ਘੁੰਮ ਗਏ ।...ਬੁੱਢੀ ਨਾਨੀ...ਰਾਮੂ ਭਗਤ...,ਦੇਵੀ ਨੀਲੰਮਾ...ਉਸ ਦਾ ਮੰਦਰ...ਉਸ ਨੂੰ ਸਭ ਯਾਦ ਆਉਣ ਲੱਗੇ । ਉਸ ਦੇ ਦਿਲ ਵਿਚ ਆਇਆ ਕਿ ਵਾਪਸ ਮੁੜ ਜਾਵੇ ਤੇ ਪਿੰਡ ਦੀ ਮਿੱਟੀ ਨੂੰ ਹੀ ਚੁੰਮੇ...ਮੱਲੂ ਖਿੜਕੀ ਵਿਚੋਂ ਦੀ ਕੁਦਰਤ ਦੇ ਪਿਛਾਂਹ ਨੂੰ ਦੌੜ ਰਹੇ ਨਜ਼ਾਰੇ ਨੂੰ ਦੇਖ ਕੇ ਖੁਸ਼ ਹੋ ਰਿਹਾ ਸੀ । ਉਸ ਨੇ ਬਾਪੂ ਨੂੰ ਇਸ਼ਾਰਾ ਕਰਦਿਆਂ ਕਿਹਾ, "ਬਾਪੂ ! ਦੇਖ...ਸਭ ਦਰਖਤ ਬੂਟੇ ਪਹਾੜ...ਸਭ ਆਪਣੇ ਪਿੰਡ ਵੱਲ ਨੂੰ ਦੌੜੇ ਜਾ ਰਹੇ ਹਨ ।"

ਪੁਲੱਈਆ ਚੌਂਕਿਆਂ । ਉਸ ਨੂੰ ਧਿਆਨ ਆਇਆ ਕਿ ਉਹ ਤਾਂ ਗੱਡੀ ਵਿਚ ਸਫ਼ਰ ਕਰ ਰਿਹਾ ਹੈ । ਫਿਰ ਉਹ ਸ਼ਹਿਰ ਅਤੇ ਆਪਣੇ ਸ਼ਹਿਰੀ ਜੀਵਨ ਦੇ ਸੁਪਨੇ ਦੇਖਣ ਲੱ ਗਿਆ ।

ਵਾਲਤੇਰ ਪਹੁੰਚਦਿਆਂ ਰਾਤ ਦੇ ਸਾਢੇ ਅੱਠ ਵੱਜ ਗਏ । ਚੈਕਿੰਗ ਇੰਨਸਪੈਕਟਰ ਹੱਥ ਵਿਚ ਬੈਂਤ ਫੜੀ ਹਰੇਕ ਡੱਬੇ ਵਿਚ ਵੜ ਕੇ ਟਿਕਟ ਦੇਖ ਰਿਹਾ ਸੀ ਤੇ ਨਾਲ ਹੀ ਮੁਸਾਫ਼ਰਾਂ ਦੇ ਸਮਾਨ ਬਾਰੇ ਵੀ ਪੜਤਾਲ ਕਰ ਰਿਹਾ ਸੀ । ਸਟੇਸ਼ਨੋਂ ਬਾਹਰ ਜਾਣ ਵਾਲੇ ਦਰਵਾਜ਼ੇ ਤੇ ਪਹੁੰਚਣ ਤੇ ਇਕ ਹੋਰ ਆਦਮੀ ਨੇ ਉਨ੍ਹਾਂ ਨੂੰ ਪੁੱਛਿਆ ਕਿ ਕੀ ਉਹ ਗੰਠੜੀ ਵਿਚ ਚੌਲ ਤਾਂ ਨਹੀਂ ਸਨ ਲਿਜਾ ਰਹੇ ? ਪੁਲੱਈਆ ਤਾਂ ਚੁੱਪ ਰਿਹਾ ਪਰ ਨੀਲੀ ਨੇ ਕਹਿ ਦਿੱਤਾ, "ਦੋ ਤਿੰਨ ਸੇਰ ਚੌਲ ਹਨ ਜੋ ਅਸੀਂ ਰਾਹ ਦੇ ਖਰਚ ਲਈ ਨਾਲ ਲੈ ਆਏ ਹਾਂ ।" ਟਿਕਟ ਚੈਕਰ ਨੇ ਕਿਹਾ, "ਜ਼ਰਾ ਇਥੇ ਹੀ ਠਹਿਰੋ । ਹੁਣੇ ਪੁਲੀਸ ਨੂੰ ਬੁਲਾਉਂਦੇ ਹਾਂ ।" ਨੀਲੀ ਡਰ ਗਈ । ਉਸ ਨੂੰ ਧਿਆਨ ਆਇਆ ਕਿ ਜਿਸ ਡੱਬੇ ਵਿਚ ਬੈਠ ਕੇ ਉਹ ਆਏ ਸਨ ਉਸੇ ਵਿਚ ਇਕ ਹੋਰ ਕੋਟ ਵਾਲਾ ਆਦਮੀ ਵੀ ਆਇਆ ਸੀ ਜਿਸ ਕੋਲ ਚੌਲਾਂ ਦਾ ਪੂਰਾ ਭਰਿਆ ਹੋਇਆ ਟਰੰਕ ਸੀ । ਉਸ ਨੂੰ ਕਿਸੇ ਨੇ ਕੁਝ ਵੀ ਨਹੀਂ ਸੀ ਪੁੱਛਿਆ । ਉਹ ਬੜੀ ਤੇਜ਼ੀ ਤੇ ਆਕੜ ਨਾਲ ਲੰਘ ਗਿਆ ਸੀ । ਇਸ ਨਾਲ ਨੀਲੀ ਨੂੰ ਜਾਪਿਆ ਜਿਵੇਂ ਉਸ ਦੇ ਸਾਹਮਣੇ ਸ਼ਹਿਰ ਦੀ ਭੇਦਾਂ ਭਰੀ ਜ਼ਿੰਦਗੀ ਦਾ ਪਹਿਲਾ ਪਾਜ ਖੁਲ੍ਹ ਗਿਆ ਹੋਵੇ । ਟਿਕਟ ਬਾਪੂ ਨੇ ਅਖ਼ੀਰ ਚਾਰ ਰੁਪਏ ਲੈ ਕੇ ਉਨ੍ਹਾਂ ਨੂੰ ਛੱਡ ਦਿੱਤਾ । ਮਗਰੋਂ ਜਦੋਂ ਪੁਲੱਈਆ ਉਸ ਨੂੰ ਕੋਈ ਗਾਲ੍ਹ ਕੱਢਣ ਲੱ ਗਿਆ ਤਾਂ ਨੀਲੀ ਬੜੇ ਭੋਲੇਪਣ ਨਾਲ ਬੋਲੀ, "ਉਸ ਨੂੰ ਭਲਾ ਗਾਲ੍ਹ ਕਿਉਂ ਕੱਢਦਾ ਹੈਂ ? ਜਦ ਉਸ ਨੇ ਸਾਨੂੰ ਜੇਲ੍ਹ ਜਾਣ ਤੋਂ ਬਚਾਇਆ ਹੈ ਤਾਂ ਕੀ ਇਸ ਬਦਲੇ ਉਹ ਸਾਥੋਂ ਚਾਰ ਛਿੱਲੜ ਵੀ ਨਾ ਲਵੇ ?"

ਮੱਲੂ ਸੜਕ ਦੇ ਕਿਨਾਰਿਆਂ ਤੇ ਚਮਕ ਰਹੇ ਬਿਜਲੀ ਦੇ ਬਲਬਾਂ ਦੀਆਂ ਕਤਾਰਾਂ, ਸੜਕ ਤੇ ਦੌੜ ਰਹੀਆਂ ਕਾਰਾਂ, ਬਸਾਂ ਤੇ ਰਿਕਸ਼ਿਆਂ ਨੂੰ ਬੜੀ ਹੈਰਾਨੀ ਨਾਲ ਦੇਖ

ਰਿਹਾ ਸੀ। ਉਹ ਵਾਰ ਵਾਰ ਉੱਚੇ ਉੱਚੇ ਮਕਾਨ, ਦੋ ਦੋ ਤਿੰਨ ਤਿੰਨ ਮੰਜ਼ਲੀਆਂ ਕੋਠੀਆਂ ਵੱਲ ਟਿਕਟਿਕੀ ਲਾ ਕੇ ਵੇਖਦਾ ਹੋਇਆ ਉਥੇ ਹੀ ਖੜ੍ਹਾ ਰਹਿ ਜਾਂਦਾ। ਇਕ ਥਾਂ ਗ੍ਰਾਮੋਫੋਨ 'ਚੋਂ ਬੜੀ ਉੱਚੀ ਆਵਾਜ਼ ਵਿਚ ਕੋਈ ਫਿਲਮੀ ਗਾਣਾ ਕੰਨੀ ਪਿਆ ਤਾਂ ਉਹ ਆਪਣੇ ਆਪ ਭੁੱਲ ਕੇ ਉਥੇ ਹੀ ਬੁੱਤ ਬਣ ਖੜ੍ਹਾ ਹੋ ਗਿਆ। ਜਦ ਤੀਕ ਪੁਲੱਈਆ ਨੇ ਉਸ ਨੂੰ ਹੱਥੋਂ ਫੜ, ਝਟਕਾ ਮਾਰ ਉਥੋਂ ਨਾ ਖਿਚਿਆ, ਉਹ ਗੀਤ ਦਾ ਕੀਲਿਆ ਖੜ੍ਹਾ ਰਿਹਾ।

"ਬਾਪੂ ਇਹ ਭਲਾ ਕੌਣ ਹੈ ਜੋ ਏਨੀ ਉੱਚੀ ਗਾ ਰਿਹਾ ਹੈ?...ਕੀ ਕੋਈ ਬਹੁਤ ਵੱਡਾ ਆਦਮੀ ਹੈ?"

"ਨਹੀਂ ਪੁੱਤਰ। ਉਹ ਕੋਈ ਆਦਮੀ ਨਹੀਂ। ਇਹ ਤਾਂ ਪੂਨ ਗਰਾਮ (ਗ੍ਰਾਮੋਫੋਨ) ਬੋਲ ਰਿਹੈ।"

"ਬਾਪੂ! ਕੀ ਕਿਹਾ? ਪੂਨ ਗਾਪ? ਉਹ ਕੀ ਹੁੰਦੈ?"

"ਪੁੱਤਰ! ਪੂਨ ਗਾਪ ਇਕ ਪੇਟੀ ਹੁੰਦੀ।"

"ਤਾਂ ਕੀ ਉਹ ਪੇਟੀ ਗਾਉਂਦੀ ਹੈ? ਬਾਪੂ! ਇਕ ਪੇਟੀ ਮੈਨੂੰ ਵੀ ਲੈ ਦੇਹ।"

"ਹਾਂ, ਹਾਂ! ਜ਼ਰੂਰ! ਕੁਝ ਪੈਸੇ ਆਉਂਦਿਆਂ ਹੀ ਲੈ ਦਿਆਂਗਾ।"

ਤਿੰਨੇ ਅਗਾਂਹ ਵਧੇ। ਇਕ ਆਦਮੀ ਮਿਠਾਈ ਤੇ ਨਮਕੀਨ ਚੀਜ਼ਾਂ ਇਕ ਰੇੜ੍ਹੀ ਤੇ ਵੇਚਣ ਜਾਂਦਾ ਘੰਟੀ ਵਜਾ ਰਿਹਾ ਸੀ। "ਬਾਪੂ, ਬਾਪੂ!" ਕਹਿ ਕੇ ਮੱਲੂ ਉਂਗਲੀ ਨਾਲ ਉਸ ਰੇੜ੍ਹੀ ਵੱਲ ਇਸ਼ਾਰਾ ਕਰਕੇ ਉਥੇ ਹੀ ਖਲੋ ਗਿਆ। ਪੁਲੱਈਆ ਨੇ ਉਸ ਨੂੰ ਥੋੜ੍ਹਾ ਬਹੁਤ ਕੁਝ ਨਮਕੀਨ ਖਰੀਦ ਦਿੱਤਾ। ਮੱਲੂ ਖਾਂਦਾ ਹੋਇਆ ਫਿਰ ਤੁਰ ਪਿਆ। ਰਾਹ ਵਿਚ ਮੁੰਡੇ ਕੁੜੀਆਂ ਆਪਸ ਵਿਚ ਖੇਡ ਰਹੇ ਸਨ। ਸਾਰੇ ਮੁੰਡਿਆਂ ਨੇ ਚੰਗੀਆਂ ਰੰਗਦਾਰ ਕਮੀਜ਼ਾਂ ਤੇ ਨਿਕਰਾਂ ਪਹਿਨੀਆਂ ਹੋਈਆਂ ਸਨ ਤੇ ਕੁੜੀਆਂ ਨੇ ਫਰਾਕਾਂ। ਮੱਲੂ ਨੇ ਸੋਚਿਆ ਕਿ ਕਾਸ਼ ਉਸ ਕੋਲ ਵੀ ਉਹੋ ਜਿਹੇ ਸੋਹਣੇ ਕੱਪੜੇ ਹੁੰਦੇ।..."ਬਾਪੂ! ਮੇਰੇ ਤੇ ਭੈਣ ਲਈ ਵੀ ਇਹੋ ਜਿਹੇ ਕੱਪੜੇ ਲੈ ਦੇ ਨਾ।"

"ਬੇਟਾ! ਸਭ ਕੁਝ ਅੱਜ ਹੀ ਕਿਵੇਂ ਖਰੀਦ ਸਕਦੇ ਹਾਂ? ਤੁਰ ਚਲ। ਕਲ੍ਹ ਨੂੰ ਲੈ ਕੇ ਦਿਆਂਗਾ।"

ਟਰਨਰ ਸਰਾਂ ਅੰਦਰ ਪੈਰ ਧਰਦਿਆਂ ਹੀ ਮੱਲੂ ਨੂੰ ਇਕ ਕਤੂਰਾ ਦਿਸ ਪਿਆ। 'ਤੋਏ ਤੋਏ' ਆਖ ਕੇ ਉਸ ਨੇ ਕਤੂਰੇ ਨੂੰ ਕੋਲ ਬੁਲਾਇਆ ਤੇ ਆਪਣੇ ਲਿਫ਼ਾਫ਼ੇ ਵਿਚੋਂ ਇਕ ਪਕੌੜਾ ਕੱਢ ਕੇ ਉਸ ਨੇ ਕਤੂਰੇ ਨੂੰ ਪਾ ਦਿੱਤਾ। ਕਤੂਰੇ ਨੂੰ ਸ਼ਾਇਦ ਪਕੌੜਾ ਸੁਆਦ ਲੱਗਿਆ ਕਿ ਉਹ ਉਸ ਦੇ ਮਗਰ ਮਗਰ ਹੋ ਤੁਰਿਆ। ਮੱਲੂ ਇਕ ਪਕੌੜਾ ਆਪਣੇ ਮੂੰਹ ਵਿਚ ਪਾਉਂਦਾ ਤੇ ਦੂਜਾ ਕੁੱਤੇ ਦੇ। ਇਸ ਨਵੇਂ ਦੋਸਤ ਦੇ ਮਿਲਣ ਦੀ ਖੁਸ਼ੀ ਵਿਚ ਮੱਲੂ ਬਾਪੂ ਨੂੰ ਕਿਸੇ ਵੀ ਹੋਰ ਚੀਜ਼ ਦੀ ਫਰਮਾਇਸ਼ ਕਰਨੀ ਭੁੱਲ ਗਿਆ।

ਸਰਾਂ ਵਿਚ ਮੁਸਾਫ਼ਰਾਂ ਦੇ ਜੀਵਨ ਪੱਧਰ ਦੇ ਹਿਸਾਬ ਨਾਲ ਕਮਰੇ ਬਣੇ ਹੋਏ ਸਨ—ਅਮੀਰਾਂ ਲਈ ਵੱਖਰੇ ਤੇ ਮੱਧ ਸ਼੍ਰੇਣੀ ਵਾਲਿਆਂ ਲਈ ਵੱਖਰੇ। ਗ਼ਰੀਬ ਵਰਗ ਲਈ ਇਕ ਵੱਖਰੇ ਖੂੰਜੇ ਜਿਹੇ ਵਿਚ ਤਾੜ ਦੇ ਪੱਤਿਆਂ ਦਾ ਬਣਿਆ ਇਕ ਛੱਪਰ

ਜਿਹਾ ਸੀ । ਪੁਲੱਦੀਆ ਨੇ ਇਸ ਛੱਪਰ ਹੇਠਾਂ ਇਕ ਗੁੱਠੇ ਆਪਣਾ ਸਮਾਨ ਰਖਿਆ । ਪਿੰਡਾਂ ਦੇ ਜਿਹੜੇ ਲੋਕ ਮਿੰਹਾਂਦ੍ਰੀ ਦਾ ਮੰਦਰ ਦੇਖਣ ਜਾਂਦੇ ਉਹ ਅਕਸਰ ਇਹ ਸ਼ਹਿਰ ਦੇਖਣ ਆ ਜਾਂਦੇ । ਅੱਜ ਵੀ ਇਹ ਛੱਪਰ ਅਜੇਹੇ ਯਾਤਰੀਆਂ ਨਾਲ ਭਰਿਆ ਹੋਇਆ ਸੀ । ਛੱਪਰ ਦੇ ਹੀ ਇਕ ਖੂੰਜੇ ਚੁੱਲ੍ਹੇ ਤਪੇ ਹੋਏ ਸਨ । ਇਕ ਥਾਂ ਛੋਟੇ ਬੱਚੇ ਕਿਲਕਾਰੀਆਂ ਮਾਰਦੇ ਖੇਡ ਰਹੇ ਸਨ । ਦੋ ਚਾਰ ਬੱਚੇ ਇਕ ਥਾਂ ਬੈਠੇ ਰੋ ਰਹੇ ਸਨ । ਕੱਟੇ ਹੋਏ ਵਾਲਾਂ ਵਾਲੀਆਂ ਦੋ ਔਰਤਾਂ ਉਥੋਂ ਦੇ ਹੀ ਚਾਰ ਆਦਮੀਆਂ ਨਾਲ ਝਗੜ ਰਹੀਆਂ ਸਨ । ਇਕ ਅਧਖੜ ਉਮਰ ਦਾ ਆਦਮੀ ਹੱਥ ਵਿਚ ਸੋਟੀ ਫੜੀ ਕੁੱਤਿਆਂ ਨੂੰ ਭਜਾ ਰਿਹਾ ਸੀ । ਜਿਧਰ ਦੇਖੋ ਥੁੱਕ ਤੇ ਜੂਠੀਆਂ ਚੀਜ਼ਾਂ ਦਾ ਗੰਦ ਪਿਆ ਹੋਇਆ ਸੀ ।

ਪੁਲੱਦੀਆ ਨੇੜੇ ਦੀ ਦੁਕਾਨ ਤੋਂ ਲੂਣ ਤੇਲ ਲਕੜੀਆਂ ਆਦਿ ਖਰੀਦ ਲਿਆਇਆ । ਨੀਲੀ ਰੋਟੀ ਦੇ ਆਹਰ ਲੱਗ ਗਈ । ਮੱਲੂ ਕਤੂਰੇ ਨੂੰ ਗੋਦੀ ਵਿਚ ਲਈ ਸਾਹਮਣੇ ਜ਼ਮੀਨ ਤੇ ਲੇਟੀ ਹੋਈ ਭੈਣ ਨਾਲ ਪਿਆਰ ਕਰ ਰਿਹਾ ਸੀ ।

ਇਨ੍ਹਾਂ ਦੇ ਰੋਟੀ ਖਾਂਦੇ ਖਾਂਦੇ ਹੀ ਉਥੇ ਕੁਝ ਹੋਰ ਯਾਤਰੀ ਵੀ ਆ ਗਏ । ਹੌਲੀ ਹੌਲੀ ਰੌਲਾ ਵਧਣ ਲੱਗਿਆ । ਦੋਵੇਂ ਔਰਤਾਂ ਸ਼ਾਇਦ ਕਾਫ਼ੀ ਦੇਰ ਲੜ ਝਗੜ ਕੇ ਥੱਕ ਚੁਕੀਆਂ ਸਨ । ਹੁਣ ਵੱਖ ਵੱਖ ਬੈਠ ਕੇ ਪੁਰਾਣੀਆਂ ਗੱਲਾਂ ਯਾਦ ਕਰ ਕਰ ਇਕ ਦੂਜੀ ਨੂੰ ਗਾਲਾਂ ਦੇ ਰਹੀਆਂ ਸਨ । ਉਨ੍ਹਾਂ ਦੋਹਾਂ ਦਾ ਪਤੀ—ਜਿਹੜਾ ਹੁਣ ਤੀਕ ਉਥੇ ਹੀ ਬੈਠਾ ਉਨ੍ਹਾਂ ਦਾ ਝਗੜਾ ਦੇਖ ਰਿਹਾ ਸੀ—ਹੁਣ ਦੂਜੀ ਪਤਨੀ ਨੂੰ ਬੇਨਤੀ ਕਰ ਰਿਹਾ ਸੀ ਕਿ ਉਹ ਚੁੱਪ ਕਰ ਜਾਵੇ ਤੇ ਉਸ ਦੀ ਇੱਜ਼ਤ ਦੀ ਰਾਖੀ ਕਰੇ । ਦੂਸਰੇ ਖੂੰਜੇ ਇਕ ਬੁੱਢਾ ਬੈਠਾ ਸੀ ਜਿਹੜਾ ਆਪਣੀ ਨੂੰਹ ਤੋਂ ਥੋੜ੍ਹੀ ਰੋਟੀ ਹੋਰ ਮੰਗਣ ਬਦਲੇ ਗਾਲਾਂ ਖਾ ਕੇ ਆਪਣੀ ਮਰ ਚੁੱਕੀ ਧੀ ਨੂੰ ਯਾਦ ਕਰ ਕਰ ਰੋ ਰਿਹਾ ਸੀ । ਕੁਝ ਔਰਤਾਂ ਹਾਲੀ ਚੁਲ੍ਹੇ ਤਪਾ ਰਹੀਆਂ ਸਨ । ਇਕ ਔਰਤ ਬੈਠੀ ਮੱਛੀ ਤਲ ਰਹੀ ਸੀ । ਉਸ ਔਰਤ ਤੋਂ ਥੋੜ੍ਹੀ ਦੂਰ ਇਕ ਆਦਮੀ ਪਿਆ ਸੀ ਜੋ ਢਿੱਡ ਦੀ ਪੀੜ ਲਈ ਕਿਸੇ ਡਾਕਟਰ ਨੂੰ ਮਿਲਣ ਆਇਆ ਸੀ ਪਰ ਹਾਲੀ ਪੀੜ ਕਾਰਨ ਲੇਟਿਆ ਹਾਲ ਦੁਹਾਈ ਮਚਾ ਰਿਹਾ ਸੀ । ਇਕ ਲੜਕਾ ਕੁਝ ਗੁਣਗੁਣਾ ਰਿਹਾ ਸੀ । ਇਕ ਹੋਰ ਨੌਜਵਾਨ ਕਿਸੇ ਅਣਜਾਣ ਲੜਕੀ ਨਾਲ ਅਪਣੱਤ ਦਾ ਦਿਖਾਵਾ ਕਰਦਿਆਂ ਗੱਲੀਂ ਪੈਣ ਦੀ ਕੋਸ਼ਿਸ਼ ਕਰ ਰਿਹਾ ਸੀ । ਇਕ ਹੋਰ ਆਦਮੀ ਜੋ ਕਿ ਉਸ ਕੁੜੀ ਦਾ ਗਰਾਈਂ ਸੀ ਦੂਰ ਬੈਠਾ ਉਸ ਨੌਜਵਾਨ ਵੱਲ ਨੀਝ ਲਾਈ ਸੋਚ ਰਿਹਾ ਸੀ ਕਿ ਜੇ ਉਹ ਉਸ ਲੜਕੀ ਨਾਲ ਛੇੜਖਾਨੀ ਕਰਨ ਲੱਗੇ ਤਾਂ ਉਸ ਨੂੰ ਕਿਵੇਂ ਮਾਰਨਾ ਚਾਹੀਦਾ ਹੈ । ਇਕ ਚੋਰ ਨਲਕੇ ਕੋਲ ਬੈਠਾ, ਭੋਲਿਆਂ ਵਾਂਗ ਇਧਰ ਉਧਰ ਨਜ਼ਰ ਘੁਮਾਉਂਦਾ, ਨਲਕੇ ਤੇ ਆ ਜਾ ਰਹੀਆਂ ਔਰਤਾਂ ਦੀਆਂ ਗਰਦਣਾਂ ਵੱਲ ਦੇਖ ਰਿਹਾ ਸੀ । ਨੀਲੀ ਅਤੇ ਪੁਲੱਦੀਆ, ਥਕਾਵਟ ਕਾਰਨ, ਉਸ ਛੱਪਰ ਦੀ ਛੋਟੀ ਜਿਹੀ ਦੁਨੀਆਂ ਤੋਂ ਦੂਰ ਕਿਤੇ ਨੀਂਦ ਦੀ ਗੋਦ ਵਿਚ ਗੁੰਮ ਗਏ । ਉਨ੍ਹਾਂ ਦੋਹਾਂ ਦੇ ਵਿਚਕਾਰ ਮਲੂ ਤੇ ਉਸ ਦੀ ਭੈਣ ਸੌਂ ਰਹੇ ਸਨ । ਪੁਲੱਦੀਆ ਨੇ ਗੱਠੜੀ ਆਪਣੇ ਸਿਰਹਾਣੇ ਰੱਖ ਲਈ ਸੀ । ਕਤੂਰਾ ਮੱਲੂ ਦੇ ਨਾਲ ਹੀ ਰੋਟੀ ਖਾ ਕੇ ਉਸ ਦੇ ਪੈਰਾਂ ਵੱਲ ਲੇਟ

ਗਿਆ ਸੀ। ਕੜਾਕੇ ਦੀ ਸਰਦੀ ਕਾਰਨ ਅੱਧੀ ਕੁ ਰਾਤ ਮਗਰੋਂ ਪੁਲੱਦੀਆ ਉਪਰ ਲੈਣ ਲਈ ਗੰਠੜੀ 'ਚੋਂ ਕੋਈ ਕੱਪੜਾ ਕੱਢਣ ਲਈ ਜਾਗਿਆ। ਪਤਨੀ ਤੇ ਬੱਚੇ ਗੋਡੇ ਢਿੱਡ ਵਿਚ ਲਈ ਤੀਰ ਕਮਾਨ ਬਣੇ ਸੌਂ ਰਹੇ ਸਨ।

ਸਭ ਲੋਕ ਗੂੜ੍ਹੀ ਨੀਂਦ ਸੌਂ ਰਹੇ ਸਨ। ਸੜ੍ਹਕ ਕੰਢੇ ਲੱਗੇ ਖੰਭਿਆਂ ਉਪਰ ਚਮਕ ਰਹੇ ਦੁਧੀਆ ਲਾਟੂਆਂ ਦੀ ਰੌਸ਼ਨੀ ਇਸ ਛੱਪਰ ਦੇ ਅੰਦਰ ਆ ਰਹੀ ਸੀ। ਉਸੇ ਰੌਸ਼ਨੀ ਨਾਲ ਸਾਰੇ ਦੇ ਸਾਰੇ ਛੱਪਰ ਵਿਚ ਮੂੰਹ ਹਨੇਰੇ ਵਰਗੀ ਰੌਸ਼ਨੀ ਜਿਹੀ ਦਿਖਾਈ ਦੇ ਰਹੀ ਸੀ। ਆਪਣੇ ਪੁੱਤਰ ਦੀ ਆਵਾਜ਼ ਸੁਣ ਕੇ ਪੁਲੱਦੀਆ ਚੌਂਕਿਆ। ਉਹ ਆਵਾਜ਼ ਉਸ ਨੂੰ ਰਾਮੂ ਭਗਤ ਦੀ ਆਵਾਜ਼ ਵਰਗੀ ਲੱਗੀ। ਇਨੇ ਵਿਚ ਉਹੀ ਆਵਾਜ਼ ਫਿਰ ਸੁਣਾਈ ਦਿੱਤੀ। ਪੁਲੱਦੀਆ ਨੇ ਸਿਰ ਚੁੱਕ ਕੇ ਦੇਖਿਆ—ਇਕ ਬੁੱਢਾ ਆਦਮੀ ਉਸ ਨੂੰ ਬੁਲਾ ਰਿਹਾ ਸੀ। ਉਸ ਮੂੰਹ ਹਨੇਰੇ ਵਿਚ ਉਸ ਨੂੰ ਦੇਖ ਕੇ ਪੁਲੱਦੀਆ ਨੂੰ ਲੱਗਿਆ ਕਿ ਭਗਤ ਹੀ ਇਸ ਰੂਪ ਵਿਚ ਉਸ ਦੀ ਕੋਈ ਮਦਦ ਕਰਨ ਲਈ ਆ ਬਹੁੜਿਆ ਹੋਵੇ। ਇਹ ਖਿਆਲ ਆਉਂਦੇ ਹੀ ਉਸ ਦੇ ਲੂੰ ਕੰਡੇ ਖੜ੍ਹੇ ਹੋ ਗਏ। ਉਹ ਉਠਿਆ ਤੇ ਬੜੇ ਮਾਣ ਤੇ ਨਿਮਰਤਾ ਨਾਲ ਉਹ ਬੁੱਢੇ ਕੋਲ ਜਾ ਬੈਠਿਆ। ਬੁੱਢੇ ਨੇ ਹੌਲੀ ਜਿਹੀ ਉਸ ਦੇ ਕੰਨ ਵਿਚ ਕੁਝ ਕਿਹਾ। ਪੁਲੱਦੀਆ ਨੇ ਉਸ ਨੂੰ ਹੌਂਸਲਾ ਦਿੰਦਿਆਂ ਕਿਹਾ, "ਬਾਬਾ! ਤੂੰ ਬੇਫ਼ਿਕਰ ਹੋ ਕੇ ਸੌਂ ਜਾਹ। ਆਪੇ ਦੇਖ ਲਵਾਂਗਾ।" ਉਹ ਆਪਣੀ ਥਾਂ ਪਰਤ ਕੇ ਆਇਆ। ਗੰਠੜੀ ਵਿਚੋਂ ਧੋਤੀ ਕੱਢ ਕੇ ਉਸ ਨੇ ਧੀ ਉਪਰ ਦੇ ਦਿੱਤੀ ਤੇ ਆਪ ਸੌਣ ਦਾ ਬਹਾਨਾ ਕਰਕੇ ਸਾਰੇ ਛੱਪਰ ਨੂੰ ਗਹੁ ਨਾਲ ਦੇਖਦਾ ਰਿਹਾ।

ਅੱਧੀ ਰਾਤ ਦਾ ਵੇਲਾ ਸੀ। ਚਾਰੇ ਪਾਸੇ ਸੰਨਾਟਾ ਸੀ। ਬੁੱਢਾ ਘੁਰਾੜੇ ਮਾਰਦਾ ਗੂੜ੍ਹੀ ਨੀਂਦ ਸੌਂ ਰਿਹਾ ਸੀ। ਪੁਲੱਦੀਆ ਦੀ ਨੀਂਦ ਬੁੱਢੇ ਦੇ ਖਬਰ ਦਿੰਦਿਆਂ ਹੀ ਖੰਭ ਲਾ ਕੇ ਉੱਡ ਗਈ ਸੀ। ਉਸ ਦੀਆਂ ਅੱਖਾਂ ਨਲਕੇ ਕੋਲ ਬੈਠੇ ਕੁਝ ਆਦਮੀਆਂ ਤੇ ਟਿਕੀਆਂ ਹੋਈਆਂ ਸਨ। ਏਨੇ ਵਿਚ ਦੋ ਆਦਮੀ ਹੌਲੀ ਹੌਲੀ ਛੱਪਰ ਵੱਲ ਵੱਧਣ ਲੱਗੇ। ਕਿਸੇ ਪਾਸੇ ਕੋਈ ਆਵਾਜ਼ ਨਹੀਂ ਸੀ ਸੁਣਾਈ ਦੇ ਰਹੀ। ਪੁਲੱਦੀਆ ਸਾਵਧਾਨ ਹੋ ਗਿਆ। ਉਸ ਦੇ ਸਰੀਰ ਵਿਚ ਜੋਸ਼ ਭਰੀ ਉਮੰਗ ਜਾਗ ਪਈ।

ਦੋਵੇਂ ਆਦਮੀ ਹੌਲੀ ਹੌਲੀ ਇਕ ਤੀਵੀਂ ਦੇ ਸਿਰਹਾਣੇ ਜਾ ਖੜ੍ਹੇ ਹੋਏ। ਪਲ ਭਰ ਮਗਰੋਂ ਹੀ ਉਨ੍ਹਾਂ ਦੇ ਹੱਥ ਉਸ ਤੀਵੀਂ ਦੇ ਗਲ ਤੇ ਜਾ ਟਿਕੇ।...ਪੁਲੱਦੀਆ ਇਕਦਮ ਛਾਲ ਮਾਰ ਕੇ ਸ਼ੇਰ ਵਾਂਗ ਉਨ੍ਹਾਂ ਤੇ ਝਪਟ ਪਿਆ। ਤਿੰਨੇ ਆਪਸ ਵਿਚ ਗੁਥਮ ਗੁੱਥਾ ਹੋ ਪਏ। ਰੌਲਾ ਸੁਣ ਕੇ ਛੱਪਰ ਹੇਠਾਂ ਸੌਂ ਰਹੇ ਹੋਰ ਕਈ ਆਦਮੀ ਵੀ ਜਾਗ ਪਏ। ਚਾਰੇ ਪਾਸੇ 'ਚੋਰ, ਚੋਰ' ਦੀਆਂ ਆਵਾਜ਼ਾਂ ਗੂੰਜ ਪਈਆਂ। 'ਫੜੋ... ਫੜੋ...ਸਾਲਿਆਂ ਨੂੰ...' ਦੀਆਂ ਆਵਾਜ਼ਾਂ ਹੋਰ ਵੀ ਉਚੀਆਂ ਹੋਈਆਂ। ਦੋਹਾਂ ਚੋਰਾਂ ਵਿਚੋਂ ਇਕ ਨੇ ਪੁਲੱਦੀਆ ਦੇ ਮੱਥੇ ਤੇ ਕੈਂਚੀ ਮਾਰੀ। ਦੂਜੇ ਨੇ ਪੁਲੱਦੀਆ ਨੂੰ ਧੂਣੋਣ ਤੋਂ ਫੜਿਆ ਤੇ ਰੌਲਾ ਪੌਣ ਲੱਗਿਆ, "ਇਹ ਲਓ! ਫੜੋ ਚੋਰ! ਔਹ ਤੀਵੀਂ ਦੇ ਗਲੋਂ ਹਾਰ ਕੱਟਣ ਆਇਆ ਸੀ। ਇਹ ਲਓ ਇਸ ਦੀ ਕੈਂਚੀ।"

"ਚੰਗਾ ਹੀ ਹੋਇਆ ਕਿ ਆਪਾਂ ਵੇਲੇ ਸਿਰ ਜਾਗ ਪਏ ! ਨਹੀਂ ਤਾਂ...ਮੁਸਾਫ਼ਰ ਬਣ ਕੇ ਆਇਆ ਕੀ ਕਰਨ ਸੀ ।" ਪਹਿਲੇ ਚੋਰ ਨੇ ਕਿਹਾ ।

ਦੋਵੇਂ ਆਪਣੀ ਆਪਣੀ ਸਫ਼ਾਈ ਪੇਸ਼ ਕਰ ਰਹੇ ਸਨ । ਉਧਰ ਪੁਲੱਈਆ ਦੇ ਮੱਥੇ ਤੇ ਕਾਫ਼ੀ ਡੂੰਘੀ ਸੱਟ ਲੱਗੀ ਸੀ ਜਿਸ ਕਾਰਨ ਪਲ ਭਰ ਲਈ ਉਸ ਦਾ ਦਿਮਾਗ਼ ਚਕਰਾ ਗਿਆ ਸੀ । ਇਸ ਲਈ ਉਹ ਕੁਝ ਵੀ ਬੋਲ ਨਾ ਸਕਿਆ । ਚੋਰਾਂ ਤੋਂ ਬਿਨਾਂ ਉਥੇ ਇਕੱਠੀ ਹੋਈ ਭੀੜ 'ਚੋਂ ਵੀ ਲੋਕ ਆਪਣੇ ਹੱਥ ਗਰਮ ਕਰਨ ਲੱਗ ਪਏ ਸਨ । ਏਨੇ ਵਿਚ ਨੀਲੀ ਦੀ ਵੀ ਅੱਖ ਖੁਲ੍ਹ ਗਈ । ਉਹ ਬੜੀ ਨਿਮਰਤਾ ਨਾਲ ਸਮਝਾਉਣ ਲੱਗੀ ਕਿ ਉਹ ਚੋਰ ਨਹੀਂ ਸੀ ਪਰ ਉਥੇ ਉਸ ਦੀ ਸੁਣਦਾ ਕੌਣ ਸੀ । ਕਈ ਆਦਮੀ ਉਸ ਨੂੰ ਥਾਣੇ ਲਿਜਾਣ ਦੀ ਸਲਾਹ ਦੇ ਰਹੇ ਸਨ । ਇੰਨੇ ਵਿਚ ਘਰਾੜੇ ਮਾਰ ਰਿਹਾ ਬੁੱਢਾ ਵੀ ਜਾਗ ਪਿਆ । ਉਸ ਨੂੰ ਆਪਣੇ ਵੱਲ ਆਉਂਦਿਆਂ ਦੇਖ ਕੇ ਚੋਰ ਉਥੋਂ ਹਰਨ ਹੋ ਗਏ । ਉਨ੍ਹਾਂ ਨੂੰ ਭੱਜਦਿਆਂ ਦੇਖ ਕੇ ਪੁਲੱਈਆ ਚੀਕਿਆ, "ਚੋਰ ਉਹੀ ਹਨ । ਭੱਜ ਕੇ ਫੜ ਲਓ ।" ਪਰ ਹੁਣ ਤੀਕ ਉਹ ਅੱਖੋਂ ਓਹਲੇ ਹੋ ਗਏ ਸਨ । ਬੁੱਢਾ ਭੀੜ ਨੂੰ ਚੀਰ ਕੇ ਅੱਗੇ ਆਉਂਦਿਆਂ ਪੁਲੱਈਆ ਦੇ ਮੱਥੇ ਤੋਂ ਵਹਿੰਦੇ ਖ਼ੂਨ ਨੂੰ ਦੇਖ ਕੇ ਬੋਲਿਆ, "ਬੇਟਾ ! ਕੀ ਚੋਰ ਫੜੇ ਗਏ ? ਮੇਰੇ ਕਾਰਨ ਹੀ ਤੇਰੇ ਏਨੀ ਡੂੰਘੀ ਸੱਟ ਲੱਗ ਗਈ ਚੋਰ ਹਨ ਕਿਥੇ ?"

"ਸੋਚਿਆ ਸੀ ਕਿ ਇਕੱਲਾ ਹੀ ਦੋਹਾਂ ਦੀਆਂ ਟੰਗਾਂ ਤੋੜ ਦਿਆਂਗਾ...ਪਰ ਸਾਲੇ ਚਕਮਾ ਦੇ ਕੇ ਭੱਜ ਨਿਕਲੇ ।..."ਪੁਲੱਈਆ ਹਾਰੀ ਹੋਈ ਆਵਾਜ਼ ਨਾਲ ਬੋਲਿਆ ।

ਲੋਕਾਂ ਨੂੰ ਸਚਾਈ ਦਾ ਪਤਾ ਲੱਗਦਿਆਂ ਚਿਰ ਨਾ ਲੱਗਾ । ਨੀਲੀ ਨੇ ਪਤੀ ਦੇ ਮੱਥੇ ਤੇ ਪੱਟੀ ਬੰਨ੍ਹ ਕੇ ਉਸ ਨੂੰ ਇਕ ਪਾਸੇ ਲਿਜਾ ਕੇ ਲਿਟਾ ਦਿੱਤਾ । ਜਿਨ੍ਹਾਂ ਲੋਕਾਂ ਨੇ ਕੁਝ ਚਿਰ ਪਹਿਲਾਂ ਉਸ ਨੂੰ ਮਾਰਿਆ ਸੀ, ਹੁਣ ਨੀਲੀ ਤੋਂ ਮੁਆਫ਼ੀ ਮੰਗ ਰਹੇ ਸਨ ।

"ਕਲ੍ਹ ਪਤਾ ਨਹੀਂ ਸਵੇਰੇ ਕੌਣ ਮੱਥੇ ਲੱਗਿਆ ਸੀ...ਉਹ ਦੋ ਸਨ...ਤੈਨੂੰ ਇਕੱਲੇ ਨੂੰ ਉਨ੍ਹਾਂ ਨਾਲ ਝਗੜਨਾ ਨਹੀਂ ਸੀ ਚਾਹੀਦਾ...ਕਿਸੇ ਹੋਰ ਨੂੰ ਹੀ ਜਗਾ ਲੈਂਦੋਂ..." ਬੁੱਢਾ ਹੌਂਸਲਾ ਦੇਣ ਦੇ ਅੰਦਾਜ਼ ਵਿਚ ਬੋਲ ਰਿਹਾ ਸੀ ।

ਮੱਲੂ ਰੋਣਾ ਬੰਦ ਕਰਕੇ ਕੁੱਤੇ ਵੱਲ ਦੇਖ ਕੇ ਹੱਸ ਰਿਹਾ ਸੀ, "ਦੇਖ ! ਬਾਪੂ ਨੇ ਚੋਰਾਂ ਦੀਆਂ ਹੱਡੀਆਂ ਪੱਸਲੀਆਂ ਭੰਨ ਸਿਟੀਆਂ...ਉਹ ਨੱਸ ਗਏ......।"

ਪੁੱਤਰ ਦੀਆਂ ਗੱਲਾਂ ਸੁਣ ਕੇ ਪੁਲੱਈਆ ਨੂੰ ਹਾਸਾ ਆ ਗਿਆ । ਉਸ ਨੇ ਆਪਣੇ ਮੱਥੇ ਤੇ ਹੱਥ ਲਾ ਕੇ ਦੇਖਿਆ । ਜਿਥੇ ਸੱਟ ਲੱਗੀ ਸੀ ਉਥੇ ਲਹੂ ਜੰਮ ਗਿਆ ਸੀ । ਥੋੜ੍ਹੀ ਦੇਰ ਵਿਚ ਹੀ ਉਸ ਨੂੰ ਨੀਂਦ ਆ ਗਈ । ਸਵੇਰ ਸਾਰ ਜਾਗਦਿਆਂ ਹੀ ਨੀਲੀ ਬੋਲੀ, "ਤਰਕਾਲਾਂ ਤੀਕ ਕੋਈ ਘਰ ਦੇਖ ਲੈਣਾ ਚਾਹੀਦਾ ਹੈ ।...ਇਹੋ ਜਿਹੀ ਥਾਂ ਰਹਿਣਾ ਤਾਂ ਬਹੁਤ ਔਖਾ ਹੈ ।..."

"ਅੱਜ ਦੀ ਰਾਤ ਤਾਂ ਏਥੇ ਹੀ ਟਿਕਾਂਗੇ । ਅੱਜ ਰਾਤ ਨੂੰ ਉਹ ਫਿਰ ਆਉਣਗੇ ਤੇ ਹੁਣ ਮੈਂ ਉਨ੍ਹਾਂ ਨੂੰ ਨਾਨੀ ਚੇਤੇ ਕਰਵਾ ਦਿਆਂਗਾ ।" ਪੁਲੱਈਆ ਬੋਲਿਆ ।

"ਅੱਜ ਵਾਲੇ ਸਭ ਮੁਸਾਫ਼ਰ ਆਪਣੇ ਆਪਣੇ ਰਾਹ ਪੈਣਗੇ। ਨਾਲੇ ਹੋ ਸਕਦਾ ਹੈ ਕਿ ਚੋਰ ਆਪਣੇ ਹੋਰ ਸਾਥੀਆਂ ਨੂੰ ਨਾਲ ਲਿਆਉਣ। ਤੂੰ ਕੱਲ੍ਹ ਰਾਤ ਉਨ੍ਹਾਂ ਨੂੰ ਮਾਰਿਆ ਵੀ ਤਾਂ ਬਹੁਤ ਸੀ...ਉਨ੍ਹਾਂ ਦੀਆਂ ਨਾਸਾਂ 'ਚੋਂ ਲਹੂ ਨਿਕਲ ਰਿਹਾ ਸੀ। ਪਰ ਫਿਰ ਵੀ ਉਹ ਚੰਗੇ ਹੀ ਨਿਕਲੇ.. ਕਿਤੇ ਉਨ੍ਹਾਂ ਕੋਲ ਕੋਈ ਚਾਕੂ ਜਾਂ ਛੁਰਾ ਹੁੰਦਾ ਤਾਂ ਮੁਸੀਬਤ ਹੋ ਜਾਂਦੀ। ਹਰ ਥਾਂ ਸਿਰਫ਼ ਜ਼ੋਰ ਨਾਲ ਗੁਜ਼ਾਰਾ ਨਹੀਂ ਚਲਦਾ। ਜੇ ਇਹ ਵੀ ਨਹੀਂ ਸਮਝੇਂਗਾ ਤੇ ਜਿਉਣਾ ਮੁਹਾਲ ਹੋ ਜਾਵੇਗਾ।..." ਪੁਲੱਈਆ ਚੁੱਪ ਰਿਹਾ।

ਬੇਹੀ ਰੋਟੀ ਖਾ ਲੈਣ ਮਗਰੋਂ ਪੁਲੱਈਆ ਧੁੱਪ ਵਿਚ ਹੀ ਘਰ ਲੱਭਣ ਨਿਕਲ ਪਿਆ। ਮੱਲੂ ਵੀ ਕਤੂਰੇ ਨੂੰ ਗੋਦੀ ਚੁੱਕੀ ਬਾਪ ਦੇ ਮਗਰ ਹੋ ਤੁਰਿਆ। ਪੁਲੱਈਆ ਤਾੜ ਦੇ ਪੱਤਿਆਂ ਝੌਂਪੜੀਆਂ ਵੱਲ ਨਿਕਲ ਗਿਆ। ਹੁਣ ਤੀਕ ਪੁਲੱਈਆ ਉੱਚੀਆਂ ਉੱਚੀਆਂ ਕੰਧਾਂ ਤੇ ਪਰਾਲੀ ਦੇ ਛੱਪਰ ਵਾਲੀਆਂ ਨਾਲ ਬਣੇ ਖੁਲ੍ਹੇ ਤੇ ਹਵਾਦਾਰ ਘਰਾਂ ਵਿਚ ਰਹਿਣ ਦਾ ਆਦੀ ਹੋ ਚੁੱਕਾ ਸੀ। ਹੁਣ ਉਨ੍ਹਾਂ ਨੂੰ ਨੀਵੀਂ ਛੱਤ ਵਾਲੀਆਂ ਤੇ ਤੰਗ ਝੌਂਪੜੀਆਂ ਵੱਲ ਦੇਖਣਾ ਵੀ ਭੈੜਾ ਲੱਗ ਰਿਹਾ ਸੀ। ਫਿਰ ਝੌਂਪੜੀਆਂ ਵਿਚ ਵੀ ਉਸ ਨੂੰ ਕੋਈ ਖ਼ਾਲੀ ਘਰ ਨਹੀਂ ਸੀ ਮਿਲ ਰਿਹਾ। ਚਾਰੇ ਪਾਸੇ ਨਾਲੀਆਂ...ਤੇ ਕੂੜੇ ਕਰਕਟ ਦੇ ਢੇਰਾਂ ਵਿਚੋਂ ਮਾਰਦੀ ਸੜ੍ਹਿਆਂਦ...ਮੱਖੀਆਂ ਤੇ ਮੱਛਰਾਂ ਦੀ ਭਿਣ ਭਿਣ। ਉਸ ਨੂੰ ਉਥੋਂ ਦੇ ਵਾਤਾਵਰਨ ਤੋਂ ਹੀ ਨਫ਼ਰਤ ਹੋ ਰਹੀ ਸੀ। ਪੁਲੱਈਆ ਹੈਰਾਨ ਸੀ ਕਿ ਅਜੇਹੀ ਗੰਦੀ ਤੇ ਸੜ੍ਹਿਆਂਦ ਮਾਰਦੀ ਥਾਂ ਤੇ ਲੋਕ ਕਿਵੇਂ ਰਹਿੰਦੇ ਸਨ। ਉਹ ਝੌਂਪੜੀਆਂ ਇਕ ਦੂਜੀ ਦੇ ਨਾਲ ਹੀ ਬਣੀਆ ਹੋਈਆਂ ਸਨ ਤੇ ਜੇ ਕਿਤੇ ਇਕ ਨੂੰ ਅੱਗ ਲੱਗ ਜਾਵੇ ਤਾਂ ਸਾਰੀਆਂ ਹੀ ਸੜ ਕੇ ਸੁਆਹ ਹੋ ਜਾਣ। ਪਿੰਡ ਵਿਚ ਘਰਾਂ ਦੀਆਂ ਛੱਤਾਂ ਏਨੀਆ ਉਚੀਆਂ ਸਨ ਕਿ ਅੱਗ ਲੱਗਣ ਦਾ ਸਵਾਲ ਹੀ ਪੈਦਾ ਨਹੀਂ ਸੀ ਹੁੰਦਾ ਤੇ ਜੇ ਕਿਤੇ ਬਦਕਿਸਮਤੀ ਨਾਲ ਅੱਗ ਲੱਗ ਵੀ ਜਾਵੇ ਤਾਂ ਬੁਝਾਉਣੀ ਬਹੁਤ ਸੌਖੀ ਸੀ। ਇਥੇ ਥਾਂ ਦੀ ਏਨੀ ਤੰਗੀ ਸੀ ਕਿ ਤੁਰਨਾ ਫਿਰਨਾ ਵੀ ਦੁੱਭਰ ਸੀ। ਕੁਝ ਵੀ ਹੋਵੇ ਉਸ ਨੂੰ ਇਥੇ ਇਕ ਘਰ ਲੈਣਾ ਹੀ ਪੈਣਾ ਸੀ। ਜੇ ਇੱਕਾ ਦੁੱਕਾ ਕਿਤੇ ਖ਼ਾਲ੍ਹੀ ਮਿਲਿਆ ਵੀ ਤਾਂ ਪੰਜ ਰੁਪਏ ਤੋਂ ਦਸ ਰੁਪਏ ਤੀਕ ਕਿਰਾਇਆ ਦੱਸਿਆ ਗਿਆ ਤੇ ਨਾਲ ਹੀ ਇਕ ਮਹੀਨੇ ਦਾ ਕਿਰਾਇਆ ਪੇਸ਼ਗੀ ਦੇਣਾ ਪੈਣਾ ਸੀ। ਕਿਰਾਇਆ ਪੇਸ਼ਗੀ ਦੇਣ ਮਗਰੋਂ ਉਸ ਕੋਲ ਖਾਣ ਲਈ ਕੀ ਬਚਦਾ ?

ਤੁਰਦਾ ਫਿਰਦਾ ਪੁਲੱਈਆ ਦੁਪਹਿਰ ਤੀਕ ਸਮੁੰਦਰ ਕੰਢੇ ਜਾ ਨਿਕਲਿਆ। ਸਮੁੰਦਰ ਨੂੰ ਦੇਖ ਕੇ ਮੱਲੂ ਖੁਸ਼ੀ ਨਾਲ ਪਾਗਲ ਹੋਇਆ 'ਬੋਲਿਆ,

"ਬਾਪੂ, ਬਾਪੂ ! ਔਹ ਦੇਖ ! ਕਿੰਨਾ ਵੱਡਾ ਤਲਾਅ।"

ਉਸ ਨੇ ਪਹਿਲੀ ਵਾਰੀ ਸਮੁੰਦਰ ਦੇਖਿਆ ਸੀ।

"ਤਲਾਅ ਨਹੀਂ ਪੁੱਤ ਸਮੁੰਦਰ ਹੈ।"

"ਉਹ ਕੀ ਹੁੰਦਾ ਹੈ।"

"ਸਮੁੰਦਰ ਦਾ ਪਾਣੀ ਖਾਰਾ ਹੁੰਦਾ ਹੈ। ਇਸ ਪਾਣੀ ਤੋਂ ਲੂਣ ਤਿਆਰ ਕਰਦੇ ਹਨ।"

"ਕੀ ਇਸ ਨੂੰ ਵੀ ਖੂਹ ਵਾਂਗ ਜੋੜ ਕੇ ਪਾਣੀ ਕੱਢਦੇ ਹਨ ?"

"ਨਹੀਂ ਪੁੱਤਰ। ਪਹਿਲਾਂ ਪਾਣੀ ਨੂੰ ਕਿਆਰੀਆਂ ਵਿਚ ਭਰ ਦਿੰਦੇ ਹਨ। ਜਦੋਂ ਕਿਆਰੀਆਂ ਵਿਚ ਖੜ੍ਹਾ ਪਾਣੀ ਸੁਕ ਜਾਂਦਾ ਹੈ, ਉਥੇ ਨਮਕ ਬਣ ਜਾਂਦਾ ਹੈ।"

"ਬਾਪੂ ! ਜੇ ਇਹੀ ਪਾਣੀ ਦਲੀਏ ਜਾਂ ਚੌਲਾਂ 'ਚ ਪਾ ਲਈਏ ਫੇਰ ਭਲਾ ਲੂਣ ਪਾਉਣ ਦੀ ਲੋੜ ਨਹੀਂ ?"

"ਨਹੀਂ ਪੁੱਤਰ ! ਦਲੀਏ, ਚੌਲਾਂ ਵਿਚ ਇਹ ਪਾਣੀ ਨਹੀਂ ਪਾਉਂਦੇ।..." ਕਹਿੰਦਿਆਂ ਪੁਲੱਈਆ ਮੱਲੂ ਦਾ ਹੱਥ ਫੜ ਕੇ ਸਮੁੰਦਰ ਕੰਢੇ ਲੈ ਗਿਆ। ਹਾਰਬਰ 'ਚੋਂ ਇਕ ਜਹਾਜ਼ ਨਿਕਲ ਰਿਹਾ ਸੀ ਜਿਸ ਨੂੰ ਜਾਂਦਿਆਂ ਦੇਖ ਕੇ ਮੱਲੂ ਬੋਲਿਆ, "ਬਾਪੂ ! ਉਹ ਦੇਖ ਕਿੰਨਾ ਵੱਡਾ ਘਰ ਪਾਣੀ ਤੇ ਤੈਰ ਰਿਹਾ ਹੈ।"

"ਬੇਟਾ ! ਉਹ ਘਰ ਨਹੀਂ, ਜਹਾਜ਼ ਹੈ। ਜੇ ਆਪਾਂ ਉਸ ਤੇ ਬੈਠ ਜਾਈਏ ਤਾਂ ਰੰਗੂਨ ਪਹੁੰਚ ਜਾਵਾਂਗੇ।"

"ਬਾਪੂ ! ਚਲ ਫਿਰ ਹੁਣੇ ਬੈਠੀਏ।"

"ਹਾਲੇ ਨਹੀਂ ਪੁੱਤ ! ਚਲ ਕੇ ਹਾਲੇ ਤਾਂ ਘਰ ਲੱਭਣਾ ਹੈ...ਨੌਕਰੀ ਲੱਭਣੀ ਹੈ। ਫੇਰ ਜਿਥੇ ਵੀ ਜੀ ਚਾਹੇ ਜਾ ਸਕਦੇ ਹਾਂ।"

ਦੋਵੇਂ ਸਰਾਂ ਵਿਚ ਪਰਤ ਆਏ। ਮੱਲੂ ਦੇ ਪੈਰਾਂ ਵਿਚ ਦਰਦ ਹੋ ਰਿਹਾ ਸੀ। ਪੁਲੱਈਆ ਰੋਟੀ ਖਾ ਕੇ ਸੌਂ ਗਿਆ ਸੀ। ਮੱਲੂ ਆਪਣੇ ਪੈਰ ਆਪ ਹੀ ਦੱਬਦਾ ਹੋਇਆ ਕਤੂਰੇ ਨੂੰ ਆਪਣੇ ਦਰਦ ਬਾਰੇ ਦੱਸ ਰਿਹਾ ਸੀ ਤੇ ਕਤੂਰਾ ਮੱਲੂ ਦੇ ਪੈਰ ਚੱਟ ਰਿਹਾ ਸੀ।

ਪੁਲੱਈਆ ਦੇ ਜਾਗਣ ਤੋਂ ਪਹਿਲਾਂ ਹੀ ਬਾਕੀ ਮੁਸਾਫ਼ਿਰ ਉਹ ਛੱਪਰ ਖਾਲੀ ਕਰ ਗਏ ਸਨ। ਪੁਲੱਈਆ ਨੂੰ ਸ਼ੱਕ ਹੋਇਆ ਕਿ ਕਿਤੇ ਰਾਤ ਉਸ ਨੂੰ ਉਥੇ ਇਕੱਲਿਆਂ ਹੀ ਨਾ ਕੱਟਣੀ ਪੈ ਜਾਵੇ। ਉਸ ਨੇ ਨੀਲੀ ਨੂੰ ਆਪਣੀ ਘਰ ਲੱਭਣ ਦੀ ਕਹਾਣੀ ਸੁਣਾਉਂਦਿਆਂ ਦੱਸਿਆ ਕਿ ਘਰ ਮਿਲਣਾ ਬਹੁਤ ਹੀ ਔਖਾ ਸੀ। ਬੀਤੀ ਰਾਤ ਵਾਲੇ ਜ਼ਖਮ ਕਾਰਨ ਉਸ ਦਾ ਮੱਥਾ ਸੁੱਜ ਗਿਆ ਸੀ। ਜਦੋਂ ਨੀਲੀ ਨੇ ਕਿਹਾ "ਚੰਗਾ ਹੁਣ ਮਕਾਨ ਦੀ ਭਾਲ ਮੈਂ ਕਰਨ ਜਾਂਦੀ ਹਾਂ" ਤਾਂ ਪੁਲੱਈਆ ਨੇ ਵਰਜਿਆ, "ਜੇ ਕਿਤੇ ਇਕ ਵਾਰ ਰਾਹ ਭੁੱਲ ਗਈ, ਭਟਕਦੀ ਰਹੇਂਗੀ।"

ਪਰ ਨੀਲੀ ਬੋਲੀ, "ਭਲਾ ਇਹ ਥਾਂ ਟੋਲਣ ਵਿਚ ਕਿੰਨਾ ਚਿਰ ਲੱਗਦਾ ਹੈ ? ਨਾਲੇ ਤੈਨੂੰ ਕੋਈ ਘਰ ਪਸੰਦ ਵੀ ਨਹੀਂ ਆਉਣਾ। ਜੇ ਭਲਾ ਅਸੀਂ ਹਵੇਲੀਆਂ ਦੀ ਤਮੰਨਾ ਕਰੀਏ—ਇਹ ਸਾਨੂੰ ਕਿਵੇਂ ਮਿਲ ਜਾਣਗੀਆਂ ? ਜੇ ਕਿਤੇ ਮਿਲ ਵੀ ਜਾਣ ਤਾਂ ਉਥੇ ਆਪਾਂ ਰਹਿ ਕਿਵੇਂ ਸਕਦੇ ਹਾਂ ? ਆਪਾਂ ਨੂੰ ਤਾਂ ਆਪਣੀ ਹੈਸੀਅਤ ਮੁਤਾਬਿਕ ਹੀ ਕੋਈ ਮਾੜਾ ਮੋਟਾ ਘਰ ਲੈ ਲੈਣਾ ਚਾਹੀਦਾ ਹੈ।" ਏਨਾ ਕਹਿ ਕੇ ਨੀਲੀ ਇਕੱਲੀ ਹੀ ਘਰ ਲੱਭਣ ਤੁਰ ਪਈ।

ਤਰਕਾਲਾਂ ਨੂੰ ਜਦੋਂ ਨੀਲੀ ਵਾਪਸ ਮੁੜੀ ਤਾਂ ਪੁਲੱਈਆ ਬੋਲਿਆ, "ਮੈਂ ਤੈਨੂੰ ਟੋਲਣ ਜਾਣ ਵਾਲਾ ਸੀ ਕਿ ਤੂੰ ਪਹੁੰਚ ਗਈ।"

"ਮੈਂ ਇਹ ਸਰਾਂ ਬਾਰੇ ਲੋਕਾਂ ਤੋਂ ਪੁੱਛਦੀ ਪੁੱਛਦੀ ਆ ਹੀ ਪਹੁੰਚੀ।"

"ਕੋਈ ਥਾਰ ਮਿਲਿਆ ?"

"ਹਾਂ ! ਇਕ ਮਿਲਿਆ ਤਾਂ ਹੈ ਪਰ ਛੋਟਾ ਜਿਹਾ। ਆਸੇ ਪਾਸੇ ਲੋਕ ਵਸਦੇ ਹਨ ! ਏਥੇ ਹੀ ਰੋਟੀ ਖਾ ਕੇ ਰਾਤ ਨੂੰ ਉਥੇ ਹੀ ਜਾ ਕੇ ਰਹਾਂਗੇ।"

"ਤੈਨੂੰ ਰਾਹ ਯਾਦ ਹੈ ?"

"ਹੈ ਵੀ ਨੇੜੇ ਹੀ। ਆਰਬਰ (ਹਾਰਬਰ) ਜਾਂਦੀ ਸੜਕ ਦੇ ਇਕ ਪਾਸੇ ਇਕ ਨਾਲਾ ਹੈ—ਸੜਕ ਦੇ ਕੰਢੇ ਇਕ ਬੋਹੜ ਦਾ ਦਰਖਤ ਵੀ ਹੈ। ਉਥੇ ਹੀ ਉਹ ਘਰ ਹੈ।

ਰੋਟੀ ਟੁੱਕ ਤੋਂ ਵਿਹਲੇ ਹੋ ਕੇ ਉਹ ਆਪਣੇ ਨਵੇਂ ਕਿਰਾਏ ਦੇ ਮਕਾਨ ਵੱਲ ਹੋ ਤੁਰੇ। ਮੱਲੂ ਕਤੂਰੇ ਨੂੰ ਲਈ ਅੱਗੇ ਅੱਗੇ ਤੁਰ ਰਿਹਾ ਸੀ। ਪੁਲੱਈਆ ਇਕ ਹੱਥ ਗੰਠੜੀ ਤੇ ਦੂਜੇ ਹੱਥ ਨਾਲ ਪੁੱਤ ਦਾ ਹੱਥ ਫੜੀ ਜਾ ਰਿਹਾ ਸੀ।...ਔਹ ਲਓ... ਬੋਹੜਾ ਵੀ ਆ ਗਿਆ...ਏਥੇ ਹੀ ਨੇੜੇ ਹੀ...ਘਰ ਸੀ...ਪਰ ਮੱਲੂ ਨੱਕ ਚੜ੍ਹਾਉਂਦਾ ਹੋਇਆ ਬੋਲਿਆ।

"ਬਾਪੂ ਏਥੇ ਤਾਂ ਬੋ ਆਉਂਦੀ ਹੈ।" ਸੱਚਮੁੱਚ ਹੀ ਉਥੋਂ ਦੇ ਵਾਤਾਵਰਨ ਵਿਚ ਬੋ ਹੀ ਬੋ ਸੀ। ਘਰ ਪਹੁੰਚ ਕੇ ਦੇਖਿਆ ਕਿ ਗੁਆਂਢਣ ਫੁੱਟ ਫੁੱਟ ਕੇ ਰੋ ਰਹੀ ਸੀ ਤੇ ਉਸ ਦਾ ਪਤੀ ਉਸ ਨੂੰ ਚੁੱਪ ਕਰਾਉਣ ਦੀ ਅਸਫਲ ਕੋਸ਼ਿਸ਼ ਕਰ ਰਿਹਾ ਸੀ।

"ਭਲਾ ਇਸਦੇ ਰੋਣ ਦਾ ਕੀ ਕਾਰਨ ?" ਕਹਿੰਦਿਆਂ ਪੁਲੱਈਆ ਨੇ ਸਮਾਨ ਸਿਰ ਤੋਂ ਲਾਹ ਕੇ ਭੁੰਜੇ ਰੱਖਿਆ। ਇਕ ਵਾਰ ਚੁਫੇਰੇ ਨਿਗਾਹ ਮਾਰੀ।... ਸਮੁੰਦਰ ਦਾ ਖਾਰਾ ਪਾਣੀ ਲਿਜਾਣ ਵਾਲਾ ਇਕ ਨਾਲਾ ਹੈ ਜਿਸ ਵਿਚ ਸ਼ਹਿਰ ਭਰ ਦੀ ਗੰਦਗੀ ਵਹਾ ਲੈ ਜਾਣ ਵਾਲੀਆਂ ਦੋ ਨਾਲੀਆਂ ਜਾ ਮਿਲਦੀਆਂ ਹਨ। ਸਾਹਮਣੇ ਕਮੇਟੀ (ਮਿਉਂਨਸਿਪਲੈਟੀ) ਵਲੋਂ ਸਾਰੇ ਸ਼ਹਿਰ ਦੀ ਗੰਦਗੀ ਸਿਟੇ ਜਾਣ ਕਾਰਨ ਬਣਿਆ ਇਕ ਬਹੁਤ ਵੱਡਾ ਗੰਦਗੀ ਦਾ ਢੇਰ। ਨਾਲ ਹੀ ਵੱਡੀ ਸੜਕ ਤੇ ਸੜਕ ਕੰਢੇ ਬਣੀ ਹੋਈ ਨਾਲੀ ਤੇ ਇਸ ਨਾਲੀ ਦੇ ਕੰਢੇ ਬਣੇ ਹੋਏ ਪੱਚੀ ਤੀਹ ਘਰ। ਹਰ ਘਰ ਵਿਚ ਤਿੰਨ ਜਾਂ ਚਾਰ ਕਮਰੇ ਤੇ ਦੋ ਦੋ ਕਮਰਿਆਂ ਵਿਚਕਾਰ ਟੱਟੀਆਂ। ਇਕ ਕਮਰੇ ਵਿਚ ਹੋ ਰਹੀ ਗੱਲਬਾਤ ਸਹਿਜੇ ਹੀ ਦੂਜੇ ਕਮਰੇ ਵਿਚ ਸੁਣੀ ਜਾ ਸਕਦੀ ਸੀ। ਇਕ ਕਮਰੇ ਦੇ ਮਾਲਕ ਟੱਟੀ ਵਿਚ ਬੈਠੇ ਝਰੋਖਿਆਂ 'ਚੋਂ ਬੜੀ ਸੌਖ ਨਾਲ ਦੂਜੇ ਕਮਰੇ ਦੇ ਅੰਦਰ ਝਾਤ ਪਾ ਸਕਦੇ ਸਨ। ਹਰੇਕ ਕਮਰੇ ਦੇ ਸਾਹਮਣੇ ਥੋੜ੍ਹੀ ਜਿਹੀ ਖੁਲ੍ਹੀ ਥਾਂ ਹੈ ਜਿਥੇ ਲੋਕ ਸੌਂਦੇ ਹਨ। ਕਮਰੇ ਦੇ ਪਿਛਲੇ ਪਾਸੇ ਥੋੜ੍ਹੀ ਜਿਹੀ ਖੁਲ੍ਹੀ ਥਾਂ ਹੈ ਜੋ ਰਸੋਈ ਵਜੋਂ ਵਰਤੀ ਜਾਂਦੀ ਹੈ। ਜਿਸ ਦਿਨ ਨਾਲੀ ਵਿਚ ਪਾਣੀ ਚੜ੍ਹ ਜਾਂਦਾ ਹੈ ਤਾਂ ਪਿਛਵਾੜੇ ਦੀ ਕੰਧ ਨੂੰ ਜਾ ਟਕਰਾਉਂਦਾ ਹੈ ਤੇ ਇਸ ਨਾਲ ਕਮਰੇ ਵਿਚ ਸਲ੍ਹਾਬ ਆ ਜਾਂਦੀ ਹੈ।...ਤੇ ਜੇ ਕਦੀ ਇੰਦਰ ਦੇਵਤਾ ਇਨ੍ਹਾਂ ਲੋਕਾਂ ਨਾਲ ਗੁੱਸੇ ਹੋ ਜਾਵੇ ਤਾਂ ਨਾਲੀ ਦਾ ਸਾਰਾ ਪਾਣੀ ਕਮਰੇ ਦੇ ਅੰਦਰ ਵਹਿ

ਜਾਂਦਾ ਹੈ ਤੇ ਕੂੜਾ ਕਰਕਟ ਤੇ ਗੰਦਗੀ ਵਿਹੜੇ ਵਿਚ ਰੌਣਕ ਲਾ ਦਿੰਦੇ ਹਨ।

"ਕਿਰਾਇਆ ਕਿੰਨਾ ਹੈ ?" ਪੁਲੱਈਆ ਨੇ ਹੌਲੀ ਜਿਹੀ ਆਵਾਜ਼ ਵਿਚ ਪੁੱਛਿਆ।

"ਦੋ ਰੁਪਏ।" ਕਹਿ ਕੇ ਨੀਲੀ ਰੋਂਦੀ ਹੋਈ ਔਰਤ ਨੂੰ ਚੁੱਪ ਕਰਾਉਣ ਲਈ ਗੁਆਂਢੀਆਂ ਦੇ ਘਰ ਚਲੀ ਗਈ। ਨੀਲੀ ਦੇ ਪਿਆਰ ਭਿੱਜੇ ਬੋਲਾਂ ਨੇ ਜਿਵੇਂ ਉਸ ਔਰਤ ਦਾ ਦੁੱਖ ਦੁਗਣਾ ਕਰ ਦਿੱਤਾ ਹੋਵੇ—ਉਹ ਹੋਰ ਵੀ ਉੱਚੀ ਉੱਚੀ ਰੋਣ ਲੱਗੀ। ਏਧਰ ਮੱਲੂ ਬਾਪ ਤੇ ਸਵਾਲਾਂ ਦਾ ਮੀਂਹ ਵਰ੍ਹਾ ਰਿਹਾ ਸੀ। ਉਹ ਇਸ ਬੋ ਭਰੀ ਥਾਂ ਨੂੰ ਛੱਡ ਕੇ ਕਿਤੇ ਹੋਰ ਚਲੇ ਜਾਣ ਦੀ ਜ਼ਿੱਦ ਫੜੀ ਬੈਠਾ ਸੀ। ਉਥੋਂ ਦੀ ਬੋ ਉਸ ਤੋਂ ਸਹਿਨ ਨਹੀਂ ਸੀ ਹੋ ਰਹੀ। ਉਹ ਨੱਕ ਬੁਲ੍ਹ ਚੜ੍ਹਾਉਂਦਾ ਡੁਸਕਣ ਲੱਗਿਆ। ਪੁਲੱਈਆ ਹੈਰਾਨ ਹੋ ਰਿਹਾ ਸੀ ਕਿ ਏਨੇ ਲੋਕ ਇਥੇ ਰਹਿੰਦੇ ਕਿਵੇਂ ਹਨ ? ਸੜਕ ਤੇ ਦੌੜ ਰਹੀਆਂ ਕਾਰਾਂ ਵਿਚ ਬੈਠੇ ਤੇ ਸੜਕ ਕੰਢੇ ਬਣ ਫਬ ਕੇ ਤੁਰਨ ਵਾਲੇ ਉਸ ਮੁਹੱਲੇ ਦੇ ਨੇੜੇ ਪਹੁੰਚਦਿਆਂ ਹੀ ਨੱਕ ਬੰਦ ਕਰ ਲੈਂਦੇ।...ਇਕ ਪਾਸੇ ਤਾਂ ਸਭਿਅਤਾ ਦੇ ਪ੍ਰਤੀਕ ਬਣੇ ਅਸਮਾਨ ਛੋਂਹਦੇ ਮਹਿਲਾਂ ਵਿਚ ਰਹਿਣ ਵਾਲੇ ਸਭਿਆ ਲੋਕ...ਤੇ ਦੂਜੇ ਪਾਸੇ ਜ਼ਿੰਦਗੀ ਦੀਆਂ ਰੰਗੀਨੀਆਂ ਤੋਂ ਦੂਰ ਧਰਤੀ ਨਾਲ ਚਿੰਬੜੇ ਰੀਂਗਦੇ ਕੀੜਿਆਂ ਵਰਗੇ ਲੋਕਾਂ ਨਾਲ ਭਰੇ ਹੋਏ ਘਰ। ਪੁਲੱਈਆ ਨੂੰ ਆਪਣਾ ਪਿੰਡ ਤੇ ਘਰ ਯਾਦ ਆਏ। ਪਿੰਡ ਦੇ ਸ਼ਾਂਤ ਮਾਹੌਲ ਵਿਚ ਵਸਿਆ ਘਰ... ਘਰ ਦੇ ਪਿਛਵਾੜੇ ਪਿੱਪਲ ਦਾ ਦਰਖਤ...ਪਿੱਪਲ ਤੇ ਪੰਛੀਆਂ ਦਾ ਚਹਿਕਣਾ... ਪਸ਼ੂਆਂ ਦੇ ਚਾਰਾ ਖਾਣ ਦੀ ਆਵਾਜ਼...ਪਿੰਡ ਦੇ ਨਾਲ ਖਹਿ ਕੇ ਵਹਿੰਦੀ ਹੋਈ ਨਦੀ...ਨਦੀ ਦੇ ਉਰਾਰ ਤੇ ਪਾਰ ਦੇ ਖੇਤ...ਹਰਿਆਲੀ...ਕਿਥੇ ਇਹ ਸਭ ਕੁਝ ਤੇ ਅਜਿਹੇ ਵਾਤਾਵਰਨ ਤੋਂ ਮਗਰੋਂ ਸੜ੍ਹਿਆਂਦ ਭਰਿਆ ਨਰਕ। ਪੁਲੱਈਆ ਬੜੀ ਦੇਰ ਅਜਿਹੇ ਖ਼ਿਆਲਾਂ ਵਿਚ ਖੋਇਆ ਰਿਹਾ। ਏਨੇ ਵਿਚ ਮੱਲੂ ਨੇ ਗੁਆਂਢ ਦੇ ਘਰੋਂ ਜਾਂ ਪਤਾ ਨਹੀਂ ਹੋਰ ਕਿਥੋਂ ਸੁਣਾਈ ਦੇ ਰਹੀ ਆਵਾਜ਼ ਨੂੰ ਸੁਣ ਕੇ 'ਤੋਬਾ' ਕਹਿੰਦੇ ਹੋਏ ਕੰਨ ਬੰਦ ਕਰ ਲਏ।

ਪੁਲੱਈਆ ਦਾ ਧਿਆਨ ਵੀ ਗੁਆਂਢ ਵਿਚ ਹੋ ਰਹੇ ਰੋਣ ਧੋਣ ਵੱਲ ਗਿਆ। ਰੋਣਾ ਸੁਣ ਕੇ ਉਹ ਬੜਾ ਹੈਰਾਨ ਹੋਇਆ। ਪਹਿਲਾਂ ਉਸ ਨੇ ਸੋਚਿਆ ਕਿ ਉਸ ਘਰ ਕਿਸੇ ਦੀ ਮੌਤ ਹੋ ਗਈ ਹੋਣੀ ਹੈ। ਮਗਰੋਂ ਉਸ ਨੂੰ ਪਤਾ ਲੱਗਿਆ ਕਿ ਨਾਲ ਲਗਦੇ ਘਰ ਵਾਲੀ ਦੀ ਪਾਲੀ ਹੋਈ ਬਿੱਲੀ ਮਰ ਗਈ ਸੀ ਤੇ ਉਹ ਤੀਵੀਂ ਬਿੱਲੀ ਦੇ ਅਫ਼ਸੋਸ ਵਿਚ ਹੰਝੂ ਵਹਾ ਰਹੀ ਸੀ। ਇਹ ਸੁਣ ਕੇ ਪੁਲੱਈਆ ਹੈਰਾਨ ਵੀ ਹੋਇਆ ਤੇ ਹੱਸਿਆ ਵੀ। ਰੋਣ ਦੇ ਨਾਲ ਨਾਲ ਉਸ ਤੀਵੀਂ ਦੇ ਪਤੀ ਵਲੋਂ ਧੀਰਜ ਬੰਨ੍ਹਾਉਣ ਦੇ ਬੋਲ ਵੀ ਸੁਣ ਰਹੇ ਸਨ। ਉਸ ਤੀਵੀਂ ਦੀ ਆਵਾਜ਼ ਕੇਵਲ ਨੀਲੀ ਦੇ ਹੀ ਕੰਨੀ ਪੈ ਰਹੀ ਸੀ। ਪੁਲੱਈਆ ਸੋਚ ਰਿਹਾ ਸੀ ਕਿ ਉਸ ਮੁਹੱਲੇ ਵਿਚ ਰਹਿੰਦੀਆਂ ਔਰਤਾਂ ਦੀ ਮਨੁੱਖਤਾ ਤੇ ਕੋਮਲ-ਦਿਲੀ ਖਤਮ ਹੋ ਗਈ ਸੀ। ਏਨੇ ਵਿਚ ਸਾਹਮਣੇ ਘਰ ਵਾਲੇ ਨੇ ਗੱਲ ਛੇੜੀ—

"ਤੁਸੀਂ ਆਏ ਕਿਥੋਂ ਹੋ ?"

"ਪੂਰਬ ਤੋਂ । ਸਾਡਾ ਪਿੰਡ ਨਵਿਰੀ ਹੈ ।"

"ਕਦੋਂ ਆਏ ?"

"ਕੱਲ੍ਹ ਹੀ...।"

"ਕਿਤੇ ਨੌਕਰੀ ਕਰਦਾ ਹੈਂ ਜਾਂ...?"

"ਨੌਕਰੀ ਲੱਭਣ ਹੀ ਤਾਂ ਆਇਆ ਹਾਂ ।"

"ਇਹ ਸ਼ਹਿਰ ਵੀ ਲਾ ਜਵਾਬ ਹਨ ।—ਉਚੀ ਦੁਕਾਨ, ਫਿੱਕਾ ਪਕਵਾਨ ।... ਪਿੰਡਾਂ ਵਿਚ ਤਾਂ ਤੁਹਾਡੇ ਪੱਲੇ ਕੌਡੀ ਵੀ ਨਾ ਹੋਵੇ, ਰਹਿ ਸਕਦੇ ਹੋ । ਪਰ ਏਥੇ ਸ਼ਹਿਰਾਂ 'ਚ ? ਮੁਸੀਬਤ !—ਇਕ ਪਾਸੇ ਸੜ੍ਹਿਆਂਦ ਤੇ ਦੂਜੇ ਪਾਸੇ ਰੰਗੀਨ ਖੇਡ—

"ਕਿਹੜੀ ਖੇਡ ?"

"ਉਹੀ—ਸਿਨਮਾ !...ਬਸ ਸਿਨਮਾ ਦੇਖ ਕੇ ਸਾਡੇ ਵਰਗੇ ਪਲ ਭਰ ਲਈ ਆਪਣੇ ਦੁੱਖ ਭੁੱਲ ਜਾਂਦੇ ਹਾਂ ।" ਪਲ ਭਰ ਚੁੱਪ ਰਹਿ ਕੇ ਉਹ ਫਿਰ ਬੋਲਿਆ,

"ਜਦੋਂ ਲਾਂਭ ਚਾਂਭ ਦੇ ਪਿੰਡਾਂ ਦੇ ਜਾਹਲ ਲੋਕ ਆ ਕੇ ਏਥੇ ਵਸ ਗਏ ਤਾਂ ਸਾਡੇ ਵਰਗਿਆਂ ਨੂੰ ਨੌਕਰੀਆਂ ਕਿਥੋਂ ਮਿਲਦੀਆਂ ਹਨ ?

ਉਸ ਆਦਮੀ ਦਾ ਗੱਲਾਂ ਹੀ ਗੱਲਾਂ ਵਿਚ ਕਸਿਆ ਵਿਅੰਗ ਪੁਲੱਈਆ ਨੂੰ ਤੀਰ ਵਾਂਗ ਲੱਗਿਆ ਤੇ ਉਹ ਵੀ ਕੁਰੱਖ਼ਤ ਜਿਹੇ ਲਹਿਜ ਵਿਚ ਬੋਲਿਆ, "ਸੰਭਲ ਕੇ ਗੱਲ ਕਰ ।"

"ਮੈਂ ਠੀਕ ਹੀ ਤਾਂ ਕਹਿ ਰਿਹਾ ਹਾਂ । ਅੱਜ ਸਵੇਰੇ ਹੀ ਇਸ ਘਰੋਂ ਇਕ ਅਰਥੀ ਨਿਕਲੀ ਤੇ ਅੱਜ ਹੀ ਏਥੇ ਤੁਸੀਂ ਆ ਟਪਕੇ ।"

ਏਨਾ ਸੁਣਦਿਆਂ ਹੀ ਪੁਲੱਈਆ ਨੂੰ ਨੀਲੀ ਤੇ ਗੁੱਸਾ ਆਇਆ ਕਿ ਉਸ ਨੇ ਭਲਾ ਬੁਰਾ ਸੋਚੇ ਬਿਨਾਂ ਹੀ ਇਹ ਘਰ ਪੱਕਾ ਕਰ ਲਿਆ ਸੀ ।

ਨੀਲੀ ਦੀਵੇ ਦੀ ਲੋਅ ਵਿਚ ਪਹਿਲਾਂ ਸੱਜਾ ਪੈਰ ਪੁੱਟਦੀ ਹੋਈ ਘਰ ਦੇ ਅੰਦਰ ਵੜੀ । ਮਗਰੋਂ ਉਸ ਨੇ ਗੰਠੜੀ ਆਦਿਕ ਲਿਜਾ ਕੇ ਅੰਦਰ ਰੱਖੀ । ਪੁਲੱਈਆ ਆਪਣੀ ਥਾਵੇਂ ਹੀ ਬੁੱਤ ਬਣਿਆ ਬੈਠਾ ਰਿਹਾ । ਮੱਲੂ ਵੀ ਬਾਪੂ ਕੋਲ ਹੀ ਬੈਠਾ ਰਿਹਾ । ਨੀਲੀ ਨੇ ਅੰਦਰ ਚਟਾਈ ਵਿਛਾ ਕੇ ਮੱਲੂ ਨੂੰ ਸੌਣ ਲਈ ਬੁਲਾਇਆ ਪਰ "ਅੰਦਰ ਬੋ ਆਉਂਦੀ ਹੈ । ਮੈਂ ਨਹੀਂ ਆਉਣਾ ।" ਕਹਿ ਕੇ ਨਾਂਹ ਕਰ ਦਿੱਤੀ । ਗੁਆਂਢੀਆਂ ਨੇ ਸੁਣਿਆ ਤੇ ਸਾਰੇ ਦੇ ਸਾਰੇ ਬੜੇ ਜ਼ੋਰ ਨਾਲ ਹੱਸਣ ਲੱਗ ਪਏ । ਨੀਲੀ ਆਪਣੇ ਦਿਲ ਵਿਚ ਸੋਚਣ ਲੱਗੀ ਕਿ, ਅਖ਼ੀਰ ਵਿਚ ਹੱਸਣ ਵਾਲੀ ਕੀ ਗੱਲ ਹੈ ?" ਉਹ ਅੰਦਰ ਭੁੰਜੇ ਲੇਟ ਕੇ ਦੇਵੀ ਨੀਲੰਮਾ ਤੇ ਆਪਣੀ ਨਾਨੀ ਨੂੰ ਯਾਦ ਕਰਨ ਲੱਗੀ । ਧੀ ਵੀ ਉਸ ਦੇ ਨਾਲ ਸੌਂ ਗਈ ਸੀ । ਨੀਲੀ ਬਦਬੂ ਕਾਰਨ ਇਕ ਪਾਸੇ ਤਾਂ ਨੱਕ ਮੂੰਹ ਚੜ੍ਹਾ ਰਹੀ ਸੀ ਤੇ ਦੂਜੇ ਪਾਸੇ ਖੁਸ਼ੀ ਤੇ ਤਸੱਲੀ ਦੇ ਅਹਿਸਾਸ ਨਾਲ ਖੀਵੀ ਹੁੰਦੀ ਸੌਂ ਗਈ । ਕਾਫ਼ੀ ਦੇਰ ਮਗਰੋਂ ਜਦੋਂ ਪੁਲੱਈਆ ਵੀ ਲੇਟ ਗਿਆ ਮੱਲੂ ਉਸ ਦੀ ਹਿੱਕ ਤੇ ਚੜ੍ਹ ਕੇ ਸੌਂ ਗਿਆ । ਪੁਲੱਈਆ ਨੇ ਸੁੱਤੇ ਹੋਏ ਮੱਲੂ ਨੂੰ ਆਪਣੀ ਛਾਤੀ ਤੋਂ ਚੁੱਕ ਕੇ ਇਕ ਪਾਸੇ ਲਿਟਾ ਲਿਆ । ਗੁਆਂਢੀ ਦੀ ਔਰਤ ਦਾ ਰੋਣਾ ਘੱਟ ਹੋਇਆ ਤੇ ਦੂਜੇ ਪਾਸਿਓਂ ਆਵਾਜ਼ ਸੁਣਾਈ ਦੇਣ ਲੱਗੀ—

ਮਰਦਾਵੀਂ ਆਵਾਜ਼" ਤੂੰ ਮੇਰੇ ਕੋਲ ਤਾਂ ਆ ! ਹੋਰ ਨੇੜੇ...ਤੂੰ ਸਿਨਮੇ ਵਿਚ ਦੇਖਿਆ ਤਾਂ ਸੀ...ਕਿੰਨੇ ਨੇੜੇ ਨੇੜੇ ਰਹਿੰਦੇ ਹਨ..."

ਜ਼ਨਾਨੀ ਦੀ ਆਵਾਜ਼, "ਆਪਾਂ ਵੀ ਤਾਂ ਤੋਤੇ ਮੈਨਾ ਵਾਂਗ ਹੀ ਰਹਿੰਦੇ ਹਾਂ ।" ਮਰਦਾਵੀਂ ਆਵਾਜ਼, "ਹਾਂ । ਤੇਰੇ ਸੁਹੱਪਣ ਵਾਲੀ ਤਾਂ ਲੱਖਾਂ 'ਚੋਂ ਇਕ ਮਿਲੇਗੀ ਕਿਤੇ ।"

ਜ਼ਨਾਨੀ ਆਵਾਜ਼,'"ਤੂੰ ਭਲਾ ਕਿਤੇ ਘੱਟ ਹੈਂ ? ਪਰਸੋਂ ਜਦੋਂ ਬਾਹਰ ਪੈਂਟ ਪਾਈ ਖੜ੍ਹਾ ਸੀ...ਬਿਲਕੁਲ ਦੇਵਾ ਨੰਦ ਵਰਗਾ ਲੱਗ ਰਿਹਾ ਸੀ ।"

ਕੁਝ ਚਿਰ ਇਹੀ ਡਰਾਮਾ ਚਲਦਾ ਰਿਹਾ । ਮਗਰੋਂ ਉਹਨਾਂ ਦਾ ਉੱਚਾ ਹਾਸਾ ਤੇ ਫਿਰ...ਬਿਲਕੁਲ ਚੁੱਪ ।...

ਗੁਆਂਢ ਦੇ ਘਰੋਂ ਫਿਰ ਕਾਨਾਫੂਸੀ ਦੀ ਆਵਾਜ਼ । ਬਿੱਲੀ ਦੀ ਮੌਤ ਤੇ ਰੋਣ ਝੀਖਣ ਵਾਲੀ ਤੀਵੀਂ ਦੀ ਚਰਚਾ ਹੋ ਰਹੀ ਸੀ ।—

ਔਰਤ, "ਉਹ ਮਰ ਜੋ ਗਿਆ !...ਇਸੇ ਲਈ ਦੁਨੀਆਂ ਦਾ ਮੂੰਹ ਬੰਦ ਕਰਨ ਦੇ ਖ਼ਿਆਲ ਨਾਲ...

ਆਦਮੀ "ਉਹ ਜੇ ਮਰ ਗਿਆ ਫਿਰ ਭਲਾ ਹੋਇਆ ਕੀ ? ਕੋਈ ਹੋਰ ਆ ਵੀ ਤਾਂ ਗਿਆ ।"

ਆਦਮੀ, "ਇਕ ਦਿਨ ਜਦੋਂ ਉਹ ਵੀ ਮੌਤ ਨੂੰ ਪਿਆਰਾ ਹੋ ਗਿਆ, ਫਿਰ ਪਤਾ ਨਹੀਂ ਕਿਸ ਨੂੰ ਮਾਰ ਕੇ ਰੋਵੇਗੀ ?" ਫਿਰ ਹਾਸਾ...ਉੱਚਾ ਹਾਸਾ...। ਪੁਲੱਈਆ ਦੇ ਸਾਰੇ ਸਰੀਰ ਵਿਚ ਝਰਨਾਹਟ ਜਿਹੀ ਦੌੜ ਗਈ ।

ਉਹ ਸੋਚਣ ਲੱਗਿਆ ਕਿ ਇਹ ਘਰ ਤਾਂ ਛੇਤੀ ਹੀ ਬਦਲਣਾ ਪਵੇਗਾ । ਇਨ੍ਹਾਂ ਹੀ ਸੋਚਾਂ ਵਿਚ ਗਲਤਾਨ ਉਹ ਪਤਾ ਨਹੀਂ ਕਦੋਂ ਸੌਂ ਗਿਆ ।

## 29

ਪੁਲੱਈਆ ਦੇ ਮੱਥੇ ਤੇ ਜ਼ਖ਼ਮ ਕਾਰਨ ਸੋਜ ਹੋਰ ਵੀ ਵੱਧ ਗਈ ਸੀ । ਉਸ ਦਾ ਧਿਆਨ ਕਦੀ ਮਹਿਲਾਂ ਤੇ ਗੋਦਾਮਾਂ ਵੱਲ ਜਾਂਦਾ ਤੇ ਕਦੀ ਮਹਿਲਾਂ ਵਿਚ ਰਹਿਣ ਵਾਲੇ, ਸਾਈਕਲਾਂ ਤੇ ਜਾਂ ਕਾਰਾਂ ਵਿਚ ਆਉਣ ਜਾਣ ਵਾਲੇ ਲੋਕਾਂ ਵੱਲ ਜਾਂਦਾ । ਉਸ ਨੂੰ ਜਾਪਿਆ ਕਿ ਹਾਰਬਰ ਜਾਂ ਕੰਪਨੀਆਂ ਤੇ ਕਾਰਖ਼ਾਨਿਆਂ 'ਚੋਂ ਆ ਰਹੀ ਸੀਟੀ ਦੀ ਆਵਾਜ਼ ਉਸ ਨੂੰ ਪੁਕਾਰ ਰਹੀ ਹੋਵੇ । ਉਹ ਜ਼ਖ਼ਮ ਜਾਂ ਜ਼ਖ਼ਮ ਦੇ ਦਰਦ ਦੀ ਪਰਵਾਹ ਕੀਤੇ ਬਿਨਾਂ ਇਧਰ ਉਧਰ ਜਾਣ ਦੀ ਕੋਸ਼ਿਸ਼ ਕਰਨ ਲੱਗਦਾ । ਪਰ ਦਰਦ ਕਾਰਨ ਉਹ ਬੁਖ਼ਾਰ ਦੇ ਭੰਨੇ ਸਰੀਰ ਵਾਲੇ ਆਦਮੀ ਵਾਂਗ ਕੰਬਣ ਲਗ ਜਾਂਦਾ । ਇਸ ਲਈ ਨੀਲੀ ਤੇ ਮੱਲੂ ਉਸ ਨੂੰ ਘਰੋਂ ਨਿਕਲਣ ਹੀ ਨਹੀਂ ਸਨ ਦਿੰਦੇ ।

ਇਕ ਦਿਨ ਗੁਜ਼ਰ ਗਿਆ । ਉਸ ਦੇ ਮੱਥੇ ਦਾ ਦਰਦ ਤਾਂ ਕੁਝ ਘਟਿਆ ਪਰ

ਦਿਲ ਦੀ ਪੀੜ ਡੂੰਘੀ ਹੋ ਗਈ। ਰੋਟੀ ਕਮਾਉਣ ਲਈ ਨੌਕਰੀ ਦਾ ਫ਼ਿਕਰ ਤੀਰ ਵਾਂਗ ਉਸ ਦੇ ਦਿਲ ਨੂੰ ਸੱਲ ਰਿਹਾ ਸੀ। ਤੀਜੇ ਦਿਨ ਰਾਤ ਸਮੇਂ ਦੀਵੇ ਦੀ ਮੱਧਮ ਰੌਸ਼ਨੀ ਘਰ ਦੇ ਘੁੱਪ ਹਨ੍ਹੇਰੇ ਨਾਲ ਜੂਝ ਰਹੀ ਸੀ। ਮੱਲੂ ਕਤੂਰੇ ਨੂੰ ਭਾਲਦਾ ਥੱਕ ਕੇ ਸੌਂ ਗਿਆ ਸੀ। ਪੁਲੱਈਆ ਮਨ ਦੀ ਪੀੜ ਨੂੰ ਸਮੇਟਦਾ ਬੋਲਿਆ, "ਲਗਦਾ ਹੈ, ਸਾਡੇ ਦਿਨ ਚੰਗੇ ਨਹੀਂ।"

"ਕੀ ਹੌਂਸਲਾ ਹਾਰ ਦੇਣ ਨਾਲ ਮੰਦੇ ਦਿਨ ਚੰਗੇ ਬਣ ਜਾਣਗੇ ?"

ਪੁਲੱਈਆ ਦਰਦ ਨੂੰ ਅੰਦਰ ਹੀ ਅੰਦਰ ਪੀ ਗਿਆ ਤੇ ਨੀਲੀ ਦੇ ਹੱਥ ਨੂੰ ਘੁੱਟਦਾ ਹੋਇਆ ਬੋਲਿਆ, "ਨੀਲੀ ! ਉਧਰ ਖੇਤ ਖੁੱਸ ਗਿਆ।...ਏਥੇ ਸ਼ਹਿਰ 'ਚ ਆਏ ਤਾਂ ਚੋਰਾਂ ਦਾ ਡਰ।...ਇਹ ਘਰ ਕੀ ਹੈ ? ਇਕ...।" ਇਸ ਤੋਂ ਅੱਗੇ ਉਸ ਤੋਂ ਕੁਝ ਬੋਲ ਨਾ ਹੋਇਆ। ਨੀਲੀ ਮੁਸਕਰਾਉਂਦੀ ਹੋਈ ਬੋਲੀ, "ਮੁਸੀਬਤ ਪੈਣ ਤੇ ਸਾਨੂੰ ਹੌਂਸਲਾ ਨਹੀਂ ਹਾਰਨਾ ਚਾਹੀਦਾ।....ਮੁਸੀਬਤਾਂ ਹੀ ਹਨ...ਸਹਿ ਲਵਾਂਗੇ... ਵਕਤ ਤਾਂ ਲੰਘ ਹੀ ਜਾਵੇਗਾ...ਆਪਾਂ ਜੇ ਹਮੇਸ਼ਾ ਸੁੱਖ ਹੀ ਭਾਲੀਏ, ਕਿਵੇਂ ਮਿਲ ਸਕਦਾ ਹੈ ?" ਪੁਲੱਈਆ ਨੀਲੀ ਦੀ ਗੱਲ ਸੁਣ ਕੇ ਚੁੱਪ ਹੋ ਗਿਆ। ਉਹ ਸੌਣ ਦੀ ਕੋਸ਼ਿਸ਼ ਕਰਨ ਲੱਗਾ। ਅਸਮਾਨ ਵਿਚ ਬੱਦਲ ਘਿਰੇ ਹੋਏ ਸਨ। ਕਦੀ ਬੱਦਲਾਂ ਦੀ ਗਰਜ ਤੇ ਕਦੀ ਬਿਜਲੀ ਦੀ ਚਮਕ। ਅੱਧੀ ਕੁ ਰਾਤ ਨੂੰ ਮੀਂਹ ਵਰ੍ਹਨ ਲੱਗਾ। ਸਾਰਾ ਘਰ ਚੋਣ ਲੱਗ ਪਿਆ। ਛੋਟੀ ਕੁੜੀ ਡਰ ਨਾਲ ਚੀਖ ਮਾਰ ਕੇ ਜਾਗੀ। ਨੀਲੀ ਨੇ ਰੋਂਦੇ ਮੱਲੂ ਨੂੰ ਲਿਜਾ ਕੇ ਇਕ ਖੂੰਜੇ ਵਿਚ ਲਿਟਾ ਦਿੱਤਾ। ਪੁਲੱਈਆ ਵੀ ਕੰਬਦਾ ਹੋਇਆ ਇਕ ਉੱਚੀ ਥਾਂ ਤੇ ਜਾ ਬੈਠਿਆ। ਕੰਬਦੇ ਕੰਬਦੇ ਬੋਲਿਆ, "ਕੀ ਇਹ ਮੰਦੇ ਦਿਨਾਂ ਦੀਆਂ ਨਿਸ਼ਾਨੀਆਂ ਨਹੀਂ।" ਪੁਲੱਈਆ ਦਿਲ ਹੀ ਦਿਲ ਵਿਚ ਹੁਣ ਦੇ ਦੁੱਖਾਂ ਦੀ ਤੁਲਨਾ ਸੁੱਖ ਵਿਚ ਬੀਤੇ ਦਿਨਾਂ ਨਾਲ ਕਰਨ ਲੱਗਾ ਤਾਂ ਉਸ ਦੇ ਦਿਲ ਦੀ ਪੀੜ ਹੋਰ ਵੀ ਦੁਖਦਾਈ ਬਣ ਗਈ। ਉਸ ਦੀਆਂ ਅੱਖਾਂ ਸੱਜਲ ਹੋ ਗਈਆਂ। ਮੀਂਹ ਕਾਰਨ ਘਰ ਅੰਦਰ ਵੜਿਆ ਆ ਰਿਹਾ ਪਾਣੀ ਪੁਲੱਈਆ ਦੇ ਪੈਰ ਭਿਉਣ ਲੱਗਾ।

ਨੀਲੀ ਘਰ ਅੰਦਰ ਜਮ੍ਹਾ ਹੋ ਰਹੇ ਪਾਣੀ ਨੂੰ ਹੂੰਝ ਕੇ ਇਕ ਭਾਂਡੇ ਵਿਚ ਪਾਉਂਦੀ ਤੇ ਬਾਹਰ ਨਾਲੀ ਵਿਚ ਡੋਲ੍ਹ ਦਿੰਦੀ।

"ਇਥੇ ਤਾਂ ਇਕ ਮੰਜਾ ਵੀ ਨਹੀਂ।" ਪੁਲੱਈਆ ਨੂੰ ਆਪਣੀ ਪੁਰਾਣੀ ਮੰਜੀ ਦੀ ਯਾਦ ਸਤਾਉਣ ਲੱਗੀ।

ਸਾਰੀ ਰਾਤ ਕੋਈ ਵੀ ਢੰਗ ਨਾਲ ਨਾ ਸੁੱਤਾ। ਅਗਲੀ ਸਵੇਰ ਸਾਰਾ ਮੁਹੱਲਾ ਚਿੱਕੜ ਨਾਲ ਭਰਿਆ ਪਿਆ ਸੀ। ਜਿੱਥੇ ਵੀ ਪੈਰ ਧਰੋ, ਚਿੱਕੜ ਹੀ ਚਿੱਕੜ। ਫਿਰ ਵੀ ਪੁਲੱਈਆ ਇਕ ਗੱਲੋਂ ਖ਼ੁਸ਼ ਸੀ ਕਿ ਮੀਂਹ ਕਾਰਨ ਮੁਹੱਲੇ 'ਚੋਂ ਬਦਬੂ ਤਾਂ ਖਤਮ ਹੋ ਗਈ ਸੀ। ਹੌਲੀ ਹੌਲੀ ਦਿਨ ਨਿਖਰ ਗਿਆ। ਧੁੱਪ ਚਮਕੀ। ਉਹ ਚਾਹੇ ਪਿਛਲੀ ਰਾਤ ਸੌਂ ਨਹੀਂ ਸੀ ਸਕਿਆ ਪਰ ਮੱਥੇ ਦੀ ਪੀੜ ਖਤਮ ਹੋ ਜਾਣ ਤੇ ਉਹ ਨੌਕਰੀ ਦੀ ਤਲਾਸ਼ ਵਿਚ ਘਰੋਂ ਨਿਕਲ ਪਿਆ। ਤੁਰੇ ਜਾਂਦੇ ਉਸ ਨੂੰ ਖਿਆਲ ਆਇਆ ਕਿ ਕਿਵੇਂ ਬੀਤੀ ਰਾਤ ਥੋੜ੍ਹੀ ਜਿਹੀ ਤਕਲੀਫ਼ ਸਾਹਮਣੇ ਹੀ ਉਹ ਹਿੰਮਤ ਹਾਰ

ਬੈਠਾ ਸੀ। ਇਹ ਯਾਦ ਆਉਂਦਿਆਂ ਹੀ ਉਹ ਸ਼ਰਮਿੰਦਾ ਜਿਹਾ ਹੋ ਗਿਆ। ਪਿਛਲੀ ਰਾਤ ਵਾਲੀ ਪੀੜ ਉਸ ਦੇ ਮੱਥੇ ਵਿਚ ਨਹੀਂ ਸੀ ਰਹੀ। ਮੀਂਹ ਤੋਂ ਪਹਿਲਾਂ ਉਥੇ ਫੈਲੀ ਬਦਬੂ ਮੀਂਹ ਦੇ ਪਾਣੀ ਨਾਲ ਹੀ ਉਥੋਂ ਰੁੜ੍ਹ ਗਈ ਸੀ। ਰਾਤ ਉਹ ਏਨੀ ਕੁ ਗੱਲ ਪਿਛੇ ਹੀ ਏਨਾ ਬੇਚੈਨ ਹੋ ਗਿਆ ਸੀ। ਉਸ ਨੂੰ ਕੁਝ ਢਾਰਸ ਬੱਝਾ। ਉਸ ਨੇ ਸੋਚਿਆ ਕਿ ਹੁਣ ਉਹ ਉਸੇ ਹਿੰਮਤ ਦੇ ਸਹਾਰੇ ਕੋਈ ਨਾ ਕੋਈ ਨੌਕਰੀ ਵੀ ਲੱਭ ਹੀ ਲਵੇਗਾ ਤੇ ਆਪਣਾ ਖ਼ੂਨ ਪਸੀਨਾ ਇਕ ਕਰਕੇ ਆਪਣੇ ਟੱਬਰ ਨੂੰ ਸੁਖੀ ਰੱਖੇਗਾ।

ਸੂਰਜ ਸਿਖਰ ਤੇ ਆਉਣ ਤੀਕ ਉਹ ਸ਼ਹਿਰ ਦੀਆਂ ਸੜਕਾਂ ਤੇ ਭਟਕਦਾ ਰਿਹਾ। ਹਾਰਬਰ ਕੋਲ ਗਿਆ ਤਾਂ ਵੇਖਿਆ ਕਿ ਉਥੇ ਬਹੁਤ ਸਾਰੇ ਮਜ਼ਦੂਰ ਕੰਮ ਕਰ ਰਹੇ ਸਨ। ਉਸ ਨੇ ਸੋਚਿਆ ਕਿ "ਕਾਸ਼ ਮੈਂ ਵੀ ਇਨ੍ਹਾਂ ਵਿਚ ਹੀ ਭਰਤੀ ਹੋਇਆ ਹੁੰਦਾ। ਕੁਝ ਮਜ਼ਦੂਰ ਜਹਾਜ਼ ਤੋਂ ਬੋਰੀਆਂ ਲਾਹ ਰਹੇ ਸਨ। ਪੁਲੱਈਆ ਨੇ ਮੱਲੂ ਨੂੰ ਕਿਹਾ, "ਵੇਖ ਮੱਲੂ ! ਉਹ ਆਦਮੀ ਇਕ ਛੋਟੀ ਜਿਹੀ ਬੋਰੀ ਵੀ ਨਹੀਂ ਚੁੱਕ ਸਕਦਾ। ਉਸ ਦੇ ਪੈਰ ਕੰਬ ਰਹੇ ਹਨ।... ਮੈਂ ਹੁੰਦਾ ਤਾਂ...।"

ਮੱਲੂ ਹੱਸਦਾ ਹੋਇਆ ਬੋਲਿਆ, "ਬਾਪੂ ! ਤੂੰ ? ਦੋ, ਦੋ !...ਇਕੱਠੀਆਂ ਦੋ ਦੋ ਬੋਰੀਆਂ ਚੁੱਕ ਲੈਂਦਾ।"

ਉਸੇ ਪਲ ਕੰਮ ਕਰ ਰਹੇ ਮਜ਼ਦੂਰਾਂ ਵਿਚੋਂ ਇਕ ਆਦਮੀ ਉਧਰ ਆ ਨਿਕਲਿਆ। ਪੁਲੱਈਆ ਨੇ ਬੜੀ ਨਿਮਰਤਾ ਨਾਲ ਪੁੱਛਿਆ, "ਕੀ ਇਥੇ ਕੋਈ ਨੌਕਰੀ ਮਿਲ ਸਕਦੀ ਹੈ ?"

"ਨਹੀਂ।" ਕਹਿ ਕੇ ਉਹ ਆਦਮੀ ਚਲਦਾ ਬਣਿਆ। ਘਰ ਪਹੁੰਚ ਕੇ ਮੱਲੂ ਨੇ ਮਾਂ ਨੂੰ ਕਿਹਾ, "ਬਾਪੂ ਤਾਂ ਦੋ ਦੋ ਬੋਰੀਆਂ ਇਕੱਠੀਆਂ ਚੁੱਕ ਸਕਦਾ ਹੈ।... ਲੋਕ...।"

ਜਿਉਂ ਹੀ ਪੁਲੱਈਆ ਰੋਟੀ ਖਾਣ ਬੈਠਾ ਉਸ ਦੇ ਮਨ ਵਿਚ ਇਕ ਚੀਸ ਜਿਹੀ ਉਠੀ। "ਜੇ ਕੱਲ੍ਹ ਤੀਕ ਕੋਈ ਕੰਮ ਨਾ ਮਿਲਿਆ ਤਾਂ ਕੱਲ੍ਹ ਰਾਤ ਨੂੰ ਸ਼ਾਇਦ ਖਾਣ ਲਈ ਵੀ ਕੁਝ ਨਾ ਮਿਲੇ।" ਉਸ ਨੇ ਸੋਚਿਆ, "...ਮੈਂ ਤਾਂ ਸਿਆਣਾ ਹਾਂ।... ਇਕ ਦੋ ਡੰਗ ਖਾਣ ਨੂੰ ਕੁਝ ਨਾ ਮਿਲੇ ਫਿਰ ਵੀ ਗੁਜ਼ਾਰਾ ਕਰ ਲਵਾਂਗਾ...ਪਰ ਇਹ ਲੜਕਾ...ਮੇਰਾ ਮੱਲੂ...ਮੇਰੀ ਵਿਚਾਰੀ ਧੀ..."

ਉਹ ਛੇਤੀ ਛੇਤੀ ਦੋ ਚਾਰ ਬੁਰਕੀਆਂ ਮੂੰਹ ਵਿਚ ਪਾ ਕੇ ਪੈਰਾਂ ਦਾ ਦਰਦ ਭੁੱਲ ਕੇ ਸਿੱਧਾ ਕੰਪਨੀ ਵੱਲ ਨਿਕਲ ਤੁਰਿਆ। ਮੱਲੂ ਨੇ ਵੀ ਉਸ ਦਾ ਪਿੱਛਾ ਨਾ ਛੱਡਿਆ। ਉਹ ਦੌੜ ਕੇ ਆਪਣੇ ਬਾਪੂ ਦੇ ਨਾਲ ਜਾ ਰਲਿਆ। ਪੁਲੱਈਆ ਜਿੰਨੀ ਛੇਤੀ ਨਾਲ "ਨੌਕਰੀ ਮਿਲੇਗੀ ?" ਦਾ ਸਵਾਲ ਮਨ ਵਿਚ ਲਈ ਏਧਰ ਓਧਰ ਘੁੰਮ ਰਿਹਾ ਸੀ। ਉਥੋਂ ਦੇ ਮਜ਼ਦੂਰ ਉਸ ਤੋਂ ਵੀ ਕਾਹਲੇ 'ਨਹੀਂ' ਦੇ ਜਵਾਬ ਨਾਲ ਕੋਲੋਂ ਦੀ ਲੰਘ ਜਾਂਦੇ। ਸਾਇਰਨ (ਸੀਟੀ) ਵਜਦਿਆਂ ਹੀ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਕੰਪਨੀ 'ਚੋਂ ਬਾਹਰ ਨਿਕਲੇ। ਪੁਲੱਈਆ ਨੇ ਸੋਚਿਆ ਕਿ ਜੇ ਉਨ੍ਹਾਂ 'ਚੋਂ ਕਿਸੇ ਇਕ ਅੱਧੇ ਨਾਲ ਥੋੜ੍ਹੀ ਬਹੁਤ ਦੋਸਤੀ ਗੰਢ ਲਈ ਜਾਵੇ ਤਾਂ ਉਹ ਅਗਲੇ ਦਿਨ ਜ਼ਰੂਰ ਉਸ ਨੂੰ

ਨੌਕਰੀ ਦਿਵਾ ਦੇਵੇਗਾ। ਇਸੇ ਆਸ ਨਾਲ ਪੁਲੱਈਆ ਨੇ ਇਕ ਨੂੰ ਰੋਕ ਕੇ ਆਪਣੇ ਦਿਲ ਦੀ ਗੱਲ ਕਹਿ ਦਿੱਤੀ। ਪੁਲੱਈਆ ਦੀ ਗੱਲ ਸੁਣ ਕੇ ਉਹ ਠਹਾਕਾ ਮਾਰ ਕੇ ਹੱਸ ਪਿਆ।

"ਕਿਉਂ ਭਰਾਵਾ ? ਤੂੰ ਭਲਾ ਹੱਸਿਆ ਕਿਉਂ ਹੈ ?"

"ਹੋਰ ਕੀ ?...ਇਸ ਕੰਪਨੀ ਦੀ ਨੌਕਰੀ ਨੂੰ ਤੂੰ ਸਮਝਿਆ ਕੀ ਹੈ ? ਇਥੇ ਅੱਸੀ ਰੁਪਏ ਮਹੀਨਾ ਤੋਂ ਘੱਟ ਦੀ ਨੌਕਰੀ ਤਾਂ ਹੈ ਈ ਨਹੀਂ।"

"ਹੇ ਪਰਮਾਤਮਾ ! ਏਨੀ ਤਨਖਾਹ।" ਪੁਲੱਈਆ ਨੂੰ ਹੈਰਾਨੀ ਹੋਈ ਜਿਵੇਂ ਕਿ ਉਸ ਨੂੰ ਉਹ ਨੌਕਰੀ ਮਿਲ ਹੀ ਗਈ ਹੋਵੇ। ਉਸ ਨੇ ਫਿਰ ਮਿੰਨਤ ਨਾਲ ਕਿਹਾ, "ਵੀਰਾ ! ਬਹੁਤ ਦੂਰੋਂ ਆਇਆ ਹਾਂ। ਗਰੀਬ ਆਦਮੀ ਹਾਂ। ਜੇ ਤੂੰ ਥੋੜ੍ਹੀ ਬਹੁਤ ਮਿਹਰਬਾਨੀ ਕਰੇਂ ਤਾਂ ਮੇਰੀ ਪਤਨੀ ਤੇ ਬਾਲ ਬੱਚਿਆਂ ਦੇ ਢਿੱਡ ਭਰ ਜਾਣਗੇ। ....ਜੇ ਤੂੰ ਮੈਨੂੰ ਕੱਲ੍ਹ ਆਪਣੇ ਨਾਲ ਲਿਜਾ ਸਕੇਂ...।"

ਉਹ ਹੱਸਦਾ ਹੋਇਆ ਬੋਲਿਆ, "ਨੌਕਰੀ ਇੰਜ ਥੋੜ੍ਹੇ ਮਿਲਦੀ ਹੈ। ਤੂੰ ਤਾਂ ਬਿਲਕੁਲ ਮੂਰਖ ਜਾਪਦਾ ਹੈਂ।"

"ਤੂੰ ਜੋ ਕਹੇਂ ਸਭ ਸੱਚ...ਮੇਰੇ ਸਿਰ ਮੱਥੇ। ਚੋਰੀ ਮੈਂ ਨਹੀਂ ਕਰਦਾ...ਝੂਠ ਮੈਂ ਨਹੀਂ ਬੋਲਦਾ। ਜਿੰਨਾ ਕੰਮ ਚਾਰ ਆਦਮੀ ਕਰਦੇ ਹਨ, ਉਸ ਤੋਂ ਵੀ ਦੁੱਗਣਾ ਕਰਕੇ ਦਿਖਾਵਾਂਗਾ। ਹੋਰ ਵੀ ਮੈਂ ਤੇਰੀ ਹਰੇਕ ਸ਼ਰਤ ਮੰਨਣ ਨੂੰ ਤਿਆਰ ਹਾਂ।"

"ਭਲੇ ਮਾਣਸ ! ਮੇਰਾ ਇਹ ਮਤਲਬ ਥੋੜ੍ਹਾ ਸੀ ? ਹਾਲੇ ਪਰਸੋਂ ਚੌਥੇ ਦੀ ਹੀ ਗੱਲ ਹੈ ਕਿ ਪੰਜ ਸੌ ਆਦਮੀ ਕੰਮ ਨਾ ਹੋਣ ਕਾਰਨ ਕੱਢ ਦਿੱਤੇ ਹਨ। ਜੇ ਹੁਣ ਏਥੇ ਕਿਸੇ ਨੂੰ ਰੱਖਦੇ ਵੀ ਹਨ ਤਾਂ ਬਕਸੇ ਢੋਣ ਲਈ...ਉਨ੍ਹਾਂ ਲਈ ਵੀ ਪੜ੍ਹੇ ਲਿਖੇ ਹੋਣ ਦੀ ਮੰਗ ਕੀਤੀ ਜਾਂਦੀ ਹੈ। ਇਸ ਨਾਲੋਂ ਚੰਗਾ ਤਾਂ ਇਹੀ ਹੈ ਕਿ ਮਜ਼ਦੂਰੀ ਆਦਿ ਕਰਕੇ ਚਾਰ ਪੈਸੇ ਕਮਾ ਲੈ।...ਨੌਕਰੀ ਦੀ ਉਮੀਦ ਛੱਡ ਕੇ ਕੋਈ ਹੋਰ ਕੰਮ ਕਰ।" ਏਨਾ ਕਹਿ ਕੇ ਉਸ ਆਦਮੀ ਨੇ ਆਪਣਾ ਰਾਹ ਫੜਿਆ।

ਪੁਲੱਈਆ ਦੇ ਘਰ ਅੱਪੜਣ ਤੀਕ ਸੂਰਜ ਡੁੱਬ ਚੁੱਕਾ ਸੀ। ਦਿਨ ਦੀ ਕੜਕਦੀ ਧੁੱਪ ਕਾਰਨ ਘਰ ਦੀ ਹਾਲਤ ਕੁਝ ਸੁਧਰ ਚੁਕੀ ਸੀ। ਮੀਂਹ ਕਾਰਨ ਆਈ ਕੰਧਾਂ ਦੀ ਸਲ੍ਹਾਬ ਵੀ ਘਟ ਗਈ ਸੀ। ਪੁਲੱਈਆ ਤੇ ਮੱਲੂ ਘਰ ਦੇ ਬਾਹਰ ਬੈਠੇ ਸਨ। ਮੱਲੂ ਕੁੱਤੇ ਨੂੰ ਯਾਦ ਕਰ ਰਿਹਾ ਸੀ। ਪੁਲੱਈਆ ਦੇ ਦਿਮਾਗ਼ ਵਿਚ ਸਿੰਧੀਆ ਕੰਪਨੀ ਬਾਰੇ ਸੁਣੀਆਂ ਗੱਲਾਂ ਚੱਕਰ ਲਾ ਰਹੀਆਂ ਸਨ। ਉਹ ਸੋਚ ਰਿਹਾ ਸੀ ਕਿ ਜੇ ਕਿਤੇ ਉਸ ਨੂੰ ਇਸ ਕੰਪਨੀ ਵਿਚ ਨੌਕਰੀ ਮਿਲ ਜਾਂਦੀ ਤਾਂ ਉਹ ਆਪਣਾ ਟੱਬਰ ਵੀ ਸੌਖਿਆ ਪਾਲ ਲੈਂਦਾ ਤੇ ਨਾਲ ਹੀ ਹੋਰਾਂ ਦੀ ਵੀ ਥੋੜ੍ਹੀ ਬਹੁਤ ਮਦਦ ਕਰ ਸਕਦਾ। ਪਰ ਉਸ ਆਦਮੀ ਨੇ ਤਾਂ ਪੁਲੱਈਆ ਨੂੰ ਮਜ਼ਦੂਰੀ ਕਰਕੇ ਢਿੱਡ ਭਰਨ ਦੀ ਸਲਾਹ ਦਿੱਤੀ ਸੀ। ਉਹ ਸੋਚ ਰਿਹਾ ਸੀ ਕਿ "ਕੀ ਉਹ ਇਸੇ ਲਈ ਸ਼ਹਿਰ ਆਇਆ ਹੈ ?...ਜੇ ਕਿਤੇ ਮਹੀਨੇ ਦੇ ਹਿਸਾਬ ਤਨਖ਼ਾਹ ਮਿਲਣ ਵਾਲੀ ਨੌਕਰੀ ਮਿਲ ਜਾਵੇ... ਤਾਂ ਮੱਲੂ ਦੀ ਪੜ੍ਹਾਈ ਹੋ ਜਾਵੇ...। ਲੜਕੇ ਦੀ ਪੜ੍ਹਾਈ...ਮੇਰੇ ਪੁੱਤਰ ਦੀ...

ਪੁਲੱਈਆ ਇਕ ਵਾਰ ਫੇਰ ਆਪਣੇ ਵਿਚਾਰਾਂ ਵਿਚ ਲੀਨ ਹੋ ਗਿਆ...ਫਿਰ ਰਾਤ... ਫਿਰ ਰਾਤ ਨੂੰ ਗੁਆਂਢ ਦੇ ਘਰੋਂ...ਉਹੀ ਆਵਾਜ਼ਾਂ..."

ਪੁਲੱਈਆ ਨੇ ਬਾਹਰ ਵਿਹੜੇ ਵਿਚ ਹੀ ਚਿਟਾਈ ਵਿਛਾ ਲਈ। ਮੱਲੂ ਸ਼ਾਇਦ ਥੱਕ ਗਿਆ ਸੀ—ਬਾਪ ਦਾ ਹੱਥ ਫੜ ਕੇ ਹੀ ਸੌਂ ਗਿਆ।

ਰਾਤ ਦੇ ਦਸ ਵਜੇ ਸਨ। ਅਸਮਾਨ ਵਿਚ ਤਾਰੇ ਟਿਮਟਿਮਾ ਰਹੇ ਸਨ। ਰੁੱਖਾਂ ਦੀਆਂ ਕਤਾਰਾਂ ਦੇ ਮਗਰਲੇ ਖੰਭਿਆਂ ਤੇ ਲੱਗੇ ਲਾਟੂਆਂ ਦੀ ਰੌਸ਼ਨੀ ਰੁੱਖਾਂ ਹੇਠ ਪੈ ਰਹੀ ਸੀ। ਰੌਸ਼ਨੀ ਵਿਚ ਅਕਸਰ ਬੱਚਿਆਂ ਦੇ ਖੇਡਦੇ ਰਹਿਣ ਕਾਰਨ ਉਥੋਂ ਦੀ ਮਿੱਟੀ ਧੂੜ ਬਣ ਚੁਕੀ ਸੀ। ਉਥੋਂ ਦੂਰ ਤੀਕ ਮਕਾਨ ਤੇ ਕੋਠੀਆਂ ਸਾਫ਼ ਦਿੱਸ ਰਹੇ ਸਨ। ਪਰ ਉਨ੍ਹਾਂ ਕੋਠੀਆਂ ਅੰਦਰੋਂ ਆ ਰਹੀ ਰੇਡੀਓ ਦੀ ਆਵਾਜ਼ ਸਾਫ਼ ਨਹੀਂ ਸੀ ਸੁਣ ਰਹੀ।

ਪੁਲੱਈਆ ਲੇਟਿਆ ਕੁਝ ਸੋਚ ਰਿਹਾ ਸੀ। ਨੀਲੀ ਕਮਰੇ ਵਿਚਕਾਰਲੇ ਝੂਲੇ ਵਿਚ ਪਈ ਰੋ ਰਹੀ ਧੀ ਨੂੰ ਸੁਆ ਕੇ ਪਤੀ ਕੋਲ ਆ ਗਈ। ਪਤੀ ਜਾਗਦਾ ਪਿਆ ਸੀ। ਕੋਈ ਖੜਕਾ ਸੁਣ ਕੇ ਉਸ ਨੇ ਸੜਕ ਵੱਲ ਨਿਗਾਹ ਮਾਰੀ। ਉਸ ਨੇ ਦੇਖਿਆ ਕਿ ਨੇੜੇ ਹੀ ਦਰਖ਼ਤ ਹੇਠਾਂ ਇਕ ਕਤੂਰਾ ਹੈ। ਉਸ ਨੂੰ ਲੱਗਿਆ ਕਿ ਉਹ ਕਤੂਰਾ ਮੱਲੂ ਦਾ ਹੀ ਹੈ।...ਕਿਸੇ ਆਦਮੀ ਨੇ ਉਸ ਨੂੰ ਫੜ ਰਖਿਆ ਸੀ। ਪਰ ਉਹ ਸੀ ਕੌਣ ?....ਉਹ ਤਾਂ ਹਾਲੇ ਵੀ ਉਥੇ ਹੀ ਡਟਿਆ ਬੈਠਾ ਸੀ।...ਹੁਣ ਪੁਲੱਈਆ ਨੇ ਧਿਆਨ ਨਾਲ ਦੇਖਿਆ—ਕਤੂਰਾ ਆਪਣੇ ਆਪ ਨੂੰ ਛੁਡਾਉਣ ਲਈ ਜ਼ੋਰ ਮਾਰ ਰਿਹਾ ਸੀ ਪਰ ਉਹ ਆਦਮੀ ਉਸ ਨੂੰ ਛੱਡ ਨਹੀਂ ਸੀ ਰਿਹਾ।

ਪੁਲੱਈਆ ਉਠਿਆ ਤੇ ਉਸ ਕਤੂਰਾ ਵੱਲ ਤੁਰ ਗਿਆ। ਸ਼ਾਇਦ ਉਹ ਆਦਮੀ ਕਤੂਰੇ ਨੂੰ ਕੁਝ ਖੁਆ ਰਿਹਾ ਸੀ—ਕਤੂਰੇ ਹੌਲੀ ਹੌਲੀ ਮੂੰਹ ਮਾਰ ਰਿਹਾ ਸੀ। ਉਹ ਆਦਮੀ ਕਤੂਰੇ ਨਾਲ ਗੱਲਾਂ ਵਿਚ ਏਨਾ ਮਗਨ ਸੀ ਕਿ ਉਸ ਨੂੰ ਪੁਲੱਈਆ ਦੇ ਆਪਣੇ ਨੇੜੇ ਪਹੁੰਚਣ ਦਾ ਪਤਾ ਹੀ ਨਾ ਲੱਗਿਆ। ਚਾਰੇ ਪਾਸੇ ਸ਼ਾਂਤੀ ਸੀ।

ਦਰਖ਼ਤ ਹੇਠ ਬੈਠਾ ਆਦਮੀ ਕਤੂਰੇ ਨਾਲ ਗੱਲੀਂ ਲੱਗਿਆ ਹੋਇਆ ਸੀ— "ਤੇਰੀ ਜ਼ਾਤ ਵੀ ਕਿੰਨੀ ਵਫ਼ਾਦਾਰ ਹੁੰਦੀ ਹੈ। ਤੁਸੀਂ ਵਫ਼ਾਦਾਰੀ ਵਿਚ ਜੰਮਦੇ ਹੋ... ਵਫ਼ਾਦਾਰੀ ਵਿਚ ਹੀ ਪਲਦੇ ਤੇ ਮਰ ਜਾਂਦੇ ਹੋ! ਕਿਸੇ ਵੀ ਹਾਲਾਤ ਵਿਚ ਮਾਲਕ ਨਾਲ ਬੇਵਫ਼ਾਈ ਨਹੀਂ ਕਰਦੇ...ਪਰ ਆਦਮ ਜ਼ਾਤ ?...ਤੋਬਾ...ਸਿਰ ਤੋਂ ਪੈਰਾਂ ਤੀਕ ਨਿਰੇ ਕਪਟੀ, ਧੋਖੇਬਾਜ਼ ਤੇ ਵਿਖਾਵਾਕਾਰ। ਆਦਮ ਜ਼ਾਤ ਵਿਚ ਸੁਹੱਪਣ, ਸਭਿਅਤਾ ਸੰਸਕਾਰ—ਸਭ ਕੁਝ ਹੀ ਪੈਸੇ ਤੇ ਨਿਰਭਰ ਕਰਦਾ ਹੈ। ਕਿਉਂ ? ਮੈਂ ਠੀਕ ਹੀ ਕਿਹਾ ਹੈ ਨਾ ?..." ਕਹਿ ਕੇ ਉਹ ਕਤੂਰੇ ਨੂੰ ਗੋਦੀ ਚੁੱਕ ਕੇ ਪਿਆਰ ਕਰਨ ਲੱਗ ਪਿਆ।

ਕਤੂਰੇ ਦਾ ਸਿਰ ਪਲੋਸਦੇ ਹੋਏ ਉਹ ਫਿਰ ਬੋਲਣ ਲੱਗਿਆ, "ਕਿਉਂ ? ਸੁਣ ਰਿਹਾ ਹੈਂ ਕਿ ਨਹੀਂ ? ਤੂੰ ਤਾਂ ਮੇਰੀ ਦਰਦ ਭਰੀ ਵਿਥਿਆ ਸੁਣ ਰਿਹਾ ਹੈਂ ? ਦੋ ਦਿਨਾਂ ਤੋਂ ਤੂੰ ਮੇਰੇ ਨਾਲ ਹੈਂ।...ਮੇਰੇ ਦੁੱਖ ਸੁੱਖ ਵਿਚ ਸ਼ਰੀਕ ਹੈਂ...ਜੋ ਕੁਝ ਮੈਨੂੰ ਮਿਲਦਾ ਹੈ, ਉਸ ਵਿਚੋਂ ਜੇ ਤੈਨੂੰ ਨਾ ਖੁਆਵਾਂ ਤਾਂ ਮੈਂ ਭਲਾ ਵਫ਼ਾਦਾਰ ਕਿਵੇਂ

ਹੋਇਆ ? ਦੋ ਦਿਨ ਤੋਂ ਭੁੱਖਾ ਹਾਂ...ਇਸ ਦਾ ਕਾਰਨ ? ਕੀ ਮੈਂ ਗਰੀਬ ਹਾਂ ?... ਨਹੀਂ...ਮੇਰੇ ਕੋਲ ਕਿੰਨਾ ਧਨ ਦੌਲਤ ਸੀ ! ਪਰ ਮੈਨੂੰ ਸ਼ੱਕ ਹੋ ਗਿਆ ਕਿ ਮੇਰੀ ਪਤਨੀ ਮੇਰੀ ਨਹੀਂ ਰਹੀ...ਮੈਨੂੰ ਧੋਖਾ ਦੇ ਰਹੀ ਹੈ...ਅਜਿਹੀ ਹਾਲਤ ਵਿਚ ਮੈਂ ਸਾਰਾ ਸੋਨਾ ਕਿਤੇ ਲੁਕੋ ਛੱਡਿਆ।...ਪਤਾ ਹੈ ਕਿੱਥੇ ?...ਮੈਂ ਤੈਨੂੰ ਸਭ ਕੁਝ ਦੱਸ ਦਿਆਂਗਾ..." ਕਹਿ ਕੇ ਉਸ ਨੇ ਕਤੂਰੇ ਨੂੰ ਫਿਰ ਗੋਦੀ ਚੁੱਕ ਲਿਆ। ਉਸ ਦੇ ਦਿਲ ਦੀ ਪੀੜ ਜਾਣੋਂ ਫੁੱਟ ਕੇ ਬਾਹਰ ਆ ਰਹੀ ਹੋਵੇ—" ਮੇਰੀ ਪਤਨੀ, ਮੇਰੀ ਧਰਮ ਪਤਨੀ...ਮੇਰੀ ਜੀਵਨ ਸਾਥਣ ਤੇ ਮੇਰੇ ਦੋਸਤ—ਜਿਸ ਤੇ ਮੈਨੂੰ ਏਨਾ ਭਰੋਸਾ ਸੀ—ਨੇ ਰਲ ਕੇ ਮੇਰੇ ਨਾਲ ਦਗ਼ਾ ਕਮਾਇਆ।...ਹੁਣ ਤੂੰ ਹੀ ਦੱਸ ਕਿ ਆਦਮ ਜ਼ਾਤ ਵਿਚ ਵਿਸ਼ਵਾਸ਼ ਕਿਥੇ ਰਿਹਾ ?...ਕਿਥੇ ਨੇਕ ਨੀਤੀ ਰਹੀ ਹੈ ?..."

ਉਹ ਜ਼ਾਰ ਜ਼ਾਰ ਰੋਣ ਲੱਗਿਆ। ਪੁਲੱਈਆ ਸੁੰਨ ਹੋਇਆ ਉਸ ਨੂੰ ਦੇਖਦਾ ਰਿਹਾ। ਬੜੀ ਦੇਰ ਪੁਲੱਈਆ ਉਸ ਦਾ ਰੋਣ ਧੋਣ ਦੇਖਦਾ ਸੁਣਦਾ ਰਿਹਾ।

ਅਗਲੀ ਸਵੇਰ ਨਾ ਉਥੇ ਉਹ ਬੁੱਢਾ ਸੀ ਤੇ ਨਾ ਹੀ ਕਤੂਰਾ।

ਅੱਜ ਫਿਰ ਪੁਲੱਈਆ ਘਰੋਂ ਨਿਕਲਿਆ। ਮੱਲੂ ਫਿਰ ਉਸ ਦੇ ਮਗਰ ਤੁਰ ਪਿਆ। ਪੁਲੱਈਆ ਨੇ ਉਸ ਨੂੰ ਬਥੇਰਾ ਵਰਜਿਆ ਪਰ ਉਹ ਨਾ ਹੀ ਮੰਨਿਆ। ਉਹ ਪੁਲੱਈਆ ਦੇ ਗਲ ਨਾਲ ਅਜਿਹਾ ਚੰਬੜਿਆ ਕਿ ਵੱਖ ਹੀ ਨਾ ਹੋਇਆ। ਜਿਥੇ ਜਿਥੇ ਪੁਲੱਈਆ ਗਿਆ, ਮੱਲੂ ਵੀ ਨਾਲ ਹੀ ਰਿਹਾ। ਪੁਲੱਈਆ ਨੇ ਜਿਥੇ ਵੀ ਨੌਕਰੀ ਦੀ ਗੱਲ ਛੇੜੀ, ਉਸ ਦਾ ਮਖ਼ੌਲ ਉਡਾਇਆ ਗਿਆ। ਕਈਆਂ ਨੇ ਤਾਂ ਉਸ ਨੂੰ ਸਾਫ਼ ਹੀ ਕਹਿ ਦਿੱਤਾ, "ਤੇਰੇ ਵਰਗਿਆਂ ਲਈ ਭਲਾ ਨੌਕਰੀ ਧਰੀ ਪਈ ਹੈ ?" ਅਜਿਹੀ ਹਾਲਤ ਵਿਚ ਪੁਲੱਈਆ ਸੋਚਦਾ, "ਕਾਸ਼ ! ਮੈਂ ਕਿਤੇ ਪਹਿਲਾਂ ਵਰਗਾ ਜਵਾਨ ਤੇ ਤਕੜਾ ਹੁੰਦਾ...'। ਅਜਿਹੀਆਂ ਸੋਚਾਂ ਵਿਚ ਡੁੱਬਿਆ ਉਹ ਪੁਰਾਣੇ ਬਜ਼ਾਰ ਵੱਲ ਨਿਕਲ ਗਿਆ। ਉਥੇ ਕਈ ਬੁੱਢੀਆਂ ਔਰਤਾਂ ਤੇ ਮੁੰਡੇ, ਕੁੜੀਆਂ ਹੱਥਾਂ ਵਿਚ ਟੋਕਰੀਆਂ ਫੜੀ ਕੰਮ ਕਰਦੇ ਦਿੱਸੇ। ਕੰਮ ਖ਼ਾਤਰ ਉਹ ਆਪਸ ਵਿਚ ਹੀ ਲੜ ਝਗੜ ਰਹੇ ਸਨ। ਪੁਲੱਈਆ ਨੇ ਸੋਚਿਆ, "ਏਥੇ ਭਲਾ ਮੈਨੂੰ ਕੀ ਕੰਮ ਮਿਲਣਾ ਹੈ ? ਏਨੀ ਮਜ਼ਦੂਰੀ ਤਾਂ ਮੈਂ ਕਿਤੇ ਵੀ ਕਮਾ ਸਕਦਾ ਹਾਂ। ਨਾਲੇ ਇਹ ਕੰਮ ਵੀ ਤਾਂ ਮੇਰੇ ਲਾਇਕ ਨਹੀਂ।...ਮੈਂ ਮੱਲੂ ਚੌਧਰੀ ਦਾ ਪੁੱਤਰ ਹਾਂ...ਉੱਚੇ ਘਰਾਣੇ ਦਾ ਆਦਮੀ...ਆਪਣੀ ਪਹਿਲਵਾਨੀ ਕਾਰਨ ਅਨੇਕਾ ਪਿੰਡਾਂ ਵਿਚ ਮੇਰਾ ਨਾਂ ਜਾਣਿਆ ਜਾਂਦਾ ਸੀ...ਤੇ ਅੱਜ ਇਸ ਬਾਜ਼ਾਰ ਵਿਚ ਧੱਕੇ ਖਾ ਰਿਹਾ ਹਾਂ..."

ਘੁੰਮਦੇ ਫਿਰਦੇ ਅੱਧਾ ਦਿਨ ਬੀਤ ਗਿਆ। ਪਰ ਉਸ ਨੇ ਸੋਚਿਆ ਕਿ ਉਹ ਉਦੋਂ ਤੀਕ ਘਰ ਨਹੀਂ ਮੁੜੇਗਾ ਜਦੋਂ ਤੀਕ ਕਿ ਉਸ ਨੂੰ ਕੋਈ ਨੌਕਰੀ ਨਹੀਂ ਮਿਲ ਜਾਂਦੀ। ਉਸ ਨੇ ਮੱਲੂ ਲਈ ਇਕ ਬੁੱਢੀ ਦੀ ਦੁਕਾਨ ਤੋਂ ਉਬਲੀ ਹੋਈ ਸ਼ਕਰਕੰਦੀ ਲਈ ਤੇ ਉਥੇ ਬੈਠ ਕੇ ਹੀ ਉਸ ਨੂੰ ਖੁਆਉਣ ਲੱਗਿਆ। ਬੁੱਢੀ ਦੇ ਵਾਲ ਸਫ਼ੇਦ ਹੋ ਚੁਕੇ ਸਨ।

"ਬੇਟਾ ! ਕਿਥੋਂ ਦਾ ਰਹਿਣ ਵਾਲਾ ਹੈਂ ?" ਬੁੱਢੀ ਨੇ ਸਵਾਲ ਕੀਤਾ।

"ਪੂਰਬ ਦਾ । ਨਵਿਰੀ ਪਿੰਡ ਤੋਂ ਹਾਂ ।"

"ਏਥੇ ਕਿਵੇਂ ਔਣਾ ਹੋਇਆ ?"

"ਨੌਕਰੀ ਲੱਭਣ ।"

"ਬੇਟਾ ! ਨੌਕਰੀ ਮਿਲਣੀ ਤਾਂ ਦੁੱਭਰ ਹੋ ਗਈ । ਦੇਖਣ ਵਿਚ ਕਿੰਨਾ ਵੱਡਾ ਸ਼ਹਿਰ ਹੈ ਪਰ ਜਿਉਣ ਲਈ ਕੋਈ ਸਾਧਨ ਨਹੀਂ ।"

"ਮਾਂ ! ਕੀ ਤੇਰੇ ਕੋਈ ਅੱਗੇ ਪਿੱਛੇ ਨਹੀਂ ?"

"ਕਿਉਂ ਤਾਂ ਨਹੀਂ । ਸੁੱਖ ਨਾਲ ਦੋ ਪੁੱਤ ਹਨ ।...ਹਾਂ ਧੀ ਕੋਈ ਨਹੀਂ...ਵੱਡਾ ਸਿੰਧੀਆ ਕੰਪਨੀ ਵਿਚ ਨੌਕਰ ਹੈ ਪਰ ਨੂੰਹ ਮੈਨੂੰ ਰੋਟੀ ਤੀਕ ਨਹੀਂ ਦਿੰਦੀ ।...ਛੋਟੇ ਨੂੰ ਕਿਤੇ ਨੌਕਰੀ ਨਹੀਂ ਮਿਲੀ । ਅਸੀਂ ਵੀ ਕਦੇ ਚੰਗੇ ਦਿਨ ਦੇਖੇ ਹਨ ।...ਪਰ ਹੁਣ ਉਹ ਸਭ ਕੁਝ ਨਹੀਂ ਰਿਹਾ । ਮਜ਼ਦੂਰੀ ਕਰਨ ਨੂੰ ਚਿੱਤ ਨਹੀਂ ਮੰਨਦਾ । ਮੈਂ ਇਸੇ ਕੰਮ ਵਿਚੋਂ ਥੋੜ੍ਹਾ ਬਹੁਤ ਕਮਾ ਕੇ ਲੈ ਜਾਂਦੀ ਹਾਂ ਜਿਸ ਨਾਲ ਅਸੀਂ ਗੁਜ਼ਾਰਾ ਕਰ ਲੈਂਦੇ ਹਾਂ ।...ਘਰ ਮੇਰਾ ਛੋਟਾ ਪੁੱਤਰ, ਨੂੰਹ ਤੇ ਦੋ ਪੋਤੇ ਹਨ...ਕਦੇ ਕਦੇ ਤਾਂ ਛੋਟਿਆਂ ਨੂੰ ਵੀ ਭੁੱਖੇ ਢਿੱਡ ਸੌਣਾ ਪੈ ਜਾਂਦਾ ਹੈ...ਪਰ ਮੈਂ ਕਰ ਵੀ ਕੀ ਸਕਦੀ ਹਾਂ ? ਜਦੋਂ ਰੱਬ ਦੀ ਹੀ ਇਹ ਮਰਜ਼ੀ ਹੈ..."

ਬੁੱਢੀ ਦੀ ਗੱਲ ਸੁਣਦਿਆਂ ਪੁਲੱਦੀਆ ਨੂੰ ਲੱਗਿਆ ਜਿਵੇਂ ਉਸ ਦੇ ਆਪਣੇ ਬੱਚੇ ਭੁੱਖ ਨਾਲ ਵਿਲ੍ਹਕ ਰਹੇ ਹੋਣ । ਉਸ ਨੇ ਸੋਚਿਆ ਕਿ ਉਹ ਇਕੱਲਾ ਹੀ ਇਸ ਸੰਸਾਰ ਵਿਚ ਦੁਖੀ ਨਹੀਂ—ਹਰ ਮਨੁੱਖ ਦੀਆਂ ਆਪਣੀਆਂ ਆਪਣੀਆਂ ਦਰਦ ਕਹਾਣੀਆਂ ਹਨ । ਇੰਨੀਆਂ ਮੁਸੀਬਤਾਂ ਵਿਚ ਵੀ ਉਸ ਬੁੱਢੀ ਨੇ ਹੌਸਲਾ ਨਹੀਂ ਹਾਰਿਆ । ਪਤਾ ਨਹੀਂ ਕਿਸ ਦੇ ਆਸਰੇ ਆਪਣੇ ਦਿਨ ਕੱਟ ਰਹੀ ਹੈ ? ਫਿਰ ਭਲਾ ਉਹ ਹੀ ਹਿੰਮਤ ਕਿਉਂ ਹਾਰੇ ?

ਨਵੀਂ ਆਸ ਦਿਲ ਵਿਚ ਲੈ ਕੇ ਪੁਲੱਦੀਆ ਅਗਾਂਹ ਵਧਿਆ । ਇਕ ਦੁਕਾਨ ਸਾਹਮਣੇ ਕਾਫ਼ੀ ਭੀੜ ਸੀ । ਪੁਲੱਦੀਆ ਨੇ ਵੀ ਖਲੋ ਕੇ ਦੇਖਿਆ । ਉਥੇ ਦੋ ਨਵੇਂ ਰਿਕਸ਼ੇ ਖੜ੍ਹੇ ਸਨ ।

ਪੁਲੱਦੀਆ ਨੇ ਸੋਚਿਆ ਕਿ ਜੇ ਉਨ੍ਹਾਂ ਦੋ ਰਿਕਸ਼ਿਆਂ ਵਿਚੋਂ ਇਕ ਉਸ ਨੂੰ ਮਿਲ ਜਾਵੇ ਤਾਂ ਕਿਰਾਏ ਤੋਂ ਹੋਈ ਕਮਾਈ ਵਿਚੋਂ ਅੱਧੀ ਰਕਮ ਉਹ ਮਾਲਕ ਨੂੰ ਦੇ ਕੇ ਵੀ ਬਾਕੀ ਅੱਧੀ ਰਕਮ ਨਾਲ ਆਪਣਾ ਟੱਬਰ ਪਾਲ ਸਕਦਾ ਹੈ । ਪਰ ਉਹ ਇਹ ਸੋਚਦਿਆਂ ਹੀ ਸੁੰਨ ਜਿਹਾ ਹੋ ਗਿਆ । ਉਸ ਦੇ ਮਨ ਵਿਚ ਆਇਆ ਕਿ ਉਹ ਤਾਂ ਉੱਚੇ ਖ਼ਾਨਦਾਨ ਦਾ ਆਦਮੀ ਹੈ । ਉਸ ਨੇ ਹਮੇਸ਼ਾ ਦੂਜਿਆਂ ਤੋਂ ਕੰਮ ਲਿਆ ਸੀ—ਹੁਣ ਭਲਾ ਹੋਰਾਂ ਲਈ ਘੋੜੇ ਦਾ ਕੰਮ ਕਿਵੇਂ ਕਰੇਗਾ ?...ਜੇ ਉਸ ਨੂੰ ਰਿਕਸ਼ਾ ਚਲਾਉਂਦਿਆਂ ਕਿਤੇ ਉਸ ਦੇ ਪਿੰਡ ਦੇ ਕਿਸੇ ਆਦਮੀ ਨੇ ਦੇਖ ਲਿਆ ਤਾਂ ਕੀ ਉਸ ਦੀ ਇੱਜ਼ਤ ਮਿੱਟੀ ਵਿਚ ਨਹੀਂ ਰੁਲ ਜਾਵੇਗੀ ?...

ਪੁਲੱਦੀਆ ਥਾਂ ਥਾਂ ਦੀ ਖ਼ਾਕ ਛਾਣ ਉਥੇ ਹੀ ਮੁੜ ਆਇਆ । ਮਾਲਕ ਨੂੰ ਮਿਲਿਆ,

"ਇਕ ਦਿਨ ਦਾ ਕਿਰਾਇਆ ਦੋ ਰੁਪਏ ।" ਮਾਲਕ ਨੇ ਕਿਹਾ ।

"ਦੋ ਰੁਪਏ ?" ਪੁਲੱਈਆ ਹੈਰਾਨ ਹੋਇਆ।

"ਜੇ ਕਿਸੇ ਦਿਨ ਜ਼ਿਆਦਾ ਕਮਾ ਲਵੇਂ ਫਿਰ ਮੈਂ ਤਾਂ ਕੋਈ ਹਿੱਸਾ ਨਹੀਂ ਲੈਣਾ।"

"ਮੈਂ ਤਾਂ ਪੇਂਡੂ ਆਦਮੀ ਹਾਂ।...ਇਸ ਕੰਮ ਬਾਰੇ ਬਹੁਤਾ ਨਹੀਂ ਜਾਣਦਾ।...ਕੀ ਏਨੀ ਕਮਾਈ ਹੋ ਜਾਂਦੀ ਹੈ ?"

"ਜਹਾਜ਼ ਤੋਂ ਉਤਰਦੇ ਅਗਰੇਜ਼ ਬਾਬੂਆਂ ਨੂੰ—ਸ਼ਰਾਬੀ ਉਹ ਹੁੰਦੇ ਹੀ ਹਨ—'ਮੈਂਹਦੀ' ਵਾਲੇ ਪਾਸੇ ਲੈ ਜਾਓ—ਇਕ ਤਾਂ ਕੀ ਦੋ ਦੋ, ਤਿੰਨ ਤਿੰਨ ਰੁਪਏ ਵੀ ਮਿਲ ਜਾਂਦੇ ਹਨ।"

"ਇਹ 'ਮੈਂਹਦੀ' ਕੀ ਬਲਾ ਹੈ ?"

"ਜੇ ਤੂੰ ਏਨਾ ਵੀ ਨਹੀਂ ਜਾਣਦਾ ਤਾਂ ਰਿਕਸ਼ਾ ਕੀ ਸੁਆਹ ਚਲਾਏਂਗਾ ?—ਜੇ ਕਿਤੇ ਉਧਰ ਦੀਆਂ ਤੀਵੀਆਂ ਨੂੰ ਦੇਖ ਲਵੇਂ, ਕੁਰਬਾਨ ਜਾਵੇਂਗਾ।"

ਪੁਲੱਈਆ ਨੂੰ ਇਹ ਗੱਲਾਂ ਚੰਗੀਆਂ ਨਹੀਂ ਲੱਗੀਆਂ। ਜੇ ਕੋਈ ਉਸ ਨੂੰ ਉਸ ਦੀ ਮਿਹਨਤ ਤੋਂ ਵੱਧ ਮਜ਼ੂਰੀ ਦੇਵੇ ਵੀ ਤਾਂ ਕੀ ਉਹ ਲੈ ਸਕੇਗਾ ? ਉਹ ਕਿਸੇ ਦੇ ਤਰਸ ਦਾ ਪਾਤਰ ਨਹੀਂ ਬਣੇਗਾ। ਉਹ ਮੈਂਹਦੀ ਮੁਹੱਲੇ ਵੱਲ ਤਾਂ ਜਾਏਗਾ ਹੀ ਨਹੀਂ। ਖ਼ੈਰ! ਹੁਣ ਤੋਂ ਹੀ ਕੰਮ ਕਰਨ ਦੇ ਇਰਾਦੇ ਨਾਲ ਉਸ ਨੇ ਮਾਲਕ ਤੋਂ ਗੱਡੀ ਮੰਗੀ,

"ਠੀਕ ਹੈ! ਮੈਨੂੰ ਤੁਹਾਡੀਆਂ ਸ਼ਰਤਾਂ ਮਨਜ਼ੂਰ। ਗੱਡੀ ਦੇ ਦਿਓ।" ਪੁਲੱਈਆ ਨੇ ਕਿਵੇਂ ਨਾ ਕਿਵੇਂ ਮਨ ਮਾਰ ਕੇ ਇਹ ਗੱਲ ਕਹਿ ਹੀ ਦਿੱਤੀ।

"ਠੀਕ ਹੈ। ਪੇਸ਼ਗੀ ਲਿਆਓ।" ਮਾਲਕ ਨੇ ਜਵਾਬ ਦਿੱਤਾ।

"ਪੇਸ਼ਗੀ ? ਉਹ ਕੀ ਹੁੰਦੀ ਹੈ ?"

"ਅਖ਼ੀਰ ਪੇਂਡੂ ਹੀ ਰਿਹਾ! ਪੂਰਬੀਆ ਹੈਂ ਨਾ ?—ਕਿਸੇ ਵੇਲੇ ਵੀ ਧੋਖਾ ਦੇ ਕੇ ਨੱਸ ਜਾਵੇਂ...ਤੁਹਾਡੇ ਲੋਕਾਂ ਦਾ ਕੀ ਇਤਬਾਰ ?"

ਇਹ ਮਿਹਣਾ ਪੁਲੱਈਆ ਨੂੰ ਤੀਰ ਵਾਂਗ ਚੁੱਭਿਆ। ਪਰ ਉਹ ਆਪਣੀ ਪੀੜ ਨੂੰ ਅੰਦਰੇ ਅੰਦਰ ਸਮੇਟ ਕੇ ਬੋਲਿਆ,

"ਪੇਸ਼ਗੀ ਕਿੰਨੀ ?"

"ਪੱਚੀ ਰੁਪਏ।"

"ਪੱਚੀ ਰੁਪਏ ?"

"ਦੇਖ! ਤੈਨੂੰ ਰਿਕਸ਼ੇ ਹੋਰ ਕਿਤੋਂ ਨਹੀਂ ਮਿਲਣੇ। ਮੇਰੇ ਕੋਲ ਵੀ ਬੱਸ ਦੋ ਹੀ ਰਿਕਸ਼ੇ ਬਾਕੀ ਹਨ। ਜਦੋਂ ਇਕ ਇਕ ਰਿਕਸ਼ੇ ਦੇ ਦਸ ਦਸ ਗਾਹਕ ਆ ਜਾਣ ਤਾਂ ਮੈਂ ਵੀ ਕੀ ਕਰ ਸਕਦਾ ਹਾਂ ? ਜਦੋਂ ਵੀ ਤੂੰ ਰਿਕਸ਼ਾ ਮੋੜ ਜਾਵੇਂਗਾ ਤੇਰੇ ਪੈਸੇ ਤੈਨੂੰ ਮੁੜ ਮਿਲ ਜਾਣਗੇ।"

ਪੁਲੱਈਆ ਨੇ ਬਥੇਰਾ ਕਿਹਾ ਕਿ ਉਹ ਨਵਾਂ ਨਵਾਂ ਹੀ ਸ਼ਹਿਰ ਆਇਆ ਹੈ। ਜੇ ਉਸ ਦੀ ਹਾਲਤ ਤੇ ਤਰਸ ਖਾ ਕੇ ਮਾਲਕ ਉਸ ਨੂੰ ਇਕ ਗੱਡੀ ਦੇ ਦੇਵੇ ਤਾਂ ਉਸ ਦੀ ਬੜੀ ਮਿਹਰਬਾਨੀ ਹੋਵੇਗੀ। ਪਰ ਮਾਲਕ ਨਾ ਮੰਨਿਆ। ਅਖ਼ੀਰ ਪੁਲੱਈਆ

ਨੇ ਥੋੜ੍ਹੀ ਮੁਹਲਤ ਮੰਗਦਿਆਂ ਕਿਹਾ ਕਿ ਉਹ ਉਸ ਦੇ ਘਰ ਜਾ ਕੇ ਮੁੜ ਆਉਣ ਤੀਕ ਇਕ ਰਿਕਸ਼ਾ ਕਿਸੇ ਹੋਰ ਨੂੰ ਨਾ ਦੇਵੇ ।

"ਤੇਰੇ ਵਾਂਗ ਤਾਂ ਮੈਨੂੰ ਸਵੇਰੇ ਦੇ ਦਸ ਆਦਮੀ ਕਹਿ ਗਏ ਹਨ । ਇਕੱਲੀ ਗੱਡੀ—ਮੈਂ ਭਲਾ ਕੀਹਦੇ ਕੀਹਦੇ ਲਈ ਰੋਕ ਰੱਖਾਂ ? ਫਿਰ ਵੀ ਮੈਂ ਤੈਨੂੰ ਕਲ੍ਹ ਤਕ ਮੁਹਲਤ ਦਿੰਦਾ ਹਾਂ । ਜੇ ਕਲ੍ਹ ਤਕ ਤੂੰ ਨਾ ਪਰਤਿਆ ਤਾਂ ਮੈਂ ਗੱਡੀ ਕਿਸੇ ਹੋਰ ਨੂੰ ਦੇ ਛੱਡਾਂਗਾ ।"

ਪੁਲੱਈਆ ਮਾਲਕ ਦੀ ਸ਼ਰਤ ਮੰਨ ਕੇ ਘਰ ਵੱਲ ਤੁਰ ਪਿਆ । ਪਰ ਰਾਹ ਵਿਚ ਸੋਚਣ ਲੱਗਿਆ, "ਏਨੇ ਰੁਪਏ ਅਖ਼ੀਰ ਮੈਂ ਲਿਆਵਾਂਗਾ ਕਿਥੋਂ ? ਘਰ ਤਾਂ ਕਾਣੀ ਕੌਡੀ ਵੀ ਨਹੀਂ । ਉਥੇ ਤਾਂ ਰਾਤ ਦੀ ਰੋਟੀ ਦੇ ਲਾਲ੍ਹੇ ਪਏ ਹੋਏ ਹਨ । ਪੱਚੀ ਰੁਪਏ ਭਲਾ ਕਿਥੋਂ ਆਉਣਗੇ ? ਕਿਸੇ ਤੋਂ ਉਧਾਰ ਵੀ ਨਹੀਂ ਮਿਲ ਸਕਦਾ ।... ਪਿੰਡ ਥੋੜ੍ਹੀ ਬਹੁਤ ਲੱਕੜੀ ਪਈ ਸੀ...ਉਹ ਰਜ਼ੂਏ ਨੂੰ ਦੇ ਆਇਆ ਸੀ । ਹੁਣ ਬਾਕੀ ਬਚਿਆ ਹੀ ਕੀ ਹੈ ? ਹੁਣ ਮੇਰੇ ਤੇ ਭਰੋਸਾ ਕਰਕੇ ਮੈਨੂੰ ਭਲਾ ਕੌਣ ਏਨੇ ਰੁਪਏ ਉਧਾਰ ਦੇਵੇਗਾ ?"

ਪੁਲੱਈਆ ਨੂੰ ਕੁਝ ਵੀ ਸੁਝ ਨਹੀਂ ਸੀ ਰਿਹਾ । ਉਸ ਨੇ ਘਰ ਆ ਕੇ ਨੀਲੀ ਨੂੰ ਸਾਰੀ ਵਾਰਤਾ ਸੁਣਾਈ । ਪਰ ਉਹ ਵੀ ਕੋਈ ਸਲਾਹ ਨਾ ਦੇ ਸਕੀ । ਪੁਲੱਈਆ ਦੋ ਬੁਰਕੀਆਂ ਸੰਘ ਤੋਂ ਹੇਠਾਂ ਉਤਾਰ ਕੇ ਵਿਹੜੇ ਵਿਚ ਬੈਠਾ ਸੜਕ ਵੱਲ ਦੇਖਣ ਲੱਗਿਆ । ਉਸ ਦੀ ਨਿਗਾਹ ਰਾਹ ਆਉਂਦੇ ਜਾਂਦੇ ਲੋਕਾਂ ਦੀਆਂ ਜੇਬਾਂ ਦੇ ਮਗਰ ਸੀ । ਉਨ੍ਹਾਂ ਦੀਆਂ ਫੁੱਲੀਆਂ ਹੋਈਆਂ ਜੇਬਾਂ ਦੇਖ ਕੇ ਉਹ ਸੋਚ ਰਿਹਾ ਸੀ ਕਿ 'ਉਨ੍ਹਾਂ ਕੋਲ ਸੱਚਮੁੱਚ ਬਹੁਤ ਪੈਸਾ ਹੋਵੇਗਾ । ਕਾਸ਼ ਕਿ ਮੈਨੂੰ ਕੋਈ ਪੱਚੀ ਰੁਪਏ ਉਧਾਰ ਦੇ ਸਕੇ । ਅਹੁ ਵੇਖੋ ! ਉਸ ਮੋਟੀ ਤੀਵੀਂ ਦੇ ਗਲ ਵਿਚ ਕਿੰਨਾ ਕੀਮਤੀ ਲੜੀਆਂ ਵਾਲਾ ਹਾਰ ਝੂਲ ਰਿਹਾ ਹੈ ।...ਜੇ ਕਿਤੇ ਉਹ ਹਾਰ ਦੀ ਇਕ ਲੜੀ ਹੀ ਦੇ ਦੇਵੇ...। ਜੇ ਕਿਤੇ ਉਹ ਉਸ ਤੋਂ ਪੱਚੀ ਰੁਪਏ ਉਧਾਰ ਮੰਗ ਲਵੇ...ਬੀਤੀ ਰਾਤ ਵਾਲਾ ਬੁੱਢਾ ਸੋਨਾ ਲੁਕੋਣ ਦੀ ਗੱਲ ਕਰ ਰਿਹਾ ਸੀ...ਜੇ ਕਿੱਤੇ ਉਹੀ ਦੱਸ ਦੇਵੇ ਕਿ ਸੋਨਾ ਕਿਥੇ ਦਬਿਆ ਹੈ...ਉਹ ਸਿਰਫ਼ ਪੱਚੀ ਰੁਪਏ ਦਾ ਸੋਨਾ ਕੱਢ ਕੇ ਬਾਕੀ ਉਸ ਨੂੰ ਮੋੜ ਦਿੰਦਾ ।..."

ਪੁਲੱਈਆ ਦੀ ਬੇਚੈਨੀ ਪਲ ਪਲ ਵਧਣ ਲੱਗੀ । ਬੇਚੈਨੀ ਦੇ ਨਾਲ ਨਾਲ ਉਸ ਦੇ ਵਿਚਾਰ ਵੀ ਤੇਜ਼ੀ ਨਾਲ ਭਟਕਣ ਲੱਗੇ । ਉਸ ਦੇ ਦਿਲ ਉਲਝਣ ਵਾਂਗ ਹੀ ਅਸਮਾਨ ਵਿਚ ਵੀ ਹਨ੍ਹੇਰੀ ਛਾ ਗਈ । ਹਾਲੇ ਵੀ ਲਾਟੂ ਨਹੀਂ ਸਨ ਬਲੇ । ਬਿਜਲੀ ਦੀਆਂ ਤਾਰਾਂ ਵਿਚ ਕਿਤੇ ਨੁਕਸ ਪੈ ਗਿਆ ਜਾਪਦਾ ਸੀ ।

ਪੁਲੱਈਆ ਉਦਾਸ ਬੈਠਾ ਸੀ । ਅੰਦਰ ਨੀਲੀ ਰੋਂਦੀ ਹੋਈ ਧੀ ਨੂੰ ਵਰਚਾ ਰਹੀ ਸੀ । ਨਾਲ ਦੇ ਘਰੋਂ ਕੋਈ ਫ਼ਿਲਮੀ ਗੀਤ ਸੁਣ ਰਿਹਾ ਸੀ । ਨੀਲੀ ਨੇ ਬੱਚਿਆਂ ਨੂੰ ਰੋਟੀ ਖੁਆ ਕੇ ਪਤੀ ਨੂੰ ਵੀ ਰੋਟੀ ਖਾਣ ਲਈ ਬੁਲਾਇਆ ।

ਪੁਲੱਈਆ ਨੇ ਰੋਟੀ ਖਾਂਦਿਆਂ ਪਤਨੀ ਵੱਲ ਦੇਖਿਆ ਤੇ ਅੱਧ ਵਿਚਕਾਰ ਹੀ ਰੋਟੀ ਛੱਡ ਕੇ ਤੁਰ ਗਿਆ । ਹਨ੍ਹੇਰੀ ਰਾਤ ਸੀ ਤੇ ਚੜ੍ਹਦੀ ਸਰਦੀ ਦੇ ਦਿਨ ਸਨ । ਪਰ

ਖਿਉ ਪੁੱਤਰ ਵਿਚ ਵੀ ਬਾਹਰ ਹੀ ਪਏ ਸਨ। ਨੀਲੀ ਧੀ ਦੇ ਨਾਲ ਅੰਦਰ ਸੁੱਤੀ ਹੋਈ ਸੀ।

ਰਾਤ ਦੇ ਕਰੀਬ ਗਿਆਰਾਂ ਵਜੇ ਮੱਲੂ ਪਿਉ ਦੀ ਹਿੱਕ ਤੇ ਚੜ੍ਹ ਕੇ ਸੌਂ ਗਿਆ। ਸੋਚੀਂ ਡੁੱਬੇ ਪੁਲੱਈਆ ਨੂੰ ਨੀਂਦ ਨਹੀਂ ਸੀ ਆਈ। ਅਖ਼ੀਰ ਉਸ ਨੇ ਫ਼ੈਸਲਾ ਕੀਤਾ ਕਿ ਅੱਜ ਰਾਤ ਕਿਤੋਂ ਨਾ ਕਿਤੋਂ, ਕਿਵੇਂ ਨਾ ਕਿਵੇਂ ਪੱਚੀ ਰੁਪਏ ਲਿਆਉਣੇ ਹੀ ਪੈਣਗੇ। ਇਨ੍ਹਾਂ ਪੱਚੀ ਰੁਪਿਆ ਨੇ ਉਸ ਦੀ ਅਗਲੀ ਜ਼ਿੰਦਗੀ ਦਾ ਆਧਾਰ ਬਣਨਾ ਹੈ।...ਉਸ ਨੇ ਸੋਚਿਆ ਕਿ ਏਨੇ ਰੁਪਏ ਕਿਤੋਂ ਮੰਗਿਆਂ ਤਾਂ ਮਿਲੇ ਨਹੀਂ। ਤਾਂ ਫਿਰ ? ਕਿਤੇ ਚੋਰੀ ਕੀਤੀ ਜਾਵੇ...ਤੋਬਾ...

ਪੁਲੱਈਆ ਨੇ ਮਨ ਵਿਚ ਹੀ ਦੇਵੀ ਨੀਲੰਮਾ ਤੇ ਭਗਤ ਨੂੰ ਯਾਦ ਕੀਤਾ। ਦੋਹਾਂ ਨੂੰ ਪ੍ਰਾਰਥਨਾ ਕੀਤੀ ਕਿ ਉਹ ਇਸ ਮੁਸੀਬਤ ਦੇ ਸਮੇਂ ਉਸ ਦੀ ਮਦਦ ਕਰਨ। ਏਨੇ ਵਿਚ ਕਿਸੇ ਦੀ ਪੈੜ ਚਾਲ ਸੁਣੀ। ਪੁਲੱਈਆ ਨੇ ਸੋਚਿਆ ਕਿ ਸ਼ਾਇਦ ਭਗਤ ਹੀ ਉਸ ਦੀ ਮਦਦ ਲਈ ਬਹੁੜ ਪਿਆ ਹੈ। ਨਹੀਂ ਤਾਂ ਹੋਰ ਕੌਣ ਹੋ ਸਕਦਾ ਹੈ ?... ਕਿਤੇ ਉਹੀ ਤਾਂ ਨਹੀਂ ਜੋ ਬੀਤੀ ਰਾਤ ਉਥੇ ਆਇਆ ਸੀ...ਨਹੀਂ...ਉਹ ਵੀ ਨਹੀਂ ਸੀ...ਕੋਈ ਗੁਆਂਢੀ ਸੀ ਜੋ ਕਾਹਲ ਨਾਲ ਅੰਦਰ ਵੜਿਆ ਸੀ। ਪਲ ਭਰ ਮਗਰੋਂ ਹੀ ਉਸੇ ਅੰਦਰੋਂ ਆਵਾਜ਼ ਸੁਣਾਈ ਦਿੱਤੀ,—

"ਮੈਂ ਕਿਹਾ, ਮੇਰੀ ਗੱਲ ਤਾਂ ਸੁਣ।"

"ਹਾਂ, ਹਾਂ ! ਕਹਿ ਵੀ।"

"ਹੁਣ ਤੈਨੂੰ ਬਹੁਤੇ ਦਿਨ ਏਥੇ ਨਹੀਂ ਰਹਿਣਾ ਪੈਣਾ। ਕਿਸੇ ਧਨਾਢ ਦੀ ਪਤਨੀ ਵਾਂਗ ਮੈਂ ਤੈਨੂੰ ਰੇਸ਼ਮ ਤੇ ਸੋਨੇ ਨਾਲ ਲੱਦ ਦਿਆਂਗਾ।"

"ਏਨਾ ਪੈਸਾ ਕਿਥੋਂ ਆ ਗਿਆ ?"

"ਪੈਸਾ ਭਲਾ ਆਉਂਦਾ ਥੋੜ੍ਹਾ ਹੈ। ਲਿਆਂਦਾ ਜਾਂਦਾ ਹੈ। ਵਾਲਤੇਰ ਸਟੇਸ਼ਨ ਤੇ ਕਿਸੇ ਦੀ ਜੇਬ ਕਟ ਲਈ।"

"ਫੜਿਆ ਨਹੀਂ ਗਿਆ ?"

"ਟਿਕਟਾਂ ਵਾਲੀ ਖਿੜਕੀ ਸਾਹਮਣੇ ਇਕ ਲੰਮੀ ਕਤਾਰ ਸੀ—ਉਥੇ ਕੰਮ ਸੌਖਾ ਹੀ ਬਣ ਗਿਆ।

ਇਹ ਸੁਣ ਕੇ ਪੁਲੱਈਆ ਦੇ ਦਿਲ ਵਿਚ ਇਕ ਨਵੀਂ ਲਹਿਰ ਉਠੀ। ਉਸ ਨੇ ਸੋਚਿਆ—'ਕਿਉਂ ਨਾ ਮੈਂ ਵੀ ਆਪਣੇ ਟੱਬਰ ਖ਼ਾਤਰ ਇਕ ਵਾਰ ਆਪਣੀ ਕਿਸਮਤ ਅਜ਼ਮਾ ਵੇਖਾਂ ? ਸਿਰਫ਼ ਇਕ ਵਾਰੀ। ਮੁੜ ਕੇ ਉਮਰ ਭਰ ਇਹ ਕੰਮ ਨਹੀਂ ਕਰਾਂਗਾ।...ਜਦੋਂ ਕਮਾਈ ਹੋਣ ਲੱਗ ਪਈ ਤਾਂ ਉਸ ਆਦਮੀ ਦੇ ਨਾਂ ਤੇ ਦਾਨ ਪੁੰਨ ਵੀ ਕਰਿਆ ਕਰਾਂਗਾ।...ਤੇ ਇਸ ਤਰ੍ਹਾਂ ਇਹ ਪਾਪ ਵੀ ਧੋ ਦਿਆਂਗਾ...' ਪੁਲੱਈਆ ਉਠਣ ਲੱਗਿਆ। ਪਰ ਬਾਪ ਦੇ ਪਾਸਾ ਪਰਤਦਿਆਂ ਹੀ ਮੱਲੂ ਵੀ ਅੱਖਾਂ ਮਲਦਾ ਉਠ ਖੜ੍ਹਾ ਹੋਇਆ। ਪੁਲੱਈਆ ਨੇ ਸੋਚਿਆ—'ਸਿਰਫ਼ ਮੱਲੂ ਕਾਰਨ ਮੇਰੇ ਮਨ ਦੀਆਂ ਮਨ ਵਿਚ ਰਹਿ ਜਾਂਦੀਆਂ ਹਨ...' ਤੇ ਉਹ ਫਿਰ ਪੁੱਤਰ ਨੂੰ ਸੁਆਉਣ ਦੀ ਕੋਸ਼ਿਸ਼ ਕਰਨ ਲੱਗਾ।

ਉਹ ਸੋਚ ਰਿਹਾ ਸੀ, 'ਲਓ ! ਔਹ ਗੱਡੀ ਦੀ ਸੀਟੀ ਵੱਜੀ।...ਕੋਈ ਗੱਡੀ ਸਟੇਸ਼ਨ ਤੇ ਪਹੁੰਚਣ ਹੀ ਵਾਲੀ ਹੈ।...ਮੈਂ ਹੁਣੇ ਨੱਸ ਕੇ ਪਹੁੰਚਦਾ ਹਾਂ...ਭੀੜ ਨੂੰ ਚੀਰ ਕੇ...' ਤੇ ਇਸ ਤਰ੍ਹਾਂ ਉਹ ਕਿਸੇ ਦੀ ਜੇਬ ਸਾਫ਼ ਕਰਨ ਦੀ ਕਲਪਨਾ ਕਰਦਾ ਰਿਹਾ।

ਉਸ ਨੇ ਮਲਕੜੇ ਜਿਹੇ ਚੁੱਕ ਕੇ ਮੱਲੂ ਨੂੰ ਚਟਾਈ ਤੇ ਲਿਟਾ ਦਿੱਤਾ ਤੇ ਹੌਂਸਲਾ ਕਰਕੇ ਘਰੋਂ ਨਿਕਲ ਤੁਰਿਆ। ਏਨੇ ਵਿਚ ਮੱਲੂ ਫਿਰ ਜਾਗ ਪਿਆ ਤੇ ਰੋਂਦਾ ਹੋਇਆ ਬਾਪ ਦੇ ਮਗਰ ਹੋ ਤੁਰਿਆ। ਪੁਲੱਦੀਆ ਖਿਝ ਕੇ ਫਿਰ ਉਸ ਨੂੰ ਸੁਆਉਣ ਦੀ ਕੋਸ਼ਿਸ਼ ਕਰਨ ਲੱਗਾ। ਇਸ ਵਾਰ ਮੱਲੂ ਨੇ ਸੌਂਣ ਦਾ ਦਿਖਾਵਾ ਕੀਤਾ। ਪੁਲੱਦੀਆ ਹੌਲੀ ਹੌਲੀ ਉਠ ਕੇ ਤੁਰ ਪਿਆ। ਸੜਕ ਤੇ ਅੱਗੇ ਅੱਗੇ ਪੁਲੱਦੀਆ ਤੇ ਮਗਰ ਮਗਰ ਲੁਕਦਾ ਲੁਕਾਉਂਦਾ ਮੱਲੂ।

ਅੱਧੀ ਰਾਤ ਦਾ ਸਮਾਂ ਸੀ।...ਸਾਰਾ ਸ਼ਹਿਰ ਘੂਕ ਨੀਂਦ ਵਿਚ ਸੌਂ ਰਿਹਾ ਸੀ। ਕਿਤੇ ਕਿਤੇ ਇਕੱਲੇ ਦੁਕੱਲੇ ਰਿਕਸ਼ਾ ਵਾਲੇ ਜਾ ਰਹੇ ਸਨ। ਉਹ ਤੇਜ਼ ਕਦਮੀਂ ਸਟੇਸ਼ਨ ਵੱਲ ਮੁੜਿਆ। ਬਾਪ ਦੇ ਮਗਰ ਮਗਰ—ਪਰ ਉਸ ਤੋਂ ਕਾਫ਼ੀ ਪਿੱਛੇ— ਮੱਲੂ ਤੁਰ ਰਿਹਾ ਸੀ !

ਸਟੇਸ਼ਨ ਤੇ ਪਹੁੰਚ ਕੇ ਪੁਲੱਦੀਆ ਨੇ ਦੇਖਿਆ ਕਿ ਤੀਜੇ ਦਰਜੇ ਦੇ ਟਿਕਟ ਘਰ ਅੱਗੇ ਸੱਚਮੁੱਚ ਬਹੁਤ ਭੀੜ ਸੀ। ਪੁਲੱਦੀਆ ਦਾ ਦਿਲ ਇਕ ਪਾਸੇ ਖੁਸ਼ੀ ਤੇ ਦੂਜੇ ਪਾਸੇ ਡਰ ਦੇ ਸਮੁੰਦਰ ਵਿਚ ਗੋਤੇ ਖਾਣ ਲੱਗਿਆ। ਉਸ ਦੇ ਲੂੰ ਕੰਡੇ ਖੜ੍ਹੇ ਹੋ ਗਏ। ਅਖ਼ੀਰ ਉਸ ਨੇ ਫ਼ੈਸਲਾ ਕਰ ਹੀ ਲਿਆ ਕਿ ਟੱਬਰ ਦਾ ਢਿੱਡ ਭਰਨ ਲਈ ਉਸ ਨੂੰ ਇਕ ਵਾਰ ਤਾਂ ਇਹ ਕੰਮ ਕਰਨਾ ਹੀ ਪਵੇਗਾ। ਉਸ ਨੇ ਸੋਚਿਆ—'ਇਹ ਬਾਬੂ ਜਿਹੜਾ ਅੱਗੇ ਖੜ੍ਹਾ ਹੈ ਕਾਫ਼ੀ ਮਾਲਦਾਰ ਅਸਾਮੀ ਲੱਗਦੀ ਹੈ। ਇਸ ਦਾ ਥਾਂ ਟਿਕਾਣਾ ਪੁੱਛ ਲੈਂਦਾ ਹਾਂ। ਮਗਰੋਂ ਕੇਵਲ ਪੱਚੀ ਰੁਪਏ ਰੱਖ ਕੇ ਬਾਕੀ ਉਸੇ ਨੂੰ ਮੋੜ ਦਿਆਂਗਾ। ਉਸ ਨੂੰ ਆਪਣੀ ਹਾਲਤ ਦੱਸ ਕੇ ਮਾਫ਼ੀ ਮੰਗ ਲਵਾਂਗਾ।...ਉਹ ਜ਼ਰੂਰ ਮੈਨੂੰ ਮਾਫ਼ ਕਰ ਦੇਵੇਗਾ। ਰੱਬ ਹਾਜ਼ਰ ਨਾਜ਼ਰ ਹੈ...ਮੈਂ ਉਸ ਨੂੰ ਲੁੱਟਣਾ ਬਿਲਕੁਲ ਨਹੀਂ ਚਾਹੁੰਦਾਂ...'

"ਬਾਪੂ ਜੀ ! ਤੁਸੀਂ ਕਿਥੇ ਜਾਣਾ ਹੈ ?"

"ਪੋਂਦੂਰ।"

ਪੁਲੱਦੀਆ ਨੇ ਸੋਚਿਆ ਕਿ ਭਲਾ ਮਾਣਸ ਆਦਮੀ ਹੈ ਜੋ ਪੁੱਛਦਿਆਂ ਹੀ ਜਵਾਬ ਦੇਣ ਲੱਗ ਪਿਆ...।

"ਕੀ ਤੁਸੀਂ ਉਸੇ ਪਿੰਡ ਦੇ ਰਹਿਣ ਵਾਲੇ ਹੋ ?"

"ਹਾਂ ! ਮੈਂ ਪੋਂਦੂਰ ਦਾ ਹੀ ਵਾਸੀ ਹਾਂ।"

"ਤੁਹਾਡਾ ਨਾਂ ?"

"ਨਾਗ ਭੂਸ਼ਨ।"

"ਅੱਛਾ ਅੱਛਾ।"

ਪੁਲੱਦੀਆ ਨੇ ਨਾਗ ਭੂਸ਼ਨ ਦੇ ਦਿੱਤੇ ਸਾਰੇ ਜਵਾਬ ਦਿਲ ਵਿਚ ਦੁਹਰਾ ਲਏ

ਮਤੇ ਉਹ ਭੁੱਲ ਜਾਵੇ। ਮੱਲੂ ਇਕ ਖੰਭੇ ਨਾਲ ਲੱਗਿਆ ਖੜਾ ਸਭ ਕੁਝ ਦੇਖ ਰਿਹਾ ਸੀ।

ਅਹੁ ਲਓ। ਨਾਗ ਭੂਸ਼ਨ ਟਿਕਟ ਲੈਣ ਲਈ ਭੀੜ ਵਿਚ ਕੁੱਦ ਪਿਆ...ਕਿਸੇ ਹੋਰ ਦੀ ਤਾਂ ਜੇਬ ਕੱਟਣੀ ਹੀ ਨਹੀਂ !...ਉਸ ਦੇ ਰੇਸ਼ਮੀ ਕੁੜਤੇ ਵਿਚ ਬਟੂਆ ਸਾਫ਼ ਦਿਸ ਰਿਹਾ ਸੀ ! ਪੁਲੱਈਆ ਵੀ ਇੰਝ ਅੱਗੇ ਵਧਿਆ ਜਿਵੇਂ ਕਿ ਉਹ ਹੱਥ ਵਿਚ ਰੁਪਿਆ ਫੜੀ ਟਿਕਟ ਲੈਣ ਲਈ ਜੂਝ ਰਿਹਾ ਹੋਵੇ। ਉਹ ਵੀ ਭੀੜ ਵਿਚ ਜਾ ਵੜਿਆ...ਉਸ ਦੇ ਪੈਰ ਲੜਖੜਾਉਣ ਲੱਗੇ...ਹੱਥ ਕੰਬਣ ਲੱਗੇ ਤੇ ਸਿਰ ਚਕਰਾ ਗਿਆ...ਉਸ ਦੇ ਦਿਲ ਵਿਚ ਇਕ ਤੂਫ਼ਾਨ ਝੁੱਲ ਪਿਆ...ਪਰ ਭੁੱਖ ਨੇ...ਭੁੱਖ ਦੀ ਮਜਬੂਰੀ ਨੇ....ਉਸ ਦਾ ਹੱਥ ਬੇਗਾਨੀ ਜੇਬ ਵਿਚ ਪੁਆ ਹੀ ਦਿੱਤਾ...ਬਟੂਆ ਵੀ ਹੱਥ ਲੱਗ ਗਿਆ...।

ਅਹੁ ਲਓ। ਬਾਬੂ ਨੇ ਪਛਾਣ ਲਿਆ..."ਚੋਰ ! ਚੋਰ !!...ਭਜਦਾ ਹੋਇਆ ਚੋਰ ਫੜਿਆ ਗਿਆ। ਸਾਰੀ ਭੀੜ ਚੋਰ ਵੱਲ ਉਲਰ ਪਈ। ਹਰ ਕੋਈ ਆਪਣੇ ਹੀ ਢੰਗ ਨਾਲ ਫਿਟੇ ਲਾਹਨਤ ਪਾ ਰਿਹਾ ਸੀ।...ਜਿਨ੍ਹਾਂ ਘੁੰਗਰਾਲੇ ਵਾਲਾਂ ਤੇ ਕਦੀ ਮੁਟਿਆਰਾਂ ਜਾਨ ਦਿੰਦੀਆਂ ਸਨ ਉਹ ਹੁਣ ਲੋਕਾਂ ਦੇ ਹੱਥ ਸਨ ਤੇ ਉਹ ਪੁਲੱਈਆ ਨੂੰ ਘਸੀਟ ਰਹੇ ਸਨ। ਪੁਲੱਈਆ ਨੇ ਨਿਗਾਹ ਉਪਰ ਚੁੱਕੀ...ਹਰ ਕੋਈ ਮਾਰ ਕੁਟਾਈ ਵਿਚ ਸ਼ਰੀਕ ਹੋ ਰਿਹਾ ਸੀ। ਉਹ ਥੱਕਿਆ ਤੇ ਸ਼ਰਮਸਾਰ ਹੋਇਆ ਪੱਥਰ ਵਾਂਗ ਧਰਤੀ ਤੇ ਡਿੱਗ ਪਿਆ...ਤਦ ਹੀ ਕਿਸੇ ਜ਼ੋਰ ਨਾਲ ਲੱਤ ਮਾਰੀ...ਭੀੜ ਵਿਚੋਂ ਬਹੁਤਿਆਂ ਨੇ ਨਾਗ ਭੂਸ਼ਨ ਨੂੰ ਸਲਾਹ ਦਿੱਤੀ ਕਿ ਉਹ ਚੋਰ ਨੂੰ ਥਾਣੇ ਦੇ ਦੇਵੇ।

ਰੌਲਾ ਰੱਪਾ ਦੇਖ ਕੇ ਮੱਲੂ ਬਹੁਤਾ ਚਿਰ ਖੰਭੇ ਉਹਲੇ ਲੁਕਿਆ ਨਾ ਰਹਿ ਸਕਿਆ। ਲੋਕ ਉਸ ਦੇ ਬਾਪ ਨੂੰ ਕੁੱਟ ਰਹੇ ਸਨ....ਮੱਲੂ ਤੋਂ ਹੋਰ ਅੱਗੇ ਨਾ ਦੇਖ ਹੋਇਆ...ਉਹ ਭੀੜ ਨੂੰ ਚੀਰਦਾ ਅਗਾਂਹ ਵਧਿਆ। ਇਕ ਮੋਟਾ ਜਿਹਾ ਆਦਮੀ ਉਸ ਦੇ ਬਾਪ ਨੂੰ ਕੁੱਟ ਰਿਹਾ ਸੀ। ਮੱਲੂ ਨੇ ਉਸ ਮੋਟੇ ਆਦਮੀ ਦੇ ਪੱਟ ਦੁਆਲੇ ਜ਼ੋਰ ਨਾਲ ਬਾਹਾਂ ਦੀ ਕੰਘੀ ਪਾ ਲਈ ਤੇ ਪੂਰੇ ਜ਼ੋਰ ਨਾਲ ਪੱਟ ਤੇ ਦੋ ਦੰਦੀਆਂ ਵੱਢ ਖਾਧੀਆਂ। ਮੱਲੂ ਦੀ ਦੰਦੀ ਦੀ ਪੀੜ ਨਾਲ ਉਹ ਮੋਟਾ ਆਦਮੀ ਚੀਕਿਆ ਤੇ ਗੁੱਸੇ ਵਿਚ ਉਸ ਨੇ ਮੱਲੂ ਦੇ ਵੀ ਜ਼ੋਰ ਨਾਲ ਲੱਤ ਮਾਰੀ। ਮੱਲੂ ਜ਼ਮੀਨ ਤੇ ਜਾ ਡਿੱਗਿਆ ਤੇ ਪਥਰੀਲੀ ਧਰਤੀ ਤੇ ਡਿੱਗਣ ਨਾਲ ਮੱਲੂ ਦਾ ਸਰੀਰ ਕਈ ਥਾਵਾਂ ਤੋਂ ਝਰੀਟਿਆ ਗਿਆ ਤੇ ਲਹੂ ਨਿਕਲਣ ਲੱਗ ਪਿਆ।

ਪੁਲੱਈਆ ਨੇ ਪੁੱਤਰ ਵੱਲ ਮਜਬੂਰੀ ਦੀ ਨਿਗਾਹ ਨਾਲ ਤਕਿਆ ਤੇ ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ। ਏਨੇ ਵਿਚ ਬਾਬੂ ਨਾਗ ਭੂਸ਼ਨ ਬੋਲਿਆ, "ਉਸ ਨੂੰ ਛੱਡ ਦਿਓ।"

"ਬਾਬੂ ਜੀ ! ਇਹ ਕੀ ਕਹਿ ਰਹੇ ਹੋ ? ਅੱਜ ਤੁਹਾਡੀ ਜੇਬ ਤੇ ਕੱਲ੍ਹ ਨੂੰ ਕਿਸੇ ਹੋਰ ਦੀ...ਇਨ੍ਹਾਂ ਦਾ ਤਾਂ ਧੰਦਾ ਹੀ ਇਹੋ ਹੈ।...ਜੇਬ ਕੱਟਣੀ ਜਾਂ ਕਤਲ ਕਰਨਾ... ਇਸ ਨੂੰ ਤਾਂ ਜ਼ਰੂਰ ਹੀ ਪੁਲੀਸ ਹਵਾਲੇ ਕਰਨਾ ਚਾਹੀਦਾ ਹੈ..."

"ਮੈਂ ਇਸ ਮੁਕੱਦਮੇ ਦੀ ਪੈਰਵੀ ਨਹੀਂ ਕਰ ਸਕਦਾ। ਮੇਰਾ ਬਟੂਆ ਮੇਰੇ ਕੋਲ

ਹੈ ।...ਫਿਰ ਭਲਾ ਇਸ ਨੂੰ ਕਿਉਂ ਮਾਰਿਆ ਜਾਵੇ...ਛੱਡ ਦਿਓ ।" ਕਹਿ ਕੇ ਨਾਗ ਭੂਸ਼ਨ ਹੀ ਅੱਗੇ ਆਇਆ ਤੇ ਉਸ ਨੇ ਸਹਾਰਾ ਦੇ ਕੇ ਪੁਲੱਈਆ ਨੂੰ ਧਰਤੀ ਤੋਂ ਚੁੱਕਿਆ । ਸ਼ਰਮਸਾਰ ਪੁਲੱਈਆ ਨੂੰ ਧਰਤੀ ਵਿਚ ਸਮਾਂ ਜਾਣ ਲਈ ਥਾਂ ਨਹੀਂ ਸੀ ਲੱਭ ਰਹੀ । ਪੁੱਤਰ ਨੂੰ ਗੋਦੀ ਚੁੱਕ ਕੇ ਉਹ ਚੁੱਪਚਾਪ ਘਰ ਵੱਲ ਤੁਰ ਪਿਆ ।

ਰਾਹ ਵਿਚ ਜਦੋਂ ਮੱਲੂ ਆਪਣੀ ਬਹਾਦਰੀ ਦੀ ਕਹਾਣੀ ਸੁਨਾਉਣ ਲੱਗਾ ਤਾਂ ਪੁਲੱਈਆ ਨੂੰ ਰੋਣ ਆ ਗਿਆ । ਪਰ ਉਹ ਕੁਝ ਨਾ ਬੋਲਿਆ । ਜਦੋਂ ਉਹ ਘਰ ਪਹੁੰਚੇ ਤਾਂ ਨੀਲੀ ਰੋਂਦੀ ਹੋਈ ਧੀ ਨੂੰ ਚੁੱਪ ਕਰਾ ਰਹੀ ਸੀ; ਬੋਲੀ—

"ਕਿਥੇ ਗਏ ਸੀ ?"

ਪੁਲੱਈਆ ਚੁੱਪਚਾਪ ਵਿਹੜੇ ਵਿਚ ਜਾ ਬੈਠਾ । ਮੱਲੂ ਆਪਣੀਆਂ ਹੀ ਗੱਲਾਂ ਵਿਚ ਮਗਨ ਮਾਂ ਸਾਹਮਣੇ ਵੀ ਸ਼ੇਖੀ ਮਾਰਨ ਲੱਗਾ—

"ਮਾਂ, ਮਾਂ ! ਜਦੋਂ ਉਹ ਸਾਰੇ ਬਾਪੂ ਨੂੰ ਮਾਰ ਰਹੇ ਸਨ ਤਾਂ ਮੈਂ ਜਾ ਕੇ ਉਨ੍ਹਾਂ ਵਿਚੋਂ ਇਕ ਦੇ ਪੱਟ ਤੇ ਦੰਦੀ ਵੱਢ ਖਾਧੀ ।"

ਮੱਲੂ ਗੱਲ ਪੂਰੀ ਕਰਨ ਹੀ ਲੱਗਾ ਸੀ ਕਿ ਪੁਲੱਈਆ ਚੀਖਿਆ, "ਮੱਲੂ...!" ਨੀਲੀ ਸਭ ਸਮਝ ਗਈ; ਬੋਲੀ, "ਤਾਂ ਕੀ ਇਸੇ ਕੰਮ ਲਈ ਨਿਕਲੇ ਸੀ ?..." ਉਸ ਨੇ ਲੰਬਾ ਹਉਕਾ ਭਰਿਆ । ਪੁਲੱਈਆ ਜਾਣੋਂ ਗੁੱਸੇ ਨਾਲ ਪਾਗਲ ਹੋ ਗਿਆ ਹੋਵੇ । ਉਸ ਨੇ ਪੁੱਤ ਦੀ ਪਿੱਠ ਤੇ ਇਕ ਜ਼ੋਰ ਦਾ ਧਫਾ ਮਾਰਿਆ—ਤੇ ਉਸ ਦੀ ਪਿੱਠ ਤੇ ਪੰਜੇ ਉਂਗਲਾਂ ਛਾਪ ਦਿੱਤੀਆਂ । ਮੱਲੂ 'ਬਾਪੂ' ਕਹਿ ਕੇ ਪੁਲੱਈਆ ਨੂੰ ਚਿੰਬੜ ਗਿਆ । ਨੀਲੀ ਕੁਝ ਵੀ ਨਾ ਬੋਲੀ । ਉਹ ਦੀਵਾ ਬੁਝਾ ਕੇ ਧੀ ਨਾਲ ਜਾ ਸੁੱਤੀ । ਪਈ ਪਈ ਉਹ ਪੁਲੱਈਆ ਨਾਲ ਵਾਪਰੀ ਘਟਨਾ ਦੀ ਕਲਪਨਾ ਕਰਦੀ ਰਹੀ; ਉਹ ਪਲ ਭਰ ਵੀ ਨਾ ਸੌਂ ਸਕੀ ।

ਪੁਲੱਈਆ ਵੀ ਲੇਟ ਗਿਆ । ਮੱਲੂ ਬਾਪੂ ਦੀ ਹਿੱਕ ਤੇ ਲੇਟਿਆ ਰਿਹਾ । ਚਾਰੇ ਪਾਸੇ ਘੁਪ ਹਨ੍ਹੇਰਾ ਸੀ !...ਸੰਨਾਟਾ...!! ਅਸਮਾਨ ਵਿਚ ਚਮਕ ਰਹੇ ਤਾਰੇ ਉਸ ਨੂੰ ਘੂਰ ਰਹੇ ਸਨ—ਨਫ਼ਰਤ ਭਰੀਆਂ ਨਜ਼ਰਾਂ ਨਾਲ...ਮੱਲੂ ਹਿਚਕੀਆਂ ਲੈਣ ਲੱਗਾ ।

ਪੁਲੱਈਆ ਦਾ ਹੱਥ ਮੱਲੂ ਦੀ ਪਿੱਠ ਤੇ ਜਾ ਟਿਕਿਆ...ਉਸ ਨੇ ਆਪਣੇ ਪੁੱਤਰ ਪ੍ਰਤੀ ਪ੍ਰੇਮ ਜੋਸ਼ ਨਾਲ ਸਿਰ ਤੋਂ ਪੈਰਾਂ ਤੀਕ ਮੱਲੂ ਦਾ ਸਾਰਾ ਪਿੰਡਾ ਪਲੋਸਿਆ...ਪੁੱਤਰ ਦੀਆਂ ਅੱਖਾਂ 'ਚੋਂ ਡਿੱਗੇ ਹੰਝੂ ਪੁਲੱਈਆ ਦੀ ਛਾਤੀ ਨੂੰ ਸ਼ਾਂਤ ਕਰ ਰਹੇ ਸਨ ।...ਅਚਾਨਕ ਪੁਲੱਈਆ ਦਾ ਮਨ ਭਰ ਆਇਆ ਤੇ ਉਹ ਦੋਹਾਂ ਬਾਹਾਂ ਵਿਚ ਪੁੱਤਰ ਨੂੰ ਜਕੜ ਕੇ ਬੋਲਿਆ—"ਮੇਰੇ ਪੁੱਤਰ ! ਮੇਰੇ ਮੱਲੂ !!" ਤੇ ਉਸ ਦੀਆਂ ਅੱਖਾਂ ਵਿਚੋਂ ਛਮ ਛਮ ਹੰਝੂ ਵਹਿ ਤੁਰੇ ।

30

**ਅਗਲੀ ਸਵੇਰ ਪੁਲੱਈਆ ਕਾਫ਼ੀ ਦੇਰ ਨਾਲ ਜਾਗਿਆ । ਉਸ ਨੇ ਦੇਖਿਆ ਕਿ**

ਮੱਲੂ ਕਤੂਰੇ ਨੂੰ ਵਡੀ ਖ਼ੁਸ਼ੀ ਨਾਲ ਖੀਵਾ ਹੋ ਰਿਹਾ ਸੀ। ਉਹ ਬਾਪ ਨੂੰ ਦੱਸ ਰਿਹਾ ਸੀ ਕਿ ਕਿਵੇਂ ਉਸ ਨੂੰ ਕਤੂਰਾ ਮਿਲ ਗਿਆ।—ਕੋਈ ਭੂਤ ਵਰਗਾ ਆਦਮੀ ਸੀ। ਕਤੂਰਾ ਉਸ ਦੇ ਮਗਰ ਜਾ ਰਿਹਾ ਸੀ ਤੇ ਮੱਲੂ ਦੌੜ ਕੇ ਉਸ ਨੂੰ ਚੁੱਕ ਲਿਆਇਆ ਸੀ।

ਮੱਲੂ ਨੇ ਪਿਛਵਾੜੇ ਜਾ ਕੇ ਕਤੂਰੇ ਨੂੰ ਇਕ ਰੱਸੀ ਨਾਲ ਬੰਨ੍ਹ ਦਿੱਤਾ ਤਾਂ ਜੋ ਉਹ ਆਦਮੀ ਫਿਰ ਉਸ ਨੂੰ ਚੁੱਕ ਕੇ ਨਾ ਲੈ ਜਾਵੇ। ਮੱਲੂ ਕਤੂਰੇ ਨਾਲ ਗੱਲੀਂ ਲੱਗ ਪਿਆ। ਕਤੂਰਾ ਵਾਰ ਵਾਰ 'ਟੈਂ, ਟੈਂ' ਕਰ ਰਿਹਾ ਸੀ ਜਿਵੇਂ ਕਿ ਰੋ ਰਿਹਾ ਹੋਵੇ। ਏਨੇ ਵਿਚ ਪੁਲੱਈਆ ਘਰੋਂ ਖਿਸਕ ਗਿਆ।

ਜਾਂਦਾ ਜਾਂਦਾ ਉਹ ਸੋਚ ਰਿਹਾ ਸੀ ਕਿ "ਨੌਕਰੀ ਕਿਥੇ ਮਿਲ ਸਕਦੀ ਹੈ? ਤੇ ਨੌਕਰੀ ਲੈਣ ਲਈ ਕੀ ਕਰਨਾ ਪਵੇਗਾ?...ਵੱਡੀਆਂ ਵੱਡੀਆਂ ਕੰਪਨੀਆਂ ਵਿਚ ਤਾਂ ਉਹ ਧੱਕੇ ਖਾ ਆਇਆ ਸੀ...ਹੁਣ ਹੋਰ ਕਿਥੇ ਜਾਵੇ?...।" ਉਹ ਸੋਚ ਹੀ ਰਿਹਾ ਸੀ ਕਿ ਸਾਹਮਣੇ ਵੱਡੀ ਸੜਕ ਦੇ ਕੰਢੇ ਉਸ ਨੂੰ ਇਕ ਕਾਫ਼ੀ ਵੱਡਾ ਮਕਾਨ ਦਿੱਸਿਆ ਜਿਸ ਦੀ ਦੂਜੀ ਮੰਜ਼ਲ ਹਾਲੇ ਬਣ ਰਹੀ ਸੀ। ਉਸ ਨੂੰ ਉਥੇ ਕਈ ਆਦਮੀ ਕੰਮ ਕਰਦੇ ਦਿੱਸੇ। ਉਸ ਨੇ ਸਿੱਧਾ ਜਾ ਕੇ ਮਿਸਤਰੀ ਨੂੰ ਪੁੱਛਿਆ—

"ਕੀ ਕੋਈ ਕੰਮ ਮਿਲੇਗਾ?"

"ਨਹੀਂ।"

"ਬਹੁਤ ਦੂਰੋਂ ਆਇਆ ਹਾਂ। ਬਾਲ ਬੱਚੇਦਾਰ ਹਾਂ। ਜੇ ਮੈਨੂੰ ਵੀ ਆਪਣੇ ਨਾਲ ਰੱਖ ਲਵੋ ਤਾਂ ਬੜੀ ਮਿਹਰਬਾਨੀ ਹੋਵੇਗੀ।"

"ਅਸੀਂ ਤਾਂ ਪਹਿਲਾਂ ਹੀ ਜ਼ਿਆਦਾ ਹਾਂ।"

"ਚਲੋ! ਅੱਜ ਦੇ ਦਿਨ ਲਈ ਰੱਖ ਲਵੋ।" ਨਾਲ ਵਾਲੇ ਨੇ ਸਲਾਹ ਦਿੱਤੀ।

"ਦੇਖ ਤਾਂ ਸਹੀ। ਕਿੰਨਾ ਕਮਜ਼ੋਰ ਹੈ! ਇਹ ਭਲਾ ਕੰਮ ਕੀ ਕਰੇਗਾ?"

ਪੁਲੱਈਆ ਨੇ ਇਕ ਨਜ਼ਰ ਆਪਣੇ ਵੱਲ ਤੱਕਿਆ।—ਪਾਟੀ ਬਨੈਣ ਵਿਚੋਂ ਉਸ ਦਾ ਸੁੱਕਾ ਪਿੰਜਰ ਦਿੱਸ ਰਿਹਾ ਸੀ।...ਧੋਤੀ ਮੈਲੀ ਸੀ ਤੇ ਸਿਰਫ਼ ਗੋਡਿਆਂ ਤੀਕ ਹੀ ਆਉਂਦੀ ਸੀ। ਵੱਡੀਆਂ ਵੱਡੀਆਂ ਮੁੱਛਾਂ ਤੇ ਵਧੀ ਹੋਈ ਦਾਹੜੀ।... ਉਸ ਨੇ ਸੋਚਿਆ ਕਿ ਉਸ ਨੂੰ ਕੋਈ ਬੀਮਾਰੀ ਵੀ ਨਹੀਂ—ਸਿਰਫ਼ ਇਕ ਹੀ ਬੀਮਾਰੀ ਹੈ—ਭੁੱਖ ਦੀ—!...ਇਹ ਪਾਪੀ ਪੇਟ ਲਈ ਕੀ ਕੀ ਕਰਨਾ ਪੈ ਰਿਹਾ ਹੈ! ਕੀ ਕੀ ਸੁਣਨਾ ਪੈ ਰਿਹਾ ਹੈ। ਕਾਫ਼ੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਉਹ ਕੁਝ ਨਾ ਬੋਲ ਸਕਿਆ। ਉਸ ਨੇ ਦੇਖਿਆ ਕਿ ਮਜ਼ਦੂਰਾਂ ਵਿਚ ਕਈ ਔਰਤਾਂ ਵੀ ਕੰਮ ਕਰ ਰਹੀਆਂ ਸਨ। ਪੁਲੱਈਆ ਖੜ੍ਹਾ ਦੇਖਦਾ ਰਿਹਾ। ਪੱਕੇ ਰੰਗ ਤੇ ਮੁੱਛਾਂ ਵਾਲਾ ਕੋਈ ਮਿਸਤਰੀ ਨਾਲ ਦੀ ਤੀਵੀਂ ਨੂੰ ਪੁੱਛ ਰਿਹਾ ਸੀ—

"ਕੀ ਗੱਲ ਕੀ ਹੈ? ਕੀ ਸਾਡਾ ਭਰਾ ਕਮਜ਼ੋਰ ਹੈ ਜਾਂ ਕਿਸੇ ਹੋਰ ਦੇ ਪੰਜੇ ਵਿਚ ਫਸਿਆ ਤੇਥੋਂ ਕੰਨੀ ਕਤਰਾ ਰਿਹਾ ਹੈ?"

"ਔਰਤ ਨੂੰ ਦੇਖਦਿਆਂ ਹੀ ਬਾਂਦਰ ਵਾਂਗ ਦੰਦ ਕੱਢਣੇ ਸਿਹਤ ਲਈ ਠੀਕ ਨਹੀਂ

ਹੁੰਦੇ।" ਤੀਵੀਂ ਨੇ ਚੰਚਲ ਮੁਸਕਰਾਹਟ ਨਾਲ ਜਵਾਬ ਦਿੱਤਾ। ਸੁਣ ਕੇ ਮਿਸਤਰੀ ਚੁੱਪ ਹੋ ਗਿਆ। ਦੋ ਹੋਰ ਆਦਮੀ ਕੰਮ ਦੇ ਨਾਲ ਨਾਲ ਮਕਾਨ ਮਾਲਕ ਬਾਰੇ ਗੱਲਾਂ ਕਰ ਰਹੇ ਸਨ—

"ਕੋਈ ਤੀਵੀਂ ਉਸ ਤੇ ਮਰ ਗਈ ਤੇ ਉਹ ਇਕਦਮ ਧਨਾਢ ਬਣ ਗਿਆ। ਕਿਸਮਤ ਹੋਵੇ ਤਾਂ ਇਹੋ ਜਿਹੀ।" ਇਸ ਦੇ ਜਵਾਬ ਵਿਚ ਦੂਜਾ ਬੋਲਿਆ, "ਭਲਾ ਇਹ ਵੀ ਕੋਈ ਕਿਸਮਤ ਹੈ ? ਜਦੋਂ ਆਪਣੀ ਖ਼ੂਨ ਪਸੀਨੇ ਦੀ ਕਮਾਈ ਹੀ ਕੋਲ ਨਹੀਂ ਰਹਿੰਦੀ ਫਿਰ ਇਸ ਤਰ੍ਹਾਂ ਮਿਲਣ ਵਾਲੀ ਦੌਲਤ ਕਦੋਂ ਤੀਕ ਸਾਥ ਦੇਵੇਗੀ ?"

ਕੋਲ ਖੜ੍ਹੇ ਇਕ ਹੋਰ ਆਦਮੀ ਨੇ ਸੁਲਗਦੀ ਬੀੜੀ ਇਕ ਪਾਸੇ ਰਖ ਕੇ ਕਿਹਾ— "ਲੱਛਮੀ ਦੀ ਵੀ ਭਲਾ ਕੋਈ ਨੀਤ ਹੁੰਦੀ ਹੈ ?...ਉਹ ਤਾਂ ਅਮੀਰਾਂ ਦੇ ਘਰੀਂ ਹੀ ਦਾਸੀ ਬਣ ਕੇ ਆਉਂਦੀ ਹੈ। ਹਾਲੇ ਕੱਲ੍ਹ ਪਰਸੋਂ ਦੀ ਹੀ ਗੱਲ ਹੈ ਕਿ ਇਸ ਮਾਲਕ ਦੇ ਸਾਲੇ ਦੀ ਪੰਜਾਹ ਹਜ਼ਾਰ ਦੀ ਲਾਟਰੀ ਨਿਕਲੀ ਹੈ। ਇਸੇ ਲਾਟਰੀ ਲਈ ਪਤਾ ਨਹੀਂ ਹੋਰ ਕਿੰਨੇ ਆਦਮੀ ਮਰ ਮਿਟ ਰਹੇ ਹਨ ? ਲਾਟਰੀ ਦੇ ਵੈਲ ਵਿਚ ਹੀ ਮੇਰੇ ਜੁਆਈ ਨੇ ਜੋ ਕੁਝ ਕੀਤਾ, ਤੁਸੀਂ ਜਾਣਦੇ ਹੀ ਹੋ।—ਗੱਡੀ ਹੇਠ ਆ ਕੇ ਖ਼ੁਦਕਸ਼ੀ ਕਰ ਲਈ—ਤੇ ਮੇਰੀ ਧੀ ਚਾਰ ਬੱਚਿਆਂ ਸਮੇਤ ਮੇਰੇ ਘਰ ਆ ਬੈਠੀ—ਵੇਖਿਆ ਦਿਨਾਂ ਦਾ ਗੇੜ—।"

ਪੁਲੱਈਆ ਖੜ੍ਹਾ ਇਹ ਸਭ ਕੁਝ ਸੁਣਦਾ ਰਿਹਾ। ਏਨੇ ਵਿਚ ਮਿਸਤਰੀ ਬੋਲਿਆ, "ਚੱਲ ! ਅੱਜ ਦੇ ਦਿਨ ਲਈ ਤੂੰ ਕੰਮ ਕਰ ਤੇ ਆ ਜਾ। ਉਂਜ ਏਥੇ ਤਾਂ ਪਹਿਲਾਂ ਹੀ ਆਦਮੀ ਵਾਧੂ ਹਨ।" ਬਾਕੀ ਆਦਮੀ ਚੁੱਪ ਰਹੇ। ਪੁਲੱਈਆ ਕੰਮ ਲਗ ਪਿਆ। ਪਹਿਲਾਂ ਘਾਣ ਬਣਾ ਕੇ ਗਾਰਾ ਤਿਆਰ ਕੀਤਾ, ਫਿਰ ਮਿੱਟੀ ਢੋਈ। ਪਰ ਇਸ ਕੰਮ ਵਿਚ ਉਸ ਦਾ ਜੀਅ ਨਾ ਲੱਗਿਆ। ਦੁਪਹਿਰ ਸਮੇਂ ਮਿਸਤਰੀ ਆਪਣੇ ਸਾਥੀਆਂ ਨੂੰ ਬੋਲਿਆ, "ਵੇਖ ਲਿਆ ਇਸ ਦਾ ਕੰਮ ?—ਇਸ ਨਾਲੋਂ ਤਾਂ ਔਰਤਾਂ ਵੀ ਚੰਗੀਆਂ ਨੇ। ਇਸ ਨੂੰ ਕੰਮ ਤੇ ਰੱਖ ਲਵਾਂ ਤਾਂ ਮੇਰੀ ਤਾਂ ਸ਼ਾਮਤ ਆ ਜਾਵੇ।" ਕਹਿ ਕੇ ਉਸ ਨੇ ਧੇਲੀ ਪੁਲੱਈਆ ਦੇ ਹੱਥ ਤੇ ਰੱਖੀ ਤੇ ਉਸ ਨੂੰ ਤੁਰਦਾ ਕੀਤਾ।

ਪੁਲੱਈਆ ਨੂੰ ਲੱਗਿਆ ਕਿ ਔਰਤਾਂ ਸਾਹਮਣੇ ਉਸ ਦੀ ਬੇਇਜ਼ਤੀ ਹੋਈ ਹੈ। ਉਸ ਦੇ ਦਿਲ ਵਿਚ ਆਇਆ ਕਿ ਧੇਲੀ ਉਹ ਮਿਸਤਰੀ ਦੇ ਮੂੰਹ ਤੇ ਮਾਰੇ। ਪਰ ਇਸੇ ਪਲ ਉਸ ਨੂੰ ਆਪਣਾ ਘਰ ਯਾਦ ਆ ਗਿਆ ਤੇ ਉਸ ਦਾ ਹੱਥ ਉਥੇ ਹੀ ਰੁਕ ਗਿਆ। ਘਰ ਇਸ ਸਮੇਂ ਬੱਚੇ ਭੁੱਖੇ ਹੋਣਗੇ। ਅੱਠ ਆਨਿਆਂ ਨਾਲ ਘੱਟੋ ਘੱਟ ਇਕ ਡੰਗ ਤਾਂ ਲੰਘੇਗਾ ਹੀ। ਤੁਰੇ ਜਾਂਦੇ ਪੁਲੱਈਆ ਦੀ ਨਿਗਾਹ ਇਕ ਤਿੰਨ ਮੰਜ਼ਲੇ ਮਕਾਨ ਤੇ ਪਈ। ਉਸ ਨੇ ਉਥੇ ਖੜ੍ਹੇ ਖੜ੍ਹੇ ਮਕਾਨ ਦੇ ਸਿਖ਼ਰ ਤੋਂ ਹੇਠਾਂ ਤੇ ਹੇਠਾਂ ਤੋਂ ਸਿਖ਼ਰ ਵੱਲ ਨਿਗਾਹ ਮਾਰੀ। ਉਸ ਨੂੰ ਲੱਗਿਆ ਕਿ ਉਸ ਮਕਾਨ ਤੇ ਚੜ੍ਹ ਕੇ ਉਹ ਸਾਰਾ ਸ਼ਹਿਰ ਵੇਖ ਸਕਦਾ ਹੈ। ਉਸ ਦੇ ਮਨ ਵਿਚ ਉਸ ਮਕਾਨ ਤੇ

ਚੜ੍ਹਨ ਦੀ ਲਾਲਸਾ ਪੈਦਾ ਹੋਈ ਪਰ ਕੀ ਇਹ ਉਸ ਦੇ ਜੀਵਨ ਵਿਚ ਸੰਭਵ ਹੋ ਸਕਦਾ ਹੈ ?....

ਏਨੇ ਵਿਚ ਉਸ ਨੂੰ 'ਬਾਪੂ' ਦੀ ਆਵਾਜ਼ ਸੁਣਾਈ ਦਿੱਤੀ। ਉਸ ਨੇ ਸੋਚਿਆ ਕਿ ਮੱਲੂ ਉਥੇ ਕਿਵੇਂ ਪਹੁੰਚ ਗਿਆ। ਉਹ ਕਿਸੇ ਬੱਸ ਜਾਂ ਕਾਰ ਹੇਠ ਆ ਜਾਂਦਾ ਤਾਂ ਮੁਸੀਬਤ ਖੜ੍ਹੀ ਹੋ ਜਾਣੀ ਸੀ ?...ਮੱਲੂ ਬਾਪ ਦੇ ਗਲ ਨੂੰ ਚਿੰਬੜ ਕੇ ਕਿੰਨਾ ਕੁਝ ਬੋਲ ਗਿਆ। ਪੁਲੱਈਆ ਦੇ ਪੁੱਤਰ ਨੂੰ ਗੋਦੀ ਚੁੱਕਦਿਆਂ ਹੀ ਉਸ ਵਿਚ ਇਕ ਨਵੀਂ ਤਾਕਤ ਜਿਹੀ ਆ ਗਈ। ਉਹ ਖ਼ੁਸ਼ੀ ਨਾਲ ਫੁਲਿਆ ਨਹੀਂ ਸੀ ਸਮਾਉਂਦਾ। ਕੁਝ ਦੂਰ ਜਾ ਕੇ ਮੱਲੂ ਉਂਗਲੀ ਦਾ ਇਸ਼ਾਰਾ ਕਰਕੇ ਬੋਲਿਆ, "ਬਾਪੂ ! ਔਹ ਦੇਖ, ਭੂਤ ਆਦਮੀ ਬੈਠਾ ਹੈ।"

ਪੁਲੱਈਆ ਨੇ ਗਹੁ ਨਾਲ ਤਕਿਆ—ਇਹ ਤਾਂ ਉਹੀ ਆਦਮੀ ਹੈ ਜੋ ਉਸ ਰਾਤ ਦਰਖ਼ਤ ਹੇਠਾਂ ਬੈਠਾ ਸੀ। ਉਹ ਆਪਣੇ ਆਪ ਨਾਲ ਗੱਲਾਂ ਕਰ ਰਿਹਾ ਸੀ। ਪੁਲੱਈਆ ਨੇੜੇ ਜਾ ਕੇ ਖਲੋ ਗਿਆ। ਭੂਤ ਆਦਮੀ ਕਹਿ ਰਿਹਾ ਸੀ, "ਦੁਨੀਆਂ ਧੋਖੇਬਾਜ਼ ਹੈ।...ਹਰ ਆਦਮੀ ਧੋਖੇਬਾਜ਼ ਹੈ...ਹਰ ਇਕ ਨੇ ਮੈਨੂੰ ਧੋਖਾ ਦਿੱਤਾ।... ਉਸੇ ਨੂੰ ਦੇਖੋ ! ਉਸ ਨੇ ਮੇਰੀ ਸਾਰੀ ਦੌਲਤ ਹਥਿਆ ਕੇ ਆਪਣਾ ਤਿੰਨ ਮੰਜ਼ਲਾ ਘਰ ਖੜ੍ਹਾ ਕਰ ਲਿਆ। ਕਿਸੇ ਹੋਰ ਨੇ ਮੇਰਾ ਕਤੂਰਾ ਹੀ ਖੋਹ ਲਿਆ। ਅਖ਼ੀਰ ਦੇ ਲੈ ਕੇ ਮੇਰੇ ਕੋਲ ਉਹੀ ਤਾਂ ਬਚਿਆ ਸੀ। ਉਸ ਨੂੰ ਵੀ ਕੋਈ ਲੈ ਗਿਆ। ਉਹੀ ਤਾਂ ਮੇਰੇ ਦੁੱਖ ਸੁੱਖ ਦਾ ਸਾਥੀ ਰਹਿ ਗਿਆ ਸੀ।...ਉਹ ਵੀ ਮੇਰੇ ਕੋਲ ਨਾ ਰਿਹਾ।... ਅਜਿਹੀ ਜ਼ਿੰਦਗੀ ਜਿਉਣ ਦਾ ਕੀ ਲਾਭ ? ਮੈਂ ਭਲਾ ਕਿਉਂ ਜਿਉਂਦਾ ਰਹਾਂ ? ਕਿਵੇਂ ਜਿਉਂਦਾ ਰਹਾਂ ? ਮੈਂ ਵੀ ਕਿੰਨਾ ਡਰਪੋਕ ਹਾਂ ? ਕਾਇਰ ਤਾਂ ਰੋਜ਼ ਹੀ ਮਰਦੇ ਹਨ। ਮੈਂ ਵੀ ਮੇਰੇ ਆਪਣਿਆਂ ਤੋਂ ਦੂਰ ਕਿਸੇ ਦਿਨ ਸੜਕ ਕੰਢੇ ਕੁੱਤੇ ਦੀ ਮੌਤ ਮਰ ਜਾਵਾਂਗਾ...ਅਖ਼ੀਰ ਮੇਰਾ ਅੰਤ ਇਹੋ ਹੋਵੇਗਾ...ਹੁਣ ਭਲਾ ਮੇਰਾ ਦੁੱਖ ਵੰਡਾਉਣ ਵਾਲਾ ਰਿਹਾ ਹੀ ਕੌਣ ਹੈ ?..."

ਪੁਲੱਈਆ ਨੂੰ ਹੁਣ ਉਸ ਬੁੱਢੇ ਦੀ ਪੀੜ ਕੁਝ ਕੁਝ ਸਮਝ ਪਈ। ਉਸ ਨੂੰ ਜਾਪਿਆ ਕਿ ਉਹ ਆਪ ਵੀ ਤਾਂ ਹੌਲੀ ਹੌਲੀ ਰੋਜ਼ ਮਰ ਰਿਹਾ ਹੈ।...ਉਸ ਨੇ ਸੋਚਿਆ ਕਿ ਉਹ ਕਾਇਰ ਕਿਉਂ ਬਣੇ ? ਉਹ ਬੁੱਢੀ ਵੀ ਤਾਂ ਸ਼ਕਰਕੰਦੀਆਂ ਆਦਿ ਵੇਚ ਕੇ ਆਪਣੇ ਪੁੱਤਰ ਦਾ ਟੱਬਰ ਪਾਲ ਰਹੀ ਹੈ।...ਉਹ ਮਿਸਤਰੀ ਵੀ ਤਾਂ ਹੋਰਾਂ ਦੇ ਹੱਥੋਂ ਥੋੜ੍ਹਾ ਬਹੁਤ ਖੋਹ ਕੇ ਆਪਣੀ ਧੀ ਤੇ ਉਸ ਦੇ ਚਾਰ ਬੱਚਿਆਂ ਨੂੰ ਪਾਲ ਹੀ ਰਿਹਾ ਹੈ।...ਫਿਰ ਭਲਾ ਉਸ ਵਿਚ ਕਿਹੜੀ ਘਾਟ ਹੈ ? ਕੀ ਉਸ ਦਾ ਆਪਣਾ ਲਾਲਚ...? ਤੇ ਹੁਣ ਉਸ ਨੂੰ ਆਪਣੀ ਪਤਨੀ ਦੀ ਕਹੀ ਗੱਲ ਚੇਤੇ ਆਈ, "ਦੁਨੀਆਂ ਵਿਚ ਸਾਰੇ ਲੋਕ ਬਰਾਬਰ ਨਹੀਂ ਹੁੰਦੇ। ਕੋਈ ਰਾਜਾ ਭੋਜ ਹੁੰਦਾ ਹੈ ਤੇ ਕੋਈ ਗੰਗੂ ਤੇਲੀ। ਹਰ ਇਕ ਦਾ ਆਪਣਾ ਆਪਣਾ ਪੱਧਰ ਹੁੰਦਾ ਹੈ। ਭੋਜ ਦੀ ਆਪਣੀ ਹੈਸੀਅਤ ਤੇ ਗੰਗੂ ਦੀ ਆਪਣੀ। ਕੌਣ ਕਹਿ ਸਕਦਾ ਹੈ ਕਿ ਦੋਹਾਂ ਵਿਚੋਂ ਕੌਣ ਵਧੇਰੇ ਖ਼ੁਸ਼ ਹੈ ? ਰਾਜੇ ਵਿਚ ਮਹਾਰਾਜਾ ਬਣਨ ਦੀ ਲਾਲਸਾ ਹੁੰਦੀ ਹੈ ਜਿਸ

ਕਾਰਨ ਉਹ ਕਦੀ ਵੀ ਖ਼ੁਸ਼ ਨਹੀਂ ਹੋ ਸਕਦਾ। ਪਰ ਜਿਸ ਦਿਨ ਗਰੀਬ ਦਾ ਢਿੱਡ ਭਰ ਜਾਵੇ ਉਹ ਰੱਬ ਦਾ ਸ਼ੁਕਰ ਕਰਦਾ ਹੈ—ਸੁਖੀ ਰਹਿੰਦਾ ਹੈ—ਭਾਵੇਂ ਅਗਲੇ ਹੀ ਦਿਨ ਉਹ ਫਿਰ ਦੁੱਖੀ ਕਿਉਂ ਨਾ ਹੋਵੇ।..." ਇਹ ਸੋਚਾਂ ਸੋਚਦੇ ਉਸ ਨੂੰ ਮਹਿਸੂਸ ਹੋਇਆ ਕਿ ਮਹੀਨੇ ਬਾਅਦ ਤਨਖ਼ਾਹ ਵਾਲੀ ਨੌਕਰੀ ਲਈ ਉਸ ਨੂੰ ਪ੍ਰੇਸ਼ਾਨ ਨਹੀਂ ਹੋਣਾ ਚਾਹੀਦਾ। ਜਿਵੇਂ ਕਿਵੇਂ ਗੁਜ਼ਾਰਾ ਚਲਦਾ ਰਹੇ ਤਾਂ ਕੀ ਮਾੜਾ ਹੈ। ਦਿਨਾਂ ਦਾ ਫੇਰ ਹੀ ਤਾਂ ਹੈ—ਰਾਜਾ ਭਿਖਾਰੀ ਤੇ ਭਿਖਾਰੀ ਰਾਜਾ ਵੀ ਬਣ ਸਕਦਾ ਹੈ।...ਇਸੇ ਵੱਲ ਦੇਖੋ! ਕਿੰਨਾ ਵੱਡਾ ਮਕਾਨ ਬਣਾ ਰਿਹਾ ਹੈ।...

ਇਸੇ ਤਾਣੇ ਬਾਣੇ ਵਿਚ ਉਹ ਘਰ ਪਹੁੰਚਿਆ। ਸ਼ਹਿਰ ਆਉਣ ਮਗਰੋਂ ਜਦੋਂ ਉਸ ਨੇ ਆਪਣੀ ਪਹਿਲੀ ਕਮਾਈ ਪਤਨੀ ਦੀ ਤਲੀ ਤੇ ਧਰੀ ਤਾਂ ਉਸ ਦੇ ਮੂੰਹ ਤੇ ਪਲ ਭਰ ਲਈ ਲਾਲੀ ਆ ਗਈ। ਅਗਲੇ ਹੀ ਪਲ ਨੀਲੀ ਦੇ ਪੁੱਛਣ ਤੇ ਕਿ "ਅੱਠ ਆਨੇ ਕਿਥੋਂ ਮਿਲੇ" ਪੁਲੱਈਆ ਨੇ ਹੱਡਬੀਤੀ ਜਿਉਂ ਦੀ ਤਿਉਂ ਸੁਣਾ ਦਿੱਤੀ। ਨੀਲੀ ਖ਼ੁਸ਼ ਹੋ ਕੇ ਬੋਲੀ, "ਜੇ ਇਹ ਗੱਲ ਇਵੇਂ ਹੈ ਤਾਂ ਆਪਾਂ ਭਲਾ ਕਿਉਂ ਭੁੱਖੇ ਮਰਾਂਗੇ?"

ਸੰਝ ਸਮੇਂ ਪੁਲੱਈਆ ਫਿਰ ਪੁੱਤਰ ਨੂੰ ਨਾਲ ਲਈ ਨੌਕਰੀ ਦੀ ਤਲਾਸ਼ ਵਿਚ ਇਧਰ ਉਧਰ ਪੁੱਛ ਪੜਤਾਲ ਕਰਦਾ ਫਿਰਿਆ। ਰਾਤ ਨੂੰ ਜਦ ਘਰ ਮੁੜਿਆ ਤਾਂ ਉਥੇ ਕਾਫ਼ੀ ਰੌਲਾ ਸੀ। ਜਿਹੜੀ ਤੀਵੀਂ ਕੁਝ ਦਿਨ ਪਹਿਲਾਂ ਬਿੱਲੀ ਦੀ ਮੌਤ ਤੇ ਰੋਈ ਸੀ, ਮਗਰੋਂ ਚੁੱਪ ਕਰ ਗਈ ਸੀ। ਪਰ ਲੋਕ ਉਸ ਤੋਂ ਬਹੁਤ ਡਰ ਗਏ ਸਨ। ਉਸ ਦੀ ਆਵਾਜ਼ ਸੁਣਦਿਆਂ ਹੀ ਆਦਮੀ ਵੀ ਰਾਹ ਛੱਡ ਦਿੰਦੇ। ਪੁਲੱਈਆ ਨੇ ਅੱਜ ਹੀ ਉਸ ਨੂੰ ਗਹੁ ਨਾਲ ਦੇਖਿਆ ਸੀ। ਉਸ ਦੀ ਉਮਰ ਹੋਣੀ ਤਾਂ ਪੈਂਤੀ ਚਾਲ੍ਹੀ ਦੇ ਵਿਚਕਾਰ ਹੈ ਪਰ ਹੁਣ ਤੀਕ ਮਾਂ ਨਾ ਬਣ ਸਕਣ ਕਾਰਨ ਉਹ ਲੱਗਦੀ ਤੀਹ ਸਾਲ ਦੀ ਹੀ ਸੀ। ਤਕੜੇ ਸਰੀਰ ਕਾਰਨ ਉਹ ਤੀਵੀਂ ਨਾਲੋਂ ਵਧੇਰੇ ਆਦਮੀ ਹੀ ਲਗਦੀ ਸੀ। ਉਸ ਦੀ ਪਿੱਠ ਪਿੱਛੇ ਤਾਂ ਲੋਕ ਇਹ ਵੀ ਕਹਿੰਦੇ ਸਨ ਕਿ ਉਹ ਆਪਣੇ ਪਤੀ ਨਾਲ ਇਉਂ ਵਰਤਾਉ ਕਰਦੀ ਹੈ ਜਿਵੇਂ ਕਿ ਉਹ ਆਪ ਪਤੀ ਹੋਵੇ ਤੇ ਉਸ ਦਾ ਘਰ ਵਾਲਾ ਤੀਵੀਂ।

ਪੁਲੱਈਆ ਨੂੰ ਦੇਖ ਕੇ ਵੀ ਉਹ ਚੁੱਪ ਨਾ ਹੋਈ। ਨੀਲੀ ਦੀਆਂ ਨਰਮ ਗੱਲਾਂ ਨਾਲ ਤਾਂ ਉਸ ਦੇ ਕੰਨ ਤੇ ਜੂੰ ਤਕ ਨਹੀਂ ਸੀ ਸਰਕੀ। ਹੁਣ ਨੀਲੀ ਆਪ ਹੀ ਪੁਲੱਈਆ ਨੂੰ ਦੇਖ ਕੇ ਅੰਦਰ ਜਾ ਵੜੀ ਸੀ। ਪੁੱਛਣ ਤੇ ਪਤਾ ਲੱਗਿਆ ਕਿ ਉਸ ਦੇ ਪਤੀ ਨੇ ਜਿਹੜਾ ਘਰ ਦੋ ਰੁਪਏ ਮਹੀਨਾ ਕਿਰਾਏ ਤੇ ਦੇ ਦਿੱਤਾ ਸੀ ਉਸ ਦਾ ਕਿਰਾਇਆ ਅਸਲ ਵਿਚ ਤਿੰਨ ਰੁਪਏ ਸੀ। ਜੇ ਉਹ ਤਿੰਨ ਰੁਪਏ ਮਹੀਨਾ ਕਿਰਾਇਆ ਦੇਣ ਨੂੰ ਤਿਆਰ ਨਾ ਹੋਣ ਤਾਂ ਘਰ ਖਾਲੀ ਕਰ ਦੇਣ। ਉਹ ਇਹ ਧਮਕੀ ਦੇ ਗਈ ਸੀ।

"ਬੱਸ! ਏਨੀ ਕੁ ਗੱਲ ਪਿੱਛੇ ਉਸ ਨੇ ਅਸਮਾਨ ਸਿਰ ਤੇ ਚੁੱਕਿਆ ਹੋਇਆ ਸੀ?" ਪੁਲੱਈਆ ਨੇ ਪੁੱਛਿਆ।

ਨੀਲੀ ਬੋਲੀ, "ਕੱਲ੍ਹ ਖੇਡ ਰਹੇ ਬੱਚੇ ਰੌਲਾ ਪਾ ਰਹੇ ਸਨ। ਉਹ ਉਨ੍ਹਾਂ ਨਾਲ ਵੀ

ਗੁੱਸੇ ਹੋ ਕੇ ਗਈ ਸੀ । ਅੱਜ ਉਸ ਨੂੰ ਬੋਲਣ ਦਾ ਮੌਕਾ ਮਿਲ ਗਿਆ ।"

"ਜੇ ਬੱਚੇ ਰੌਲਾ ਨਹੀਂ ਪਾਉਣਗੇ ਤਾਂ ਕੀ ਸਿਆਣੇ ਪਾਉਣਗੇ ? ਉਸ ਨੂੰ ਹੁਣ ਆਉਣ ਦੇਹ । ਮੈਂ ਸਿਝ ਲਵਾਂਗਾ । ਜੇ ਹੁਣ ਜ਼ਿਆਦਾ ਬਕਵਾਸ ਕਰੇ ਤਾਂ ਤੂੰ ਵੀ ਚੁੱਪ ਨਾ ਕਰ ਰਹੀਂ ।"

ਨੀਲੀ ਹੱਸ ਕੇ ਬੋਲੀ, "ਬੁਰੇ ਦਾ ਸਿਰ ਰਾਹ 'ਚ ! ਜੇ ਉਹ ਬੁਰੀ ਹੈ ਤਾਂ ਕੀ ਮੈਂ ਵੀ ਬੁਰੀ ਬਣ ਜਾਵਾਂ ? ਜਦ ਮੇਰੀ ਕੋਈ ਗਲਤੀ ਹੀ ਨਹੀਂ ਤਾ ਮੈਂ ਕਿਉਂ ਬੁਰੀ ਬਣਾਂ ? ਪਈ ਉਹ ਆਪਣਾ ਗੁੱਸਾ ਕੱਢਦੀ ਰਹੇ ।"

"ਜੇ ਤੂੰ ਸਭ ਕੁਝ ਇਵੇਂ ਸਹਿੰਦੀ ਰਹੀ ਤਾਂ ਜ਼ਿੰਦਗੀ ਵਿਚ ਰਹਿ ਹੀ ਕੀ ਜਾਵੇਗਾ ?"

"ਸਰੀਰ ਦਾ ਕੋਈ ਫੋੜਾ ਕਦੋਂ ਤੀਕ ਰਹੇਗਾ ? ਜੇ ਕੋਈ ਜ਼ਖ਼ਮ ਠੀਕ ਨਾ ਹੀ ਹੋਵੇ ਤਾਂ ਆਦਮੀ ਦੀ ਭਲਾ ਕੀ ਹਾਲਤ ਹੋਵੇਗੀ ? ਨਾਨੀ ਕਿਹਾ ਕਰਦੀ ਸੀ ਕਿ ਕੋਈ ਵੀ ਆਦਮੀ ਸਦਾ ਲਈ ਬੁਰਾ ਨਹੀਂ ਹੁੰਦਾ । ਜੇ ਭਲਮਾਣਸੀ ਸਾਹਮਣੇ ਬੁਰਾਈ ਹਾਰ ਨਾ ਖਾਵੇ ਤਾਂ ਇਹ ਦੁਨੀਆਂ ਚੱਲੇ ਹੀ ਨਾ ।"

ਨੀਲੀ ਦੀਆਂ ਗੱਲਾਂ ਸੁਣ ਕੇ ਪੁਲੱਈਆ ਤੋਂ ਕੁਝ ਨਾ ਕਹਿ ਹੋਇਆ । ਸੌਣ ਤੋਂ ਪਹਿਲਾਂ ਨੀਲੀ ਨੇ ਪਤੀ ਨਾਲ ਬੀਤੀ ਰਾਤ ਦੀ ਗੱਲ ਛੇੜੀ । ਪੁਲੱਈਆ ਦੁੱਖ ਤੇ ਸ਼ਰਮ ਕਾਰਨ ਚੁੱਪ ਹੋ ਰਿਹਾ । ਨੀਲੀ ਚੁੱਪ ਬੈਠੇ ਪਤੀ ਵੱਲ ਪਿਆਰ ਭਰੀ ਨਜ਼ਰ ਨਾਲ ਦੇਖਦੀ ਹੋਈ ਬੋਲੀ, "ਦੇਖ ! ਭੁੱਖੇ ਭਾਵੇਂ ਮਰ ਜਾਈਏ ਪਰ ਅੱਗੇ ਤੋਂ ਕਦੀ ਚੋਰੀ ਬਾਰੇ ਸੋਚਣਾ ਵੀ ਨਹੀਂ ।"

ਪੁਲੱਈਆ ਨੇ ਵਾਅਦਾ ਕੀਤਾ ਕਿ ਉਹ ਅੱਗੋਂ ਤੋਂ ਕਦੀ ਅਜਿਹਾ ਸੋਚੇਗਾ ਵੀ ਨਹੀਂ । ਥੋੜ੍ਹੀ ਦੇਰ ਚੁੱਪ ਰਹਿਣ ਮਗਰੋਂ ਬੋਲਿਆ, "ਇਕ ਵਾਰ ਅਕਲ ਨੂੰ ਜੰਦਰਾ ਮਾਰ ਬੈਠਾ ਸਾਂ । ਇਕ ਵਾਰ ਜ਼ਿੰਦਗੀ ਨਵੇਂ ਸਿਰਿਉਂ ਸ਼ੁਰੂ ਕਰਨ ਦੇ ਲਾਲਚ ਨਾਲ ਉਹ ਗਲਤੀ ਕਰ ਬੈਠਾ । ਹੁਣ ਮਰ ਭਾਵੇਂ ਜਾਵਾਂ ਪਰ ਉਹੋ ਜਿਹੀ ਗਲਤੀ ਨਹੀਂ ਕਰਾਂਗਾ ।"

"ਜੇ ਮੈਂ ਵੀ ਕਿਸੇ ਦੇ ਘਰ ਮਾੜਾ ਮੋਟਾ ਕੰਮ ਕਰ ਲਵਾਂ ਤਾਂ ਆਪਣੀ ਦੋਹਾਂ ਦੀ ਕਮਾਈ ਨਾਲ ਘਰ ਦਾ ਖਰਚ ਤਾਂ ਚੱਲ ਹੀ ਜਾਵੇਗਾ ।"

ਨੀਲੀ ਦੀ ਇਹ ਗੱਲ ਸੁਣਦੇ ਸਾਰ ਪੁਲੱਈਆ ਨੂੰ ਆਪਣੀ ਹੱਡਬੀਤੀ ਯਾਦ ਆ ਗਈ । ਸੜਕ ਕੰਢੇ ਬਣ ਰਹੇ ਦੋ ਮੰਜ਼ਲੇ ਮਕਾਨ ਤੇ ਕੰਮ ਕਰ ਰਹੀਆਂ ਮਜ਼ਦੂਰ ਤੀਵੀਆਂ ਨਾਲ ਜੋ ਛੇੜਖਾਨੀ ਮਜ਼ਦੂਰਾਂ ਤੇ ਮਿਸਤਰੀਆਂ ਨੇ ਕੀਤੀ ਸੀ, ਪੁਲੱਈਆ ਨੂੰ ਯਾਦ ਆ ਗਈ । ਬੋਲਿਆ, "ਨਾ, ਨਾ ! ਤੈਨੂੰ ਕੰਮ ਕਰਨ ਦੀ ਭਲਾ ਕੀ ਲੋੜ ਹੈ ?"

ਅਗਲੀ ਸਵੇਰ ਸਵਖ਼ਤੇ ਹੀ ਪੁਲੱਈਆ ਫਿਰ ਨੌਕਰੀ ਲੱਭਣ ਤੁਰ ਪਿਆ । ਰਾਹ ਵਿਚ ਜੋ ਵੀ ਆਦਮੀ ਉਸ ਕੋਲੋਂ ਦੀ ਲੰਘਿਆ ਉਸ ਨੇ ਹਰ ਇਕ ਨਾਲ ਨੌਕਰੀ ਬਾਰੇ ਗੱਲ ਤੋਰੀ । ਇਕ ਵਾਰ ਫੇਰ ਸਿੰਧੀਆ ਕੰਪਨੀ, ਨੇਵਲ ਬੇਸ ਤੇ ਹਾਰਬਰ

ਆਦਿ ਥਾਵਾਂ ਤੇ ਗਿਆ। ਪਰ ਸਭ ਕੋਸ਼ਿਸ਼ਾਂ ਅਸਫ਼ਲ—ਕੋਈ ਕੰਮ ਨਾ ਮਿਲਿਆ। ਦੁਪਹਿਰ ਮਗਰੋਂ ਉਸ ਨੇ ਇਕ ਵਪਾਰੀ ਦੀਆਂ ਬੋਰੀਆਂ ਢੋਈਆਂ ਤੇ ਆਥਣ ਵੇਲੇ ਬਾਰਾਂ ਆਨੇ ਲੈ ਕੇ ਘਰ ਪਰਤਿਆ। ਬੇਸ਼ਕ ਏਨੀ ਕੁ ਮਜ਼ੂਰੀ ਨਾਲ ਉਸ ਨੂੰ ਬਿਲਕੁਲ ਵੀ ਖ਼ੁਸ਼ੀ ਨਾ ਹੋਈ ਪਰ ਨੀਲੀ ਲਈ ਏਨੀ ਕੁ ਰਕਮ ਹੀ ਕਾਫ਼ੀ ਸੀ। ਸਾਰੀ ਰਾਤ ਪੁਲੱਈਆ ਨੂੰ ਨੀਂਦ ਨਾ ਆਈ। ਉਹ ਸੋਚ ਸਾਗਰ ਵਿਚ ਗੋਤੇ ਖਾਂਦਾ ਰਿਹਾ। ਨੀਲੀ ਨੇ ਉਸ ਨੂੰ ਦੱਸਿਆ ਕਿ ਇਕ ਦਿਨ ਜਦੋਂ ਬੱਚੇ ਭੁੱਖ ਨਾਲ ਵਿਲਕ ਰਹੇ ਸਨ ਤਾਂ ਗੁਆਂਢਣ ਨੇ ਉਨ੍ਹਾਂ ਨੂੰ ਥੋੜ੍ਹਾ ਬਹੁਤ ਖਾਣ ਨੂੰ ਦਿੱਤਾ ਸੀ। ਪਲ ਭਰ ਲਈ ਪੁਲੱਈਆ ਦੇ ਦਿਲ ਵਿਚ ਆਇਆ ਕਿ ਪਤਾ ਨਹੀਂ ਉਹ ਤੀਵੀਂ ਕਿਸ ਜ਼ਾਤ ਦੀ ਹੈ? ਪਰ ਫਿਰ ਉਸ ਦੇ ਦਿਮਾਗ ਵਿਚ ਆਇਆ ਕਿ ਉਸ ਤੀਵੀਂ ਦੀ ਜ਼ਾਤ ਕੋਈ ਵੀ ਹੋਵੇ ਪਰ ਉਸ ਨੇ ਬੱਚਿਆਂ ਨੂੰ ਕੁਝ ਨਾ ਕੁਝ ਖੁਆ ਕੇ ਉਨ੍ਹਾਂ ਦੀ ਭੁੱਖ ਤਾਂ ਮਿਟਾਈ ਸੀ।...ਪਰ ਇਉਂ ਕਦੋਂ ਤੀਕ ਗੁਜ਼ਾਰਾ ਹੋਵੇਗਾ?...ਸੋਚਦਿਆਂ ਸੋਚਦਿਆਂ ਪਤਾ ਨਹੀਂ ਕਿੰਨੀ ਰਾਤ ਬੀਤ ਗਈ। ਪੁਲੱਈਆ ਨੇ ਦੇਖਿਆ ਕਿ ਸਾਹਮਣੇ ਦਰਖ਼ਤ ਹੇਠਾਂ ਉਹੀ ਬੁੱਢਾ ਸੁੱਤਾ ਪਿਆ ਸੀ। ਸਰਦੀ ਲੱਗ ਰਹੀ ਸੀ। ਨਾਲੇ ਦੇ ਪਾਰ ਰੇਲ ਦੀ ਪਟੜੀ ਦਿੱਸ ਰਹੀ ਸੀ। ਉਸੇ ਸਮੇਂ ਗੱਡੀ ਦੀ ਸੀਟੀ ਸੁਣਾਈ ਦਿੱਤੀ। ਉਸ ਦੇ ਵਿਚਾਰਾਂ ਦੀ ਲੜੀ ਟੁੱਟ ਗਈ।...ਉਸ ਦੇ ਮਨ ਵਿਚ ਆਇਆ ਕਿ ਉਹ ਗੱਡੀ ਹੇਠਾਂ ਆ ਕੇ ਖ਼ੁਦਕਸ਼ੀ ਕਰ ਲਵੇ ਪਰ ਫਿਰ ਆਪਣੇ ਆਪ ਨੂੰ ਹੀ ਲਾਹਨਤ ਪਾਈ, "ਕੀ ਤੂੰ ਮਰਦ ਨਹੀਂ? ਹਿੰਮਤ ਕਿਉਂ ਹਾਰਦਾ ਹੈਂ? ਕੀ ਚਾਰ ਛੇ ਆਨੇ ਰੋਜ਼ ਵੀ ਨਹੀਂ ਕਮਾ ਸਕਦਾ? ਤੇ ਜੇ ਤੂੰ ਮਰ ਜਾਵੇਂ ਤਾਂ ਤੇਰੀ ਬੀਵੀ ਤੇ ਬੱਚਿਆਂ ਦੀ ਕੀ ਦਸ਼ਾ ਹੋਵੇਗੀ?...." ਉਸ ਨੂੰ ਲੱਗਿਆ ਕਿ ਉਸ ਦੇ ਬੱਚੇ ਰੋ ਰਹੇ ਹਨ। "ਪੁੱਤਰ! ਮੇਰੇ ਬੇਟੇ ਮੱਲੂ!" ਕਹਿ ਕੇ ਉਹ ਇਕਦੰਮ ਰੋ ਪਿਆ। ਉਸ ਨੇ ਸੋਚਿਆ ਕਿ ਹੁਣ ਤਾਂ ਜ਼ਿੰਦਗੀ ਵਿਚ ਰੋਣਾ ਪਿੱਟਣਾ ਹੀ ਬਾਕੀ ਰਹਿ ਗਿਆ ਹੈ। ਇਹ ਸੋਚ ਕੇ ਉਹ ਹੋਰ ਵੀ ਰੋਇਆ। ਉਸ ਨੇ ਸੋਚਿਆ, "ਬਿਨਾ ਕਿਸੇ ਕੰਮ ਕਾਰ ਦੇ ਭਲਾ ਜ਼ਿੰਦਗੀ ਦੀ ਗੱਡੀ ਕਿਵੇਂ ਚਲੇਗੀ? ਸਾਰੇ ਸ਼ਹਿਰ ਵਿਚ ਭੌਂਕਣ ਮਗਰੋਂ ਇਕ ਧੇਲਾ ਵੀ ਨਹੀਂ ਮਿਲਦਾ। ਗਰੀਬ ਤਾਂ ਦਾਣੇ ਦਾਣੇ ਤੋਂ ਆਤੁਰ ਹਨ ਤੇ ਜਾਣੋਂ ਅਮੀਰਾਂ ਦੀਆਂ ਤਿਜੌਰੀਆਂ ਊਣਾ ਹੋਣਾ ਹੀ ਨਹੀਂ ਜਾਣਦੀਆਂ।...ਹੇ ਪਰਮਾਤਮਾ! ਤੇਰੀ ਲੀਲਾ ਨਿਆਰੀ ਹੈ? ਕਿਹੋ ਜਿਹਾ ਤੇਰਾ ਇਨਸਾਫ਼ ਹੈ?"

ਸੋਚਾਂ ਵਿਚ ਡੁੱਬੇ ਦੀ ਉਸ ਦੀ ਅੱਖ ਲੱਗ ਗਈ। ਨੀਂਦ ਵਿਚ ਵੀ ਅਨੇਕਾਂ ਸੁਪਨੇ! ਸਵੇਰੇ ਅੱਖ ਖੁਲ੍ਹਦਿਆਂ ਹੀ ਉਹੀ ਦੁੱਖ! ਉਹੀ ਸੋਚਾਂ!! ਸ਼ਹਿਰ ਦੀਆਂ ਸੜਕਾਂ ਨਾਪਦਿਆਂ ਜਾਣੋਂ ਉਸ ਦੇ ਪੈਰ ਘਸ ਗਏ ਹੋਣ! ਜੋ ਵੀ ਆਦਮੀ ਉਸ ਨੂੰ ਮਿਲਿਆ, ਉਸ ਨੇ ਉਸ ਦੀ ਮਦਦ ਮੰਗੀ। ਪਰ ਕੋਈ ਰਾਹ ਨਾ ਮਿਲਿਆ। ਸਟੇਸ਼ਨ ਤੇ ਗਿਆ ਤਾਂ ਕੁਲੀਆਂ ਨੇ ਕਹਿ ਦਿੱਤਾ ਕਿ ਉਥੇ ਬਿਨਾ ਲਾਈਸੈਂਸ ਕੋਈ ਵੀ ਆਦਮੀ ਕੰਮ ਨਹੀਂ ਕਰ ਸਕਦਾ। ਇਕ ਬੁੱਢੀ ਕਾਫ਼ੀ ਸਾਰਾ ਭਾਰ ਸਿਰ ਤੇ ਚੁੱਕੀ ਡਿੱਗਦੀ ਢਹਿੰਦੀ ਜਾ ਰਹੀ ਸੀ। ਪੁਲੱਈਆ ਉਸ ਦੀ ਮਦਦ ਲਈ ਦੌੜਿਆ।

ਪਹਿਲਾਂ ਤਾਂ ਬੁੱਢੀ ਉਸ ਦੀ ਮਦਦ ਲੈਣ ਤੋਂ ਨਾਂਹ ਕਰਦੀ ਰਹੀ ਪਰ ਜਦੋਂ ਦੇਖਿਆ ਕਿ ਭਾਰ ਉਸ ਦੇ ਵੱਸੋਂ ਬਾਹਰ ਸੀ, ਉਹ ਮੰਨ ਗਈ। ਪੁਲੱਈਆ ਨੇ ਸਮਾਨ ਲਿਜਾ ਕੇ ਗੱਡੀ ਦੇ ਡੱਬੇ ਵਿਚ ਰਖ ਦਿੱਤਾ। ਗੱਡੀ ਵਿਚ ਬੈਠ ਕੇ ਬੁੱਢੀ ਨੇ ਪੁਲੱਈਆ ਨੂੰ ਸੁਖੀ ਰਹਿਣ ਦੀ ਅਸੀਸ ਦਿੱਤੀ ਤੇ ਸੋਚ ਲਿਆ ਕਿ ਉਸ ਨੇ ਮਜ਼ਦੂਰੀ ਦੇ ਦਿੱਤੀ ਹੈ। ਨਿਰਾਸ ਪੁਲੱਈਆ ਅਗਾਂਹ ਤੁਰ ਪਿਆ।

ਕੇਵਲ ਸੁਖੀ ਰਹਿਣ ਦੀਆਂ ਅਸੀਸਾਂ ਤਾਂ ਜ਼ਿੰਦਗੀ ਨੂੰ ਸੁਖੀ ਨਹੀਂ ਬਣਾ ਸਕਦੀਆਂ!...ਪੁਲੱਈਆ ਸਾਰਾ ਦਿਨ ਇਧਰ ਉਧਰ ਭਟਕਦਾ ਰਿਹਾ। ਭੁੱਖ ਕਾਰਨ ਉਸ ਦੇ ਪੈਰ ਜਵਾਬ ਦੇ ਰਹੇ ਸਨ। ਭਵਿੱਖ ਦੇ ਫ਼ਿਕਰ ਕਾਰਨ ਉਸ ਦਾ ਸਿਰ ਚਕਰਾ ਰਿਹਾ ਸੀ। ਪਰ ਮਜਬੂਰੀ ਨੇ ਉਸ ਨੂੰ ਕਿਤੇ ਵੀ ਪਲ ਭਰ ਲਈ ਟਿਕਣ ਨਾ ਦਿੱਤਾ। ਤੁਰੇ ਫਿਰਦੇ ਉਸ ਨੂੰ ਇਕ ਆਦਮੀ ਮਿਲ ਪਿਆ ਜੋ ਦੇਖਣ ਨੂੰ ਤਾਂ ਉਸ ਵਾਂਗ ਹੀ ਗਰੀਬ ਸੀ ਪਰ ਦਿਲ ਦਾ ਬਾਦਸ਼ਾਹ। ਉਸ ਨੇ ਦੁਨੀਆਂ ਦੇਖੀ ਹੋਈ ਸੀ।...ਉਹ ਕਹਿ ਰਿਹਾ ਸੀ ਕਿ ਉਹ ਸ਼ਹਿਰ ਦਾ ਹਰ ਭੇਦ ਜਾਣਦਾ ਹੈ!... ਸ਼ਹਿਰੀਆ ਦੀ ਨਬਜ਼ ਪਛਾਣਦਾ ਹੈ!!

"ਭਰਾਵਾ! ਇਹ ਸਰਕਾਰੀ ਮੁਲਾਜ਼ਮ ਸਾਡੇ ਸਿਰ ਤੇ ਹੀ ਏਥੇ ਬੈਠੇ ਹਨ— ਸਾਡੇ ਜ਼ੋਰ ਤੇ ਹੀ ਇਹ ਰਾਜ ਕਰ ਰਹੇ ਹਨ। ਪਰ ਇਨ੍ਹਾਂ ਦੇ ਰਾਜ ਵਿਚ ਅਸੀਂ ਗਰੀਬ ਹੀ ਪਿਸ ਰਹੇ ਹਾਂ। ਜਿਥੇ ਦੇਖੋ, ਭੁੱਖ ਨੰਗ! ਹਾਲ ਦੁਹਾਈ!! ਦੇਸ਼ ਵਿਚ ਗਰੀਬ ਭੁੱਖ ਨਾਲ ਵਿਲਕਦੇ ਅਣਆਈ ਮੌਤ ਮਰ ਰਹੇ ਹਨ।..."

"ਭਰਾ! ਤੇਰਾ ਕਹਿਣਾ ਹੈ ਤਾਂ ਠੀਕ। ਪਰ ਸਾਡੀ ਸਰਕਾਰ ਬਣਿਆਂ ਤਾਂ ਹਾਲੀ ਚਿਰ ਹੀ ਬਹੁਤ ਥੋੜ੍ਹਾ ਹੋਇਆ ਹੈ। ਕੀ ਸਰਕਾਰ ਦੀ ਕੁਝ ਉਮਰ ਮਗਰੋਂ ਸਾਡੀ ਹਾਲਤ ਨਹੀਂ ਸੁਧਰੇਗੀ?" ਪੁਲੱਈਆ ਨੇ ਕਿਹਾ।

"ਤੂੰ ਤਾਂ ਉਂਜ ਹੀ ਮੂਰਖਾਂ ਵਾਲੀ ਗੱਲ ਕਰ ਰਿਹੈਂ। ਲੋਕਾਂ ਦੀ ਹਾਲਤ ਸੁਧਾਰਨ ਲਈ ਸਰਕਾਰ ਦੇ ਕੰਮ ਦੀ ਲੋੜ ਹੈ, ਉਮਰ ਦੀ ਨਹੀਂ। ਜੇ ਉਹ ਤਰੀਕੇ ਨਾਲ ਆਪਣਾ ਕੰਮ ਕਰੇ ਤਾਂ ਕੀ ਸਾਨੂੰ ਨੌਕਰੀ ਦਾ ਘਾਟਾ ਹੋ ਸਕਦੈ?"

"ਇਸੇ ਲਈ ਕਿ ਸਰਕਾਰ ਨੂੰ ਲੋਕ ਬਣਾਉਂਦੇ ਹਨ ਤੇ ਜਿਹੜੇ ਲੋਕ ਸਰਕਾਰ ਵਿਚ ਹਨ ਉਹ ਇਕ ਨੰਬਰ ਦੇ ਮਤਲਬਖ਼ੋਰ ਹਨ। ਜਿਸ ਨੇ ਪੈਸੇ ਇਕੱਠੇ ਕੀਤੇ ਤੇ ਖਰਚੇ, ਉਹੀ ਗੱਦੀ ਤੇ ਬੈਠਾ ਹੈ। ਤੇਰੇ ਮੇਰੇ ਵਰਗੇ ਗਰੀਬ ਦੇ ਤਾਂ ਉਹ ਪੈਰ ਹੀ ਨਹੀਂ ਲੱਗਣ ਦਿੰਦੇ। ਜਿਸ ਦਿਨ ਇਹ ਹਿੰਦੂ ਧਰਮ ਦੇ ਅਸੂਲਾਂ ਤੇ ਚੱਲਣ ਲਗ ਪਏ, ਉਸੇ ਦਿਨ ਆਪਣੀ ਹਾਲਤ ਸੁਧਰ ਜਾਵੇਗੀ। ਹਿੰਦੂ ਧਰਮ ਦਾ ਅਸੂਲ ਹੈ— ਆਪਣੀ ਲੋੜ ਅਨੁਸਾਰ ਕਮਾਓ ਤੇ ਮਗਰੋਂ ਗੁਆਂਢੀਆਂ ਦੀ ਮਦਦ ਕਰੋ।..."

ਪੁਲੱਈਆ ਤੇ ਮੱਲੂ ਨੂੰ ਉਹ ਆਦਮੀ ਆਪਣੇ ਨਾਲ ਲੈ ਗਿਆ। ਤਿੰਨੇ ਇਕ ਨਿੱਕੇ ਜਿਹੇ ਹੋਟਲ ਵਿਚ ਜਾ ਵੜੇ। ਬੈਠਣ ਲਈ ਇਕ ਨਿੱਕਾ ਜਿਹਾ ਬੈਂਚ ਸੀ ਜਿਸ ਤੇ ਡੁਲ੍ਹੀ ਹੋਈ ਚਾਹ ਤੇ ਕੌਫ਼ੀ ਦੇ ਦਾਗ਼ ਸਨ। ਮੱਖੀਆਂ ਤੇ ਮੱਛਰ ਜਾਣੋ ਜ਼ਿਦ ਕੇ ਭਿਣ ਭਿਣਾ ਰਹੇ ਹੋਣ।

ਉਸ ਆਦਮੀ ਨੇ ਚਾਹ ਦੀ ਪਿਆਲੀ ਫੜਾਉਂਦਿਆਂ ਕਿਹਾ, "ਇਹ ਲਓ।"

ਪੁਲੱਈਆ ਬਹੁਤ ਭੁੱਖਾ ਸੀ, ਚੁੱਪਚਾਪ ਪੀ ਗਿਆ। ਪੀਂਦਿਆਂ ਹੀ ਉਸ ਨੂੰ ਲੱਗਿਆ ਕਿ ਉਹ ਕੋਈ ਗਲਤੀ ਕਰ ਬੈਠਾ ਹੈ। ਮੱਲੂ ਨੇ ਵੀ ਆਪਣੀ ਪਿਆਲੀ ਪੀਤੀ।

ਗੁੜ ਦੀ ਚਾਹ ਮੱਲੂ ਨੂੰ ਬਹੁਤ ਹੀ ਚੰਗੀ ਲੱਗੀ। ਸ਼ਾਮ ਹੁੰਦਿਆਂ ਹੀ ਪੁਲੱਈਆ ਨੂੰ ਆਪਣੀ ਪਤਨੀ ਤੇ ਧੀ ਯਾਦ ਆਈਆਂ। ਉਸ ਨੇ ਤਾਂ ਕਿਸੇ ਕੋਲੋਂ ਚਾਹ ਪੀ ਲਈ ਪਰ ਘਰ...? ਏਨੇ ਵਿਚ ਉਸ ਦੇ ਨਵੇਂ ਦੋਸਤ ਨੇ ਕਿਹਾ, "ਮੀਟਿੰਗ ਵਿਚ ਚਲੇਂਗਾ?"

"ਮੀਟਿੰਗ ਹੁੰਦੀ ਕੀ ਹੈ?" ਪੁਲੱਈਆ ਨੇ ਪੁੱਛਿਆ।

"ਮੀਟਿੰਗ ਦਾ ਨਹੀਂ ਪਤਾ? ਵੋਟਾਂ ਆ ਰਹੀਆਂ ਹਨ। ਜਿਸ ਪਾਰਟੀ ਨੂੰ ਵੋਟ ਦੇ ਕੇ ਸਾਡਾ ਦੁੱਖ ਦੂਰ ਹੋਵੇ, ਸਾਨੂੰ ਉਸੇ ਨੂੰ ਵੋਟਾਂ ਪਾਉਣੀਆਂ ਚਾਹੀਦੀਆਂ ਹਨ। ਅਮੀਰਾਂ ਨੇ ਤਾਂ ਇਸ ਕਾਲ ਦਾ ਲਾਭ ਉਠਾ ਕੇ ਆਪਣੀਆਂ ਤਿਜੌਰੀਆਂ ਭਰ ਲਈਆਂ। ਜਿਧਰ ਦੇਖੋ ਵੱਢੀ ਖੋਰੀ! ਹਰਾਮ ਖ਼ੋਰੀ!! ਬੇਇਨਸਾਫ਼ੀ! ਜ਼ੁਲਮ!! ਮੇਰੇ ਵਰਗੇ ਗਰੀਬਾਂ ਦੀ ਤਾਂ ਜ਼ਿੰਦਗੀ ਬਰਬਾਦ ਹੋ ਗਈ। ਮੇਰੀ ਮੁਸੀਬਤ ਮੇਰੀ ਭੈਣ ਨਾ ਦੇਖ ਸਕੀ।'!

"ਤੇਰੀ ਭੈਣ ਨੇ ਕੀ ਕਰ ਲਿਆ?" ਪੁਲੱਈਆ ਨੇ ਬੇਚੈਨ ਹੋ ਕੇ ਉਸ ਆਦਮੀ ਨੂੰ ਵਿਚਕਾਰ ਹੀ ਟੋਕਿਆ।

ਉਸ ਆਦਮੀ ਦੀਆਂ ਅੱਖਾਂ ਸੱਜਲ ਹੋ ਗਈਆਂ। ਪਰ ਉਸ ਦੇ ਗੁੱਸੇ ਨੇ ਹੰਝੂਆਂ ਨੂੰ ਅੱਖੋਂ ਵਹਿ ਤੁਰਨ ਤੋਂ ਰੋਕੀ ਰਖਿਆ। ਉਹ ਬੋਲਿਆ, "ਮੇਰੀ ਭੈਣ ਨੇ ਆਪਣੀ ਪਤ ਵੇਚ ਦਿੱਤੀ। ਜੀ ਵਿਚ ਆਇਆ ਕਿ ਉਸ ਦੇ ਟੋਟੇ ਕਰ ਦਿਆਂ। ਮੈਂ ਛੁਰਾ ਵੀ ਲੈ ਗਿਆ। ਮੈਂ ਉਸ ਦਿਨ ਵਾਰਦਾਤ ਕਰਨ ਹੀ ਲੱਗਾ ਸਾਂ ਕਿ ਅਚਾਨਕ ਘਰ ਵਾਲਿਆਂ ਦਾ ਧਿਆਨ ਆਇਆ। ਘਰ ਵਾਲੇ ਦੋ ਦਿਨ ਤੋਂ ਭੁੱਖੇ ਸਨ।...ਕੁਝ ਵੀ ਨਹੀਂ ਸੀ ਖਾਧਾ ਉਨ੍ਹਾਂ ਨੇ।...ਮੈਂ ਤੜਪ ਰਿਹਾ ਸੀ ਕਿ ਕਰਾਂ ਤਾਂ ਕੀ ਕਰਾਂ? ਉਸ ਨੇ...ਮੇਰੀ ਭੈਣ ਨੇ ਆਪਣੀ ਆਮਦਨੀ ਨਾਲ ਤਿੰਨ ਜਾਨਾਂ ਬਚਾਈਆਂ ਸਨ। ਨਹੀਂ ਤਾਂ ਤਿੰਨ ਜ਼ਿੰਦੜੀਆਂ ਮੁੱਕ ਜਾਂਦੀਆਂ।...ਹੁਣ ਦੱਸ ਕਿ ਮੈਂ ਕੀ ਕਰਦਾ...?"

ਇਹ ਸੁਣ ਕੇ ਪੁਲੱਈਆ ਨੂੰ ਬਹੁਤ ਦੁੱਖ ਹੋਇਆ। ਉਹ ਕਸੀਸ ਵੱਟ ਕੇ ਰਹਿ ਗਿਆ।

"ਵੀਰਾ! ਇਹ ਸਭ ਸੱਚ ਹੈ।" ਦੋਸਤ ਨੇ ਗੱਲ ਅੱਗੇ ਤੋਰੀ, "ਇਸ ਦੁਨੀਆਂ ਵਿਚ ਜਿਹੜੇ ਚਾਰ ਦਿਹਾੜੇ ਕੱਟਣੇ ਹਨ, ਈਮਾਨ ਨਾਲ ਕੱਟਣੇ ਚਾਹੀਦੇ ਹਨ।... ਆਪਣੀ ਹਵਸ ਤੇ ਭੁੱਖ ਮਿਟਾਉਣ ਲਈ ਦੂਜਿਆਂ ਨੂੰ ਦੁੱਖ ਦੇਣ ਵਾਲਿਆਂ ਨੂੰ ਰੱਬ ਵੀ ਮਾਫ਼ ਨਹੀਂ ਕਰੇਗਾ। ਮੈਂ ਨਹੀਂ ਕਹਿੰਦਾ ਕਿ ਇਨ੍ਹਾਂ ਅਮੀਰਾਂ ਨੂੰ ਜਾਨ ਤੋਂ ਮਾਰ ਸੁੱਟੋ—ਉਹ ਆਪਣਾ, ਗ਼ਰੀਬਾਂ ਦਾ ਦੁੱਖ ਸਮਝ ਨਹੀਂ ਸਕਦੇ। ਭਾਰ ਢੋਣ ਵਾਲੇ ਨੂੰ ਹੀ ਪਤਾ ਹੈ ਕਿ ਭਾਰ ਕੀ ਹੁੰਦਾ ਹੈ। ਐਸ਼ ਆਰਾਮ ਨਾਲ ਬੈਠਣ ਵਾਲੇ ਨੂੰ ਭਲਾ ਕੀ ਪਤਾ ਕਿ ਬੋਝ ਦਾ ਕੀ ਮਤਲਬ ਹੁੰਦਾ ਹੈ? ਉਹ ਤਾਂ ਹਮੇਸ਼ਾ ਇਸੇ ਸੋਚ ਵਿਚ

ਰਹਿੰਦੇ ਹਨ ਕਿ ਥੋੜ੍ਹੇ ਜਿਹੇ ਚੋਗੇ ਨਾਲ ਵੱਡੇ ਤੋਂ ਵੱਡੇ ਪੰਛੀ ਨੂੰ ਕਿਵੇਂ ਫਸਾਇਆ ਜਾਵੇ ? ਕਿੰਨਾ ਚੰਗਾ ਹੁੰਦਾ ਜੇ ਉਹ ਵੀ ਸੋਚਦੇ ਕਿ ਆਪਣੇ ਢਿੱਡ ਭਰਨ ਮਗਰੋਂ ਗੁਆਂਢੀਆਂ ਦੀ ਭੁੱਖ ਮਿਟਾਉਣਾ ਉਨ੍ਹਾਂ ਦਾ ਧਰਮ ਹੈ ।"

ਉਸ ਦੀਆਂ ਗੱਲਾਂ ਪੁਲੱਈਆ ਨੂੰ ਬਹੁਤ ਚੰਗੀਆਂ ਲੱਗੀਆਂ । ਉਹ ਫਿਰ ਸੋਚਣ ਲੱਗਿਆ ਕਿ ਦੁਨੀਆਂ ਵਿਚ ਇਕੱਲਾ ਉਹ ਹੀ ਦੁੱਖੀ ਨਹੀਂ । ਜਦੋਂ ਉਸ ਤੋਂ ਦੁੱਖੀ ਤੇ ਗ਼ਰੀਬ ਲੋਕ ਵੀ ਹਨ ਤਾਂ ਉਹ ਹੀ ਕਿਉਂ ਹਾਲ ਦੁਹਾਈ ਮਚਾਵੇ ?

ਪੁਲੱਈਆ ਦੋਸਤ ਨਾਲ ਮੀਟਿੰਗ ਵਿਚ ਜਾ ਪਹੁੰਚਿਆ । ਉਥੇ ਪਹਿਲਾਂ ਹੀ ਉਸ ਵਰਗੇ ਕਈ ਆਦਮੀ ਬੈਠੇ ਸਨ । ਉਨ੍ਹਾਂ ਵਿਚੋਂ ਕਈ ਤਾਂ ਮਜਦੂਰ ਹੀ ਸਨ । ਪੁਲੱਈਆ ਬੜਾ ਖੁਸ਼ ਹੋਇਆ—ਸ਼ਾਇਦ ਇਸ ਲਈ ਕਿ ਉਸ ਨੇ ਪਹਿਲੀ ਵਾਰ ਆਪਣੇ ਵਰਗੇ ਅਣਗਿਣਤ ਗ਼ਰੀਬ ਵੇਖੇ ਸਨ । ਉਸ ਨੇ ਸੋਚਿਆ ਕਿ ਜੇ ਉਹ ਵੀ ਗ਼ਰੀਬ ਨਾ ਹੁੰਦੇ ਤਾਂ ਭਲਾ ਉਥੇ ਕਿਉਂ ਆਉਂਦੇ ? ਇਹ ਕੀ ? ਉਸ ਦਾ ਗੁਆਂਢੀ ਕਤਰਾ !...ਉਸੇ ਤੋਂ ਤਾਂ ਉਸ ਨੂੰ ਵੀ ਚੋਰੀ ਲਈ ਉਤਸ਼ਾਹ ਮਿਲਿਆ ਸੀ । ਹੈਂ ! ਇਹ ਕੀ ? ਉਹ ਕਿੰਨੇ ਜ਼ੋਰ ਨਾਲ ਚੀਖ ਰਿਹਾ ਹੈ ? ਉਸ ਨੇ ਇਹ ਤਮਾਸ਼ਾ ਪਹਿਲਾਂ ਕਦੀ ਦੇਖਿਆ ਹੀ ਨਹੀਂ ਸੀ । ਜੇ ਹੋਰ ਲੋਕਾਂ ਵਿਚ ਏਨਾ ਉਤਸ਼ਾਹ ਹੈਂ ਤਾਂ ਫਿਰ ਉਹੋ ਇਕੱਲਾ ਹੀ ਕਿਉਂ ਉਦਾਸ ਹੋਵੇ ? ਉਨ੍ਹਾਂ ਵਿਚੋਂ ਇਕ ਆਦਮੀ ਤਾ ਏਨਾ ਮਰੀਅਲ ਜਿਹਾ ਸੀ ਕਿ ਜੇ ਤੇਜ਼ ਹਵਾ ਦਾ ਬੁੱਲਾ ਆ ਜਾਵੇ ਤਾਂ ਉਹ ਨਾਲ ਹੀ ਉੱਡ ਜਾਵੇ । ਉਸ ਦੇ ਸਟੇਜ ਤੇ ਆਉਂਦਿਆਂ ਹੀ ਨਾਅਰੇ ਮਾਰ ਕੇ ਤੇ ਤਾੜੀਆਂ ਵਜਾ ਕੇ ਉਸ ਦਾ ਸਵਾਗਤ ਕੀਤਾ । ਪੁਲੱਈਆ ਨੇ ਵੀ ਜੈ ਜੈ ਕਾਰ ਦੇ ਨਾਅਰੇ ਮਾਰੇ ਤੇ ਬਾਪੂ ਦੀ ਦੇਖਾ ਦੇਖੀ ਮੱਲੂ ਵੀ ਪੂਰੇ ਜ਼ੋਰ ਨਾਲ ਜੈ ਜੈ ਕਾਰ ਦੇ ਨਾਹਰੇ ਮਾਰਨ ਲੱਗਿਆ ।

ਪੁਲੱਈਆ ਦੇ ਨਾਲ ਬੈਠੇ ਆਦਮੀ ਨੇ ਕਿਹਾ, "ਦੋਸਤ ! ਅੱਜ ਨਹੀਂ ਤਾਂ ਕੱਲ੍ਹ—ਜਿੱਤ ਸਚਾਈ ਦੀ ਹੀ ਹੋਵੇਗੀ । ਦੇਸ਼ ਦੇ ਇਹ ਅਮੀਰ ਲੋਕ ਅੰਗਰੇਜ਼ਾਂ ਦੇ ਜ਼ਮਾਨੇ ਤੋਂ ਹੀ ਆਪਣੇ ਢਿੱਡ ਭਰਦੇ ਆਏ ਹਨ ।—ਆਦਤ ਜੋ ਪੈ ਗਈ—ਏਨੀ ਸੌਖੀ ਕਿਥੇ ਛੁਟਦੀ ਹੈ ? ਨਵੇਂ ਨਵੇਂ ਤਰੀਕਿਆਂ ਤੇ ਨਵੀਆਂ ਸਕੀਮਾਂ ਨਾਲ ਇਹ ਜਨਤਾ ਨੂੰ ਲੁੱਟਦੇ ਜਾ ਰਹੇ ਹਨ । ਕੀ ਇਨ੍ਹਾਂ ਦੇ ਲਾਲਚ ਦਾ ਕੋਈ ਅੰਤ ਨਹੀਂ ? ਅਸਲ ਗੱਲ ਤਾਂ ਇਹ ਹੈ ਕਿ ਉਨ੍ਹਾਂ ਨੂੰ ਸਚਾਈ ਦਾ ਪਤਾ ਨਹੀਂ—ਉਨ੍ਹਾਂ ਨੂੰ ਕਿਹੜਾ ਸਦਾ ਇਥੇ ਬੈਠ ਰਹਿਣਾ ਹੈ । ਦੁਨੀਆਂ ਤਾਂ ਰੈਣ ਬਸੇਰਾ ਹੈ । ਹਰੀਸ਼ ਚੰਦਰ ਵਰਗਾ ਰਾਜਾ—ਜਿਸਨੇ ਪੈਰ ਤੇ ਕਸ਼ਟ ਝੱਲੇ—ਜਿਸਨੇ ਸ਼ਮਸ਼ਾਨ ਵਿਚ ਟੈਕਸ ਉਗਰਾਹੁਣ ਦਾ ਕੰਮ ਵੀ ਕੀਤਾ—ਅਖ਼ੀਰ ਇਕ ਦਿਨ ਉਹ ਵੀ ਇਸ ਸੰਸਾਰ ਤੋਂ ਕੂਚ ਕਰ ਗਿਆ । ਜੇ ਜ਼ਿੰਦਗੀ ਹੈ, ਤਾਂ ਉਸੇ ਦੀ ਹੈ !...ਜ਼ਰਾ ਸਟੇਜ ਵੱਲ ਵੇਖੋਂ ਨਾ !—ਕਿਵੇਂ ਖੜ੍ਹਾ ਹੈ !"

ਪੁਲੱਈਆ ਨੇ ਹੈਰਾਨੀ ਨਾਲ ਸਟੇਜ ਵੱਲ ਤੱਕਿਆ । ਉਸ ਦੇ ਨਾਲ ਬੈਠੇ ਆਦਮੀ ਨੇ ਫਿਰ ਗੱਲ ਤੋਰੀ, "ਇਨਸਾਫ਼ ਕਦੇ ਮਰਦਾ ਨਹੀਂ ।...ਇਹ ਲੁਟੇਰੇ, ਡਾਕੂ ਅਖ਼ੀਰ ਕੁੱਤੇ ਦੀ ਮੌਤ ਮਰਨਗੇ ! ਦੇਸ਼ ਦੀ ਨਵੀ ਪੀੜ੍ਹੀ ਅੱਗੇ ਆ ਰਹੀ ਹੈ—ਇਸ ਵਿਚ ਈਮਾਨ ਤੇ ਇਨਸਾਫ਼ ਦੋਵੇਂ ਹਨ । ਇਹ ਨੌਜਵਾਨ ਪੀੜ੍ਹੀ ਬੁਰਾਈ ਦਾ

ਖੁਰਾ ਖੋਜ ਮਿਟਾ ਦੇਣਗੇ। ਅੱਗੇ ਤੋਂ ਅਮੀਰਾਂ ਦੀਆਂ ਕਾਲੀਆਂ ਕਰਤੂਤਾਂ ਨੂੰ ਕਾਮਯਾਬ ਨਹੀਂ ਹੋਣ ਦਿੱਤਾ ਜਾਵੇਗਾ। ਉਹ ਬਾਬੂ ਬੋਲ ਰਿਹਾ ਹੈ..."

ਬੁਲਾਰਾ ਦੇਖਣ ਵਿਚ ਤਾਂ ਕਮਜ਼ੋਰ ਜਿਹਾ ਸੀ ਪਰ ਇਕ ਘੰਟੇ ਤੋਂ ਵੀ ਜ਼ਿਆਦਾ ਉਸ ਨੇ ਧੂੰਆਂ ਧਾਰ ਭਾਸ਼ਨ ਦਿੱਤਾ। ਵਿਚਕਾਰ ਹੀ ਕਿਤੇ ਕਿਤੇ ਲੋਕਾਂ ਨੇ 'ਜੈ, ਜੈ' ਦੇ ਨਾਹਰੇ ਮਾਰੇ ਸਨ ਤੇ ਤਾੜੀਆਂ ਵਜਾਈਆਂ ਸਨ। ਬੈਠੇ ਹੋਏ ਸਰੋਤੇ ਜੋਸ਼ ਨਾਲ ਕੰਬ ਰਹੇ ਸਨ। ਏਨੇ ਵਿਚ ਬੁਲਾਰਾ ਇਕ ਇਕ ਸ਼ਬਦ ਤੇ ਜ਼ੋਰ ਦਿੰਦੇ ਕਹਿਣ ਲੱਗਿਆ, "ਹੁਣ ਜਨਤਾ ਦਾ ਰਾਜ ਕਿਵੇਂ ਰੁਕ ਸਕਦਾ ਹੈ? ਜਨਤਾ ਦਾ ਰਾਜ ਆਏਗਾ ਤੇ ਜ਼ਰੂਰ ਆਏਗਾ...ਆ ਕੇ ਹੀ ਰਹੇਗਾ।" ਬੋਲਦਾ ਬੋਲਦਾ ਉਹ ਆਪਣੇ ਆਪ ਨੂੰ ਉਂਜ ਹੀ ਭੁੱਲ ਗਿਆ ਸੀ। ਮੀਟਿੰਗ ਦੇ ਅੰਤ ਵਿਚ ਉਸ ਵਲੋਂ ਵੋਟਾਂ ਦੀ ਮੰਗ ਵੀ ਹੋਈ। ਜ਼ਿੰਦਗੀ ਦਾ ਭਾਰ ਢੋ ਢੋ ਕੇ ਨਿਢਾਲ ਹੋਈ ਜਨਤਾ ਵਿਚ ਉਸ ਭਾਸ਼ਨ ਨੇ ਨਵਾਂ ਜੋਸ਼ ਤੇ ਨਵੀਂ ਉਮੰਗ ਭਰ ਦਿੱਤੀ ਸੀ ਅਤੇ ਥੋੜ੍ਹੇ ਸਮੇਂ ਲਈ ਉਨ੍ਹਾਂ ਦੇ ਦੁੱਖ ਦਰਦ ਹਲਕੇ ਹੋ ਗਏ ਜਾਪਦੇ ਸਨ।

ਏਸੇ ਸਮੇਂ ਸਭ ਤੋਂ ਮਗਰ ਖੜ੍ਹਾ ਇਕ ਆਦਮੀ ਸਰੋਤਿਆਂ ਨੂੰ ਸੰਬੋਧਨ ਕਰਕੇ ਕੁਝ ਕਹਿ ਰਿਹਾ ਸੀ। ਮੱਲ੍ਹ ਉਸ ਨੂੰ ਦੇਖਦਿਆਂ ਹੀ ਬੋਲਿਆ, "ਬਾਪੂ! ਔਹ ਦੇਖ! ਉਹੀ ਭੂਤ ਆਦਮੀ।" ਪੁਲੱਈਆ ਨੇ ਮੁੜ ਕੇ ਦੇਖਿਆ। ਉਹ ਆਦਮੀ ਉੱਚੀ ਉੱਚੀ ਕਹਿ ਰਿਹਾ ਸੀ, "ਓਏ ਭੋਲੇ ਲੋਕੋ!" ਇਕ ਵਾਰ ਹੱਸ ਕੇ ਉਹ ਫਿਰ ਬੋਲਣ ਲੱਗਿਆ, "ਉਹ ਤਾਂ ਹੁਣ ਤੀਕ ਤੋਤੇ ਵਾਲੀ ਰਟ ਲਾ ਰਿਹਾ ਸੀ। ਉਹੀ ਕੁਝ ਦੁਹਰਾ ਰਿਹਾ ਸੀ ਜੋ ਕੁਝ ਉਸ ਨੂੰ ਸਿਖਾਇਆ ਗਿਆ ਸੀ। ਉਸ ਕੋਲ ਆਪਣਾ ਦਿਮਾਗ ਤਾਂ ਹੈ ਹੀ ਨਹੀਂ। ਉਹ ਤਾਂ ਕੇਵਲ ਇਕੋ ਗੱਲ ਜਾਣਦਾ ਹੈ—ਦੂਜਿਆਂ ਤੇ ਚਿੱਕੜ ਉਛਾਲਨਾ! ਜੀਭ ਵੀ ਬੜੀ ਅਜੀਬ ਚੀਜ਼ ਹੈ!—ਇਹ ਹੈ ਤਾਂ ਬਹੁਤ ਮੁਲਾਇਮ ਪਰ ਗੱਲਾਂ ਜ਼ਹਿਰ ਵਰਗੀਆਂ ਕੌੜੀਆਂ ਕਰਦੀ ਹੈ। ਕੋਈ ਨੇਕੀ ਕਰੇ, ਇਹ ਤਾਂ ਵੀ ਬੁਰਾ ਕਹਿੰਦੀ ਹੈ ਤੇ ਕੋਈ ਬਦੀ ਕਰੇ ਤਾਂ ਵੀ ਬੁਰਾ ਕਹਿੰਦੀ ਹੈ। ਉਹ ਆਦਮੀ ਲੋਕਾਂ ਦੇ ਨਾਂ ਤਾਂ ਜਾਣਦਾ ਹੈ ਪਰ ਉਨ੍ਹਾਂ ਦੇ ਕਾਰੇ ਨਹੀਂ ਜਾਣਦਾ। ਉਹ ਆਪਣੀ ਨੀਮ ਹਕੀਮੀ ਨਾਲ ਤੁਹਾਡੀਆਂ ਅੱਖਾਂ ਵਿਚ ਘੱਟਾ ਪਾ ਰਿਹਾ ਹੈ।" ਉਹ ਬੁੱਢਾ ਉੱਚੀ ਹੱਸਦਾ ਹੋਇਆ ਫਿਰ ਬੋਲਣ ਲੱਗਿਆ, "ਤੁਸੀਂ ਆਪ ਹੀ ਦੱਸੋ ਕਿ ਤੁਹਾਡੇ ਵਿਚੋਂ ਕਿੰਨੇ ਕੁ ਹਨ ਜਿਨ੍ਹਾਂ ਨੂੰ ਸੱਟੇ ਜਾ ਜੂਏ ਦੀ ਲਤ ਨਾ ਹੋਵੇ? ਕਿੰਨੇ ਕੁ ਅਜੇਹੇ ਹਨ ਜਿਹਵੇ ਬਿਨਾ ਦਾਜ ਲਏ ਵਿਆਹ ਕਰਵਾਉਣ ਲਈ ਤਿਆਰ ਹੋਣ? ਕਿੰਨੇ ਹਨ ਜਿਨ੍ਹਾਂ ਦੇ ਮਨ ਵਿਚ ਬਿਨ੍ਹਾਂ ਮਿਹਨਤ ਕੀਤੀਆਂ, ਹਰਾਮ ਦੀ ਕਮਾਈ ਨਾਲ, ਤਿਜੌਰੀਆਂ ਭਰ ਲੈਣ ਦੀ ਤਮੰਨਾ ਨਹੀਂ? ਤੁਸੀਂ ਸਾਰੇ ਆਪਣਾ ਆਪਣਾ ਸਵਾਰਥ ਮੁੱਖ ਰੱਖ ਕੇ ਉਸ ਦੀਆਂ ਗੱਲਾਂ ਵਿਚ ਆ ਗਏ। ਤੇ ਤੁਸੀਂ ਚਾਹੁੰਦੇ ਹੋ ਕਿ ਸਭ ਕੁਝ ਅਲਾਦੀਨ ਦੇ ਚਿਰਾਗ ਨਾਲ ਇਕਦਮ ਬਦਲ ਜਾਵੇ। ਸਦੀਆਂ ਤੋਂ ਤੁਰੀਆਂ ਆ ਰਹੀਆਂ ਰਵਾਇਤਾਂ ਨੂੰ ਉਹ ਰਾਤੋ ਰਾਤ ਬਦਲ ਲੈਣ ਲਈ ਕਹਿ ਰਿਹਾ ਹੈ। ਬੇਸ਼ੱਕ ਮਾਲੀ ਸੌ ਘੜਾ ਪਾਣੀ ਦਾ ਇਕਦਮ ਇਕ ਬੂਟੇ ਨੂੰ ਦੇ ਦੇਵੇ, ਪਰ ਫੁੱਲ ਤਾਂ ਬਹਾਰ ਦੇ ਮੌਸਮ ਵਿਚ ਹੀ ਖਿੜਨਗੇ। ਸਭ ਕੰਮ ਹੌਲੀ ਹੌਲੀ ਧੀਰਜ ਨਾਲ ਹੀ

ਹੋਣਗੇ—ਭਲਾ ਇਕ ਹੀ ਦਿਨ ਵਿਚ ਸਭ ਕੁਝ ਕਿਵੇਂ ਬਦਲ ਸਕਦਾ ਹੈ ? ਦੋਸਤੋ ! ਜੋ ਹੁਣੇ ਬੋਲ ਰਿਹਾ ਸੀ—ਉਹ ਤਾਂ ਪਾਗਲ ਹੈ।"

ਮੁੜਨ ਵਾਲੇ ਲੋਕ ਉਸ ਬੁੱਢੇ ਵੱਲ ਦੇਖ ਕੇ ਵਿਅੰਗ ਨਾਲ ਮੁਸਕਰਾਏ। ਉਨ੍ਹਾਂ ਦੇ ਮਜ਼ਾਕ ਭਰੇ ਹਾਸੇ ਦੀ ਪਰਵਾਹ ਕੀਤੇ ਬਿਨਾ ਹੀ ਉਹ ਫਿਰ ਬੋਲਣ ਲੱਗਿਆ, "ਜੋ ਆਦਮੀ ਜ਼ਿਆਦਾ ਤੋਂ ਜ਼ਿਆਦਾ ਤਾਕਤ ਪ੍ਰਾਪਤ ਕਰਨ ਲਈ ਪਹਿਲਾਂ ਦੀਆਂ ਬਣੀਆਂ ਸਭ ਚੀਜ਼ਾਂ ਨੂੰ ਬਰਬਾਦ ਕਰਨ ਲਈ ਕਹਿੰਦਾ ਹੈ—ਉਸ ਨੂੰ ਜੇ ਪਾਗਲ ਨਹੀਂ ਤਾਂ ਹੋਰ ਕੀ ਕਹੀਏ ? ਜਿਸ ਆਦਮੀ ਦਾ ਸੁਭਾ ਹੀ ਤੋੜ ਭੰਨ ਕਰਨਾ ਹੋਵੇ, ਉਹ ਕੋਈ ਨਵੀਂ ਚੀਜ਼ ਬਣਾ ਵੀ ਸਕਦਾ ਹੈ—ਮੇਰੀ ਤਾਂ ਇਹ ਸਮਝ ਵਿਚ ਨਹੀਂ ਆਉਂਦਾ। ਜਿਹੜੇ ਲੋਕ ਸੰਤੁਸ਼ਟ ਹਨ, ਇਹ ਉਨ੍ਹਾਂ ਵਿਚ ਬੇਚੈਨੀ ਦੀ ਭਾਵਨਾ ਪੈਦਾ ਕਰ ਰਿਹਾ ਹੈ। ਲੋਕਾਂ ਵਿਚ ਲਾਲਚ ਦੀ ਭਾਵਨਾ ਪੈਦਾ ਕਰ ਕਰ ਕੇ ਉਨ੍ਹਾਂ ਨੂੰ ਕੁਰਾਹੇ ਪਾ ਰਿਹਾ ਹੈ। ਅਜੇਹੇ ਲੋਕਾਂ ਨੂੰ ਤਾਂ ਕੋਈ ਵੀ ਸੰਤੁਸ਼ਟ ਨਹੀਂ ਕਰ ਸਕਦਾ। ਮੇਰੀ ਸਮਝ ਵਿਚ ਨਹੀਂ ਆਉਂਦਾ ਕਿ ਉਹ ਆਪਣੇ ਗਲਤ ਤੇ ਝੂਠੇ ਉਪਦੇਸ਼ ਨਾਲ ਲੋਕਾਂ ਦਾ ਸੁਖ ਚੈਨ ਕਿਉਂ ਖੋਹ ਰਿਹਾ ਹੈ ? ਕੋਈ ਠੋਸ ਕੰਮ ਕਰਕੇ ਹੀ ਲੋਕਾਂ ਨੂੰ ਸੁਖੀ ਕੀਤਾ ਜਾ ਸਕਦਾ ਹੈ—ਸਿਰਫ਼ ਗੱਲਾਂ ਨਾਲ ਨਹੀਂ। ਜਿਸ ਦੇਸ਼ ਵਿਚ ਠੋਸ ਕੰਮ ਕਰਨ ਵਾਲੇ ਆਦਮੀ ਹੋਣਗੇ ਉਹੀ ਦੇਸ਼ ਆਪਣੇ ਵਾਸੀਆਂ ਨੂੰ ਸੁਖ, ਸ਼ਾਂਤੀ ਤੇ ਅਨੰਦ ਦੇ ਕੇ ਉੱਨਤੀ ਦੀ ਰਾਹ ਤੇ ਚੱਲ ਸਕਦਾ ਹੈ...

ਮੈਂ ਜਾਣਦਾ ਹਾਂ ਕਿ ਤੁਹਾਡੇ ਵਿਚੋਂ ਬਹੁਤਿਆਂ ਨੂੰ ਮੇਰੀਆਂ ਇਹ ਗੱਲਾਂ ਚੰਗੀਆਂ ਨਹੀਂ ਲਗਣੀਆਂ ਪਰ ਮੇਰੀਆਂ ਗੱਲਾਂ ਵਿਚ ਸਚਾਈ ਹੈ। ਮੈਂ ਆਪਣੀ ਜ਼ਿੰਦਗੀ ਦਾ ਤਜਰਬਾ ਦੱਸ ਰਿਹਾ ਹਾਂ। ਮੈਂ ਆਪਣੀ ਜ਼ਿੰਦਗੀ ਵਿਚ ਦੁੱਖ ਝੱਲਿਆ ਹੈ—ਦੂਜਿਆਂ ਦਾ ਦੁੱਖ ਵੰਡਾਉਣ ਦੀ ਕੋਸ਼ਿਸ਼ ਕੀਤੀ ਹੈ। ਜੇ ਮੈਨੂੰ ਹੀ ਕੁਝ ਕਹਿਣ ਦਾ ਹੱਕ ਨਹੀਂ ਤਾਂ ਹੋਰ ਕਿਸਨੂੰ ਹੋਵੇਗਾ ? ਤੁਸੀਂ ਚਾਹੇ ਸੁਣੋ ਜਾਂ ਨਾ ਪਰ ਮੈਂ ਤਾਂ ਆਪਣੇ ਦਿਲ ਦੀ ਗੱਲ ਕਹਿ ਕੇ ਹੀ ਹਟਾਂਗਾ ! ਅੱਜ ਦੇ ਜ਼ਮਾਨੇ ਵਿਚ ਲੋਕ ਕਿੰਨੀਆਂ ਪਾਰਟੀਆਂ ਤੇ ਹਰ ਪੱਧਰ ਤੇ ਵੰਡੇ ਹੋਏ ਹਨ ? ਅਖ਼ੀਰ ਏਸ ਵੰਡ ਤੋਂ ਲੋਕਾਂ ਨੂੰ ਮਿਲਿਆ ਕੀ ? ਸਿਰਫ਼ ਇਕ ਦੂਜੇ ਪ੍ਰਤੀ ਨਫ਼ਰਤ, ਈਰਖਾ ਵਧ ਰਹੀ ਹੈ ! ਸਾਡੀ ਮਨੁੱਖਤਾ ਦੀ ਭਾਵਨਾ ਲੈ ਕੇ ਵੈਰ ਵਿਰੋਧ ਫੈਲਾਉਣ ਵਾਲੀਆਂ ਇਹ ਪਾਰਟੀਆਂ ਜਾਂ ਵੰਡਾਂ ਦੀ ਸਾਨੂੰ ਲੋੜ ਨਹੀਂ।...ਆਪਣੇ ਮੁਲਕ ਦੀ ਇਹ ਤਰਸਯੋਗ ਹਾਲਤ ਦੇਖ ਕੇ ਮੈਨੂੰ ਤਾਂ ਰੋਣ ਆ ਜਾਂਦਾ ਹੈ...।"

ਬੇਸ਼ੱਕ ਉਥੇ ਸੁਣਨ ਵਾਲਾ ਕੋਈ ਨਹੀਂ ਸੀ ਰਿਹਾ ਪਰ ਉਹ ਬੁੱਢਾ ਲਗਾਤਾਰ ਬੋਲ ਰਿਹਾ ਸੀ ਤੇ ਹੰਝੂ ਵਹਾ ਰਿਹਾ ਸੀ।

ਪੁਲੱਈਆ ਇਕ ਨਵੇਂ ਜੋਸ਼ ਤੇ ਨਵੀਂ ਉਮੰਗ ਨਾਲ ਹੀ ਘਰ ਵੱਲ ਮੁੜਿਆ ਪਰ ਉਹ ਜਿਉਂ ਜਿਉਂ ਘਰ ਦੇ ਨੇੜੇ ਆ ਰਿਹਾ ਸੀ, ਉਸ ਦੇ ਮਨ ਦੀ ਪੀੜ ਉਸ ਨੂੰ ਫਿਰ ਉਪਰਾਮ ਕਰਨ ਲੱਗੀ—'ਅੱਜ ਦਾ ਦਿਨ ਕਿਵੇਂ ਬੀਤੇਗਾ ?—ਕਲ੍ਹ ਦਾ ਕੀ ਬਣੇਗਾ ? ਉਸ ਰਾਤ ਨੀਲੀ ਨੇ ਗੁਆਂਢ ਦੇ ਘਰੋਂ ਇਕ ਕੌਲੀ ਆਟਾ ਮੰਗ ਕੇ

ਦਲੀਆ ਜਿਹਾ ਬਣਾ ਲਿਆ। ਪੁਲੱਈਆ ਨੇ ਉਹੀ ਖਾਧਾ ਤੇ ਪਾਣੀ ਪੀ ਕੇ ਬੈਠ ਗਿਆ। ਰਾਤ ਨੂੰ ਉਸ ਨੇ ਸੋਚਿਆ ਕਿ ਇਕ ਟੋਕਰੀ ਲੈ ਕੇ ਜੇ ਉਹ ਬਜ਼ਾਰ ਵਿਚ ਸਮਾਨ ਢੋਣ ਦਾ ਕੰਮ ਕਰਨ ਲੱਗ ਜਾਵੇ ਤਾਂ ਵੀ ਉਸ ਨੂੰ ਕੋਈ ਫ਼ਿਕਰ ਨਹੀਂ ਰਹੇਗਾ ! ਇਨ੍ਹਾਂ ਵਿਚਾਰਾਂ ਵਿਚ ਭਟਕਦਾ ਉਹ ਛੇਤੀ ਹੀ ਸੌਂ ਗਿਆ।

## 31

ਪੁਲੱਈਆ ਫ਼ਿਕਰ ਨਾਲ ਘੁਲ ਘੁਲ, ਸੁੱਕ ਕੇ ਤੀਲਾ ਹੋ ਗਿਆ। ਕਿਸੇ ਦਿਨ ਕਿਤੇ ਨਾ ਕਿਤੇ ਮਜ਼ਦੂਰੀ ਮਿਲ ਜਾਂਦੀ ਤੇ ਕਿਸੇ ਦਿਨ ਵਿਹਲਾ। ਇਕ ਦਿਨ ਉਹ ਜਹਾਜ਼ ਤੋਂ ਸਮਾਨ ਲਾਹੁਣ ਗਿਆ। ਉਸ ਨੇ ਪੂਰੀ ਕੋਸ਼ਿਸ਼ ਕੀਤੀ ਕਿ ਇਕੱਠੀਆਂ ਦੋ ਬੋਰੀਆਂ ਚੁੱਕ ਲਵੇ ਪਰ ਇਕ ਬੋਰੀ ਚੁੱਕਣ ਨਾਲ ਹੀ ਉਸ ਦਾ ਸਾਹ ਉੱਖੜ ਜਾਂਦਾ ਸੀ। ਅਗਲੇ ਦਿਨ ਉਹ ਕੰਮ ਰਿਹਾ ਹੀ ਨਾ। ਉਹ ਇਸ ਗੱਲ ਤੇ ਝੂਰਨ ਲੱਗਿਆ ਕਿ ਉਹ ਕਿੰਨਾ ਕਮਜ਼ੋਰ ਹੋ ਗਿਆ ਹੈ !

ਇਕ ਦਿਨ ਉਸ ਨੂੰ ਕਿਸੇ ਨੇ ਦੱਸਿਆ ਕਿ ਅਰਜ਼ੀ ਲਿਖ ਕੇ ਦੇਣ ਨਾਲ ਨੌਕਰੀ ਮਿਲ ਜਾਂਦੀ ਹੈ। ਉਸ ਨੇ ਤੁਰਤ ਇਕ ਅਰਜ਼ੀ ਲਿਖਵਾਈ ਤੇ ਰਜਿਸਟਰੀ ਕਰਵਾ ਦਿੱਤੀ। ਪਰ ਅਰਜ਼ੀ ਦਾ ਕੋਈ ਜਵਾਬ ਹੀ ਨਾ ਆਇਆ। ਉਹ ਕਈ ਦਿਨ ਸੋਚਦਾ ਰਿਹਾ ਕਿ ਜਵਾਬ ਅੱਜ ਆਵੇਗਾ ਕਲ੍ਹ ਆਵੇਗਾ ਪਰ ਇਹ ਸਭ ਪਾਸਿਓਂ ਨਿਰਾਸਤਾ ! ਅਖੀਰ ਪੁਲੱਈਆ ਸ਼ਹਿਰੀ ਜ਼ਿੰਦਗੀ ਤੋਂ ਅੱਕ ਗਿਆ। ਸੋਚਣ ਲੱਗਿਆ, 'ਇਹ ਸਾਲਾ ਸ਼ਹਿਰ ਵੀ ਕੇਹੀ ਚੀਜ਼ ਹੈ ? ਸਵੇਰ ਹੋਈ ਪੈਸੇ ਦੀ ਲੋੜ, ਸੰਝ ਪਈ ਪੈਸੇ ਦੀ ਲੋੜ। ਘਰੇ ਰਹੋ ਤਾਂ ਪੈਸੇ ਦੀ ਲੋੜ ਤੇ ਬਾਹਰ ਨਿਕਲੋ ਤਾਂ ਪੈਸੇ ਦੀ ਲੋੜ।...ਬਿਨਾ ਪੈਸੇ ਇਥੇ ਇਕ ਮਿੰਟ ਵੀ ਗੁਜ਼ਾਰਾ ਨਹੀਂ ਹੁੰਦਾ। ਇਸ ਨਾਲੋਂ ਤਾਂ ਪਿੰਡ ਹੀ ਚੰਗਾ ਸੀ।...ਜੇ ਹੁਣ ਵੀ ਵਾਪਸ ਪਰਤ ਜਾਵਾਂ ਤਾਂ ਅਰਾਮ ਨਾਲ ਜੀ ਸਕਾਂਗਾ। ਲੱਕੜੀ ਵੇਚ ਕੇ ਜਾਂ ਲੂਣ ਤੇਲ ਵੇਚ ਕੇ ਹੀ ਦਿਨ ਕੱਟ ਲਵਾਂਗਾ।...ਪਰ ਹੁਣ ਅਜੇਹੀ ਹਾਲਤ ਵਿਚ ਕਿਵੇਂ ਜਾਵਾਂ ? ਲੋਕ ਹੱਸਣਗੇ।... ਲੋਕ ਤਾਂ ਪਹਿਲਾਂ ਹੀ ਕਹਿੰਦੇ ਸਨ 'ਜੋ ਆਪਣੇ ਪਿੰਡ ਗੁਜ਼ਾਰਾ ਨਹੀਂ ਕਰ ਸਕਦਾ, ਪਰਦੇਸ ਜਾ ਕੇ ਕੀ ਕਰ ਲਵੇਗਾ ?'—ਹੁਣ ਤਾਂ ਉਨ੍ਹਾਂ ਨੂੰ ਉਸ ਦਾ ਮਖੌਲ ਉਡਾਉਣ ਦਾ ਬਹਾਨਾ ਮਿਲ ਜਾਵੇਗਾ। ਥੋੜ੍ਹਾ ਬਹੁਤ ਪੈਸਾ ਕਮ੍ਹਾ ਕੇ ਵਾਪਸ ਪਰਤ ਜਾਵਾਂਗਾ। ਇਕ ਦੋ ਏਕੜ ਜ਼ਮੀਨ ਵੀ ਬਣਾ ਲਵਾਂਗਾ ਤੇ ਫਿਰ ਆਪਣੇ ਪਿੰਡ ਬੈਠਾ ਚੈਨ ਨਾਲ ਜੀਆਂਗਾ...ਪਰ ਏਨੇ ਪੈਸੇ ਆਉਣਗੇ ਕਿਥੋਂ ?...ਏਥੇ ਤਾਂ ਗੁਜ਼ਾਰਾ ਕਰਨਾ ਹੀ ਔਖਾ ਹੋਇਆ ਪਿਆ ਹੈ। ...ਢਿੱਡ ਹੀ ਖੂਹ ਬਣਿਆ ਪਿਆ ਹੈ...ਇਸ ਪਾਪੀ ਢਿੱਡ ਵਿਚ ਜੋ ਮਰਜ਼ੀ ਜਿੰਨਾ ਮਰਜ਼ੀ ਭਰੀ ਜਾਓ, ਇਹ ਖਾਲੀ ਦਾ ਖਾਲੀ।...ਤਾਂ ਫਿਰ ਕੀਤਾ ਕੀ ਜਾਵੇ।....'

ਪੁਲੱਈਆ ਪਿੰਜਰੇ ਪਏ ਪੰਛੀ ਵਾਂਗ ਤੜਫਣ ਲੱਗਿਆ। ਢਿੱਡ ਦਾ ਫ਼ਿਕਰ

ਉਸ ਨੂੰ ਬੀਮਾਰੀ ਵਾਂਗ ਚਿੰਬੜ ਗਿਆ। ਇਕ ਦਿਨ ਉਹ ਟੋਕਰੀ ਲਈ ਬਜ਼ਾਰ ਪਹੁੰਚਿਆ। ਉਥੇ ਸਮਾਨ ਢੋਣ ਵਾਲੇ ਜਾਂ ਤਾਂ ਛੋਟੇ ਬੱਚੇ ਸਨ ਤੇ ਜਾਂ ਬੁੱਢੀਆਂ ਔਰਤਾਂ। ਬੱਚਿਆਂ ਤੇ ਔਰਤਾਂ ਦੇ ਨਾਲ ਕੰਮ ਕਰਦਿਆਂ ਉਸ ਨੂੰ ਬੜੀ ਸ਼ਰਮ ਆਈ। ਜਦੋਂ ਦਿਲ ਕਰੜਾ ਕਰਕੇ ਉਹ ਉਸ ਕੰਮ ਲਈ ਕਤਾਰ 'ਚ ਜਾ ਖੜ੍ਹਾ ਹੋਇਆ ਤਾਂ ਕੁਝ ਮੁੰਡੇ ਬੋਲ ਪਏ, "ਸਾਨ੍ਹ ਵਰਗਾ ਤਕੜਾ ਹੈਂ। ਇਹ ਕੰਮ ਕਰਦਿਆਂ ਤੈਨੂੰ ਸ਼ਰਮ ਨਹੀਂ ਆਉਂਦੀ? ਕੋਈ ਹੋਰ ਕੰਮ ਕਿਉਂ ਨਹੀਂ ਦੇਖ ਲੈਂਦਾ?..." ਸੁਣ ਕੇ ਉਹ ਪਾਣੀ ਪਾਣੀ ਹੋ ਗਿਆ। ਪਰ ਉਹ ਭੁੱਖੇ ਢਿੱਡ ਲਈ ਮਰਦਾ ਕੀ ਨਾ ਕਰਦਾ? ਉਸ ਨੇ ਦੇਖਿਆ ਕਿ ਉਸ ਦੇ ਮੱਲ੍ਹ ਦੀ ਉਮਰ ਦੇ ਕਈ ਬੱਚੇ ਵੀ ਮਜ਼ਦੂਰੀ ਕਰ ਰਹੇ ਸਨ।...ਪਰ ਉਹ ਭਲਾ ਆਪਣੇ ਪੁੱਤਰ ਨੂੰ ਅਜੇਹਾ ਕੰਮ ਕਿਉਂ ਕਰਨ ਦੇਵੇਗਾ? ਨਹੀਂ, ਨਹੀਂ! ਹਰਗਿਜ਼ ਨਹੀਂ! ਉਹ ਅਜੇਹਾ ਕੰਮ ਨਹੀਂ ਕਰੇਗਾ।...ਚਾਰ ਪੰਜ ਦਿਨ ਪੁਲੱਦੀਆ ਇਹੀ ਕੰਮ ਕਰਦਾ ਰਿਹਾ। ਆਥਣ ਤੀਕ ਉਹ ਅੱਠ ਦਸ ਆਨੇ ਕਮਾ ਲੈਂਦਾ ਤੇ ਕਦੀ ਕਦੀ ਤਾਂ ਰੁਪਏ ਤੋਂ ਜ਼ਿਆਦਾ ਵੀ। ਪਰ ਉਹ ਕੰਮ ਕਰਕੇ ਖੁਸ਼ੀ ਨਹੀਂ ਸੀ। ਮਜ਼ਦੂਰੀ ਅਖੀਰ ਮਜ਼ਦੂਰੀ ਹੈ। ਕਿਸੇ ਵੇਲੇ ਉਹ ਆਪ ਮਜ਼ਦੂਰਾਂ ਨੂੰ ਪੈਸੇ ਵੰਡਿਆ ਕਰਦਾ ਸੀ।

ਨੀਲੀ ਨੇ ਤੰਗੀ ਦੇ ਇਨ੍ਹਾਂ ਦਿਨਾਂ ਵਿਚ ਵੀ ਹੱਥ ਨਹੀਂ ਖਿਚਿਆ। ਇਕ ਦਿਨ ਉਸ ਨੇ ਉਸ ਭੂਤ ਆਦਮੀ ਨੂੰ ਰੋਟੀ ਖੁਆਈ ਸੀ। ਉਹ ਬੁੱਢਾ ਆਮ ਤੌਰ ਤੇ ਕਿਸੇ ਤੋਂ ਕੁਝ ਮੰਗਦਾ ਨਹੀਂ ਸੀ—ਕਿਸੇ ਦੇ ਦੇਣ ਤੇ ਵੀ ਨਹੀਂ ਸੀ ਲੈਂਦਾ—ਦੋ ਤਿੰਨ ਦਿਨਾਂ ਵਿਚ ਉਹ ਇਕ ਵਾਰ ਕਿਸੇ ਦੇ ਘਰ ਦੇ ਸਾਹਮਣੇ ਜਾ ਕੇ ਖਲੋ ਜਾਂਦਾ ਸੀ—ਲੋਕਾਂ ਨੂੰ ਯਕੀਨ ਹੋ ਗਿਆ ਸੀ ਕਿ ਉਸ ਬੁੱਢੇ ਵਿਚ ਕੋਈ ਖ਼ਾਸੀਅਤ ਹੈ—ਉਸ ਨੂੰ ਦੀਨ ਦੁਨੀਆਂ ਦੇ ਭੇਦ ਪਤਾ ਹਨ!...ਉਹ ਬੁੱਢਾ ਇਕ ਦਿਨ ਨੀਲੀ ਦੇ ਘਰ ਸਾਹਮਣੇ ਖੜ੍ਹਾ ਕੁਝ ਮੰਗ ਰਿਹਾ ਸੀ। ਨੀਲੀ ਨੇ ਆਪਣੇ ਹਿੱਸੇ ਰੋਟੀ ਵਿਚੋਂ ਜੋ ਵੀ ਬਚਿਆ ਸੀ ਉਸ ਨੂੰ ਦੇ ਦਿੱਤਾ। ਖਾ ਕੇ ਉਹ ਹੱਸਿਆ—ਮਗਰੋਂ ਉਸ ਦੇ ਬੁਲ੍ਹ ਫਰਕੇ ਪਰ ਉਸ ਨੇ ਜੋ ਵੀ ਕਿਹਾ, ਨੀਲੀ ਨੂੰ ਸਮਝ ਨਾ ਆਇਆ।

ਹੌਲੀ ਹੌਲੀ ਪੁਲੱਦੀਆ ਨੂੰ ਮਜ਼ਦੂਰ ਬਣ ਕੇ ਜਾਣਾ ਬੁਰਾ ਲੱਗਣ ਲੱਗ ਪਿਆ। ਉਥੇ ਛੋਟੇ ਮੁੰਡੇ ਰੋਜ਼ ਉਸ ਦਾ ਮਖ਼ੌਲ ਉਡਾਉਂਦੇ। ਉਸ ਦੀਆਂ ਦਾੜ੍ਹੀ ਮੁੱਛਾਂ ਦੇਖ ਕੇ ਉਸ ਨੂੰ ਪਾਗਲ ਕਹਿ ਕੇ ਛੇੜਨ ਲੱਗਦੇ। ਉਹ ਸੋਚਦਾ—'ਕੀ ਮੈਂ ਸੱਚਮੁੱਚ ਪਾਗਲ ਹਾਂ? ਮੇਰੀਆਂ ਮੁੱਛਾਂ ਤੇ ਘੁੰਗਰਾਲੇ ਵਾਲਾਂ ਕਾਰਨ ਮੈਂ ਕਦੀ ਪਿੰਡ ਵਾਲਿਆਂ ਵਿਚ ਕਿੰਨ੍ਹਾ ਮਸ਼ਹੂਰ ਸਾਂ।'...

ਇਕ ਦਿਨ ਇਕ ਬੁੱਢੇ ਨੇ ਉਸ ਨੂੰ ਕੰਮ ਲਈ ਬੁਲਾਇਆ। ਸ਼ਾਇਦ ਇਕ ਗਧੇ ਦਾ ਭਾਰ ਕੋਈ ਛੋਟਾ ਮੁੰਡਾ ਚੁੱਕ ਨਹੀਂ ਸੀ ਸਕਦਾ—ਇਸੇ ਲਈ ਉਸ ਨੂੰ ਬੁਲਾਇਆ ਗਿਆ ਸੀ। ਪੁਲੱਦੀਆ ਨੇ ਮਜ਼ਦੂਰੀ ਨਾ ਦੱਸੀ। ਸਮਾਨ ਕਾਫ਼ੀ ਦੂਰ ਲਿਜਾਣਾ ਸੀ। ਭਾਰ ਸਿਰ ਤੇ ਰੱਖ ਕੇ ਉਹ ਬੁੱਢੇ ਦੇ ਮਗਰ ਮਗਰ ਤੁਰ ਪਿਆ। ਬੁੱਢਾ ਉਸ ਨੂੰ ਆਪਣੇ ਘਰ ਦੀ ਕੋਈ ਰਾਮ ਕਹਾਣੀ ਸੁਣਾ ਰਿਹਾ ਸੀ। ਪੁਲੱਦੀਆ ਹੈਰਾਨ ਸੀ ਕਿ ਉਸ ਬੁੱਢੇ ਵਰਗੇ ਅਮੀਰਾਂ ਨੂੰ ਵੀ ਕੋਈ ਦੁੱਖ ਹੋ ਸਕਦਾ ਹੈ। ਉਸ ਨੂੰ

ਲੱਗਿਆ ਜਿਵੇਂ ਕਿ ਕਸਾਈ ਆਪਣਾ ਦੁੱਖ ਬੱਕਰੇ ਨੂੰ ਸੁਣਾ ਰਿਹਾ ਹੋਵੇ। ਉਹ ਸੋਚ ਰਿਹਾ ਸੀ ਕਿ ਭਲਾ ਉਹ ਆਪਣਾ ਦੁੱਖ ਕਿਸ ਨੂੰ ਦੱਸੇਗਾ ?—ਏਨਾ ਵੱਡਾ ਆਦਮੀ ਹੋ ਕੇ ਵੀ ਉਹ ਬੁੱਢਾ ਆਪਣਾ ਦੁੱਖ ਇਕ ਮਾਮੂਲੀ ਮਜ਼ਦੂਰ ਨੂੰ ਸੁਣਾ ਰਿਹਾ ਸੀ। ਕੀ ਕਮਾਲ ਹੈ ? ਕਹਿ ਰਿਹਾ ਹੈ—ਉਸ ਨੂੰ ਪੈਸਿਆਂ ਦਾ ਫ਼ਿਕਰ ਹੈ।...ਆਪਣੀ ਕੋਠੀ ਹੈ—ਪੁੱਤਰ ਕਮਾਊ ਹੈ—ਫਿਰ ਵੀ ਉਸ ਨੂੰ ਪੈਸਿਆਂ ਦੀ ਤੰਗੀ ਹੈ। ਲੱਗਦਾ ਹੈ ਕਿ ਇਹ ਸਭ ਬਕਵਾਸ ਕਰ ਰਿਹੈ। ਨਹੀਂ ਤਾਂ ਭਲਾ ਉਸ ਨੂੰ ਕੀ ਤਕਲੀਫ਼ ਹੋ ਸਕਦੀ ਹੈ ? ਕਹਿੰਦਾ ਹੈ ਕਿ ਇਕ ਇਕ ਲੜਕੀ ਦੇ ਵਿਆਹ ਤੇ ਦਸ ਦਸ ਹਜ਼ਾਰ ਖਰਚ ਹੋਵੇਗਾ...ਦਸ ਹਜ਼ਾਰ !! ਉਸ ਨੂੰ ਤਾਂ ਕੁੱਲ ਦੋ ਹਜ਼ਾਰ ਰੁਪਿਆ ਵੀ ਮਿਲ ਜਾਵੇ, ਉਹ ਸਾਰੀ ਉਮਰ ਅਰਾਮ ਨਾਲ ਕੱਟ ਲਵੇ।...ਇਸੇ ਲਈ ਤਾਂ ਕਹਿੰਦੇ ਹਨ ਕਿ ਜਿੰਨਾ ਵੱਡਾ ਢਿੱਡ, ਉਨੀਂ ਹੀ ਜ਼ਿਆਦਾ ਭੁੱਖ !...

ਤੁਰੇ ਜਾਂਦਿਆਂ ਪੁਲੱਈਆ ਨੇ ਇਕ ਥਾਂ ਬਹੁਤ ਵੱਡੀ ਭੀੜ ਦੇਖੀ। ਉਸ ਦੇ ਪੁੱਛਣ ਤੇ ਕਿ ਇਹ ਕੀ ਹੈ ? ਬੁੱਢੇ ਨੇ ਦੱਸਿਆ ਕਿ ਉਹ ਰੋਜ਼ਗਾਰ ਦਫ਼ਤਰ ਹੈ—ਜਿਥੋਂ ਲੋਕਾਂ ਨੂੰ ਨੌਕਰੀਆਂ ਦਿੱਤੀਆਂ ਜਾਂਦੀਆਂ ਹਨ।

"ਅੱਛਾ ! ਇਹ ਗੱਲ ਹੈ ! ਅੱਜ ਤੀਕ ਮੈਨੂੰ ਕਿਸੇ ਨੇ ਦੱਸਿਆ ਹੀ ਨਹੀਂ ਕਿ ਇਥੇ ਅਜੇਹਾ ਕੋਈ ਦਫ਼ਤਰ ਵੀ ਹੈ ! ਜਦੋਂ ਮੇਰੀ ਕਿਸਮਤ ਹੀ ਮਾੜੀ ਹੈ ਫਿਰ ਭਲਾ ਮੈਨੂੰ ਕੋਈ ਕਿਉਂ ਇਹ ਰਾਹ ਦਿਖਾਉਂਦਾ ?"

"ਉਥੇ ਜਾਂਦਿਆਂ ਹੀ ਦਿਨ ਨਹੀਂ ਫਿਰ ਜਾਂਦੇ।" ਬੁੱਢੇ ਦੀ ਆਵਾਜ਼ ਵਿਚ ਵਿਅੰਗ ਸੀ। ਪਰ ਪੁਲੱਈਆ ਨੇ ਬੁੱਢੇ ਦੀ ਇਸ ਗੱਲ ਵੱਲ ਕੋਈ ਧਿਆਨ ਨਾ ਦਿੱਤਾ। ਉਹ ਕਦਮ ਕਾਹਲੇ ਪੁੱਟਣ ਲੱਗਾ। ਸਮਾਨ ਬੁੱਢੇ ਦੇ ਘਰ ਲਾਹ ਕੇ ਵਾਪਸ ਦੌੜਿਆ। ਮੁੜਨ ਦੀ ਕਾਹਲ ਵਿਚ ਉਸ ਨੇ ਆਪਣੀ ਮਜ਼ਦੂਰੀ ਬਾਰੇ ਵੀ ਬਹੁਤ ਪਰਵਾਹ ਨਾ ਕੀਤੀ। ਬੁੱਢੇ ਨੇ ਜੋ ਵੀ ਦਿੱਤਾ, ਲੈ ਕੇ ਦੌੜ ਪਿਆ।

ਦਫ਼ਤਰ ਸਾਹਮਣੇ ਆ ਕੇ ਉਸ ਨੇ ਦੇਖਿਆ ਕਿ ਪਹਿਲਾਂ ਹੀ ਉਥੇ ਇਕ ਲੰਬੀ ਕਤਾਰ ਸੀ। ਉਹ ਟੋਕਰੀ ਇਕ ਖੂੰਜੇ ਵਿਚ ਰੱਖ ਕੇ ਇਸੇ ਸੋਚ ਵਿਚ ਡੁੱਬਿਆ ਖੜ੍ਹਾ ਰਿਹਾ ਕਿ ਨੌਕਰੀ ਮੰਗੇ ਤਾਂ ਕਿਸ ਤੋਂ ਮੰਗੇ ? ਉਥੇ ਕਈ ਆਦਮੀ ਤਾਂ ਸਾਫ਼ ਸੁਥਰੇ ਕੱਪੜੇ ਪਹਿਨੀ ਖੜ੍ਹੇ ਸਨ। ਕੁਝ ਉਸ ਵਰਗੇ ਵੀ ਸਨ ਪਰ ਉਸ ਨੂੰ ਸਭ ਤੋਂ ਗੰਦੇ ਕੱਪੜਿਆਂ ਵਾਲਾ ਉਹ ਆਪ ਹੀ ਲੱਗਿਆ।

"ਕੀ ਮੈਨੂੰ ਕੋਈ ਨੌਕਰੀ ਦੁਆਓਗੇ ?" ਉਸ ਨੇ ਸਾਹਮਣੇ ਖੜ੍ਹੇ ਇਕ ਆਦਮੀ ਨੂੰ ਪੁੱਛਿਆ।

ਪੁਲੱਈਆ ਦੀ ਗੱਲ ਸੁਣ ਕੇ ਉਹ ਨਿੰਮ੍ਹਾਂ ਜਿਹਾ ਮੁਸਕਰਾਇਆ ਤੇ ਬੋਲਿਆ, "ਅੰਦਰ ਜਾਹ ਤਾਂ ਸਹੀ।"

ਪੁਲੱਈਆ ਨੇ ਜਿਉਂ ਹੀ ਅੰਦਰ ਵੱਲ ਕਦਮ ਪੁੱਟਿਆ, ਚਪੜਾਸੀ ਕੜਕ ਕੇ ਬੋਲਿਆ, "ਚਲ ਬਾਹਰ ! ਬਾਹਰ ਚਲ।"

ਪੁਲੱਈਆ ਨੂੰ ਉਸ ਦਾ ਇਹ ਵਤੀਰਾ ਬੁਰਾ ਤਾਂ ਬਹੁਤ ਲੱਗਿਆ ਪਰ ਬੜੀ

ਨਿਮਰਤਾ ਨਾਲ ਉਹ ਪਿਛਾਂਹ ਪਰਤ ਆਇਆ। ਮੱਲੂ ਵੀ ਬਾਪ ਦੇ ਨਾਲ ਹੀ ਬਾਹਰ ਮੁੜ ਆਇਆ।

ਏਨੇ ਵਿਚ ਬਾਹਰ ਵੱਲ ਜਾਂਦੇ ਕਿਸੇ ਨੇ ਉਸ ਨੂੰ ਕਿਹਾ—

ਤੇਰੇ ਵਰਗੀ ਸੂਰਤ ਨੂੰ ਭਲਾ ਨੌਕਰੀ ਕੌਣ ਦੇਵੇਗਾ ?"

"ਬਾਬੂ ਜੀ ! ਬੜੀ ਦੂਰੋਂ, ਪੂਰਬ ਤੋਂ ਆਇਆ ਹਾਂ। ਬਾਲ ਬੱਚੇਦਾਰ ਆਦਮੀ ਹਾਂ। ਕਿਸੇ ਜ਼ਮਾਨੇ ਵਿਚ ਮੈਂ ਵੀ ਵਧੀਆ ਜ਼ਿੰਦਗੀ ਜਿਉ ਚੁਕਿਆ ਹਾਂ।—ਜੇ ਕਿਤੇ ਸਾਹਬ ਨੂੰ ਕਹਿ ਕੇ ਮਾੜੀ ਮੋਟੀ ਨੌਕਰੀ ਦੁਆ ਸਕੋ ਤਾਂ ਤੁਹਾਡਾ ਅਹਿਸਾਨ ਜ਼ਿੰਦਗੀ ਭਰ ਨਹੀਂ ਭੁੱਲਾਂਗਾ।—ਜੋ ਵੀ ਸਰਿਆ ਮੈਂ ਦੇ ਦਿਆਂਗਾ।"

ਉਸ ਦੇ ਮਿੰਨਤ ਤਰਲੇ ਸੁਣ ਕੇ ਆਸੇ ਪਾਸੇ ਵਾਲੇ ਹੱਸਣ ਲੱਗੇ। ਉਧਰੋਂ ਚਪੜਾਸੀ ਕੜਕ ਕੇ ਬੋਲਿਆ, "ਏਥੇ ਰਿਸ਼ਵਤ ਲੈਣ ਦੇਣ ਦੀ ਗੱਲ ਨਾ ਕਰੀਂ। ਦਿੱਸਦਾ ਨਹੀਂ ਚਾਰੇ ਪਾਸੇ ਕਿੰਨੇ ਫੱਟੇ ਲੱਗੇ ਹਨ ਰਿਸ਼ਵਤ ਦੇ ਖਿਲਾਫ਼ ? ਜੇ ਆਪ ਨੂੰ ਪੜ੍ਹਨਾ ਨਹੀਂ ਆਉਂਦਾ ਤਾਂ ਕਿਸੇ ਤੋਂ ਹੀ ਪੁੱਛ ਲੈਂਦੇ।"

"ਹਜ਼ੂਰ ! ਮਾਫ਼ ਕਰਨਾ। ਗਲਤੀ ਹੋ ਗਈ। ਮੈਨੂੰ ਇਹ ਸਭ ਕੁਝ ਪਤਾ ਨਹੀਂ। ਜੇ ਮੈਨੂੰ ਕੋਈ ਨੌਕਰੀ ਦੁਆ ਦਿਓ ਤਾਂ ਮੈਂ ਤੁਹਾਡੇ ਪੈਰਾਂ ਦੀ ਧੂੜ ਦੇ ਤੁੱਲ ਹੋ ਕੇ ਰਹਾਂਗਾ।"

ਚਪੜਾਸੀ ਅਫ਼ਸਰ ਵੱਲ ਤੱਕ ਕੇ ਬੋਲਿਆ, "ਜਾਹ, ਜਾਹ ! ਇਥੇ ਤਾਂ ਵੱਡੇ ਵੱਡੇ ਡਿਗਰੀਆਂ ਵਾਲੇ ਭਟਕ ਰਹੇ ਹਨ—ਤੂੰ ਤਾਂ ਭਲਾ ਕਿਸ ਬਾਗ਼ ਦੀ ਮੂਲੀ ਹੈਂ ? ਚਲ ਹਟ ਇਕ ਪਾਸੇ।" ਏਨਾ ਕਹਿ ਅੰਦਰੋਂ ਘੰਟੀ ਦੀ ਆਵਾਜ਼ ਸੁਣ ਕੇ ਉਹ ਚਲਾ ਗਿਆ।

ਪੁਲਟੱਈਆ ਕਾਫ਼ੀ ਚਿਰ ਏਧਰ ਓਧਰ ਝਾਕਦਾ ਰਿਹਾ। ਕਿਸੇ ਨੇ ਉਸ ਨੂੰ ਬੁਲਾਇਆ ਤਕ ਨਹੀਂ। ਉਹ ਵਰਾਂਡੇ ਵਿਚ ਇਕ ਖੂੰਜੇ ਟੋਕਰੀ ਰੱਖ ਕੇ ਬੈਠ ਗਿਆ। ਮੱਲੂ ਬਾਪੂ ਦੇ ਕੋਲ ਬੈਠਾ ਤਰ੍ਹਾਂ ਤਰ੍ਹਾਂ ਦੇ ਸਵਾਲ ਪੁੱਛਦਾ ਰਿਹਾ। ਦੁਪਹਿਰ ਹੋ ਗਈ। ਭੀੜ ਖਿੰਡਣ ਲੱਗੀ। ਮੱਲੂ ਉਸ ਸੰਨਾਟੇ ਤੋਂ ਅੱਕ ਗਿਆ ਸੀ ਜਾਂ ਫਿਰ ਬਾਪ ਦੀ ਹਾਲਤ ਤੇ ਤਰਸ ਖਾ ਰਿਹਾ ਸੀ—ਉਸ ਨੇ ਅਚਾਨਕ ਉਠ ਕੇ ਕਹਰੇ ਵਿਚ ਨਿਗਾਹ ਮਾਰੀ। ਇਕ ਆਦਮੀ ਕੁਰਸੀ ਤੇ ਬੈਠਾ ਸੀ। ਮੱਲੂ ਨੇ ਸੋਚਿਆ ਕਿ ਸ਼ਾਇਦ ਓਹੋ ਹੀ ਨੌਕਰੀ ਦੁਆਉਂਦਾ ਹੈ। ਉਹ ਤੇਜ਼ੀ ਨਾਲ ਕਮਰੇ 'ਚ ਦਾਖ਼ਲ ਹੋਇਆ ਤੇ ਝੱਟ ਅਫ਼ਸਰ ਸਾਹਮਣੇ ਜਾ ਕੇ ਬੋਲਿਆ, ਮੇਰੇ ਬਾਪੂ ਨੂੰ ਕੋਈ ਨੌਕਰੀ ਦਿੰਦੇ ਹੋ ਜਾਂ ਨਹੀਂ ?" ਇਕਦਮ ਚਪੜਾਸੀ ਜਾ ਕੇ ਜਦੋਂ ਉਸ ਨੂੰ ਧੱਕੇ ਮਾਰਨ ਲੱਗਿਆ ਉਹ ਹੋਰ ਵੀ ਜ਼ੋਰ ਨਾਲ ਚੀਖ਼ਿਆ, "ਜੇ ਮੇਰੇ ਬਾਪੂ ਨੂੰ ਤੁਸੀਂ ਨੌਕਰੀ ਨਾ ਦਿੱਤੀ ਤਾਂ ਦੇਖਿਓ ਮੈਂ ਵੀ ਤੁਹਾਨੂੰ ਆਪਣੇ ਕੁੱਤੇ ਤੋਂ ਵਢਾਵਾਂਗਾ।"

ਨੇੜੇ ਤੇੜੇ ਖੜ੍ਹੇ ਆਦਮੀ ਉੱਚੀ ਉੱਚੀ ਹੱਸਣ ਲੱਗੇ। ਏਨੇ ਵਿਚ ਚਪੜਾਸੀ ਨੇ ਝਿੜਕਿਆ, "ਆਪਣੇ ਆਪ ਬਾਹਰ ਜਾਏਂਗਾ ਕਿ ਘਸੀਟ ਕੇ ਕੱਢਾਂ।" ਮੱਲੂ ਚਪੜਾਸੀ ਨੂੰ ਘੂਰਨ ਲੱਗਿਆ ਤੇ ਚਪੜਾਸੀ ਬੁੜਬੁੜਾਇਆ—

''ਦੇਖਣ ਨੂੰ ਕਲ੍ਹ ਦਾ ਜੁਆਕ ਹੈ ਪਰ ਕਿਵੇਂ ਰੌਲਾ ਪਾ ਰਿਹੈ ?'' ਏਨੇ ਵਿਚ ਇਕ ਬਾਹਰ ਨਿਕਲ ਰਹੇ ਆਦਮੀ ਨੇ ਪੁਲੱਈਆ ਨੂੰ ਦੇਖ ਕੇ ਪੁੱਛਿਆ—

''ਕਿਥੋਂ ਦਾ ਰਹਿਣ ਵਾਲਾ ਹੈਂ ''

ਪੁਲੱਈਆ ਨੇ ਸੋਚਿਆ ਕਿ ਕੋਈ ਭਲਾ ਮਾਣਸ ਲੱਗਦਾ ਹੈ; ਬੋਲਿਆ— ''ਹਜ਼ੂਰ ਮੈਂ ਪੂਰਬ ਤੋਂ ਆਇਆ ਹਾਂ। ਨਵਿਰੀ ਪਿੰਡ ਦਾ ਰਹਿਣ ਵਾਲਾ ਹਾਂ ਪਰ ਹੁਣ ਤਾਂ ਏਥੇ ਹੀ ਵਸ ਗਿਆ ਹਾਂ।''

''ਚੰਗਾ, ਚੰਗਾ।'' ਕਹਿ ਕੇ ਉਹ ਤੁਰਦਾ ਹੋਇਆ। ਪੁਲੱਈਆ ਨੇ ਸੋਚਿਆ ਕਿ ਸ਼ਾਇਦ ਇਹ ਆਦਮੀ ਉਸ ਤੇ ਤਰਸ ਖਾ ਰਿਹਾ ਹੈ ਤੇ ਜੇ ਇਹ ਚਾਹੇ ਤਾਂ ਉਸ ਨੂੰ ਨੌਕਰੀ ਦੁਆ ਸਕਦਾ ਹੈ। ਇਸੇ ਉਮੀਦ ਨਾਲ ਉਹ ਉਸ ਦੇ ਮਗਰ ਮਗਰ ਤੁਰ ਪਿਆ।

ਉਸ ਦਾ ਘਰ ਨੇੜੇ ਹੀ ਸੀ। ਘਰ ਵੜਨ ਲੱਗੇ ਉਹ ਬੋਲਿਆ, ''ਮੇਰਾ ਪਿੱਛਾ ਕਰਨ ਦਾ ਕੋਈ ਲਾਭ ਨਹੀਂ—ਆਪਣੇ ਘਰ ਜਾਹ !'' ਤੇ ਅੰਦਰ ਵੜ ਕੇ ਉਸ ਨੇ ਦਰਵਾਜ਼ਾ ਢੋ ਲਿਆ। ਪਰ ਪੁਲੱਈਆ ਨੇ ਵੀ ਪਿੱਛਾ ਨਾ ਛੱਡਿਆ। ਰੋਟੀ ਖਾਣ ਮਗਰੋਂ ਜਦੋਂ ਉਸ ਆਦਮੀ ਨੇ ਦਰਵਾਜ਼ਾ ਖੋਲ੍ਹਿਆ ਤਾਂ ਦੇਖਿਆ ਕਿ ਪੁਲੱਈਆ ਹਾਲੇ ਵੀ ਉਥੇ ਹੀ ਬੈਠਾ ਸੀ।

''ਭਾਈ ! ਤੂੰ ਗੱਲ ਮੰਨਦਾ ਕਿਉਂ ਨਹੀਂ—ਤੇਰੇ ਵਰਗਿਆਂ ਲਈ ਏਥੇ ਨੌਕਰੀ ਮਿਲਨੀ ਬਹੁਤ ਔਖੀ ਹੈ।''

''ਬਾਬੂ ਜੀ ! ਜੇ ਤੁਹਾਡੇ ਵਰਗੇ ਵੱਡੇ ਬੰਦੇ ਸਾਡੀ ਮਦਦ ਕਰਨ ਤੋਂ ਮੁਨਕਰ ਹੋ ਗਏ ਤਾਂ ਅਸੀਂ ਕਿਵੇਂ ਜਿਉਂਦੇ ਰਹਾਂਗੇ ? ਮੈਂ ਇਸ ਸ਼ਹਿਰ ਵਿਚ ਨਵਾਂ ਆਇਆ ਹਾਂ। ਏਥੇ ਮੇਰੀ ਸਹਾਇਤਾ ਕਰਨ ਵਾਲਾ ਕੋਈ ਨਹੀਂ। ਜੇ ਤੁਸੀਂ ਵੀ ਮਿਹਰਬਾਨੀ ਨਾ ਕੀਤੀ, ਮੈਂ ਤਾਂ ਮਰ ਜਾਵਾਂਗਾ।''

ਪੁਲੱਈਆ ਦੇ ਤਰਲੇ ਸੁਣ ਕੇ ਉਸ ਆਦਮੀ ਨੇ ਉਸ ਨੂੰ ਅੰਦਰ ਬੁਲਾਇਆ। ਅੰਦਰ ਜਾ ਕੇ ਪੁਲੱਈਆ ਨੇ ਉਸ ਨੂੰ ਬੜੀ ਨਿਮਰਤਾ ਨਾਲ ਪ੍ਰਨਾਮ ਕੀਤਾ ਤੇ ਮੱਲੂ ਤੋਂ ਵੀ ਕਰਵਾਇਆ। ਪਿਉ ਪੁੱਤ ਦੋਵੇਂ ਸਾਹਬ ਦੇ ਸਾਹਮਣੇ ਭੁੰਜੇ ਬੈਠ ਗਏ।

''ਤੁਸੀਂ ਸ਼ਾਇਦ ਸੋਚਦੇ ਹੋਵੋਗੇ ਕਿ ਮੈਂ ਤੁਹਾਡੀ ਮਦਦ ਕਰ ਸਕਦਾ ਹਾਂ। ਪਰ ਅਸਲੀਅਤ ਇਹ ਹੈ ਕਿ ਮੈਂ ਕੁਝ ਵੀ ਨਹੀਂ ਕਰ ਸਕਦਾ। ਮੇਰੇ ਤਾਂ ਹੱਥ ਵਿਚ ਕੁਝ ਹੈ ਹੀ ਨਹੀਂ। ਸ਼ਾਇਦ ਏਨਾ ਕਰ ਸਕਾਂ ਕਿ ਤੁਹਾਡਾ ਨਾ ਰੋਜ਼ਗਾਰ ਵਾਲੇ ਰਜਿਸਟਰ ਵਿਚ ਦਰਜ਼ ਹੋ ਜਾਵੇ।''

''ਚਲੋ ਏਨਾ ਹੀ ਕਰਵਾ ਦਿਓ। ਤੁਹਾਡੀ ਮਿਹਰਬਾਨੀ ਹੋਵੇਗੀ। ਇਉਂ ਜੇ ਅੱਜ ਨਹੀਂ ਤਾਂ ਕਲ੍ਹ ਨੌਕਰੀ ਮਿਲ ਜਾਵੇਗੀ।''

''ਕੇਵਲ ਨਾਂਉਂ ਦਰਜ਼ ਹੋਣ ਨਾਲ ਨੌਕਰੀ ਨਹੀਂ ਮਿਲਦੀ। ਤੈਨੂੰ ਕਿਤੇ ਵੀ ਕੰਮ ਤੇ ਭੇਜਣ ਤੋਂ ਪਹਿਲਾ ਤੇਰੀ ਪਹਿਲੀ ਨੌਕਰੀ ਦਾ ਰਿਕਾਰਡ ਦੇਖਿਆ ਜਾਵੇਗਾ। ਜੇ ਪਹਿਲਾਂ ਕੋਈ ਤਜਰਬਾ ਨਹੀਂ ਤਾਂ ਕਿਤੇ ਵੀ ਗੱਲ ਨਹੀਂ ਬਣਨੀ।''

''ਬਾਬੂ ਜੀ ! ਤੁਸੀਂ ਜੋ ਮਰਜ਼ੀ ਕਹੋ; ਮੈਂ ਤਾਂ ਤੁਹਾਡੇ ਪੈਰ ਨਹੀਂ ਛੱਡਣੇ।

ਘੱਟੋ ਘੱਟ ਇਸ ਬੱਚੇ ਤੇ ਤਾਂ ਤਰਸ ਕਰੋ ਇਸ ਬੜੇ ਵਧੀਆ ਲਗਨ ਵਿਚ ਪੈਦਾ ਹੋਇਆ ਸੀ। ਜਿਸ ਦਿਨ ਇਸ ਨੇ ਜਨਮ ਲਿਆ ਉਸ ਦਿਨ ਧਰਤੀ ਦੀ ਤੇਹ ਬੁਝਾਉਣ ਲਈ ਮੀਂਹ ਵੀ ਵਰ੍ਹਿਆ ਸੀ। ਤੁਸੀਂ ਕੋਈ ਮਾੜੀ ਮੋਟੀ ਨੌਕਰੀ ਦੁਆ ਦਿਓ ਤਾਂ ਮੈਂ ਇਸ ਨੂੰ ਪਾਲ ਪੋਸ ਕੇ ਚੰਗਾ ਆਦਮੀ ਬਣਾ ਸਕਾਂਗਾ। ਵੱਡਾ ਹੋ ਕੇ ਇਹ ਧਰਮ ਇਮਾਨ ਦੇ ਰਾਹ ਤੇ ਚਲੇਗਾ। ਮੈਂ ਇਸ ਨੂੰ ਚੋਰਾਂ ਨੂੰ ਫੜਨ ਵਾਲਾ ਰਾਜਾ ਪੁੱਤਰ ਬਣਾਵਾਂਗਾ। ਤੁਹਾਡੇ ਵਰਗੇ ਵੱਡੇ ਬੰਦਿਆਂ ਸਾਹਮਣੇ ਅਸੀਂ ਗ਼ਰੀਬ ਇਸ ਲਈ ਆਪਣਾ ਦੁੱਖ ਰੋਂਦੇ ਹਾਂ ਤਾਂ ਜੋ ਸਾਡੀ ਵਿਥਿਆ ਸੁਣ ਤੁਸੀਂ ਸਾਡੀ ਕੁਝ ਸਹਾਇਤਾ ਕਰੋ। ਆਹ ਵੇਖੋ ਜ਼ਰਾ—ਸਰੀਰ ਕੱਜਣ ਲਈ ਸਿਰ ਦਾ ਕੱਪੜਾ ਵੀ ਨਹੀਂ। ਜਦੋਂ ਢਿੱਡ ਭਰਨ ਦਾ ਹੀ ਫਿਕਰ ਪਿਆ ਹੈ ਤਾਂ ਕੱਪੜੇ ਬਾਰੇ ਕਿਵੇਂ ਸੋਚਿਆ ਜਾ ਸਕਦਾ ਹੈ ? ਢਿੱਡ ਨੂੰ ਗੰਢਾਂ ਮਾਰ ਕੇ ਨੌਕਰੀ ਲਈ ਅਰਜ਼ੀ ਭੇਜੀ ਸੀ ਪਰ ਉਸ ਦਾ ਕੋਈ ਜਵਾਬ ਨਹੀਂ ਆਇਆ। ਮਜ਼ਦੂਰੀ ਦਾ ਕੀ ਭਰੋਸਾ ? ਇਕ ਦਿਨ ਮਿਲ ਜਾਂਦੀ ਹੈ ਤੇ ਚਾਰ ਦਿਨ ਵਿਹਲਾ। ਖੈਰ ! ਮੇਰੀ ਗੱਲ ਤਾਂ ਛੱਡੋ ਪਰ ਘਰ ਛੋਟੇ ਛੋਟੇ ਬਾਲ ਬੱਚੇ ਭੁੱਖ ਨਾਲ ਤੜਪ ਤੜਪ ਕੇ ਮਰ ਰਹੇ ਹਨ। ਜੇ ਇਕ ਡੰਗ ਕੁਝ ਖਾਣ ਪੀਣ ਨੂੰ ਮਿਲ ਜਾਵੇ ਤਾਂ ਸਮਝੋ ਦੂਜੇ ਡੰਗ ਫਾਕਾ ਹੀ ਕੱਟਣਾ ਪਵੇਗਾ। ਲੋਕ ਮੈਨੂੰ ਦੇਖ ਕੇ ਬਿਮਾਰ ਸਮਝਦੇ ਹਨ ਪਰ ਮੈਂ ਬਿਮਾਰ ਨਹੀਂ—ਕੇਵਲ ਇਕ ਹੀ ਬਿਮਾਰੀ ਹੈ—ਭੁੱਖ ਦੀ। ਸਾਡੇ ਵਰਗਿਆਂ ਦਾ ਗੁਜ਼ਾਰਾ ਤੁਹਾਡੇ ਵਰਗੇ ਨੇਕ ਬੰਦਿਆਂ ਦੇ ਸਹਾਰੇ ਹੀ ਚਲ ਸਕਦਾ ਹੈ।

"ਮੈਂ ਤੇਰਾ ਨਾਂ ਦਰਜ ਕਰਵਾਉਣ ਤੋਂ ਵੱਧ ਕੁਝ ਵੀ ਨਹੀਂ ਕਰ ਸਕਦਾ—ਇਹ ਸੱਚ ਹੈ।" ਉਹ ਵਿਚਾਰਾ ਆਪਣੀ ਮਜਬੂਰੀ ਦੱਸ ਰਿਹਾ ਸੀ ਤਾਂ ਜੋ ਪੁਲਦੀਆ ਉਸ ਦੀ ਹਾਲਤ ਸਮਝ ਜਾਵੇ ਪਰ ਪੁਲਦੀਆ ਆਪਣੀ ਥਾਂ ਅੜਿਆ ਬੈਠਾ ਸੀ। ਹਰ ਪ੍ਰਲ ਉਸ ਦਾ ਵਿਸ਼ਵਾਸ ਪੱਕਾ ਹੋ ਰਿਹਾ ਸੀ ਕਿ ਉਹ ਬਾਬੂ ਉਸ ਦੀ ਮਦਦ ਕਰ ਸਕਦਾ ਹੈ। ਇਸ ਲਈ ਉਸ ਨੇ ਫਿਰ ਹੌਂਸਲਾ ਕਰਕੇ ਕਹਿਣਾ ਸ਼ੁਰੂ ਕੀਤਾ, "ਬਾਬੂ ਜੀ ! ਕਰਨ ਵਾਲੇ ਹਮੇਸ਼ਾ ਹੀ ਇਵੇਂ ਕਿਹਾ ਕਰਦੇ ਹਨ। ਭਰਿਆ ਘੜਾ ਕਦੇ ਵੀ ਛਲਕਦਾ ਨਹੀਂ। ਮੈਂ ਕਦੇ ਕਿਸੇ ਦਾ ਮਾੜਾ ਨਹੀਂ ਕੀਤਾ। ਤੁਸੀਂ ਮੇਰੀ ਘਰ ਵਾਲੀ ਨੂੰ ਨਹੀਂ ਜਾਣਦੇ। ਉਹ ਹਮੇਸ਼ਾ ਇਮਾਨ ਤੇ ਇਨਸਾਫ਼ ਦੀ ਹਾਮੀ ਭਰਦੀ ਹੈ। ਉਸ ਦੇ ਸਾਹਮਣੇ ਤਾਂ ਮੈਨੂੰ ਵੀ ਡਰ ਲੱਗਣਾ ਹੈ। ਮੇਰੀ ਪਤਨੀ ਦੀ ਭਲਾਈ ਜੇ ਮੇਰੇ 'ਚ ਅੱਜ ਨਹੀਂ ਤਾਂ ਕਲ੍ਹ ਜ਼ਰੂਰ ਪੈਦਾ ਹੋ ਜਾਵੇਗੀ। ਰੱਬ ਵੀ ਮੇਰੇ ਵਰਗਿਆਂ ਨੂੰ ਹੀ ਦੁੱਖ ਦਿੰਦਾ ਹੈ ਤੇ ਅਖ਼ੀਰ ਉਹੀ ਤਰਸ ਕਰਕੇ ਮੇਰੇ ਵਰਗਿਆਂ ਨੂੰ ਤੁਹਾਡੇ ਵਰਗੇ ਨੇਕ ਬੰਦਿਆਂ ਦੇ ਚਰਨੀਂ ਲਾ ਦਿੰਦਾ ਹੈ। ਮੈਂ ਬਹੁਤ ਗ਼ਰੀਬ ਹਾਂ। ਤੁਹਾਥੋਂ ਘਰ, ਜ਼ਮੀਨ ਜਾਂ ਜਾਇਦਾਦ ਨਹੀਂ ਮੰਗਦਾ—ਜੇ ਕੇਵਲ ਢਿੱਡ ਭਰਨ ਨੂੰ ਰੋਟੀ ਤੇ ਤਨ ਢਕਣ ਨੂੰ ਕੱਪੜਾ ਮਿਲ ਜਾਵੇ ਤਾਂ ਵਾਧੂ ਹੈ। ਮੈਂ ਕੰਮ ਚੋਰ ਵੀ ਨਹੀਂ—ਬੇਈਮਾਨੀ ਤੋਂ ਵੀ ਜਾਣੂ ਨਹੀਂ। ਅਜੇਹੀ ਹਾਲਤ ਵਿਚ ਪਰਮਾਤਮਾ ਨੇ ਮੈਨੂੰ ਤੁਹਾਡੀ ਸ਼ਰਨ ਭੇਜਿਆ ਹੈ। ਮੈਨੂੰ ਥੋੜ੍ਹਾ ਬਹੁਤ ਸਹਾਰਾ ਜ਼ਰੂਰ ਦਿਓ।" ਕਹਿੰਦੇ ਕਹਿੰਦੇ ਉਹ ਬਾਬੂ ਦੇ ਪੈਰੀਂ ਜਾ ਡਿਗਿਆ। ਪਿਉ ਨੂੰ ਦੇਖ ਕੇ ਪੁੱਤਰ ਨੇ

ਵੀ ਬਾਬੂ ਦੇ ਪੈਰੀਂ ਡਿੱਗ ਕੇ ਪ੍ਰਨਾਮ ਕੀਤਾ। ਪਿਉ ਪੁੱਤ ਦੀ ਇਹ ਹਾਲਤ ਦੇਖ ਕੇ ਬਾਬੂ ਦੀਆਂ ਅੱਖਾਂ ਵਿਚ ਹੰਝੂ ਆ ਗਏ। ਉਸ ਦੀ ਪਤਨੀ ਰਸੋਈ ਵਿਚ ਖੜ੍ਹੀ ਸਭ ਕੁਝ ਦੇਖ ਰਹੀ ਸੀ। ਉਹ ਇਹ ਸਭ ਕੁਝ ਸੁਣ ਕੇ ਰੋ ਪਈ।

ਉਸ ਆਦਮੀ ਨੇ ਕੁਰਸੀ ਤੋਂ ਉਠ ਕੇ ਪੁਲੱਈਆ ਨੂੰ ਖੜ੍ਹਾ ਕੀਤਾ। ਉਸ ਨੂੰ ਸਮਝ ਨਹੀਂ ਸੀ ਆ ਰਿਹਾ ਕਿ ਉਹ ਕੀ ਕਹੇ ਜਾਂ ਕਰੇ ? ਉਹ ਏਨਾ ਜ਼ਰੂਰ ਸਮਝ ਗਿਆ ਸੀ ਕਿ ਉਸ ਨੂੰ ਹੋਰ ਨਿਰਾਸ ਕਰਨ ਨਾਲ ਉਸ ਦਾ ਦਿਲ ਟੁੱਟ ਜਾਵੇਗਾ। ਇਸੇ ਵਿਚਾਰ ਨਾਲ ਉਸ ਨੇ ਕਿਹਾ, "ਚੰਗਾ ! ਕਲ੍ਹ ਸਵੇਰੇ ਦਸ ਵਜੇ ਮੈਨੂੰ ਦਫ਼ਤਰ ਮਿਲੀ।" ਪੁਲੱਈਆ ਉਸ ਦਾ ਧੰਨਵਾਦ ਕਰਕੇ ਜਾਣ ਹੀ ਲੱਗਿਆ ਸੀ ਕਿ ਬਾਬੂ ਨੇ ਉਸ ਨੂੰ ਫਿਰ ਬੁਲਾਇਆ,

"ਜ਼ਰਾ ਸੁਣ ! ਤੇਰਾ ਨਾਂ ਕੀ ਹੈ ?"

"ਪੁਲੱਈਆ।"

"ਪੁਲੱਈਆ ! ਇਹ ਲੈ ਅੱਠ ਆਨੇ। ਇਸ ਅਠਿਆਨੀ ਦਾ ਬੱਚੇ ਦੇ ਖਾਣ ਲਈ ਕੁਝ ਖਰੀਦ ਕੇ ਦੇ ਦੇਹ।"

ਪੁਲੱਈਆ ਨੇ ਖੁਸ਼ੀ ਨਾਲ ਅਠਿਆਨੀ ਲੈਂਦੇ ਹੋਏ ਕਿਹਾ,

"ਬਾਬੂ ਜੀ ! ਤੁਹਾਡੇ ਇਸ ਅਹਿਸਾਨ ਦਾ ਬਦਲਾ ਤਾ ਮੈਂ ਸਾਰੀ ਉਮਰ ਵੀ ਨਹੀਂ ਚੁੱਕਾ ਸਕਦਾ। ਕੋਈ ਕੰਮ ਹੋਵੇ ਤਾਂ ਦੱਸੋ...ਲਕੜੀਆਂ ਪਾੜਨੀਆਂ ਹੋਣ ਜਾਂ ਘਾਹ ਖੋਤਣਾ ਹੋਵੇ...ਕਰਕੇ ਜਾਵਾਂਗਾ।

"ਖ਼ੈਰ ! ਕੋਈ ਗੱਲ ਨਹੀਂ। ਹੁਣ ਤਾਂ ਦਿਨ ਦੇ ਦੋ ਵਜ ਚੁੱਕੇ। ਫੇਰ ਕਦੀ ਕਰ ਜਾਈਂ। ਹੁਣ ਘਰ ਜਾਹ !"

ਪੁਲੱਈਆ ਦੇ ਉਥੋਂ ਜਾਂਦਿਆਂ ਹੀ ਬਾਬੂ ਦੀ ਘਰ ਵਾਲੀ ਬੋਲੀ, "ਵਿਚਾਰਾ ਬਹੁਤ ਹੀ ਸ਼ਰੀਫ਼ ਲਗਦਾ ਹੈ। ਸਾਇਦ ਬਹੁਤ ਮੁਸੀਬਤ 'ਚ ਫਸਿਆ ਹੋਇਆ ਹੈ। ਅਜਿਹਿਆਂ ਦੀ ਮਦਦ ਤਾਂ ਜ਼ਰੂਰ ਕਰਨੀ ਚਾਹੀਦੀ ਹੈ।" ਪਤੀ ਨੇ ਤੁਰਤ ਤਾਂ ਕੋਈ ਜਵਾਬ ਨਾ ਦਿੱਤਾ ਪਰ ਕੁਝ ਦੇਰ ਮਗਰੋਂ ਬੋਲਿਆ, "ਜੇ ਮੈਂ ਕੁਝ ਕਰਨਾ ਵੀ ਚਾਹਾਂ ਤਾਂ ਕੇਵਲ ਚਾਹੁਣ ਵਾਲਿਆਂ ਦੇ ਹੱਥ ਵਿਚ ਤਾਂ ਕੁਝ ਹੁੰਦਾ ਹੀ ਨਹੀਂ। ਮੈਂ ਤਾਂ ਇਕ ਸਾਧਾਰਨ ਕਲਰਕ ਹਾਂ। ਨਾਲੇ ਸਾਡਾ ਦਫ਼ਤਰ ਤਾਂ ਪਹਿਲਾਂ ਹੀ ਬਹੁਤ ਬਦਨਾਮ ਹੈ। ਫੇਰ ਵੀ ਕਿਵੇਂ ਨਾ ਕਿਵੇਂ ਕਿਸੇ ਮਾੜੇ ਮੋਟੇ ਕੰਮ ਤੇ ਲਾਉਣ ਦੀ ਕੋਸ਼ਿਸ਼ ਕਰਾਂਗਾ...ਫਿਰ ਵੀ ਕਿਸੇ ਨੂੰ ਨੌਕਰੀ ਦੇਣ ਦਾ ਫ਼ੈਸਲਾ ਤਾਂ ਮੇਰੇ ਹੱਥ ਵਿਚ ਨਹੀਂ।"

ਬਾਬੂ ਨੇ ਜੋ ਕੁਝ ਪੁਲੱਈਆ ਨੂੰ ਕਹਿਣਾ ਚਾਹਿਆ ਸੀ, ਆਪਣੀ ਘਰ ਵਾਲੀ ਨੂੰ ਕਹਿ ਦਿੱਤਾ। ਅਗਲੇ ਦਿਨ ਬੜੀ ਔਖ ਨਾਲ ਪੁਲੱਈਆ ਦਾ ਨਾਂ ਦਰਜ ਹੋ ਸਕਿਆ। ਉਸੇ ਸ਼ਾਮ ਉਸ ਨੇ ਪੁਲੱਈਆ ਨੂੰ ਘਰ ਬੁਲਾ ਕੇ ਸਮਝਾਇਆ, "ਜਦੋਂ ਵੀ ਕਿਸੇ ਪਾਸਿਓਂ ਕਿਸੇ ਅਸਾਮੀ ਲਈ ਮੰਗ ਆਈ ਮੈਂ ਜ਼ਰੂਰ ਤੈਨੂੰ ਉਥੇ ਭੇਜਣ ਦਾ ਪ੍ਰਬੰਧ ਕਰਾਂਗਾ। ਉਸ ਤੋਂ ਮਗਰੋਂ...ਜੋ ਤੇਰੀ ਕਿਸਮਤ।" ਪੁਲੱਈਆ ਨੇ ਸੁਣ ਕੇ ਧੰਨਵਾਦ ਕੀਤਾ—"ਬਾਬੂ ਜੀ ! ਤੁਸੀਂ ਏਨਾ ਤਾਂ ਕਰ ਰਹੇ ਹੋ ! ਹੁਣ ਤੀਕ ਤਾਂ

ਕਿਸੇ ਨੇ ਏਨਾ ਵੀ ਨਹੀਂ ਕੀਤਾ। ਅੱਜ ਕਲ੍ਹ ਗਰੀਬਾਂ ਦੀ ਸੁਣਦਾ ਹੀ ਕੌਣ ਹੈ? ਫਿਰ ਹਰ ਇਕ ਨੂੰ ਆਪਣਾ ਦੁੱਖ ਦੱਸ ਕੇ ਦੁੱਖੀ ਕਰਨਾ ਚੰਗਾ ਵੀ ਤਾਂ ਨਹੀਂ ਲਗਦਾ। ਅਮੀਰਾਂ ਤੇ ਗਰੀਬਾਂ ਵਿਚ ਚੰਗੇ ਤੇ ਬੁਰੇ—ਦੋਵੇਂ ਤਰ੍ਹਾਂ ਦੇ ਆਦਮੀ ਹਨ। ਤਦ ਹੀ ਤਾਂ ਇਹ ਦੁਨੀਆਂ ਚਲ ਰਹੀ ਹੈ—ਨਹੀਂ ਤਾਂ ਕਦੋਂ ਦੀ ਖ਼ਤਮ ਹੋ ਗਈ ਹੁੰਦੀ।

ਇਸ ਮਗਰੋਂ ਤਕਰੀਬਨ ਦਸ ਦਿਨ ਤੀਕ ਪੁਲੱਈਆ ਕਦੀ ਕਦਾਈਂ ਉਸ ਆਦਮੀ ਨੂੰ ਮਿਲਦਾ ਰਿਹਾ। ਇਕ ਦਿਨ ਕਲਰਕ ਨੇ ਇਕ ਕਾਗਜ਼ ਪੁਲੱਈਆ ਨੂੰ ਫੜਾਉਂਦਿਆਂ ਕਿਹਾ, "ਇਹ ਕਾਗਜ਼ ਆਪਣੇ ਕੋਲ ਸੰਭਾਲ ਕੇ ਰੱਖੀਂ। ਅਗਲੇ ਹਫ਼ਤੇ ਇਸੇ ਦਿਨ ਫਲਾਣੇ ਦਫ਼ਤਰ ਵਿਚ ਪਹੁੰਚ ਜਾਈਂ। ਪਰ ਜੇ ਇਸੇ ਹਾਲਤ ਵਿਚ ਜਾਏਂਗਾ ਤਾਂ ਕੰਮ ਨਹੀਂ ਬਣਨਾ। ਨਿੱਕਰ ਤੇ ਇਕ ਚੰਗੀ ਕਮੀਜ਼ ਪਹਿਨ ਕੇ ਜਾਈਂ। ਨਾਲੇ ਦੇਖ! ਤੇਰੀ ਦਾੜ੍ਹੀ ਤੇ ਲੰਬੇ ਲੰਬੇ ਵਾਲ ਬਹੁਤ ਭੱਦੇ ਲਗਦੇ ਹਨ। ਇਨ੍ਹਾਂ ਨੂੰ ਵੀ ਕਟਵਾ ਕੇ ਠੀਕ ਕਰਵਾ ਲਈਂ। ਜੇ ਦੇਖਣ ਵਿਚ ਹੀ ਭੱਦਾ ਲਗਦਾ ਹੋਇਆ ਤਾਂ ਨੌਕਰੀ ਭਲਾ ਕੌਣ ਦੇਣ ਲਗਿਐ? ਜਿਵੇਂ ਜਿਵੇਂ ਮੈਂ ਦੱਸਿਆ ਹੈ ਤਿਆਰ ਹੋ ਕੇ ਉਥੇ ਚਲਾ ਜਾਈਂ। ਜੇਕਰ ਉਹ ਤੈਨੂੰ ਕੁਝ ਢੋਣ ਲਈ ਕਹਿਣ ਤਾਂ ਢੋ ਕੇ ਦਿਖਾ ਦੇਈਂ। ਤੇ ਉਹ ਜੋ ਵੀ ਪੁੱਛਣ ਉਸ ਦਾ ਬਿਨਾ ਝਿਝਕ ਜਵਾਬ ਦੇਈਂ। ਜਦੋਂ ਉਹ ਤੈਨੂੰ ਅੰਦਰ ਬੁਲਾਉਣ ਤਾਂ ਜਾਂਦੇ ਹੀ ਸਲੂਟ ਮਾਰਨਾ ਨਾ ਭੁੱਲੀਂ।" ਉਹ ਹਰ ਗੱਲ ਤੇ ਜ਼ੋਰ ਦੇ ਦੇ ਕੇ ਸਮਝਾ ਰਿਹਾ ਸੀ।

ਅਖ਼ੀਰ ਉਹ ਦਿਨ ਵੀ ਆ ਗਿਆ। ਪੁਲੱਈਆ ਨੇ ਹਜਾਮਤ ਕਰਵਾਈ ਤੇ ਗੁਆਂਢੀ ਜੇਬ ਕਤਰੇ ਤੋਂ ਕੱਪੜੇ ਉਧਾਰ ਮੰਗੇ ਪਰ ਉਸ ਨੇ ਦੱਸਿਆ ਕਿ ਉਹ ਕੱਪੜੇ ਉਸ ਦੇ ਨਹੀਂ ਸਨ। ਉਸ ਨੇ ਪੁਲੱਈਆ ਨੂੰ ਸਲਾਹ ਦਿੱਤੀ ਕਿ ਉਹ ਵੀ ਉਸ ਵਾਂਗ ਕੱਪੜੇ ਕਿਰਾਏ ਤੇ ਲੈ ਆਵੇ। ਉਸ ਦੀ ਸਲਾਹ ਮੰਨ ਕੇ ਪੁਲੱਈਆ ਨੇ ਇਕ ਧੋਬੀ ਤੋਂ ਖ਼ਾਕੀ ਨਿੱਕਰ ਤੇ ਨਾਲ ਮਿਲਦੀ ਜੁਲਦੀ ਇਕ ਕਮੀਜ਼ ਕਿਰਾਏ ਤੇ ਲੈ ਆਇਆ। ਪਰ ਇਸ ਦੇ ਬਾਵਜੂਦ ਉਹ ਮਰੀਅਲ ਜਿਹਾ ਹੀ ਲਗਦਾ ਸੀ। ਹਜਾਮਤ ਕਰਵਾਉਣ ਨਾਲ ਉਸ ਦਾ ਹੁਲੀਆ ਹੀ ਬਦਲ ਗਿਆ ਸੀ। ਨਾਈ ਜਦੋਂ ਉਸ ਦੇ ਵਾਲਾਂ ਤੇ ਉਸਤਰਾ ਫੇਰ ਰਿਹਾ ਸੀ ਉਸ ਨੂੰ ਲੱਗਿਆ ਜਿਵੇਂ ਕਿ ਉਸਤਰਾ ਉਸ ਦੇ ਦਿਲ ਤੇ ਚਲ ਰਿਹਾ ਹੋਵੇ। ਪਰ ਮਜਬੂਰ ਪੁਲੱਈਆ ਅੱਖਾਂ ਮੀਚੀ ਚੁੱਪਚਾਪ ਬੈਠਾ ਰਿਹਾ। ਨਾਈ ਨੂੰ ਬਾਪੂ ਦੇ ਵਾਲ ਕੱਟਦੇ ਦੇਖ ਕੇ ਜਦੋਂ ਮੱਲੂ ਭੜਕਿਆ ਤਾਂ ਪੁਲੱਈਆ ਨੇ ਪੁੱਤਰ ਨੂੰ ਬੜੀ ਮੁਸ਼ਕਿਲ ਨਾਲ ਸਮਝਾਇਆ। ਜਿਸ ਦਿਨ ਪੁਲੱਈਆ ਦੇ ਹੱਥੋਂ ਉਸ ਦੀ ਜ਼ਮੀਨ ਗਈ ਸੀ ਉਸ ਦਿਨ ਵੀ ਉਸ ਨੂੰ ਏਨਾ ਦੁੱਖ ਨਹੀਂ ਸੀ ਹੋਇਆ ਜਿੰਨਾ ਕਿ ਵਾਲ ਕਟਵਾਉਣ ਲੱਗਿਆਂ। ਪਰ ਉਸ ਨੇ ਆਪਣੇ ਆਪ ਨੂੰ ਇਹੀ ਆਖ ਕੇ ਤਸੱਲੀ ਦਿੱਤੀ ਕਿ "ਪਹਿਲਾਂ ਢਿੱਡ ਤੇ ਮਗਰੋਂ ਕੁਝ ਹੋਰ...।"

ਨੌਕਰੀ ਖ਼ਾਤਰ ਮੁਲਾਕਾਤ ਲਈ ਪੁਲੱਈਆ ਤੋਂ ਬਿਨਾ ਤਕਰੀਬਨ ਪੱਚੀ ਆਦਮੀ ਹੋਰ ਸਨ! ਮੁਲਾਕਾਤ ਵਾਲੀ ਥਾਂ ਸ਼ਹਿਰ ਤੋਂ ਤਕਰੀਬਨ ਪੰਜ ਮੀਲ ਦੂਰ ਸੀ।

ਧੁੱਪ ਵਿਚ ਉਥੇ ਪਹੁੰਚਦਿਆਂ ਪੁਲੱਈਆ ਕਾਫ਼ੀ ਥੱਕ ਗਿਆ ਸੀ। ਉਥੇ ਦੋ ਅਫ਼ਸਰ ਮੁਲਾਕਾਤ ਲਈ ਆਏ ਹੋਏ ਲੋਕਾਂ ਦੀ ਪੜਤਾਲ ਕਰ ਰਹੇ ਸਨ। ਪੁਲੱਈਆ ਨੂੰ ਜ਼ੋਰ ਦੀ ਭੁੱਖ ਲੱਗੀ ਪਰ ਉਸ ਕੋਲ ਤਾਂ ਧੇਲਾ ਵੀ ਨਹੀਂ ਸੀ। ਜੋ ਥੋੜ੍ਹਾ ਬਹੁਤ ਸੀ—ਉਹ ਕੱਪੜਿਆਂ ਦੇ ਕਿਰਾਏ ਵਜੋਂ ਦੇ ਚੁੱਕਿਆ ਸੀ। ਘਰ ਮੁੜਨ ਤੇ ਵੀ ਪੇਟ ਦੀ ਅੱਗ ਬੁਝਾ ਸਕਣ ਦੀ ਕੋਈ ਉਮੀਦ ਨਹੀਂ ਸੀ। ਕਾਫ਼ੀ ਚਿਰ ਉਡੀਕ ਕਰਨ ਮਗਰੋਂ ਪੁਲੱਈਆ ਨੂੰ ਹਾਕ ਪਈ। ਉਹ ਜਿਉਂ ਹੀ ਉਠਿਆ, ਭੁੱਖ ਕਾਰਨ ਉਸ ਦੇ ਪੈਰ ਜਵਾਬ ਦੇਣ ਲੱਗੇ। ਫਿਰ ਵੀ ਉਹ ਇਕ ਨਵੀਂ ਉਮੀਦ ਦੇ ਸਹਾਰੇ ਅੱਗੇ ਵਧਿਆ। ਕਮਰੇ ਦੇ ਅੰਦਰ ਪਹੁੰਚਦਿਆਂ ਉਸ ਦੇ ਪੈਰ ਕੰਬਣ ਲੱਗੇ। ਏਨੇ ਵੱਡੇ ਅਫ਼ਸਰਾਂ ਸਾਹਮਣੇ ਉਹ ਕਦੀ ਗਿਆ ਹੀ ਨਹੀਂ ਸੀ। ਉਨ੍ਹਾਂ ਵਿਚੋਂ ਇਕ ਗੋਰੇ ਰੰਗ ਦਾ ਤਕੜੇ ਸਰੀਰ ਵਾਲਾ ਆਦਮੀ ਸੀ ਤੇ ਦੂਜਾ ਆਦਮੀ ਬੰਗਾਲੀ ਸੀ ਜਿਸ ਦਾ ਪੱਕਾ ਰੰਗ ਸੀ ਤੇ ਐਨਕ ਲਾਈ ਬੈਠਾ ਗੰਭੀਰ ਜਿਹਾ ਆਦਮੀ ਲੱਗਦਾ ਸੀ।

"ਤੇਰਾ ਨਾਂ ?" ਬੰਗਾਲੀ ਅਫ਼ਸਰ ਨੇ ਪੁੱਛਿਆ। ਘਬਰਾਹਟ ਕਾਰਨ ਉਹ ਬੋਲ ਹੀ ਨਾ ਸਕਿਆ। ਏਨੇ ਵਿਚ ਦੂਜੇ ਅਫ਼ਸਰ—ਜਿਸ ਦੀ ਮਾਤ ਭਾਸ਼ਾ ਤੈਲਗੂ ਸੀ—ਨੇ ਕਿਹਾ—

"ਆਪਣਾ ਨਾਂ ਦੱਸ।"

"ਪੁਲੱਈਆ।" ਉਸ ਨੇ ਇਕਦਮ ਪਰ ਹੌਲੀ ਜਿਹੀ ਜਵਾਬ ਦਿੱਤਾ ਤੇ ਨਾਲ ਬੋਲਿਆ, "ਬਾਬੂ ਜੀ! ਮੇਰੇ ਤੇ ਕਿਰਪਾ ਕਰੋ। ਪੂਰਬੀ ਪਾਸੇ ਨਵਿਰੀ ਪਿੰਡ ਦਾ ਰਹਿਣ ਵਾਲਾ ਹਾਂ। ਬਾਲ ਬੱਚੇਦਾਰ ਆਦਮੀ ਹਾਂ। ਭਲੇ ਦਿਨ ਦੇਖ ਚੁਕਿਆ ਹਾਂ ਪਰ ਅੱਜ ਕਲ੍ਹ ਮੈਂ ਤੇ ਮੇਰੇ ਬੱਚੇ ਭੁੱਖੇ ਮਰ ਰਹੇ ਹਾਂ।..."

ਬੰਗਾਲੀ ਬਾਬੂ ਨੂੰ ਪੁਲੱਈਆ ਦੀਆਂ ਗੱਲਾਂ ਦੀ ਸਮਝ ਨਾ ਲੱਗੀ। ਉਸ ਨੇ ਦੂਜੇ ਅਫ਼ਸਰ ਨੂੰ ਉਸ ਦਾ ਮਤਲਬ ਸਮਝਾਉਣ ਲਈ ਕਿਹਾ। ਦੂਜਾ ਅਫ਼ਸਰ ਪੁਲੱਈਆ ਦੀਆਂ ਗੱਲਾਂ ਆਪ ਤਾਂ ਸਮਝ ਗਿਆ ਪਰ ਅੱਗੇ ਬੰਗਾਲੀ ਬਾਬੂ ਨੂੰ ਨਾ ਸਮਝਾ ਸਕਿਆ। ਉਹ ਆਪਣੀ ਇਹ ਕਮਜ਼ੋਰੀ ਵੀ ਬੰਗਾਲੀ ਬਾਬੂ ਨੂੰ ਜ਼ਾਹਰ ਨਹੀਂ ਸੀ ਹੋਣ ਦੇਣੀ ਚਾਹੁੰਦਾ। ਇਸ ਲਈ ਉਸ ਨੇ ਸੰਖੇਪ ਵਿਚ ਬੰਗਾਲੀ ਬਾਬੂ ਨੂੰ ਸਮਝਾਇਆ ਕਿ ਉਹ ਆਪਣੇ ਬੀਤੇ ਦਿਨਾਂ ਦੀ ਤਾਰੀਫ਼ ਕਰ ਰਿਹਾ ਹੈ ਤੇ ਫਿਰ ਪੁਲੱਈਆ ਵੱਲ ਮੁੜ ਕੇ ਬੋਲਿਆ—"ਖ਼ੈਰ! ਉਹ ਪੁਰਾਣੀਆਂ ਕਹਾਣੀਆਂ ਛੱਡ। ਆਪਣਾ ਨਾਂ ਦੱਸ।"

"ਪੁਲੱਈਆ।"

"ਕੀ ? ਕਿਸੇ ਦੇਵਤੇ ਦਾ ਨਾਂ ਲੈ ਰਿਹਾ ਹੈ ?" ਬੰਗਾਲੀ ਅਫ਼ਸਰ ਨੇ ਇਸ ਵਾਰ ਅੰਗਰੇਜ਼ੀ ਵਿਚ ਪੁੱਛਿਆ।

ਦੂਜੇ ਅਫ਼ਸਰ ਨੇ ਅੰਗਰੇਜ਼ੀ ਵਿਚ ਹੀ ਜਵਾਬ ਦਿੱਤਾ ਕਿ ਉਹ ਜੋ ਨਾਂ ਦੱਸ ਰਿਹਾ ਸੀ ਉਸ ਦਾ ਮਤਲਬ ਹੈ "ਖੱਟਾ ਆਦਮੀ।"

ਬੰਗਾਲੀ ਅਫ਼ਸਰ ਨੇ ਵਿਅੰਗ ਕੱਸਦਿਆਂ ਕਿਹਾ, "ਲੱਗਦਾ ਵੀ ਅਜਿਹਾ ਹੀ ਹੈ।"

ਇਸ ਮਗਰੋਂ ਪੁਲੱਦੀਆ ਨੂੰ ਕੋਲ ਪਈ ਪੇਟੀ ਚੁੱਕਣ ਲਈ ਕਿਹਾ ਗਿਆ। ਪੁਲੱਦੀਆ ਪਹਿਲਾਂ ਹੀ ਭੁੱਖਾ ਸੀ। ਉਸ ਨੇ ਕਿਵੇਂ ਨਾ ਕਿਵੇਂ ਪੇਟੀ ਚੁੱਕ ਲਈ। ਇਕ ਅਫ਼ਸਰ ਅੰਗਰੇਜ਼ੀ ਵਿਚ ਬੋਲਿਆ, "ਇਹ ਪੇਟੀ ਤਾਂ ਇਸ ਤੋਂ ਚੁੱਕੀ ਨਹੀਂ ਜਾਂਦੀ।" ਪੁਲੱਦੀਆ ਨੇ ਕੰਬਦੇ ਹੱਥਾਂ ਨਾਲ ਪੇਟੀ ਹੇਠਾਂ ਲਾਹੀ ਤੇ ਹਫ਼ਿਆ ਹੋਇਆ ਦੋਵੇਂ ਹੱਥ ਜੋੜ ਕੇ ਬੋਲਿਆ, "ਬਾਬੂ ਜੀ! ਕਲ੍ਹ ਰਾਤ ਦਾ ਭੁੱਖਾ ਹਾਂ। ਬੜੀ ਮੁਸੀਬਤ ਵਿਚ ਹਾਂ। ਇਹ ਕੱਪੜੇ ਵੀ ਕਿਰਾਏ ਤੇ ਲਿਆਇਆ ਹਾਂ। ਭੁੱਖ ਦਾ ਮਾਰਿਆ ਮੈਂ ਹੀ ਨਹੀਂ, ਬੱਚੇ ਵੀ ਸੁੱਕ ਕੇ ਤੀਲਾ ਹੋ ਗਏ ਹਨ। ਜੇ ਦਸ ਦਿਨ ਵੀ ਰੱਜਵੀਂ ਰੋਟੀ ਦੋਵੇਂ ਡੰਗ ਮਿਲ ਜਾਵੇ ਤਾਂ ਅਜਿਹੀਆਂ ਦੋ ਦੋ ਪੇਟੀਆਂ ਇਕੱਠੀਆਂ ਚੁੱਕ ਸਕਦਾ ਹਾਂ। ਇਸ ਵੇਲੇ ਤਾਂ ਮੇਰੇ ਤੇ ਤਰਸ ਕਰੋ।" ਏਨਾ ਕਹਿੰਦਿਆਂ ਉਸ ਦੀਆਂ ਅੱਖਾਂ ਭਰ ਆਈਆਂ।

"ਚੰਗਾ, ਜਾਹ! ਨਤੀਜਾ ਦਫ਼ਤਰ ਰਾਹੀਂ ਹੀ ਤੈਨੂੰ ਪਹੁੰਚ ਜਾਵੇਗਾ।" ਜਦੋਂ ਦੂਜੇ ਅਫ਼ਸਰ ਨੇ ਇਹ ਜਵਾਬ ਦਿੱਤਾ ਤਾਂ ਪੁਲੱਦੀਆ ਵਿਚ ਨਵਾਂ ਜੋਸ਼ ਆ ਗਿਆ। ਉਸ ਨੂੰ ਲੱਗਿਆ ਕਿ ਹੁਣ ਤਾਂ ਨੌਕਰੀ ਮਿਲ ਹੀ ਜਾਵੇਗੀ। ਰਾਹ ਵਿਚ ਬਹਿੰਦਾ ਉਠਦਾ ਜਦੋਂ ਉਹ ਘਰ ਮੁੜਿਆ ਤਾਂ ਰਾਤ ਹੋ ਗਈ ਸੀ। ਵਿਹੜੇ ਵਿਚ ਪਹੁੰਚਦਿਆਂ ਹੀ ਧੜੰਮ ਕਰ ਕੇ ਬੈਠ ਗਿਆ। ਨੀਲੀ ਨੇ ਟਕੇ ਦੀ ਕੋਈ ਸਬਜ਼ੀ ਖ਼ਰੀਦ ਕੇ ਉਬਾਲ ਛੱਡੀ ਸੀ। ਕਿਸੇ ਜਾਣ ਪਛਾਣ ਵਾਲੇ ਕੋਲੋਂ ਉਹ ਰੁਪਏ ਦੇ, ਚੁਆਨੀ ਮਹੀਨਾ ਵਿਆਜ ਦੇ ਹਿਸਾਬ ਨਾਲ, ਚੌਲ ਮੰਗ ਲਿਆਈ ਸੀ। ਢਿੱਡ ਵਿਚ ਚਾਰ ਚੌਲ ਜਾਂਦਿਆਂ ਹੀ ਪੁਲੱਦੀਆ ਨੂੰ ਸੁਰਤ ਆਈ।

ਅਗਲੇ ਦਿਨ ਸਵੇਰੇ ਹੀ ਉਸ ਨੇ ਆਪਣੇ ਮਦਦਗਾਰ ਬਾਬੂ ਦੇ ਘਰ ਜਾ ਕੇ ਪਿਛਲੇ ਦਿਨ ਦੀ ਵਿਥਿਆ ਸੁਣਾਈ। ਅਖ਼ੀਰ ਵਿਚ ਉਸ ਨੇ ਬਾਬੂ ਨੂੰ ਇਹ ਵੀ ਦੱਸਿਆ ਕਿ ਉਨ੍ਹਾਂ ਨੇ ਨਤੀਜਾ ਰੋਜ਼ਗਾਰ ਦਫ਼ਤਰ 'ਚੋਂ ਪਤਾ ਕਰਨ ਲਈ ਕਿਹਾ ਹੈ। ਇਸ ਮਗਰੋਂ ਚਾਰ ਦਿਨ ਪੁਲੱਦੀਆ ਨਵੇਂ ਚਾਵਾਂ ਤੇ ਨਵੀਆਂ ਉਮੰਗਾਂ ਨਾਲ ਇਧਰ ਉਧਰ ਜਾ ਕੇ ਮਾੜਾ ਮੋਟਾ ਕੰਮ ਕਰਦਾ ਤੇ ਟੱਬਰ ਦਾ ਢਿੱਡ ਭਰਦਾ ਰਿਹਾ।

ਪੰਜਵੇਂ ਦਿਨ ਬਾਬੂ ਨੇ ਦੱਸਿਆ ਕਿ ਉਸ ਨੌਕਰੀ ਲਈ ਪੁਲੱਦੀਆ ਨੂੰ ਨਹੀਂ ਸੀ ਚੁਣਿਆ ਗਿਆ; ਸੁਣ ਕੇ ਪੁਲੱਦੀਆ ਦਾ ਲੱਕ ਟੁੱਟ ਗਿਆ। ਉਹ ਧੜੰਮ ਕਰਦਾ ਜ਼ਮੀਨ ਤੇ ਬੈਠ ਗਿਆ। ਉਸ ਦੀਆਂ ਅੱਖਾਂ ਵਿਚੋਂ ਹੰਝੂ ਵਹਿ ਤੁਰੇ। ਉਹ ਜ਼ਾਰ ਜ਼ਾਰ ਰੋਣਾ ਚਾਹੁੰਦਾ ਸੀ ਪਰ ਮੂੰਹੋਂ ਇਕ ਅੱਖਰ ਵੀ ਨਾ ਨਿਕਲਿਆ। ਅਖ਼ੀਰ ਉਹ ਬੜੀ ਮੁਸ਼ਕਿਲ ਨਾਲ ਬੋਲਿਆ, "ਬਾਬੂ ਜੀ! ਮੇਰੇ ਘੁੰਗਰਾਲੇ ਵਾਲਾਂ ਤੇ ਮੇਰੇ ਪਿੰਡ ਦੇ ਲੋਕ—ਖ਼ਾਸ ਕਰ ਮੁਟਿਆਰਾਂ—ਲਾਟੂ ਸਨ।...ਮੇਰੇ ਵਾਲ ਮੈਨੂੰ ਆਪਣੀ ਸ਼ਾਨ ਤੋਂ ਪਿਆਰੇ ਸਨ।...ਰੋਜ਼ਗਾਰ ਦੀ ਉਮੀਦ ਵਿਚ ਮੈਂ ਦਿਲ ਤੇ ਪੱਥਰ ਰੱਖ ਕੇ ਆਪਣੇ

ਘੁੰਗਰਾਲੇ ਵਾਲਾਂ ਦੀ ਬਲੀ ਦੇ ਦਿੱਤੀ...ਫਿਰ ਵੀ ਮੇਰੇ ਹੱਥ ਦੀ ਰੋਟੀ ਖੁੱਸ ਗਈ... ਜਦੋਂ ਮੇਰੀ ਤਕਦੀਰ ਹੀ ਖੋਟੀ ਹੈ, ਤੁਸੀਂ ਵੀ ਭਲਾ ਕੀ ਕਰੋਗੇ ?" ਕਹਿ ਕੇ ਉਹ ਹੌਲੀ ਹੌਲੀ ਆਪਣੇ ਰਾਹ ਤੁਰ ਪਿਆ ।

## 32

ਠੰਡ ਦੇ ਦਿਨ ਸਨ । ਜਿਸ ਦਿਨ ਪੁਲੱਈਆ ਨੂੰ ਮਜ਼ਦੂਰੀ ਮਿਲ ਜਾਂਦੀ ਤਾਂ ਚੁੱਲ੍ਹਾ ਤਪ ਜਾਂਦਾ ਨਹੀਂ ਤਾਂ ਬੱਚਿਆਂ ਨੂੰ ਕੁਝ ਪਿੱਛ ਪਾਣੀ ਪਿਆ ਕੇ ਮੀਆਂ ਬੀਵੀ ਦੋਵੇਂ ਫਾਕਾ ਕਰਦੇ ।

ਇਕ ਦਿਨ ਪੁਲੱਈਆ ਮਜ਼ਦੂਰੀ ਦੀ ਭਾਲ ਵਿਚ ਕਿਧਰੇ ਜਾ ਰਿਹਾ ਸੀ ਕਿ ਰਾਹ ਵਿਚ ਉਸ ਨੂੰ ਉਸ ਦਾ ਪੁਰਾਣਾ ਦੋਸਤ—ਜਿਹੜਾ ਉਸ ਨੂੰ ਇਕ ਦਿਨ ਮੀਟਿੰਗ ਵਿਚ ਲੈ ਗਿਆ ਸੀ—ਮਿਲ ਗਿਆ । ਉਹ ਧੱਕੇ ਨਾਲ ਇਕ ਵਾਰ ਫਿਰ ਪੁਲੱਈਆ ਨੂੰ ਮੀਟਿੰਗ ਵਿਚ ਲੈ ਗਿਆ ।

ਉਥੇ ਕਿਸੇ ਨਵੇਂ ਆਦਮੀ ਨਾਲ ਜਾਣ ਪਛਾਣ ਕਰਾਉਂਦਾ ਉਹ ਬੋਲਿਆ, "ਦੇਖ ਭਰਾ ! ਜ਼ਮੀਨ ਜਾਇਦਾਦ ਤਾਂ ਕਿਤੇ ਰਹੀ, ਇਸ ਕੋਲ ਤਾਂ ਕਾਣੀ ਕੌਡੀ ਵੀ ਨਹੀਂ । ਅਮੀਰਾਂ ਵਾਂਗ ਵੋਟਾਂ ਵਿਚ ਖ਼ਰਚ ਨਹੀਂ ਕਰ ਸਕਦਾ । ਇਸ ਦਾ ਹੁਣ ਤੀਕ ਦਾ ਜੀਵਨ ਆਪਣੇ ਵਰਗੇ ਗਰੀਬਾਂ ਦੀ ਸੇਵਾ ਵਿਚ ਹੀ ਲੰਘਿਆ ਹੈ । ਹੁਣ ਚੰਗਾ ਮੌਕਾ ਹੱਥ ਆਇਆ ਹੈ । ਆਪਾਂ ਸਾਰੇ ਰਲ ਕੇ ਇਸ ਨੂੰ ਵੋਟਾਂ ਵਿਚ ਖੜ੍ਹਾ ਕਰਾਂਗੇ ।

ਦੋਸਤ ਦੀ ਸਲਾਹ ਮੰਨ, ਰੋਟੀ ਪਾਣੀ ਦਾ ਫਿਕਰ ਛੱਡ ਕੇ ਪੁਲੱਈਆ ਚੋਣ-ਪ੍ਰਚਾਰ ਵਿਚ ਲਗ ਗਿਆ । ਹਰ ਰੋਜ਼ ਉਸ ਨੂੰ ਭਾਂਤ ਭਾਂਤ ਦੇ ਆਦਮੀ ਮਿਲਦੇ । ਉਨ੍ਹਾਂ ਵਿਚੋਂ ਕੁਝ ਤਾਂ ਮਾਹਵਾਰ ਤਨਖਾਹ ਤੇ ਕੰਮ ਕਰਨ ਵਾਲੇ ਸਨ । ਕੁਝ ਅਜਿਹੇ ਵੀ ਸਨ ਜੋ ਸਾਰੇ ਮਹੀਨੇ ਦੀ ਮਿਹਨਤ ਮਗਰੋਂ ਮਿਲੀ ਤਨਖ਼ਾਹ ਸ਼ਰਾਬਖਾਨੇ ਪੂਜ ਆਉਂਦੇ ਤੇ ਘਰ ਜਾ ਕੇ ਪਤਨੀ ਤੇ ਬੱਚਿਆਂ ਨੂੰ ਗਾਲ੍ਹਾਂ ਦਿੰਦੇ, ਮਾਰ ਕੁੱਟ ਕੇ ਚੁੱਪ ਕਰਾ ਦਿੰਦੇ । ਕੁਝ ਅਜਿਹੇ ਵੀ ਸਨ ਜੋ ਆਪਣੀ ਆਮਦਨ ਵਧਾਉਣ ਦੀ ਉਮੀਦ ਵਿਚ ਸੱਟੇ ਜਾਂ ਲਾਟਰੀ ਵਿਚ ਆਪਣਾ ਮੂਲ ਵੀ ਗੁਆ ਬੈਠਦੇ । ਇਹ ਸਭ ਇਕੱਠੇ ਹੋ ਕੇ ਆਪਣੇ ਆਪਣੇ ਢੰਗ ਨਾਲ ਸ਼ਰੇਆਮ ਸਰਕਾਰ ਨੂੰ ਭੰਡਦੇ । ਉਹ ਕਹਿੰਦੇ ਕਿ "ਅਮੀਰ ਲੋਕ ਜੋਕਾਂ ਵਾਂਗ ਗਰੀਬਾਂ ਦਾ ਲਹੂ ਚੂਸ ਚੂਸ ਆਪਣੀਆਂ ਗੋਗੜਾਂ ਵਧਾ ਰਹੇ ਸਨ ਤੇ ਸਰਕਾਰ ਉਨ੍ਹਾਂ ਨੂੰ ਸਜ਼ਾ ਦੇਣ ਦੀ ਥਾਂ ਸਗੋਂ ਸ਼ਹਿ ਤੇ ਸਹਾਇਤਾ ਦੇ ਰਹੀ ਸੀ ।...ਇਹ ਤਾਂ ਕਾਵਾਂ ਨੂੰ ਮਾਰ ਕੇ ਗਿੱਰਝਾਂ ਨੂੰ ਪਾਲਣ ਵਾਲੀ ਸਰਕਾਰ ਹੈ ।...ਇਹ ਲੋਕਤੰਤਰ ਨਹੀਂ—ਦੌਲਤ ਤੰਤਰ ਹੈ—ਦਲ ਤੰਤਰ ਹੈ... ਇਸ ਸਰਕਾਰ ਵਿਚ ਉਹੀ ਲੋਕ ਗੱਦੀਆਂ ਤੇ ਬੈਠੇ ਹਨ ਜ਼ਿਹੜੇ 'ਭਾਈਚਾਰਾ ਵਾਦ' ਵਿਚ ਘੱਟ ਤੇ 'ਭਾਈ-ਭਤੀਜਾ ਵਾਦ' ਵਿਚ ਵਧੇਰੇ ਭਰੋਸਾ ਰਖਦੇ ਹਨ—ਜਾਂ ਦਿਉਂ

ਕਹੋ ਕਿ ਜੋ ਸੇਵਾ ਦੇ ਨਾਂ ਤੇ ਮੇਵਾ ਇਕੱਠਾ ਕਰ ਰਹੇ ਹਨ। ਆਪਣੇ ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਉਹ ਟੋਲ ਟੋਲ ਕੇ ਸਬੂਤ ਵੀ ਪੇਸ਼ ਕਰਦੇ ਇਨ੍ਹਾਂ ਸਭ ਦੀਆਂ ਗੱਲਾਂ ਸੁਣ ਸੁਣ ਕੇ ਪੁਲੱਈਆ ਵੀ ਆਪਣੀ ਬਾਂਹ ਉੱਚੀ ਕਰਕੇ ਜੈ ਜੈ ਕਾਰ ਦੇ ਨਾਹਰੇ ਲਾਉਣ ਲੱਗ ਗਿਆ ਸੀ। ਵਾਰ ਵਾਰ ਉਸ ਦੇ ਦਿਲ ਵਿਚ ਕਈ ਤਰ੍ਹਾਂ ਦੇ ਸ਼ੱਕ ਪੈਦਾ ਹੁੰਦੇ ਪਰ ਉਹ ਉਨ੍ਹਾਂ ਨੂੰ ਆਪਣੇ ਦਿਲ ਵਿਚ ਹੀ ਦਫ਼ਨ ਕਰ ਦਿੰਦਾ। ਹੌਲੀ ਹੌਲੀ ਉਸ ਨੂੰ ਲੱਗਣ ਲੱਗਿਆ ਕਿ ਉਹ ਲੋਕ ਸੱਚ ਹੀ ਕਹਿੰਦੇ ਸਨ, ਨਹੀਂ ਤਾਂ ਉਸ ਵਰਗੇ ਆਦਮੀਆਂ ਦਾ ਜਿਉਣਾ ਮੁਹਾਲ ਕਿਉਂ ਹੋਵੇ ? ਤਿੰਨ ਚਾਰ ਦਿਨ ਦੇ ਅੰਦਰ ਹੀ ਪੁਲੱਈਆ ਵੀ ਉਹੀ ਬੋਲੀ ਬੋਲਣ ਲੱਗਿਆ ਜਿਹੜੀ ਉਸ ਦੇ 'ਸਾਥੀ' ਬੋਲਦੇ ਸਨ। ਨੀਲੀ ਨੇ ਪਤੀ ਦੀਆਂ ਅਜਿਹੀਆਂ ਗੱਲਾਂ ਸੁਣ ਕੇ ਪੁੱਛਿਆ, "ਇਹ ਬੋਲ ਕੀ ਰਿਹੈਂ ?"

"ਤੈਨੂੰ ਸਮਝ ਨਹੀਂ ਆਵੇਗੀ। ਅਜੋਕੀ-ਨਵੀਂ ਪੀੜ੍ਹੀ ਜਾਗ ਚੁੱਕੀ ਹੈ। ਹਣ ਬੇਈਮਾਨੀ ਬਹੁਤਾ ਚਿਰ ਨਹੀਂ ਚਲ ਸਕਦੀ। ਅੱਗੇ ਤੋਂ ਰਾਜਾ ਤੇ ਪਰਜਾ—ਸਭ ਬਰਾਬਰ ਹੋਣਗੇ..."

ਨੀਲੀ ਬੋਲੀ, "ਕੀ ਇਸ ਨਾਹਰੇਬਾਜ਼ੀ ਨਾਲ ਹੀ ਅਜਿਹਾ ਹੋ ਜਾਵੇਗਾ ?"

"ਹੋਰ ਕੀ ? ਇਹ ਆਦਮੀ ਜਦੋਂ ਚੋਣ ਜਿੱਤ ਕੇ ਗੱਦੀ ਤੇ ਬੈਠਣਗੇ ਤਾਂ ਇਹ ਕੁਝ ਕਿਉਂ ਨਹੀਂ ਕਰਨਗੇ ?...ਉਸ ਦਿਨ ਜ਼ਮੀਨ ਦਾ ਮਾਲਕ ਉਹੀ ਹੋਵੇਗਾ ਜਿਹੜਾ ਉਸ ਨੂੰ ਵਾਹੁੰਦਾ ਹੈ...ਫਿਰ ਤਾਂ ਮਜ਼ਦੂਰ ਦੀ ਮਜ਼ਦੂਰੀ ਵੀ ਤਿੰਨ ਰੁਪਏ ਰੋਜ਼ ਤੋਂ ਘੱਟ ਨਹੀਂ ਰਹਿਣੀ...ਉਸ ਦਿਨ ਤੋਂ ਮੰਗਤੇ ਦੇਖਣ ਨੂੰ ਵੀ ਨਹੀਂ ਰਹਿਣੇ !"

"ਵੱਰਸਣ ਵਾਲੇ ਕਦੇ ਗਰਜਦੇ ਨਹੀਂ ਹੁੰਦੇ ! ਕਹਿਣੀ ਤੇ ਕਰਨੀ ਵਿਚ ਬੜਾ ਫ਼ਰਕ ਹੁੰਦਾ ਹੈ।"

"ਤੂੰ ਦੇਖਦੀ ਜਾਹ ! ਜਿਸ ਦਿਨ ਸਾਡਾ ਬੰਦਾ ਤਾਕਤ ਵਿਚ ਆ ਗਿਆ ਉਹ ਅਮੀਰਾਂ ਦੀ ਸਾਰੀ ਦੌਲਤ ਗ਼ਰੀਬਾਂ ਵਿਚ ਵੰਡ ਦੇਵੇਗਾ।"

"ਚਲ, ਮੈਂ ਇਹ ਤਾਂ ਮੰਨ ਗਈ ਪਰ ਉਹ ਪੈਸਾ ਖ਼ਰਚ ਕਰਨ ਮਗਰੋਂ ਫਿਰ ਗਰੀਬ ਹੀ ਰਹੇਗਾ। ਤੂੰ ਭਲਾ ਆਪਣਾ ਕੰਮ ਛੱਡ ਕੇ ਕਿਉਂ ਇਸ ਨਵੇਂ ਪੰਗੇ ਵਿਚ ਫਸਦਾ ਹੈਂ ? ਪੰਜੇ ਉਂਗਲਾਂ ਬਰਾਬਰ ਨਹੀਂ ਹੁੰਦੀਆਂ ਪਰ ਫਿਰ ਵੀ ਹਰੇਕ ਦਾ ਆਪਣਾ ਆਪਣਾ ਮਹੱਤਵ ਹੈ। ਜਿਹੜਾ ਸੁੱਖ ਏਕੇ ਵਿਚ ਹੈ ਉਹ ਫੁੱਟ ਵਿਚ ਨਹੀਂ ਹੋ ਸਕਦਾ। ਤੇ ਨਾਲੇ ਚੰਗਿਆਈ ਤੇ ਬੁਰਾਈ ਵੱਖ ਵੱਖ ਤਾਂ ਹੋ ਹੀ ਨਹੀਂ ਸਕਦੀਆਂ। ਦੋਵਾਂ ਧਿਰਾਂ ਵਿਚ ਇਹ ਗੁਣ ਤੇ ਔਗੁਣ ਹਮੇਸ਼ਾ ਕਾਇਮ ਰਹਿਣਗੇ। ਕਿਉਂ ਅਜਾਈਂ ਕਿਸੇ ਦੀ ਜਾਨ ਦੇ ਦੁਸ਼ਮਣ ਬਣ ਰਹੇ ਹੋ ? ਜੇ ਭਲਾ ਅੱਜ ਤੁਸੀਂ ਜਿੱਤ ਵੀ ਗਏ ਤਾਂ ਕੀ ਕਲ੍ਹ ਕਲ੍ਹਾਂ ਨੂੰ ਕੋਈ ਹੋਰ ਨਹੀਂ ਜਿੱਤੇਗਾ ? ਇਸੇ ਲਈ ਤਾਂ ਮੈਂ ਕਹਿੰਦੀ ਹਾਂ ਕਿ ਇਹ ਫ਼ਜ਼ੂਲ ਦੇ ਸਿਆਪੇ ਛੱਡ ਕੇ ਆਪਣੇ ਕੰਮ ਦਾ ਧਿਆਨ ਕਰ।"

ਨੀਲੀ ਨੂੰ ਆਪਣੀ ਨਾਨੀ ਯਾਦ ਆ ਗਈ। ਉਸ ਦਾ ਉਪਦੇਸ਼ ਹਰ ਮੁਸੀਬਤ

ਵਿਚ ਨੀਲੀ ਨੂੰ ਸਹਾਰਾ ਦੇ ਰਿਹਾ ਸੀ। ਨੀਲੀ ਦਾ ਭਾਸ਼ਨ ਸੁਣ ਕੇ ਉਹ ਚੁੱਪ ਹੋ ਰਿਹਾ।

ਉਸ ਰਾਤ ਕਿਤੋਂ ਦੂਰੋਂ ਵੋਟਾਂ ਸੰਬਧੀ ਨਾਹਰੇ ਸੁਣ ਰਹੇ ਸਨ। ਜਿਧਰ ਦੇਖੋ ਚੋਣਾਂ ਦੀ ਚਰਚਾ—ਇਹੀ ਰੌਲਾ। ਹਰ ਗਲੀ ਮੁਹੱਲੇ ਵਿਚ ਇਕ ਤੋਂ ਮਗਰੋਂ ਦੂਜੀ ਮੀਟਿੰਗ ਸ਼ੁਰੂ ਹੋ ਜਾਂਦੀ ਤੇ ਹਰ ਮੀਟਿੰਗ ਵਿਚ ਲੋਕਾਂ ਦਾ ਇਕੱਠ ਹੋ ਜਾਂਦਾ। ਜਾਣੋ ਹਰ ਆਦਮੀ ਵਿਚ ਇਕ ਨਵਾਂ ਉਤਸ਼ਾਹ ਆ ਗਿਆ ਸੀ। ਜਿਥੇ ਵੀ ਦੋ ਬੰਦੇ ਰਲ ਬੈਠਦੇ—ਭਾਵੇਂ ਦੋਸਤ ਹੋਣ, ਭਾਵੇਂ ਗੁਆਂਢੀ ਤੇ ਭਾਵੇਂ ਪਤੀ ਪਤਨੀ ਹੀ ਕਿਉਂ ਨਾ ਹੋਣ—ਚੋਣਾਂ ਦੀ ਚਰਚਾ ਛਿੜ ਜਾਂਦੀ।

ਜਿਉਂ ਜਿਉਂ ਵੋਟਾਂ ਦਾ ਦਿਨ ਨੇੜੇ ਆ ਰਿਹਾ ਸੀ, ਲੋਕਾਂ ਵਿਚ ਨਵਾਂ ਜੋਸ਼ ਜਾਗ ਰਿਹਾ ਸੀ। ਉਸ ਰਾਤ ਉਹੀ ਬੁੱਢਾ ਰੁੱਖ ਹੇਠਾਂ ਬੈਠਾ ਕਤੂਰੇ ਦੀ ਯਾਦ ਵਿਚ ਬੁੜਬੁੜ ਕਰਦਾ ਰਿਹਾ। ਉਸ ਦੀ ਬੁੜਬੁੜ ਸੁਣ ਕੇ ਪੁਲੱਈਆ ਦੇ ਮਨ ਵਿਚ ਆਇਆ ਕਿ ਜੇ ਮੱਲੂ ਸੌਂ ਗਿਆ ਹੋਵੇ ਤਾਂ ਉਹ ਕਤੂਰਾ ਚੁੱਕ ਕੇ ਬੁੱਢੇ ਨੂੰ ਸੰਭਾਲ ਆਵੇ। ਬੁੱਢਾ ਆਪਣੇ ਆਪ ਨਾਲ ਗੱਲਾਂ ਕਰ ਰਿਹਾ ਸੀ। ਔਹ ਲਓ! ਉਸ ਦੇ ਮੂੰਹੋਂ ਵੀ ਚੋਣਾਂ ਦੀ ਗੱਲਬਾਤ...।

"ਵੋਟਾਂ ਦੇ ਨਾਂ ਤੇ ਲੋਕ ਪੈਸਾ ਪਾਣੀ ਵਾਂਗ ਰੋੜ੍ਹ ਰਹੇ ਹਨ। ਚੀਖ਼ ਚੀਖ਼ ਕੇ ਜ਼ਮੀਨ ਅਸਮਾਨ ਇਕ ਕਰ ਰਹੇ ਹਨ। ਇਹ ਸਭ ਦੇਖ ਕੇ ਲਗਦਾ ਹੈ ਕਿ ਪੈਸੇ ਨਾਲ ਵੋਟਾਂ ਖ਼ਰੀਦ ਖ਼ਰੀਦ ਕੇ ਅਸੈਂਬਲੀ ਵਿਚ ਹੱਥ ਖੜ੍ਹਾ ਕਰ ਲੈਣ ਜੋਗਾ ਹੋ ਜਾਣਾ ਹੀ ਲੋਕਤੰਤਰ ਹੈ। ਅਜ਼ਾਦੀ ਕੀ ਮਿਲ ਗਈ ਕਿ ਮੰਤਰੀ ਤੋਂ ਲੈ ਕੇ ਚਪੜਾਸੀ ਤਕ ਹਰ ਕੋਈ ਸਮਝਦਾ ਹੈ ਕਿ ਉਸ ਨੂੰ ਭਾਸ਼ਨ ਜਾਂ ਉਪਦੇਸ਼ ਦੇਣ ਦਾ ਹੱਕ ਮਿਲ ਗਿਆ। ਅਜ਼ਾਦੀ ਦਾ ਇਕ ਸਿੱਟਾ ਸਾਹਮਣੇ ਆ ਰਿਹਾ ਹੈ—ਜਿਹੜੇ ਲੋਕ ਵੋਟਾਂ ਸਮੇਂ ਵੱਖ ਵੱਖ ਪਾਰਟੀਆਂ ਵਿਚ ਵੰਡੇ ਜਾਂਦੇ ਹਨ ਉਹ ਸਦਾ ਲਈ ਇਕ ਦੂਜੇ ਦੇ ਵਿਰੋਧੀ ਬਣ ਜਾਂਦੇ ਹਨ। ਸਰਕਾਰ ਜੋ ਵੀ ਕਹੇ, ਵਿਰੋਧੀ ਧੜਾ ਉਸ ਦੀ ਨਿੰਦਿਆ ਕਰਦਾ ਰਹੇ—ਇਹੀ ਅਜ਼ਾਦੀ ਦਾ ਮਤਲਬ ਬਣ ਗਿਆ ਹੈ।"

ਭਾਸ਼ਨ ਦੇਣ ਦੇ ਅੰਦਾਜ਼ ਨਾਲ ਖੜ੍ਹੇ ਉਸ ਬੁੱਢੇ ਕੋਲ ਜਾ ਕੇ ਪੁਲੱਈਆ ਨੇ ਪੁੱਛਿਆ, "ਬਾਬਾ! ਤੂੰ ਇਹ ਸਭ ਕਿਸ ਨੂੰ ਸਮਝਾ ਰਿਹਾ ਹੈਂ?"

"ਹੋਰ ਕੀਹਨੂੰ?—ਇਸ ਦਰਖ਼ਤ ਨੂੰ—ਇਨ੍ਹਾਂ ਪੱਥਰਾਂ ਨੂੰ...ਹੁਣ ਉਹ ਦਿਨ ਵੀ ਦੂਰ ਨਹੀਂ ਜਦੋਂ ਇਹ ਫੁੱਲ, ਬੂਟੇ, ਰੁੱਖ ਤੇ ਪੱਥਰ ਵੀ ਰਾਜਨੀਤੀ ਵਿਚ ਹਿੱਸਾ ਲਿਆ ਕਰਨਗੇ। ਵਿਗਿਆਨਕਾਂ ਨੇ ਕਿਹਾ ਤਾਂ ਹੈ ਕਿ ਉਨ੍ਹਾਂ ਵਿਚ ਵੀ ਜਾਨ ਹੁੰਦੀ ਹੈ।"

"ਉਥੇ ਮੀਟਿੰਗ ਵਿਚ ਜਾ ਕੇ ਕਿਉਂ ਨਹੀਂ ਬੋਲਦਾ?"

"ਕੀ? ਮੀਟਿੰਗ ਵਿਚ? ਜੇ ਇੰਗਲੈਂਡ ਵਿਚ ਆਜ਼ਾਦੀ ਕੁਝ ਅਰਥ ਰਖਦੀ ਹੈ ਤਾਂ ਉਹ ਕੇਵਲ ਮੀਟਿੰਗਾਂ ਤੇ ਭਾਸ਼ਨਾਂ ਕਰਕੇ ਨਹੀਂ...।" ਤੇ ਬੁੱਢਾ ਹੱਸ ਪਿਆ। ਉਹ ਕਾਫ਼ੀ ਦੇਰ ਤਕ ਹੱਸਦਾ ਰਿਹਾ। ਪੁਲੱਈਆ ਠੰਡ ਕਾਰਨ ਕੰਬਣ ਲੱਗਿਆ। ਪਰ ਬੁੱਢੇ ਦੀਆਂ ਦਿਲਚਸਪ ਗੱਲਾਂ ਨੇ ਉਸ ਨੂੰ ਉਥੋਂ ਹਿੱਲਣ ਨਾ ਦਿੱਤਾ। ਸਾਹਮਣੇ

ਵਾਲੇ ਨਾਲੇ 'ਚੋਂ ਥੋ ਆ ਰਹੀ ਸੀ। ਉਥੇ, ਬੁੱਢੇ ਕੋਲ ਖੜ੍ਹੇ ਪੁਲਂਈਆ ਦੇ ਵਿਚਾਰਾਂ ਨੇ ਨਵਾਂ ਮੋੜ ਲਿਆ—"ਬੁੱਢਾ ਹਾਲੀ ਜੋਸ਼ ਵਿਚ ਹੈ।...ਪੁੱਛਣ ਤੇ ਜ਼ਰੂਰ ਦੱਸ ਦੇਵੇਗਾ ਕਿ ਉਸ ਨੇ ਸੋਨਾ ਕਿਥੇ ਦੱਬਿਆ ਹੈ ?...ਸੋਨਾ ਕੱਢ ਕੇ ਮੈਂ ਨਵਿਰੀ ਲੈ ਜਾਵਾਂਗਾ। ਪਿੰਡ ਜਾਂ ਕੇ ਆਪਣੀ ਪੁਰਾਣੀ ਜ਼ਮੀਨ ਖ਼ਰੀਦ ਲਵਾਂਗਾ ਤੇ ਆਰਾਮ ਨਾਲ ਜ਼ਿੰਦਗੀ ਜੀਆਂਗਾ।...ਇਸ ਬੁੱਢੇ ਨੂੰ ਵੀ ਨਾਲ ਹੀ ਲੈ ਜਾਵਾਂਗਾ..." ਪਰ ਅਗਲੇ ਹੀ ਪਲ ਉਸ ਨੂੰ ਜਾਪਿਆ ਕਿ "ਅਜਿਹੀ ਕਮਾਈ ਅਖ਼ੀਰ ਕਦੋਂ ਤੀਕ ਸਾਥ ਦੇਵੇਗੀ ?...ਪਿੰਡ ਦਾ ਉਹ ਚੌਧਰੀ ਕਿਵੇਂ ਅਮੀਰ ਬਣਿਆ ? ਉਸ ਦਾ ਬਾਪ ਮਜ਼ਦੂਰ ਬਣ ਕੇ ਕਿਸੇ ਸ਼ਹਿਰ ਚਲਾ ਗਿਆ ਸੀ। ਉਥੇ ਕਿਸੇ ਦੇ ਘਰ ਦੀ ਨੀਂਹ ਪੁੱਟ ਰਿਹਾ ਸੀ ਕਿ ਧਰਤੀ ਹੇਠੋਂ ਉਸ ਨੂੰ ਇਕ ਡੱਬਾ ਲੱਭ ਪਿਆ ਜਿਸ ਵਿਚ ਸੋਨਾ ਸੀ।...ਹੋ ਸਕਦਾ ਹੈ ਉਸ ਦੀ ਕਿਸਮਤ ਵਿਚ ਅਜਿਹੀ ਲਾਟਰੀ ਲਿਖੀ ਹੋਵੇ।...ਜੇ ਕਿਤੇ ਇਹ ਗੱਲ ਸੱਚੀ ਹੋ ਗਈ ਤਾਂ ਉਸ ਦਾ ਦਲਿੱਦਰ ਵੀ ਕੱਟਿਆ ਜਾਵੇਗਾ...ਉਹ ਮੱਲੂ ਨੂੰ ਪੜ੍ਹਾ ਲਿਖਾ ਕੇ ਵੱਡਾ ਅਫ਼ਸਰ ਬਣਾ ਦੇਵੇਗਾ।"...ਉਹ ਇਹ ਸੋਚ ਹੀ ਰਿਹਾ ਸੀ ਕਿ ਬੁੱਢੇ ਨੇ ਫਿਰ ਭਾਸ਼ਨ ਸ਼ੁਰੂ ਕਰ ਦਿੱਤਾ—

"ਉਸ ਨੂੰ ਹੀ ਦੇਖੋ ! ਪਿੰਡ ਜਾ ਕੇ ਆਪਣੇ ਆਪ ਨੂੰ ਨੇਕ ਕਹਾਉਂਦਾ ਹੈ।... ਆਪਣੇ ਵੱਖ ਵੱਖ ਥਾਵਾਂ ਤੇ ਚਾਰ ਰਖੇਲਾਂ ਰੱਖੀਆਂ ਹੋਈਆਂ ਹਨ।...ਵੱਡਾ ਦੇਸ਼ ਭਗਤ ਬਣਦੈ।...ਉਸ ਦੇ ਨਾਲ ਦੇ ਲੋਕ ਹੀ ਵਿਚਾਰੇ ਭੋਲੇ ਹਨ...ਇੱਜ਼ਤ ਕਰਦੇ ਹਨ ਪਰ ਅਸਲ ਤਾਂ ਉਹ ਧਨ ਨਾਲ ਹੀ ਇੱਜ਼ਤ ਖ਼ਰੀਦ ਰਿਹਾ ਹੈ। ਧਰਮ ਦੇ ਨਾਂ ਤੇ ਥੋੜ੍ਹੇ ਬਹੁਤ ਪੈਸੇ ਦੇ ਕੇ ਆਪਣੇ ਆਪ ਨੂੰ ਦਾਨੀ ਦੱਸਦਾ ਹੈ—ਤੇ ਜੋ ਵੀ ਚੀਜ਼ ਦਾਨ ਵਿਚ ਦਿੰਦਾ ਹੈ, ਉਸ ਤੇ ਆਪਣੇ ਨਾਂ ਲਿਖਾ ਕੇ ਦਿੰਦਾ ਹੈ।...ਸਮਾਜ ਵਿਚ ਉਸ ਨੂੰ ਮਿਲ ਰਹੀ ਇੱਜ਼ਤ ਦੇਖ ਕੇ ਭੋਲੇ ਲੋਕਾਂ ਤੇ ਤਰਸ ਆਉਂਦਾ ਹੈ। ਜਿਹੜਾ ਆਦਮੀ ਕਦੇ ਵੀ ਨੇਕ ਨੀਤੀ ਤੇ ਇਮਾਨ ਤੇ ਕਾਇਮ ਨਹੀਂ ਰਹਿ ਸਕਦਾ, ਉਹ ਭਲਾ ਕਿਸੇ ਦੀ ਮਦਦ ਕਿਵੇਂ ਕਰ ਸਕਦਾ ਹੈ ? ਜੇਕਰ ਲੋਕ ਆਪਣੇ ਭਲੇ ਬੁਰੇ ਦੀ ਜ਼ਿੰਮੇਵਾਰੀ ਅਜਿਹੇ ਆਦਮੀ ਨੂੰ ਸੌਂਪ ਦੇਣ ਤਾਂ ਉਹ ਕਿਵੇਂ ਸੁਖੀ ਹੋ ਸਕਦੇ ਹਨ ? ਉਹ ਤਾਂ ਕੇਵਲ ਲੋਕਾਂ ਨੂੰ ਮੂਰਖ ਬਣਾ ਕੇ ਆਪਣਾ ਉੱਲੂ ਸਿੱਧਾ ਕਰਨਾ ਜਾਣਦਾ ਹੈ। ਇਨ੍ਹਾਂ ਪੜ੍ਹੇ ਲਿਖੇ ਮੂਰਖਾਂ ਨਾਲੋਂ ਤਾਂ ਹਾਲੇ ਉਹ ਅਨਪੜ੍ਹ ਤੇ ਭੋਲੇ ਲੋਕ ਹੀ ਚੰਗੇ ਹਨ ਜਿਨ੍ਹਾਂ ਵਿਚ ਸਭਿਅਤਾ ਤੇ ਸੰਸਕਾਰਾਂ ਦਾ ਅਸਰ ਬਾਕੀ ਹੈ। ਮੈਂ ਇਹ ਬਿਲਕੁਲ ਨਹੀਂ ਕਹਿੰਦਾ ਕਿ ਉਸ ਨੂੰ ਮਾਰ ਮੁਕਾਉਣਾ ਚਾਹੀਦਾ ਹੈ। ਪਰ ਜੋ ਦੂਜਿਆਂ ਦੇ ਲਹੂ ਦਾ ਪਿਆਸਾ ਹੈ ਉਹ ਆਦਮੀ ਨਹੀਂ—ਜਾਨਵਰ ਹੈ ਤੇ ਉਸ ਲਈ ਮਨੁੱਖੀ ਸਮਾਜ ਵਿਚ ਕੋਈ ਥਾਂ ਨਹੀਂ।...ਫਿਰ ਅਜਿਹੇ ਲੋਕਾਂ ਨਾਲ ਕਿਹੋ ਜਿਹਾ ਵਰਤਾਓ ਕੀਤਾ ਜਾਵੇ ?...ਬੱਸ ! ਏਨਾ ਹੀ ਕੀਤਾ ਜਾ ਸਕਦਾ ਹੈ ਕਿ ਇਨ੍ਹਾਂ ਦਾ ਮਾਣ ਆਦਰ ਕਰਨਾ ਛੱਡ ਦਿਓ। ਦੋਸਤੋ ! ਇਸੇ ਲਈ ਉਸ ਦੀ ਇੱਜ਼ਤ ਕਰਨਾ ਛੱਡ ਦਿਓ। ਜੇ ਕੋਈ ਕੀਟ ਵੀ ਦੂਜਿਆਂ ਤੇ ਉਪਕਾਰ ਕਰਦਾ ਹੈ ਤਾਂ ਉਸ ਦਾ ਵੀ ਮਾਣ ਕਰੋ। ਦੁਨੀਆਂ ਵਿਚ ਕੇਵਲ ਸੱਚਾਈ ਹੈ ਜੋ ਜਨਤਾ ਦਾ ਭਲਾ

ਕਰਦੀ ਹੈ—ਉਨ੍ਹਾਂ ਨੂੰ ਸੁਖੀ ਬਣਾਉਂਦੀ ਹੈ। ਸਮੇਂ ਦੇ ਪੰਜੇ ਤੋਂ ਕੇਵਲ ਇਕ ਹੀ ਚੀਜ਼ ਬਚੀ ਰਹਿੰਦੀ ਹੈ—ਉਹ ਹੈ ਸੱਚਾਈ। ਸੱਚਾਈ ਦੀ ਨੀਂਹ ਤੇ ਜੋ ਸਰਕਾਰ ਬਣਦੀ ਹੈ, ਉਹ ਕਾਇਮ ਰਹਿੰਦੀ ਹੈ। ਅਜਿਹੀ ਸਰਕਾਰ ਦੀ ਨਿੰਦਿਆ ਪਏ ਲੋਕ ਕਰਦੇ ਰਹਿਣ ਪਰ ਉਹ ਸਦਾ ਕਾਇਮ ਰਹਿ ਸਕਦੀ ਹੈ—ਰਹਿੰਦੀ ਵੀ ਹੈ। ਜੋ ਨੇਤਾ ਸੱਚਾਈ ਨੂੰ ਠੁਕਰਾ ਕੇ ਅਗਾਂਹ ਵਧੂ ਬਣਦੇ ਹਨ ਉਹ ਆਪਣੇ ਆਪ ਨੂੰ ਮਹਾਨ ਦੱਸ ਕੇ ਲੋਕਾਂ ਨਾਲ ਤਾਂ ਦਗ਼ਾ ਕਮਾਉਂਦੇ ਹੀ ਹਨ—ਪਰ ਨਾਲ ਹੀ ਆਪਣੇ ਆਪ ਨੂੰ ਵੀ ਧੋਖਾ ਦਿੰਦੇ ਹਨ। ਜੇ ਉਹ ਜੀਵਨ ਵਿਚ ਇਕ ਵਾਰ ਵੀ ਆਪਣੀਆਂ ਕੀਤੀਆਂ ਤੇ ਪਛਤਾਵਾ ਨਾ ਕਰਨ ਤਾਂ ਅਜਿਹੇ ਲੀਡਰਾਂ ਦਾ ਨਾਂ ਸਮੇਂ ਦੇ ਨਾਲ ਹੀ ਮੁੱਕ ਜਾਂਦਾ।—ਅਜਿਹੇ ਜਾਨਵਰਾਂ ਦਾ ਅੰਤ ਅਜਿਹਾ ਹੀ ਹੁੰਦਾ ਹੈ। ਕਿਉਂਕਿ ਸੱਚਾਈ ਪਰਮਾਤਮਾ ਬਰਾਬਰ ਹੈ ਤੇ ਜਿਸ ਵਿਚ ਦੈਵੀ ਗੁਣ ਨਾ ਹੋਣ ਉਹ ਕਦੀ ਵੀ ਕੋਈ ਮਹਾਨ ਕੰਮ ਨਹੀਂ ਕਰ ਸਕਦਾ..."

ਬੁੱਢਾ ਆਪਣੇ ਆਪ ਕੁਝ ਚਿਰ ਹੱਸਦਾ ਰਿਹਾ।

ਕੋਹਰਾ ਪਿਆ ਹੋਇਆ ਸੀ। ਠੰਡ ਹੌਲੀ ਹੌਲੀ ਵੱਧ ਰਹੀ ਸੀ ਤੇ ਠੰਡ ਵਾਂਗ ਹੀ ਪੁਲੱਈਆ ਦੇ ਦਿਲ ਦੀ ਵਿਆਕੁਲਤਾ ਹਰ ਪਲ ਵੱਧਣ ਲੱਗੀ। ਸੰਨਾਟੇ ਨੂੰ ਚੀਰਦਿਆਂ ਉਸ ਨੇ ਪੁੱਛਿਆ—

"ਭਲਾ ਤੂੰ ਉਹ ਸੋਨਾ ਕਿਥੇ ਲੁਕਾਇਆ ਹੋਇਆ ਹੈ ?"

"ਕਿਉਂ ? ਕੀ ਗੱਲ ?"

"ਕਿਤੇ ਦਬਿਆ ਹੋਇਆ ਹੈ ?"

"ਹਾਂ।"

"ਕਿਥੇ ?"

"ਨਾਰੀਅਲ ਦੇ ਦਰਖ਼ਤ ਮੁੱਢ"

"ਕਿਥੇ ?—ਘਰ ਦੇ ਪਿਛਵਾੜੇ ?"

"ਹਾਂ।"

ਦਰਖ਼ਤ ਦੇ ਕਿਸ ਬੰਨੇ ?"

"ਬਿਲਕੁਲ ਸਾਹਮਣੇ।"

"ਕਿੰਨੇ ਤੋਲੇ ?—ਕੀ ਉਹ ਤੇਰਾ ਹੀ ਹੈ ?"

ਬੁੱਢਾ ਵਿਗੜਿਆ: ਬੋਲਿਆ—"ਨਹੀਂ; ਉਸੇ ਦਾ ਹੈ ਜਿਸ ਨੇ ਮੈਨੂੰ ਜਿਉਂਦੇ ਜੀ ਮਾਰ ਸੁੱਟਿਆ...ਪਰ ਇਸ ਸਭ ਕਾਸੇ ਨਾਲ ਤੈਨੂੰ ਕੀ ਮਤਲਬ ? ਚਲ ਦੌੜ ਏਥੋਂ।" ਉਸ ਦੀ ਝਿੜਕ ਸੁਣ ਕੇ ਪੁਲੱਈਆ ਦੀ ਕੁਝ ਹੋਰ ਪੁੱਛਣ ਦੀ ਹਿੰਮਤ ਨਾ ਪਈ। ਉਹ ਉਠ ਕੇ ਚੁੱਪਚਾਪ ਤੁਰ ਗਿਆ।

"ਇਹ ਦੁਨੀਆਂ ਕੇਹੀ ਹੈ ?...ਇਹ ਲੋਕ ਕਿਹੋ ਜਿਹੇ ਹਨ ?...ਸਭ ਮਾਇਆ ਹੈ ! ਔਰਤ ਮਾਇਆ ਹੈ। ਆਦਮੀ ਕਪਟ ਹੈ !...ਸਭ ਚੋਰ ਹਨ।...ਕਿਸੇ ਮੇਰਾ ਸੁਖ ਚੈਨ ਖੋਹ ਲਿਆ...ਤੇ ਕੋਈ ਮੇਰਾ ਕੁੱਤਾ ਹੀ ਲੈ ਗਿਆ।"

ਤੁਰੇ ਜਾਂਦੇ ਪੁਲੱਈਆ ਦੇ ਕੰਨੀ ਬੁੱਢੇ ਦਾ ਆਖ਼ਰੀ ਵਾਕ ਪੈ ਗਿਆ। ਉਸ ਨੂੰ

ਬੁੱਢੇ ਤੇ ਤਰਸ ਆ ਗਿਆ। ਉਹ ਜਲਦੀ ਹੀ ਕਤੂਰਾ ਲੈ ਕੇ ਮੁੜਿਆ। ਬੋਲਿਆ—

"ਬਾਬਾ ! ਆਹ ਲੈ ਆਪਣਾ ਕੁੱਤਾ। ਜੇ ਤੂੰ ਇਥੇ ਹੀ ਰਿਹਾ ਤਾਂ ਫਿਰ ਕੋਈ ਤੇਰੇ ਇਸ ਕਤੂਰੇ ਨੂੰ ਲੈ ਜਾਵੇਗਾ—ਇਸ ਲਈ ਜਿੰਨੀ ਛੇਤੀ ਹੋ ਸਕੇ ਇਥੋਂ ਚਲਾ ਜਾਹ।"

ਕਤੂਰੇ ਨੂੰ ਦੇਖਦਿਆਂ ਹੀ ਬੁੱਢਾ ਖਿੜ ਗਿਆ—"ਓ ਮੇਰੇ ਪੁੱਤਰ !...ਮੇਰੇ ਯਾਰ !...ਆ ਗਿਆ ! ਮੈਂ ਤੇਰੇ ਨਾਲ ਕਿੰਨੀਆਂ ਹੀ ਗੱਲਾਂ ਕਰਨ ਨੂੰ ਤਰਸ ਰਿਹਾ ਸੀ।...ਮੈਨੂੰ ਛੱਡ ਕੇ ਤੂੰ ਕਿਧਰ ਚਲਾ ਗਿਆ ਸੈਂ ?" ਕਹਿ ਕੇ ਉਹ ਕਤੂਰੇ ਨੂੰ ਚੁੰਮਣ ਲੱਗਿਆ।" ਕਤੂਰਾ ਥੋੜ੍ਹਾ ਜਿਹਾ ਭੌਂਕਿਆ।

"ਓਏ ! ਨਾ, ਨਾ, ਰੋ ਨਾ। ਰੋਂਦਾ ਕਿਉਂ ਹੈਂ ? ਹੁਣ ਤਾਂ ਆਪਾਂ ਮਿਲ ਪਏ...।" ਕਹਿੰਦਿਆਂ ਉਹ ਕਤੂਰੇ ਨੂੰ ਉਥੋਂ ਲੈ ਕੇ ਚਲਾ ਗਿਆ।

ਦੂਜੇ ਦਿਨ ਸਵੇਰੇ ਪੁਲੱਈਆ ਵਿਹੜੇ ਵਿਚ ਹੀ ਬੈਠਾ ਸੀ ਕਿ ਉਸ ਨੂੰ ਕੋਈ ਕੰਮ ਲਈ ਬੁਲਾਉਣ ਆ ਗਿਆ। ਪੁਲੱਈਆ ਨੂੰ ਬੜੀ ਹੈਰਾਨੀ ਹੋਈ—ਏਨੀ ਛੇਤੀ ਏਨੀ ਤਬਦੀਲੀ ? ਲੋਕ ਮਜ਼ਦੂਰਾਂ ਨੂੰ ਲੱਭਣ ਆਉਣ ਲੱਗੇ ਸਨ। ਕੀ ਦੁਨੀਆਂ ਸੱਚਮੁੱਚ ਏਨੀ ਬਦਲ ਗਈ ! ਉਹ ਬੜਾ ਖੁਸ਼ ਹੋਇਆ।

"ਕੰਮ ਕੀ ਹੈ ?"

"ਦਿਹਾੜੀ ਦੇ ਦੋ ਰੁਪਏ ਮਿਲਣਗੇ। ਤੈਨੂੰ ਕੋਈ ਭਾਰ ਢੋਣਾ ਜਾਂ ਪੱਥਰ ਤੋੜਨੇ ਵੀ ਨਹੀਂ ਪੈਣੇ।...ਇਹ ਫੜ ਰੁਪਏ।"

ਪੁਲੱਈਆ ਨੇ ਪੈਸੇ ਲੈ ਕੇ ਨੀਲੀ ਦੇ ਹੱਥ ਫੜਾ ਦਿੱਤੇ ਤੇ ਉਹ ਆਪ ਉਸ ਆਦਮੀ ਨਾਲ ਤੁਰ ਪਿਆ। ਮੱਲੂ ਵੀ ਬਾਪ ਦੇ ਮਗਰ ਤੁਰ ਪਿਆ। ਤਿੰਨੇ ਕੋਈ ਚਾਰ ਫ਼ਰਲਾਂਗ ਗਏ ਹੋਣੇ ਨੇ ਕਿ ਇਕ ਬਹੁਤ ਵੱਡੇ ਘਰ ਸਾਹਮਣੇ ਇਕ ਭੀੜ ਜੁੜੀ ਦੇਖੀ। ਭੀੜ ਵਿਚ ਉਸ ਨੂੰ ਤਕਰੀਬਨ ਹਰ ਆਦਮੀ ਆਪਣੇ ਵਰਗਾ ਹੀ ਜਾਪਿਆ। ਸਾਰੇ ਆਪਸ ਵਿਚ ਕਾਨਾਫੂਸੀ ਕਰ ਰਹੇ ਸਨ। ਪੁਲੱਈਆ ਨੇ ਨੇੜੇ ਜਾ ਕੇ ਸੁਣਿਆ। ਵੋਟਾਂ ਦੀ ਚਰਚਾ ਹੋ ਰਹੀ ਸੀ। ਏਨੇ ਵਿਚ ਉਨ੍ਹਾਂ ਨੂੰ ਅੰਦਰੋਂ ਬੁਲਾਵਾ ਆ ਗਿਆ। ਉਹ ਸਾਰੇ ਦੇ ਸਾਰੇ ਅੰਦਰ ਚਲੇ ਗਏ। ਅੰਦਰ ਇਕ ਵੱਡੀਆਂ ਵੱਡੀਆਂ ਮੁੱਛਾਂ ਵਾਲਾ ਆਦਮੀ ਕੁਰਸੀ ਤੇ ਬੈਠਾ ਸੀ। ਉਮਰੋਂ ਉਹ ਤਕਰੀਬਨ ਪੰਜਾਹ ਦਾ ਲੱਗਦਾ ਸੀ। ਉਸ ਦੇ ਸੱਜੇ ਹੱਥ ਦੀਆਂ ਚਾਰਾਂ ਉਂਗਲਾ ਵਿਚ ਸੋਨੇ ਦੀਆਂ ਚਾਰ ਮੁੰਦਰੀਆਂ ਚਮਕ ਰਹੀਆਂ ਸਨ। ਉਸ ਦਾ ਰੰਗ ਪੱਕਾ ਸੀ ਪਰ ਚਿਹਰੇ ਤੇ ਚਮਕ ਸੀ। ਤੇੜ ਬਰੀਕ ਮਲਮਲ ਦੀ ਧੋਤੀ ਤੇ ਗਲ ਰੇਸ਼ਮੀ ਕੁੜਤਾ। ਖੱਬੇ ਗੁੱਟ ਤੇ ਛੋਟੇ ਰੋਪੜੀ ਜੰਦਰੇ ਜਿੱਡੀ ਘੜੀ ਸੀ।

"ਸੁਣੋ ! ਇਕ ਵਾਰ ਸਾਰੇ ਫਿਰ ਧਿਆਨ ਨਾਲ ਸੁਣ ਲਓ।" ਆਮ ਆਦਮੀ ਨੂੰ ਕੰਬਾ ਦੇਣ ਵਾਲੀ ਉਸ ਦੀ ਆਵਾਜ਼ ਉਭਰੀ—" ਜਿਹੜੀਆਂ ਗੱਲਾਂ ਮੈਂ ਤੁਹਾਨੂੰ ਸਮਝਾਈਆਂ ਸਨ, ਲੜ ਬੰਨ੍ਹ ਲਓ ! ਕਿਸੇ ਨੇ ਉਨ੍ਹਾਂ ਵਿਚੋਂ ਕੁਝ ਵੀ ਭੁੱਲਣਾ ਨਹੀਂ। ਜਿਹੜਾ ਜਿਹੜਾ ਮੇਰਾ ਅੱਜ ਦਾ ਕਿਹਾ ਕੰਮ ਅੱਜ ਹੀ ਕਰਕੇ ਮੁੜੇਗਾ ਉਸ ਨੂੰ ਕਲ੍ਹ ਤੋਂ ਤਿੰਨ ਰੁਪਏ ਮਿਲਣਗੇ।"

"ਜੀ ਜਨਾਬ, ਜੀ ਜਨਾਬ।"

ਉਹ ਆਦਮੀ ਕੁਰਸੀ ਤੋਂ ਉਠਿਆ ਤੇ ਭਾਸ਼ਨ ਦੇਣ ਦੇ ਅੰਦਾਜ਼ ਨਾਲ ਬੋਲਿਆ—

"ਤੁਸੀਂ ਪੜ੍ਹੇ ਲਿਖੇ ਲੋਕਾਂ ਕੋਲ ਤਾਂ ਜਾਓ ਹੀ ਨਾ।—ਸਾਡੇ ਮੁਲਕ ਵਿਚ ਪੜ੍ਹੇ ਲਿਖਿਆਂ ਨਾਲੋਂ ਤਾਂ ਅਨਪੜ੍ਹ ਕਿਤੇ ਚੰਗੇ ਹਨ। ਪੜ੍ਹੇ ਲਿਖੇ ਤਾਂ ਕੇਵਲ ਕਿਤਾਬੀ ਕੀੜੇ ਹੁੰਦੇ ਹਨ—ਦੁਨੀਆਦਾਰੀ ਤੋਂ ਬਿਲਕੁਲ ਅਣਜਾਣ। ਇਸ ਲਈ ਤੁਸੀਂ ਸ਼ਹਿਰ ਦੇ ਅਨਪੜ੍ਹ ਲੋਕਾਂ—'ਚੋਂ ਵੀ ਖ਼ਾਸ ਕਰ ਗ਼ਰੀਬਾਂ—ਕੋਲ ਜਾਓ। ਉਨ੍ਹਾਂ ਦੇ ਦੁੱਖ ਤੁਸੀਂ ਜਾਣਦੇ ਹੋ—ਉਹ ਤੁਹਾਡੀ ਬੋਲੀ ਸਮਝਦੇ ਹਨ। ਤੁਹਾਡੀ ਤੇ ਉਨ੍ਹਾਂ ਦੇ ਦਿਲ ਦੀ ਗੱਲ ਮੈਂ ਜਾਣਦਾ ਹਾਂ....ਕਿਉਂ ? ਠੀਕ ਹੈ ਕਿ ਨਹੀਂ ?"

"ਜੀ ਹਾਂ, ਜੀ ਹਾਂ।"

"ਜਿਵੇਂ ਜਿਵੇਂ ਮੈਂ ਏਥੇ ਬੋਲਦਾ ਹਾਂ ਤੁਸੀਂ ਜਾ ਕੇ ਉਵੇਂ ਉਵੇਂ ਬੋਲੋ। ਕਿਉਂ ? ਠੀਕ ਹੈ ?...ਮੰਨਿਆਂ ਕਿ ਮੈਨੂੰ ਅੰਗਰੇਜ਼ੀ ਨਹੀਂ ਆਉਂਦੀ ਪਰ ਕੀ ਮੈਂ ਆਪਣੀ ਮਾਤ ਭਾਸ਼ਾ ਵੀ ਨਹੀਂ ਜਾਣਦਾ ? ਜਿਸ ਢੰਗ ਨਾਲ ਤੇ ਜਿਸ ਭਾਸ਼ਾ ਵਿਚ ਅੱਜ ਮੈਂ ਤੁਹਾਡੇ ਸਾਹਮਣੇ ਬੋਲ ਰਿਹਾ ਹਾਂ, ਬਿਲਕੁਲ ਉਸੇ ਤਰ੍ਹਾਂ ਮੈਂ ਕਲ੍ਹ ਅਸੈਂਬਲੀ ਵਿਚ ਬੋਲਾਂਗਾ। ਕੀ ਅੰਗਰੇਜ਼ੀ ਬੋਲਣ ਨਾਲ ਹੀ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ ? ਤੁਸੀਂ, ਜੋ ਮੇਰੇ ਦੁਆਲੇ ਖੜ੍ਹੇ ਹੋ, ਜੋ ਜਨਤਾ ਖੜ੍ਹੀ ਹੈ, ਇਨ੍ਹਾਂ ਵਿਚੋਂ ਤਾਂ ਕਿਸੇ ਨੂੰ ਅੰਗਰੇਜ਼ੀ ਨਹੀਂ ਆਉਂਦੀ। ਮੇਰੇ ਲੋਕ—ਮੇਰੇ ਆਪਣੇ ਲੋਕ ਤਾਂ ਸਿਰਫ਼ ਧੋਤੀ ਤੇ ਕੁੜਤਾ ਪਹਿਨਦੇ ਹਨ। ਇਸ ਲਈ ਮੈਂ ਕੇਵਲ ਉਨ੍ਹਾਂ ਦੀ ਬੋਲੀ ਹੀ ਬੋਲਾਂਗਾ।"

"ਜਨਾਬ।"

ਮੁੱਛਾਂ ਨੂੰ ਤਾਅ ਦਿੰਦੇ ਉਸ ਨੇ ਫਿਰ ਭਾਸ਼ਨ ਸ਼ੁਰੂ ਕੀਤਾ—"ਮੌਜੂਦਾ ਸਰਕਾਰ ਦਾ ਰਵਈਆ ਮੈਨੂੰ ਰੱਤੀ ਵੀ ਨਹੀਂ ਭਾਉਂਦਾ। ਸ਼ਰਾਬ ਦਾ ਧੰਦਾ, ਦੋ ਨੰਬਰ ਦਾ ਕੰਮ। ਤੁਸੀਂ ਸਾਰੇ ਦੇਖ ਰਹੇ ਹੋ ਸਰਕਾਰੀ ਅਫ਼ਸਰ ਭਾਵੇਂ ਕੋਈ ਵੀ ਹੋਵੇ ਰਿਸ਼ਵਤ ਖੋਰੀ ਦਾ ਸ਼ਿਕਾਰ ਹੈ। ਕਰੋੜਾਂਪਤੀ ਤਾਂ ਟੈਕਸ ਦੀ ਵੀ ਚੋਰੀ ਕਰ ਰਹੇ ਹਨ ਤੇ ਗ਼ਰੀਬ ਜਨਤਾ ਉਸੇ ਟੈਕਸ ਦੇ ਭਾਰ ਨਾਲ ਕੁਚਲੀ ਜਾ ਰਹੀ ਹੈ। ਸਰਕਾਰ ਦੇ ਫੈਲਾਏ ਜਾਲ ਦਾ ਸ਼ਿਕਾਰ ਵੀ ਗ਼ਰੀਬ ਜਨਤਾ ਹੀ ਬਣਦੀ ਹੈ। ਜੇ ਮੈਂ ਜਿੱਤ ਕੇ ਅਸੈਂਬਲੀ ਵਿਚ ਪਹੁੰਚ ਗਿਆ ਤਾਂ ਇਸੇ ਨੁਕਤੇ ਨੂੰ ਲੈ ਕੇ ਲੜਾਂਗਾਂ। ਮੈਂ ਸਰਕਾਰ ਤੇ ਦਬਾ ਪਾਵਾਂਗਾ ਕਿ ਉਹ ਵਧੀਆ ਸ਼ਰਾਬ ਸਿੱਧੀ ਆਪ ਤਕ ਪੁਚਾਵੇ ਤੇ ਸ਼ਰਾਬ ਤੋਂ ਹੋਈ ਆਮਦਨੀ ਨਾਲ ਉਨ੍ਹਾਂ ਦੇ ਹੀ ਮੁਹੱਲਿਆਂ ਦੀ ਸਫ਼ਾਈ ਦਾ ਪ੍ਰਬੰਧ ਕਰੇ—ਉਹ ਵਿਚਾਰੇ ਵੀ ਸੁਖੀ ਵੱਸਣ। ਕੀ ਇਹ ਗੱਲਾਂ ਸਰਕਾਰ ਦੇ ਕੰਨਾਂ ਤੀਕ ਪੁਚਾਉਣ ਲਈ ਅੰਗਰੇਜ਼ੀ ਜਾਣਨੀ ਜ਼ਰੂਰੀ ਹੈ ? ਮੇਰੇ ਪਿਤਾ ਅੰਗਰੇਜ਼ੀ ਨਹੀਂ ਸਨ ਜਾਣਦੇ ! ਮੇਰੇ ਦਾਦਾ ਜੀ ਨੇ ਅੰਗਰੇਜ਼ੀ ਦਾ ਨਾਂ ਤੀਕ ਨਹੀਂ ਸੀ ਸੁਣਿਆ ਪਰ ਪਿੰਡ ਦੀ ਪੰਚਾਇਤ ਵਿਚ ਕਿਸੇ ਦੇ ਵੱਡੇ ਵਡੇਰੇ ਵੀ ਉਨ੍ਹਾਂ ਦੇ ਤੁੱਲ ਨਹੀਂ ਸਨ।...ਮੈਂ ਜੋ ਕੁਝ ਕਿਹਾ... ਤੁਸੀਂ ਸਾਰੇ ਸੁਣ ਚੁੱਕੇ...ਹੁਣ ਬੋਲੋ...ਪੂਰੇ ਜ਼ੋਰ ਨਾਲ ਜਵਾਬ ਦਿਓ... ਤੁਹਾਡਾ ਵੋਟ—"

ਕਿਸੇ ਦੇ ਬੁਲ੍ਹ ਤਕ ਨਾ ਫਰਕੇ । ਫਿਰ ਉਸ ਨੇ ਸਮਝਾਇਆ, "ਬਈ, ਤੁਸੀਂ ਕਹਿਣਾ ਹੈ ਬੰਗਾਰਈਆ ਨੂੰ ।"

ਤੁਹਾਡਾ ਵੋਟ ?"

"ਬੰਗਾਰਈਆ ਨੂੰ ।" ਸਾਰੇ ਇਕ ਆਵਾਜ਼ ਹੋ ਕੇ ਬੋਲੇ । ਪੁਲੱਈਆ ਨੇ ਵੀ ਬਾਕੀਆਂ ਦੀ ਆਵਾਜ਼ ਵਿਚ ਆਵਾਜ਼ ਉੱਚੀ ਕੀਤੀ । ਉਸ ਨੂੰ ਲੱਗਿਆ ਕਿ ਉਸ ਆਦਮੀ ਦੀਆਂ ਗੱਲਾਂ ਵਿਚ ਵੀ ਸੱਚਾਈ ਤਾਂ ਹੈ । ਮਿਹਨਤ ਜਾਂ ਮਜ਼ਦੂਰੀ ਤਾਂ ਉਹ ਲੈ ਹੀ ਚੁੱਕਿਆ ਸੀ । ਇਸ ਲਈ ਉਹ ਵੀ ਦੂਜਿਆਂ ਨਾਲ ਪ੍ਰਚਾਰ ਕਰਨ ਲਈ ਦੌਰੇ ਤੇ ਤੁਰ ਪਿਆ ।

ਸਰਦੀ ਦੇ ਵੱਧਣ ਦੇ ਨਾਲ ਨਾਲ ਚੋਣ ਪ੍ਰਚਾਰ ਵੀ ਜ਼ੋਰ ਫੜਨ ਲੱਗਿਆ । ਜਿਧਰ ਦੇਖੋ—ਵੋਟਾਂ ਦੀ ਚਰਚਾ; ਜਿਧਰ ਸੁਣੋ—ਚੋਣਾਂ ਦੀ ਚਰਚਾ । ਉਸ ਥਾਂ ਤੋਂ ਇਕ ਸੀਟ ਲਈ ਚਾਰ ਆਦਮੀ ਚੋਣ ਲੜ ਰਹੇ ਸਨ । ਉਨ੍ਹਾਂ ਵਿਚੋਂ ਬੰਗਾਰਈਆ ਸੁਤੰਤਰ ਪਾਰਟੀ ਦਾ ਸੀ । ਉਸ ਨੇ ਆਪਣੇ ਬਜ਼ੁਰਗਾਂ ਦੀ ਦੌਲਤ ਨੂੰ ਵਧਾਇਆ ਹੀ ਸੀ । ਜੰਗ ਦੇ ਦਿਨਾਂ ਵਿਚ ਉਸ ਨੇ ਠੇਕਿਆਂ ਤੋਂ ਹਜ਼ਾਰਾਂ ਰੁਪਏ ਕਮਾਏ ਸਨ । ਪਿੱਛੇ ਜਿਹੇ ਉਸ ਨੇ ਇਕ ਪੁਰਾਣੀ ਕਾਰ ਖਰੀਦੀ ਸੀ । ਇਨ੍ਹਾਂ ਚੋਣਾਂ ਵਿਚ ਉਹ ਪੰਜਾਹ ਹਜ਼ਾਰ ਰੁਪਏ ਤਕ ਖਰਚ ਕਰਕੇ ਵੀ ਇਹ ਸੀਟ ਜਿੱਤ ਕੇ ਆਪਣੀ ਬਰਾਦਰੀ ਵਿਚ ਨਾਮਣਾਂ ਖੱਟਣ ਲਈ ਹੱਥ ਪੈਰ ਮਾਰ ਰਿਹਾ ਸੀ; ਕਹਿੰਦਾ ਸੀ—"ਜੇ ਮੈਂ ਜਿੱਤ ਕੇ ਅਸੈਂਬਲੀ ਦਾ ਮੈਂਬਰ ਬਣ ਗਿਆ ਤਾਂ ਪਹਿਲਾਂ ਵਰਗੀ ਤਾੜੀ ਤੇ ਵਧੀਆ ਸ਼ਰਾਬ ਦੁਬਾਰਾ ਬਾਜ਼ਾਰ ਵਿਚ ਲਿਆ ਕੇ ਰਹਾਂਗਾ । ਜਿਸ ਪਿੰਡ 'ਚੋਂ ਜਿੰਨੀ ਆਮਦਨੀ ਹੋਈ, ਉਸੇ ਪਿੰਡ ਵਿਚ ਖਰਚ ਕਰਵਾਂਗਾ । ਕਾਲ ਤੇ ਸੋਕੇ ਨੂੰ ਚਾਰ ਮਹੀਨੇ ਦੇ ਅੰਦਰ ਅੰਦਰ ਖਤਮ ਕਰ ਦਿਆਂਗਾ..."

ਤੇ ਲੋਕਾਂ ਨਾਲ ਹੋਰ ਵੀ ਪਤਾ ਨਹੀਂ ਕਿਹੜੇ ਕਿਹੜੇ ਵਾਇਦੇ ਕਰਦਾ ਆਂਢ ਗੁਆਂਢ ਦੇ ਪਿੰਡਾਂ ਵਿਚ ਪ੍ਰਚਾਰ ਕਰ ਰਿਹਾ ਸੀ ।

ਉਹ ਭਲੀ ਭਾਂਤ ਜਾਣਦਾ ਸੀ ਕਿ ਪੇਂਡੂਆਂ ਦੇ ਵੋਟ ਪਿੰਡ ਦੇ ਚੌਧਰੀਆਂ ਦੇ ਹੱਥ ਵਿਚ ਹੀ ਹੁੰਦੇ ਹਨ । ਚੌਧਰੀ ਜਿਸ ਨੂੰ ਵੋਟ ਦੇਣ ਲਈ ਕਹਿਣ ਉਹ ਵਿਚਾਰੇ ਅੱਖਾਂ ਮੀਚ ਕੇ ਉਸੇ ਨੂੰ ਵੋਟ ਪਾ ਦਿੰਦੇ ਹਨ । ਇਸ ਲਈ ਜੇ ਸਮੇਂ ਸਿਰ ਚੌਧਰੀਆਂ ਦੀ ਸੇਵਾ ਕਰ ਦਿੱਤੀ ਜਾਵੇ ਤਾਂ ਕੰਮ ਬਣਿਆ ਹੀ ਸਮਝੋ—ਅਗਲਾ ਪ੍ਰਚਾਰ ਉਨ੍ਹਾਂ ਦੇ ਸਿਰ । ਬੰਗਾਰਈਆ ਨੇ ਬਿਲਕੁਲ ਇਵੇਂ ਕੀਤਾ । ਉਸ ਨੇ ਸੋਚਿਆ ਕਿ ਭੋਲੇ ਪੇਂਡੂਆਂ ਦੀਆਂ ਤਿੰਨ ਚੌਥਾਈ ਵੋਟਾਂ ਤਾਂ ਉਸੇ ਨੂੰ ਭੁਗਤਣਗੀਆਂ—ਇਸ ਵਿਚ ਕੋਈ ਸ਼ੱਕ ਨਹੀਂ ।

ਦੂਜੇ ਪਾਸੇ ਬੰਗਾਰਈਆ ਦੇ ਵਿਰੋਧੀ ਉਸ ਦੇ ਖਿਲਾਫ਼ ਅਜੀਬ ਅਜੀਬ ਅਫ਼ਵਾਹਾਂ ਫੈਲਾ ਰਹੇ ਸਨ । ਮੱਧ ਸ਼੍ਰੇਣੀ ਦੇ ਲੋਕ ਉਸ ਦਾ ਮਖ਼ੌਲ ਉਡਾਉਂਦੇ । ਅਮੀਰ ਲੋਕ ਕਹਿੰਦੇ ਕਿ ਉਸ ਦਾ ਚੋਣਾਂ ਨਾਲ ਕੋਈ ਦੂਰ ਦਾ ਰਿਸ਼ਤਾ ਵੀ ਨਹੀਂ । ਇਹ ਸਭ ਸੁਣ ਕੇ ਕੁਝ ਲੋਕ ਵਿਅੰਗ ਕਰਦੇ—"ਅਖ਼ੀਰ ਲੁੱਟ ਦਾ ਮਾਲ ਖਰਚ ਕਰਨ ਦਾ ਇਹੋ ਹੀ ਤਰੀਕਾ ਤਾਂ ਹੈ ।" ਅਜਿਹੀਆਂ ਗੱਲਾਂ ਤੋਂ ਬਿਨਾਂ ਕੁਝ ਚੁਟਕਲੇ ਵੀ ਚਲਦੇ

ਸਨ...'ਥੋੜ੍ਹਾ ਚਿਰ ਹੋਇਆ ਉਸ ਨੇ ਕਾਰ ਲਈ ਹੈ ਨਾ। ਇਕ ਦਿਨ ਉਹ ਪਿਛਲੀ ਸੀਟ ਤੇ ਬੈਠਾ ਸੀ ਤੇ ਡਰਾਈਵਰ ਕਾਰ ਚਲਾ ਰਿਹਾ ਸੀ। ਅਚਾਨਕ 'ਠਕ' ਦੀ ਆਵਾਜ਼ ਆਈ। ਇਕਦਮ ਮਗਰੋਂ ਬੋਲਿਆ—"ਓਏ ! ਇਹ ਆਵਾਜ਼ ਕਿਸ ਚੀਜ਼ ਦੀ ਹੈ ?" ਡਰਾਈਵਰ ਨੇ ਜਦੋਂ ਦੱਸਿਆ ਕਿ ਉਸ ਨੇ 'ਗੇਅਰ' ਬਦਲਿਆ ਹੈ ਤਾਂ ਉਹ ਗੁੱਸੇ ਨਾਲ ਬੋਲਿਆ—"ਮੂਰਖਾ ! ਹੁਣੇ ਹੀ ਕਿਉਂ ਗੇਅਰ ਬਦਲਿਆ ਹੈ ? ਕਲ੍ਹ ਨੂੰ ਆਰਾਮ ਨਾਲ ਘਰ ਬੈਠ ਕੇ ਬਦਲ ਲੈਂਦਾ" ਅਜੇਹੇ ਹੋਰ ਕਈ ਲਤੀਫ਼ਿਆਂ ਵਿਚੋਂ ਇਕ ਜੋ ਕਾਫ਼ੀ ਪ੍ਰਚਲਤ ਕੀਤਾ ਗਿਆ ਸੀ—'ਇਕ ਵਾਰ ਬੰਗਾਰਈਆ ਕਿਤੇ ਜਾ ਰਿਹਾ ਸੀ ਕਿ ਅਚਾਨਕ ਕਾਰ ਰੁਕ ਗਈ। ਪੁੱਛਣ ਤੇ ਡਰਾਈਵਰ ਨੇ ਦੱਸਿਆ ਕਿ ਰਾਹ ਵਿਚ ਇਕ ਪੱਥਰ ਪਿਆ ਸੀ; ਇਸ ਲਈ ਉਸ ਨੇ ਕਾਰ ਰੋਕ ਦਿੱਤੀ ਸੀ। ਉਸ ਨੇ ਡਰਾਈਵਰ ਨੂੰ ਝਿੜਕ ਕੇ ਕਿਹਾ—"ਕੈਸਾ ਮੂਰਖ ਹੈਂ ? ਜ਼ੋਰ ਨਾਲ ਹਾਰਨ ਵਜਾਉਂਦਾ ਤਾਂ ਉਹ ਆਪੇ ਪਾਸੇ ਹੋ ਜਾਂਦਾ।"'...'ਇਕ ਵਾਰ ਸ਼ਹਿਰ ਦੇ ਕਿਸੇ ਮੁਹੱਲੇ ਵਿਚ ਬੋਲ ਰਿਹਾ ਸੀ—"ਜੇ ਤੁਸੀਂ ਮੈਨੂੰ ਅਸੈਂਬਲੀ ਦਾ ਮੈਂਬਰ ਚੁਣ ਕੇ ਭੇਜੋ ਤਾਂ ਮੈਂ ਤੁਹਾਡੇ ਲਈ ਨਲਕਿਆਂ ਵਿਚ ਪਾਣੀ ਦੀ ਥਾਂ ਸ਼ਰਾਬ ਭਿਜਵਾਉਣ ਦਾ ਪ੍ਰਬੰਧ ਕਰਾਂਗਾ...ਜੇ ਮੇਰੀ ਕਿਸੇ ਨੇ ਨਾ ਸੁਣੀ ਜਾਂ ਮੈਂ ਆਪ ਹੀ ਨਾ ਕਹਿ ਸਕਿਆ ਤਾਂ ਮੈਂ ਕਿਸੇ ਸਿਆਣੇ ਵਕੀਲ ਨੂੰ ਕਰਾਂਗਾ ਜੋ ਇਸ ਗੱਲ ਨੂੰ ਲੈ ਕੇ ਪੈਰਵੀ ਕਰ ਸਕੇ।"'

## 33

ਬੰਗਾਰਈਆ ਦੇ ਵਿਰੋਧੀ ਉਸ ਦੇ ਖ਼ਿਲਾਫ਼ ਕਿੰਨੇ ਹੀ ਅਜਿਹੇ ਚੁਟਕਲੇ ਤੇ ਅਫ਼ਵਾਹਾਂ ਫੈਲਾ ਰਹੇ ਸਨ ਪਰ ਇਨ੍ਹਾਂ ਦਾ ਉਸ ਤੇ ਰੱਤੀ ਭਰ ਵੀ ਅਸਰ ਨਾ ਹੋਇਆ। ਉਸ ਨੇ ਕਿਹਾ—"ਗ਼ਰੀਬ ਜਨਤਾ ਮੇਰੀ ਹਮਾਇਤ ਕਰ ਰਹੀ ਹੈ। ਜੇ ਮੈਂ ਨਾ ਚੁਣਿਆ ਗਿਆ ਤਾਂ ਦੇਖ ਲਵਾਂਗਾ ਕਿ ਹੋਰ ਕੌਣ ਜਿੱਤਦਾ ਹੈ ?" ਉਹ ਆਪਣੀ ਧੁਨ ਵਿਚ ਮਸਤ ਪੈਸਾ ਖਰਚ ਕਰ ਰਿਹਾ ਸੀ। ਉਸ ਦਿਨ ਉਸ ਨੇ ਆਪਣਾ ਪ੍ਰਚਾਰ ਕਰਨ ਵਾਲਿਆਂ ਨੂੰ ਰੱਜਵੀਂ ਰੋਟੀ ਖੁਆਈ। ਕਹਿ ਰਿਹਾ ਸੀ, "ਖਾਓ ! ਰੱਜ ਕੇ ਖਾਓ ! ਮੈਂ ਤੁਹਾਡੀਆਂ ਲੋੜਾਂ, ਤਕਲੀਫ਼ਾਂ ਤੋਂ ਚੰਗੀ ਤਰ੍ਹਾਂ ਜਾਣੂ ਹਾਂ।"

ਸਾਰਿਆਂ ਦੇ ਰੋਟੀ ਖਾ ਲੈਣ ਮਗਰੋਂ ਉਹ ਫਿਰ ਬੋਲਿਆ—"ਤੁਸੀਂ ਹਾਲੀ ਘਰ ਨਹੀਂ ਜਾ ਸਕਦੇ। ਮੈਨੂੰ ਪਤਾ ਲੱਗਾ ਹੈ ਕਿ ਸ਼ਹਿਰ ਵਿਚ ਅੱਜ ਰਾਤ ਕਾਂਗਰਸੀਆਂ ਦਾ ਇਕ ਜਲੂਸ ਹੈ। ਇਸ ਲਈ ਆਪਾਂ ਨੂੰ ਵੀ ਉਥੇ ਜਾਣਾ ਪਵੇਗਾ। ਤੁਹਾਡੇ ਨਾਹਰੇ ਏਨੇ ਉੱਚੇ ਹੋਣੇ ਚਾਹੀਦੇ ਹਨ ਕਿ ਵਿਰੋਧੀਆਂ ਦੀ ਆਵਾਜ਼ ਸੁਣੇ ਹੀ ਨਾ। ਜੇ ਆਪਣੇ ਮੰਤਵ ਵਿਚ ਕਾਮਯਾਬ ਹੋ ਕੇ ਮੁੜੇ ਤਾਂ ਹਰ ਆਦਮੀ ਨੂੰ ਦੋ ਦੋ ਰੁਪਏ ਹੋਰ ਇਨਾਮ ਵਜੋਂ ਮਿਲਣਗੇ।"

ਗੱਲ ਸੁਣ ਕੇ ਸਾਰਿਆਂ ਨੇ ਹਾਮੀ ਭਰੀ। ਪੁਲੱਈਆ ਨੂੰ ਕਈ ਦਿਨਾਂ ਮਗਰੋਂ

ਰੱਜਵੀਂ ਰੋਟੀ ਮਿਲੀ ਸੀ। ਉਸ ਨੇ ਸੋਚਿਆ, 'ਜਾਪਦਾ ਹੈ ਕਿ ਇਹ ਆਦਮੀ ਗ਼ਰੀਬਾਂ ਦੇ ਦੁੱਖ ਨੂੰ ਸਮਝਦਾ ਹੈ। ਜਦੋਂ ਅਜਿਹੇ ਆਦਮੀ ਸਰਕਾਰ ਵਿਚ ਹੋਣਗੇ, ਗ਼ਰੀਬਾਂ ਦੇ ਦੁੱਖ ਵੀ ਤਦ ਹੀ ਟੁੱਟਣਗੇ। ਦੂਜ਼ੀ ਪਾਰਟੀ ਵਾਲਿਆਂ ਨਾਲ ਮੈਂ ਚਾਰ ਦਿਨ ਬਿਨਾਂ ਮਜ਼ਦੂਰੀ ਭੌਂਕਦਾ ਰਿਹਾ...ਉਥੇ ਤਾਂ ਖਾਣ ਨੂੰ ਵੀ ਕੁਝ ਨਹੀਂ ਮਿਲਿਆ।'

ਗੈਸ ਵਾਲੀਆਂ ਲਾਲਟੈਨਾਂ (ਪੈਟਰੋਮੈਕਸ ਲੈਂਪ) ਲੈ ਕੇ ਲੋਕ ਗੱਜ ਵੱਜ ਕੇ ਨਿਕਲੇ। ਉਨ੍ਹਾਂ ਦੇ ਨਾਹਰਿਆਂ ਨਾਲ ਅਸਮਾਨ ਗੂੰਜ ਰਿਹਾ ਸੀ। ਰਾਹ ਵਿਚ ਇਕ ਹੋਰ ਪਾਰਟੀ ਦੇ ਇਕ ਕਾਫ਼ਲੇ ਨਾਲ ਮੁਲਾਕਾਤ ਵੀ ਹੋ ਚੁੱਕੀ ਸੀ। ਉਹ ਹੱਥਾਂ ਵਿਚ ਡਾਂਗਾ ਫੜੀ ਕੋਲੋਂ ਲੰਘ ਗਏ ਸਨ। ਕੁਝ ਦਿਨ ਪਹਿਲਾਂ ਪੁਲੱਈਆ ਉਸੇ ਪਾਰਟੀ ਦੇ ਆਦਮੀਆਂ ਨਾਲ ਘੁੰਮ ਚੁੱਕਿਆ ਸੀ। ਹੁਣ ਉਸ ਨੂੰ ਜਾਪਿਆ ਕਿ ਸਾਰੇ ਉਸੇ ਨੂੰ ਘੂਰ ਰਹੇ ਹਨ। ਉਸ ਦਾ ਦੋਸਤ, ਗੁਆਂਢੀ ਜੇਬ ਕਤਰਾ—ਸਭ ਉਸ ਪਾਸੇ ਸਨ। ਪਹਿਲਾਂ ਤਾ ਪੁਲੱਈਆ ਕੁਝ ਸ਼ਰਮਿੰਦਾ ਹੋਇਆ ਪਰ ਮਗਰੋਂ ਉਸ ਨੇ ਸੋਚਿਆ ਕਿ 'ਪਹਿਲਾਂ ਢਿੱਡ ਤੇ ਬਾਕੀ ਸਭ ਗੱਲਾਂ ਮਗਰੋਂ। ਕੱਲ੍ਹ ਨੂੰ ਜਦੋਂ ਮੈਂ ਭੁੱਖ ਨਾਲ ਤੜਪ ਰਿਹਾ ਹੋਵਾਂਗਾ, ਇਨ੍ਹਾਂ ਵਿਚੋਂ ਭਲਾ ਕੌਣ ਮੇਰੀ ਮਦਦ ਲਈ ਆਉਣ ਲੱਗਿਆ ਹੈ ?' ਇਹ ਸੋਚ ਕੇ ਉਹ ਹਿੰਮਤ ਨਾਲ ਅਗਾਂਹ ਵਧਿਆ। ਏਨੇ ਵਿਚ ਕਿਸੇ ਹੋਰ ਪਾਰਟੀ ਦੇ ਲੋਕਾਂ ਦਾ ਇਕ ਹੋਰ ਜਲੂਸ। ਜਲੂਸ ਦੇ ਅੱਗੇ ਅੱਗੇ 'ਪੰਜਾਲੀ ਹੇਠਲੇ ਬਲਦ'। ਸਾਰਾ ਵਾਤਾਵਰਨ—ਧਰਤੀ ਅਸਮਾਨ ਨਾਹਰਿਆਂ ਨਾਲ ਗੂੰਜ ਰਿਹਾ ਸੀ। ਬੇਸ਼ੱਕ ਸਾਰੇ ਪੂਰੇ ਜ਼ੋਰ ਨਾਲ ਨਾਹਰੇ ਲਾ ਰਹੇ ਸਨ ਪਰ ਲਾਊਡ ਸਪੀਕਰਾਂ ਸਾਹਮਣੇ ਉਨ੍ਹਾਂ ਦੇ ਨਾਹਰੇ ਮੰਦ ਪੈ ਗਏ ਸਨ। ਹੌਲੀ ਹੌਲੀ ਇਕ ਪਾਰਟੀ ਦੇ ਆਦਮੀ ਦੂਜੀ ਪਾਰਟੀ ਵਾਲਿਆਂ ਨੂੰ ਤਾਹਨੇ ਦੇਣ ਲੱਗੇ...ਤੇ ਗੱਲ ਵੱਧ ਗਈ। ਦੋਹਾਂ ਧਿਰਾਂ ਦੇ ਕੁਝ ਆਦਮੀ ਟਿਕਾਅ ਕਰਾਉਣ ਲੱਗ ਪਏ ਪਰ ਗੱਲਾਂ ਬਾਤਾਂ ਤੋਂ ਗਾਲੀ ਗਲੋਚ ਤੇ ਫਿਰ ਹੱਥੋਪਾਈ।...ਜਦੋਂ ਪੁਲੱਈਆ ਦੇ ਵੀ ਦੋ ਚਾਰ ਪੱਥਰ ਵਜੇ, ਉਹ ਵੀ ਗਰਮੀ ਖਾ ਗਿਆ। ਉਸ ਨੇ ਵੀ ਦੋਹਾਂ ਹੱਥਾਂ ਵਿਚ ਪੱਥਰ ਚੁੱਕ ਲਏ। ਜਦੋਂ ਉਹ ਪੱਥਰ ਮਾਰਨ ਹੀ ਵਾਲਾ ਸੀ ਉਸ ਨੂੰ ਲੱਗਿਆ ਜਿਵੇਂ ਕਿਸੇ ਨੇ ਉਸ ਦਾ ਹੱਥ ਫੜ ਲਿਆ ਹੋਵੇ। ਅਚਾਨਕ ਉਸ ਨੂੰ ਨੀਲੀ ਯਾਦ ਆ ਗਈ ਤੇ ਉਸਨੇ ਪੱਥਰ ਸੁੱਟ ਦਿੱਤੇ।

ਏਨੇ ਵਿਚ ਰੌਲਾ ਪੈ ਗਿਆ—'ਪੁਲੀਸ, ਪੁਲੀਸ...ਪੁਲੀਸ ਆ ਗਈ...ਪੁਲੀਸ ਆ ਗਈ...।' ਕੁਝ ਲੋਕ ਭੱਜ ਗਏ। ਇਕ ਪਾਰਟੀ ਵਾਲੇ ਇਕ ਪਾਸੇ ਮੁੜ ਪਏ ਤੇ ਦੂਜੀ ਪਾਰਟੀ ਵਾਲੇ ਦੂਜੇ ਪਾਸੇ।...ਬੰਗਾਰਈਆ ਦੇ ਮਦਦਗਾਰ ਅਗਾਂਹ ਤੁਰੇ ਗਏ।...ਉਨ੍ਹਾਂ ਦੀਆਂ ਗਾਲਾਂ ਤੇ ਨਾਹਰਿਆਂ ਨਾਲ ਅਸਮਾਨ ਗੂੰਜ ਰਿਹਾ ਸੀ।

ਕੁਝ ਦੂਰ ਸੜਕ ਕੰਢੇ ਖੜ੍ਹਾ ਬੁੱਢਾ। (ਭੂਤ ਆਦਮੀ) ਸਭ ਕੁਝ ਦੇਖ ਰਿਹਾ ਸੀ। ਕੁਝ ਪਲਾਂ ਮਗਰੋਂ ਉਹ ਕਤੂਰੇ ਨੂੰ ਗੋਦੀ ਵਿਚ ਲਈ ਉਥੇ ਹੀ ਬੈਠ ਗਿਆ। ਬੁੱਢਾ ਕੁਝ ਚਿਰ ਇਕੱਲਾ ਹੀ ਹੱਸਦਾ ਰਿਹਾ ਤੇ ਫਿਰ ਕਤੂਰੇ ਨਾਲ ਗੱਲਾਂ ਕਰਨ ਲੱਗ ਪਿਆ ਜਿਵੇਂ ਕਿ ਉਸ ਨੂੰ ਸਮਝਾ ਰਿਹਾ ਹੋਵੇ—"ਦੇਖ ਬੇਟਾ ! ਇਹ ਪਾਗਲ ਲੋਕ ਆਪਸ ਵਿਚ ਕਿਵੇਂ ਲੜ ਰਹੇ ਹਨ। ਪਤਾ ਹੈ ਕਿਉਂ ? ਕਿਉਂਕਿ ਇਹ ਲੋਕ

ਜਨਤਾ ਨੂੰ ਸੁਖੀ ਕਰਨ ਵਾਲੀ ਸਰਕਾਰ ਲਿਆਉਣੀ ਚਾਹੁੰਦੇ ਹਨ। ਇਹ ਲੋਕ ਇਕ ਦੂਜੇ ਨੂੰ ਪਿਆਰ ਨਹੀਂ ਕਰ ਸਕਦੇ—ਇਕ ਦੂਜੇ ਦਾ ਮਾਣ ਨਹੀਂ ਕਰ ਸਕਦੇ। ਇਨ੍ਹਾਂ ਦੇ ਦਿਮਾਗ ਵਿਚ ਈਰਖਾ ਤੇ ਵੈਰ ਵਿਰੋਧ ਦਾ ਕੀੜਾ ਹੈ ਜੋ ਆਦਮੀ ਦੀਆਂ ਮਨੁੱਖੀ ਭਾਵਨਾਵਾਂ ਨੂੰ ਦਿਨ ਪ੍ਰਤੀ ਦਿਨ ਖਾ ਰਿਹਾ ਹੈ। ਅਜਿਹੇ ਦੇਸ਼ ਨੂੰ ਗਿਰਾਵਟ ਦੇ ਸਮੁੰਦਰ ਵਿਚ ਡਿੱਗਦਿਆਂ ਭਲਾ ਕਿੰਨਾ ਕੁ ਚਿਰ ਲੱਗੇਗਾ ?"

ਏਨਾ ਕਹਿ ਕੇ ਉਹ ਖੜ੍ਹਾ ਹੋ ਗਿਆ—

"ਬੇਟਾ ! ਪਤਾ ਹੈ ਮੇਰੀ ਇਹ ਹਾਲਤ ਕਿਉਂ ਹੋ ਗਈ ? ਮੈਂ ਦੂਜਿਆਂ ਦੀ ਬੁਰਾਈ ਵਿਚ ਲੁਕੀ ਚੰਗਿਆਈ ਨੂੰ ਨਾ ਪਛਾਣ ਸਕਿਆ। ਗਿਰਾਵਟ ਦੀਆਂ ਡੂੰਘਾਈਆਂ ਵਿਚ ਗੋਤੇ ਖਾਂਦੇ ਲੋਕਾਂ ਨੂੰ ਅਪਨਾਉਣ ਦੀ ਭਾਵਨਾ ਮੇਰੇ ਵਿਚ ਨਹੀਂ ਸੀ। ਮੈਂ ਆਪਣੇ ਆਪ ਨੂੰ ਮਹਾਨ ਸਮਝਦਾ ਰਿਹਾ—ਮੈਂ ਹਰ ਇਕ ਨੂੰ ਆਪਣੇ ਮਤਲਬ ਦੇ ਪੱਖ ਤੋਂ ਹੀ ਦੇਖਦਾ ਸਾਂ। ਮੇਰੇ ਇਸ ਹੰਕਾਰ ਨੇ ਹੀ ਮੇਰਾ ਬੇੜਾ ਗਰਕ ਕਰ ਦਿੱਤਾ। ਕੀ ਤੈਨੂੰ ਇਸ ਦੁਨੀਆਂ ਵਿਚ ਹਰ ਪਲ ਵੱਧ ਰਹੇ ਦੁੱਖਾਂ ਦਾ ਕਾਰਨ ਪਤਾ ਹੈ ? ਕਾਰਨ ਕੇਵਲ ਏਨਾ ਹੈ ਕਿ ਆਦਮੀ ਆਪਣੇ ਸਵਾਰਥ ਦੇ ਸੁਨਿਹਰੀ ਜਾਲ ਵਿਚ ਜਕੜਿਆ ਗਿਆ ਹੈ। ਜੋ ਸਰਕਾਰ ਇਸ ਜਾਲ ਨੂੰ ਕੱਟ ਸਕੇ, ਜੋ ਜਨਤਾ ਨੂੰ ਇਸ ਜੰਜਾਲ ਵਿਚੋਂ ਕੱਢ ਸਕੇ ਉਹੀ ਸਰਕਾਰ ਰਾਮ ਰਾਜ ਦੇ ਸੁਪਨੇ ਨੂੰ ਸਾਕਾਰ ਕਰ ਸਕਦੀ ਹੈ। ਅੱਜ ਲੋਕਾਂ ਦੇ ਦਿਲਾਂ ਤੇ ਮਾਇਆ ਦਾ ਰਾਜ ਹੈ। ਜਦੋਂ ਤੀਕ ਇਸ ਮਾਇਆ ਨੂੰ ਘੋੜੇ ਵਾਂਗ ਲਗਾਮ ਨਹੀਂ ਦਿੱਤੀ ਜਾਂਦੀ ਉਦੋਂ ਤੀਕ ਇਹ ਮਾਇਆ, ਇਹ ਕਪਟ ਮਨਮਰਜ਼ੀ ਕਰ ਕਰ ਕੇ ਇਸ ਧਰਤੀ ਨੂੰ ਨਰਕ ਬਣਾ ਦੇਵੇਗੀ। ਜਦੋਂ ਰਾਜ ਸੱਤਾ ਹੀ ਅੱਥਰਾ ਘੋੜਾ ਬਣ ਜਾਵੇ ਤਾਂ ਸਰਬਨਾਸ ਤੋਂ ਬਿਨਾਂ ਕੋਈ ਰਾਹ ਨਹੀਂ ਰਹਿ ਜਾਂਦਾ। ਰਾਜ ਕਰਨ ਵਾਲਿਆਂ ਦਾ ਕੇਵਲ ਇਨਸਾਫ਼ ਪਸੰਦ ਹੋਣਾ ਹੀ ਕਾਫ਼ੀ ਨਹੀਂ—ਉਨ੍ਹਾਂ ਕੋਲ ਦੂਰ ਦ੍ਰਿਸ਼ਟੀ ਹੋਣੀ ਵੀ ਜ਼ਰੂਰੀ ਹੈ। ਸਾਡੀ ਸਰਕਾਰ ਦੀ ਇਨਸਾਫ਼ ਪਸੰਦੀ ਤੇ ਦੂਰ ਦ੍ਰਿਸ਼ਟੀ ਹੀ ਜਨਤਾ ਨੂੰ ਸੁੱਖ ਸ਼ਾਂਤੀ ਦੇ ਸਕਦੀ ਹੈ। ਪੁਰਾਣੇ ਜ਼ਮਾਨੇ ਵਿਚ ਰਾਜਿਆਂ ਦਾ ਇਨਸਾਫ਼ ਤੇ ਮੰਤਰੀਆਂ ਦੀ ਅਕਲ—ਦੋਵੇਂ ਮਿਲ ਕੇ ਜਨਤਾ ਨੂੰ ਸੁੱਖ ਬਖਸ਼ਦੇ ਸਨ। ਇਸੇ ਲਈ, ਮੈਂ ਸਮਝਦਾ ਹਾਂ, ਜਿਹੜੇ ਲੋਕ ਭੋਲੀ ਜਨਤਾ ਸਾਹਮਣੇ ਬਰਾਬਰੀ ਦੀ ਡੁਗਡੁਗੀ ਵਜਾ ਕੇ ਲੋਕਾਂ ਦੇ ਦਿਮਾਗ ਵਿਚ ਹੰਕਾਰ ਭਰਦੇ ਤੇ ਉਨ੍ਹਾਂ ਨੂੰ ਨਿਰਾਸ਼ਾ ਦੇ ਸਮੁੰਦਰ ਵੱਲ ਤੋਰਦੇ ਹਨ ਇਕ ਮਹਾਂ ਪਾਪ ਕਰਦੇ ਹਨ। ਮੇਰੇ ਦੋਸਤ ! ਤੇਰੀ ਜ਼ਾਤ ਹੀ ਵਫ਼ਾਦਾਰ ਹੈ। ਇਸੇ ਲਈ ਮੈਂ ਤੈਨੂੰ ਇਹ ਸਾਰੀਆਂ ਗੱਲਾਂ ਦੱਸ ਰਿਹਾ ਹਾਂ।...ਮੇਰੀਆਂ ਗੱਲਾਂ ਸਮਝ ਰਿਹਾ ਹੈਂ ਨਾ ?..."

ਕਤੂਰਾ ਹੌਲੀ ਜਿਹੀ ਭੌਂਕਿਆ। ਬੁੱਢਾ ਹੱਸ ਪਿਆ। ਏਨੇ ਵਿਚ ਕਿਤੋਂ ਰੋਣ ਦੀ ਆਵਾਜ਼ ਸੁਣਾਈ ਦਿੱਤੀ। ਬੇਸ਼ੱਕ ਕਤੂਰਾ ਹੁਣ ਕੁਝ ਵੱਡਾ ਹੋ ਗਿਆ ਸੀ ਪਰ ਉਸ ਦੇ ਫਿਰ ਖੋ ਜਾਣ ਦੇ ਡਰੋਂ ਬੁੱਢਾ ਉਸ ਨੂੰ ਗੋਦੀ ਚੁੱਕ ਕੇ ਉਸ ਪਾਸੇ ਨੂੰ ਤੁਰ ਪਿਆ ਜਿਧਰੋਂ ਰੋਣ ਦੀ ਆਵਾਜ਼ ਆ ਰਹੀ ਸੀ। ਇਕ ਘਰ ਦੇ ਸਾਹਮਣੇ ਲੋਥ ਪਈ ਸੀ। ਲੋਥ ਤੇ ਡਿੱਗ ਕੇ ਇਕ ਔਰਤ ਤੇ ਦੋ ਬੱਚੇ ਰੋ ਰਹੇ ਸਨ। ਉਨ੍ਹਾਂ ਨੂੰ ਰੋਂਦਿਆਂ ਦੇਖ ਕੇ ਆਂਢ ਗੁਆਂਢ ਦੇ ਲੋਕ ਵੀ ਹੰਝੂ ਕੇਰ ਰਹੇ ਸਨ।

ਬੁੱਢਾ ਕੁਝ ਦੇਰ ਚੁੱਪਚਾਪ ਖੜ੍ਹਾ ਦੇਖਦਾ ਰਿਹਾ। ਫਿਰ ਬੋਲਿਆ, "ਕਿਉਂ ਬਈ ਦੋਸਤ ! ਤੂੰ ਮਰ ਗਿਆ ਹੈਂ ?" ਉਥੇ ਇਕੱਠੇ ਹੋਏ ਲੋਕ ਬੁੱਢੇ ਵੱਲ ਤੱਕਣ ਲੱਗੇ। ਬੁੱਢੇ ਦੀ ਦਾੜ੍ਹੀ, ਖੁਲ੍ਹੇ ਵਾਲ ਤੇ ਚਿਹਰੇ ਦੀ ਚਮਕ ਨੇ ਉਸ ਪ੍ਰਤੀ ਲੋਕਾਂ ਦੇ ਦਿਲਾਂ ਵਿਚ ਥਾਂ ਬਣਾ ਦਿੱਤੀ।

ਬੁੱਢਾ ਲਾਸ਼ ਦੇ ਨੇੜੇ ਜਾ ਕੇ ਬੋਲਿਆ—

"ਦੋਸਤੋ ! ਰੋਂਦੇ ਕਿਉਂ ਹੋ ? ਇਧਰ ਦੇਖੋ।" ਕਹਿੰਦੇ ਹੋਏ ਉਸ ਨੇ ਇਕ ਪੱਥਰ ਚੁੱਕ ਕੇ ਜ਼ਮੀਨ ਤੇ ਇਕ ਬਰਾਬਰ ਬਾਹੀਆਂ ਵਾਲੀ ਤਿਕੋਨ ਬਣਾਈ ਤੇ ਫਿਰ ਤਿਕੋਨ ਦੇ ਖੂੰਜਿਆਂ ਤੇ ਤਿੰਨ ਚੌਰਸ ਡੱਬੀਆਂ। ਉਨ੍ਹਾਂ ਨੂੰ ਸਮਝਾਉਂਦਾ ਉਹ ਬੋਲਿਆ, "ਦੇਖੋ ! ਇਹ ਆਤਮਾ ਹੈ ਤੇ ਇਹ ਰਿਹਾ ਮਨ। ਜਦੋਂ ਤੀਕ ਇਹ ਦੋਵੇਂ ਆਪਸ ਵਿਚ ਮਿਲਣਗੇ ਨਹੀਂ ਇਹ ਪਰਮਾਤਮਾ ਦੇ ਤੁੱਲ ਨਹੀਂ ਹੋ ਸਕਦੇ। ਮਰਨ ਵਾਲਾ ਮਨ ਤੇ ਆਤਮਾ ਨੂੰ ਇਕੱਠਾ ਨਹੀਂ ਕਰ ਸਕਿਆ—ਬਸ, ਮਰ ਗਿਆ। ਜਦੋਂ ਤੀਕ ਉਹ ਇਨ੍ਹਾਂ ਦੋਹਾਂ ਨੂੰ ਮਿਲਾਉਣ ਵਿਚ ਸਫ਼ਲ ਨਹੀਂ ਹੁੰਦਾ, ਇਵੇਂ ਜਨਮ ਲੈਂਦਾ ਰਹੇਗਾ।" ਏਨਾ ਕਹਿ ਕੇ ਉਹ ਕੁਝ ਦੇਰ ਏਧਰ ਓਧਰ ਘੁੰਮਦਾ ਰਿਹਾ। ਸਾਰੇ ਬੜੀ ਉਤਸੁਕਤਾ ਨਾਲ ਦੇਖ ਰਹੇ ਸਨ ਕਿ ਸ਼ਾਇਦ ਉਹ ਕੋਈ ਜਾਦੂ ਦਿਖਾਉਣ ਵਾਲਾ ਹੈ। ਪਰ ਕੁਝ ਚਿਰ ਮਗਰੋਂ ਬੁੱਢਾ ਆਪਣੇ ਰਾਹ ਤੁਰਦਾ ਹੋਇਆ !

ਚੋਣਾਂ ਦਾ ਤਮਾਸ਼ਾ ਮੁੱਕਿਆ ਤੇ ਨਾਲ ਹੀ ਪੁਲੱਈਆ ਦਾ ਚਾਰ ਦਿਨ ਦਾ ਸੁੱਖ ਵੀ। ਬੰਗਾਰਈਆ ਵੋਟਾਂ ਵਿਚ ਬੁਰੀ ਤਰ੍ਹਾਂ ਹਾਰ ਗਿਆ ਸੀ। ਪਰ ਫਿਰ ਵੀ ਪੁਲੱਈਆ ਨੇ ਸੋਚਿਆ ਕਿ "ਉਹ ਬਹੁਤ ਨੇਕ ਦਿਲ ਆਦਮੀ ਹੈ, ਗਰੀਬਾਂ ਦੇ ਦੁੱਖ ਜਾਣਦਾ ਹੈ, ਮੇਰੀ ਕੋਈ ਮਦਦ ਜ਼ਰੂਰ ਕਰੇਗਾ। ਸਾਰਾ ਦਿਨ ਉਹ ਬੰਗਾਰਈਆ ਦੇ ਦਰਵਾਜ਼ੇ ਅੱਗੇ ਪਹਿਰੇਦਾਰ ਵਾਂਗ ਬੈਠਾ ਰਿਹਾ। ਬੰਗਾਰਈਆ ਪਹਿਲਾਂ ਹੀ ਇਸ ਗੱਲ ਤੇ ਔਖਾ ਸੀ ਕਿ ਜਿਨ੍ਹਾਂ ਨੇ ਉਸ ਦਾ ਲੂਣ ਖਾਧਾ ਸੀ ਉਹ ਉਸ ਨਾਲ ਨਮਕ ਹਰਾਮੀ ਕਰ ਗਏ ਸਨ। ਨਾਲੇ ਉਸ ਨੂੰ ਹੁਣ ਉਨ੍ਹਾਂ ਲੋਕਾਂ ਨਾਲ ਕੋਈ ਮਤਲਬ ਹੀ ਨਹੀਂ ਸੀ ਰਿਹਾ। ਪੁਲੱਈਆ ਨੂੰ ਦੇਖਦਿਆਂ ਹੀ ਉਸ ਨੇ ਝਿੜਕ ਝੰਬ ਕੇ ਤੋਰ ਦਿੱਤਾ। ਪੁਲੱਈਆ ਨੂੰ ਇਹ ਬੁਰਾ ਤਾਂ ਬਹੁਤ ਲੱਗਿਆ ਪਰ ਆਪਣੀ ਮੰਦਹਾਲੀ ਨੂੰ ਯਾਦ ਕਰਕੇ ਉਹ ਚੁੱਪਚਾਪ ਘਰ ਨੂੰ ਮੁੜ ਪਿਆ।

ਚੋਣਾਂ ਦੇ ਦਿਨਾਂ ਵਿਚ ਜੋ ਥੋੜ੍ਹੀ ਬਹੁਤ ਕਮਾਈ ਹੋਈ ਸੀ ਉਸ ਵਿਚੋਂ ਕਰਜ਼ੇ ਮੋੜਨ ਮਗਰੋਂ ਬਚਿਆ ਹੀ ਬਹੁਤ ਘੱਟ ਸੀ। ਬੱਚਤ ਵਿਚੋਂ ਨੀਲੀ ਨੇ ਧੀ ਲਈ ਦੋ ਫ਼ਰਾਕਾਂ, ਮੱਲੂ ਲਈ ਦੋ ਨਿੱਕਰਾਂ ਤੇ ਇਕ ਕਮੀਜ਼ ਸੁਆਏ ਸਨ। ਜੇ ਕੁਝ ਪੈਸੇ ਹੋਰ ਬਚ ਜਾਂਦੇ ਤਾਂ ਉਹ ਚਰਖਾ ਖ਼ਰੀਦਣ ਦੀ ਸੋਚ ਰਹੀ ਸੀ। ਉਸ ਦਾ ਖ਼ਿਆਲ ਸੀ ਕਿ ਜੇ ਉਹ ਕਿਵੇਂ ਨਾ ਕਿਵੇਂ ਇਕ ਚਰਖਾ ਖ਼ਰੀਦ ਲਵੇ ਤਾਂ ਕੱਤ ਕਤਾਈ ਦਾ ਕੰਮ ਕਰਕੇ ਕੁਝ ਪੈਸੇ ਬਚਾ ਲਵੇਗੀ। ਇਨ੍ਹਾਂ ਪੈਸਿਆਂ ਨਾਲ ਇਕ ਮੱਝ ਖਰੀਦ ਲੈਂਦੀ ਤੇ ਦੁੱਧ ਦਾ ਧੰਦਾ ਸ਼ੁਰੂ ਕਰ ਕੇ ਗੁਜ਼ਾਰਾ ਕਰਨ ਦੀ ਗੱਲ ਕਰਦੀ। ਪਰ ਉਸ ਦੀਆਂ ਤਾਂ ਸਾਰੀਆਂ ਆਸਾਂ ਮਿੱਟੀ ਵਿਚ ਮਿਲ ਗਈਆਂ ਸਨ।

ਫਿਰ ਟੋਕਰੀ ਚੁੱਕੀ ਮਜ਼ਦੂਰੀ ਕਰਨ ਜਾਣਾ ਪੁਲੱਈਆ ਨੂੰ ਅਜੀਬ ਜਿਹਾ

ਲੱਗਿਆ। ਚੋਣਾਂ ਦੇ ਦਿਨਾਂ ਵਿਚ ਵੇਲੇ ਸਿਰ ਰੋਟੀ ਮਿਲਦੀ ਰਹਿਣ ਕਰਕੇ ਕਰੰਗ ਹੋਏ ਪੁਲੱਈਆ ਦੇ ਚਿਹਰੇ ਤੇ ਵੀ ਕੁਝ ਰੌਣਕ ਆ ਗਈ ਸੀ। ਹੁਣ ਉਸ ਨੂੰ ਬਾਜ਼ਾਰ ਵਿਚ ਬੱਚਿਆਂ ਦੇ ਬਰਾਬਰ ਮਜ਼ਦੂਰੀ ਕਰਨ ਵਿਚ ਆਪ ਨੂੰ ਵੀ ਸ਼ਰਮ ਆਉਂਦੀ। ਹੁਣ ਫਿਰ ਉਹ ਦੋ ਦਿਨ ਨੌਕਰੀ ਟੋਲਦਾ ਸ਼ਹਿਰ ਦੀਆਂ ਸੜਕਾਂ ਤੇ ਭਟਕਦਾ ਰਿਹਾ। ਇਕ ਦਿਨ ਸਟੇਸ਼ਨ ਤੇ ਕੁਝ ਸਮਾਨ ਢੋਣ ਬਦਲੇ ਅੱਠ ਆਨੇ ਮਿਲੇ ਸਨ। ਬੱਸ, ਉਸ ਮਗਰੋਂ ਉਸ ਦੀ ਹਾਲਤ ਫਿਰ ਪਹਿਲਾਂ ਵਰਗੀ ਹੋਣ ਲੱਗੀ। ਜਿਨ੍ਹਾਂ ਫ਼ਿਕਰਾਂ ਤੋਂ ਉਸ ਨੂੰ ਕੁਝ ਦਿਨ ਛੁਟਕਾਰਾ ਮਿਲਿਆ ਸੀ ਉਨ੍ਹਾਂ ਨੇ ਹੀ ਉਸ ਨੂੰ ਫਿਰ ਆ ਘੇਰਿਆ।

ਇਕ ਦਿਨ ਹੌਂਸਲਾ ਕਰਕੇ ਉਹ ਟੋਕਰੀ ਚੁੱਕੀ ਬਾਜ਼ਾਰ ਮਜ਼ਦੂਰੀ ਲਈ ਚਲਾ ਹੀ ਗਿਆ। ਉਸ ਨੂੰ ਦੇਖਣ ਸਾਰ ਮੁੰਡੇ ਉਸ ਨੂੰ ਛੇੜਨ ਲੱਗ ਪਏ। ਕੋਈ ਉਸ ਦੀ ਧੋਤੀ ਖਿੱਚ ਕੇ ਦੌੜ ਜਾਂਦਾ ਤੇ ਕੋਈ ਉਸ ਦੇ ਬਾਲ ਪੁੱਟ ਕੇ ਨੱਸ ਜਾਂਦਾ। ਬਾਕੀ ਉਸ ਨੂੰ ਪਾਗਲ ਕਹਿ ਕੇ ਜਾਂ ਗਾਲ੍ਹਾਂ ਕੱਢ ਕੇ ਸਤਾਉਣ ਲੱਗੇ। ਪੁਲੱਈਆ ਤੋਂ ਇਹ ਕੁਝ ਸਹਿਨ ਨਾ ਹੋਇਆ।

ਨਵੇਂ ਸਿਰਿਓਂ ਫਾਕੇ ਸ਼ੁਰੂ ਹੋ ਗਏ। ਬੱਚੇ ਭੁੱਖ ਨਾਲ ਵਿਲਕਣ ਲੱਗੇ। ਇਕ ਰਾਤ ਪੁਲੱਈਆ ਵਿਹੜੇ ਵਿਚ ਲੇਟਿਆ ਹੋਇਆ ਸੀ। ਚਾਰੇ ਪਾਸੇ ਸੰਨਾਟਾ ਸੀ। ਮੱਲੂ, ਭੁੱਖਾ, ਰੋਂਦਾ ਰੋਂਦਾ ਸੌਂ ਗਿਆ ਸੀ। ਦੂਰੋਂ ਕਿਤੋਂ ਗੱਡੀ ਦੀ 'ਛਕ ਛਕ' ਸੁਣਾਈ ਦਿੱਤੀ। ਪੁਲੱਈਆ ਚੌਂਕ ਕੇ ਉਠਿਆ। ਉਸ ਨੇ ਸੋਚਿਆ ਕਿ ਕਿਤੇ ਉਹ ਇਵੇਂ ਭੁੱਖ ਨਾਲ ਤੜਫ ਤੜਫ ਕੇ ਹੀ ਮਰ ਨਾ ਜਾਵੇ।...ਕੀ ਮੇਰੀ ਹਾਲਤ ਏਨੀ ਤਰਸਯੋਗ ਬਣ ਗਈ ? ਮੇਰੇ ਬਾਪ ਨੇ ਆਪਣੇ ਜੀਵਨ ਵਿਚ ਸੁੱਖ ਵੀ ਭੋਗਿਆ ਸੀ ਤੇ ਲੋਕਾਂ ਵਿਚ ਨਾਮਣਾ ਵੀ ਖੱਟਿਆ ਸੀ। ਅਜਿਹੇ ਆਦਮੀ ਦੇ ਪੁੱਤਰ ਦੀ ਇਹ ਹਾਲਤ ? ਮੇਰੀ ਪਤਨੀ ਪਰਉਪਕਾਰੀ ਤੇ ਨੇਕ ਹੋਣ ਦੇ ਬਾਵਜੂਦ ਸਾਨੂੰ ਦੋ ਵੇਲੇ ਦੀ ਰੋਟੀ ਨਸੀਬ ਨਹੀਂ ?...ਇਸ ਸੰਸਾਰ ਵਿਚ ਪਹਿਲਾਂ ਢਿੱਡ ਦੀ ਅੱਗ ਤੇ ਮਗਰੋਂ ਇਨਸਾਫ਼...ਤੇ ਢਿੱਡ ਦੀ ਅੱਗ ਬੁਝਾਉਣ ਲਈ ਜੋ ਵੀ ਕੰਮ ਕਰ ਲਿਆ ਜਾਵੇ ਸਭ ਜਾਇਜ਼ ਹੈ।...ਫਿਰ ਮੈਂ ਉਸ ਬੁੱਢੇ ਦਾ ਘਰ ਟੋਲ ਕੇ ਉਸ ਦਾ ਸੋਨਾ ਹੀ ਕਿਉਂ ਨਾ ਕੱਢ ਲਵਾਂ ?...ਉਸ ਨੇ ਕਿਹਾ ਸੀ ਕਿ ਸੋਨਾ ਘਰ ਦੇ ਪਿਛਵਾੜੇ ਨਾਰੀਅਲ ਦੇ ਦਰਖ਼ਤ ਹੇਠਾਂ ਦੱਬਿਆ ਹੋਇਆ ਹੈ...।" ਏਨਾ ਸੋਚ ਕੇ ਉਸ ਨੇ ਸਾਹਮਣੇ ਦਰਖ਼ਤ ਵੱਲ ਦੇਖਿਆ...ਪਰ ਬੁੱਢਾ ਉਥੇ ਨਹੀਂ ਸੀ। ਉਸ ਨੂੰ ਯਾਦ ਆਇਆ ਕਿ ਜਿਸ ਦਿਨ ਦਾ ਉਸ ਨੇ ਕਤੂਰਾ ਬੁੱਢੇ ਨੂੰ ਸੌਂਪ ਦਿੱਤਾ ਸੀ, ਬੁੱਢਾ ਉਥੇ ਨਹੀਂ ਸੀ ਆਇਆ। ਸਾਹਮਣੇ ਵਾਲੇ ਦਰਖ਼ਤ ਦੀਆਂ ਟਾਹਣੀਆਂ ਹਵਾ ਵਿਚ ਝੂਲ ਰਹੀਆਂ ਸਨ। ਇਨ੍ਹਾਂ ਸੋਚਾਂ ਵਿਚ ਗ਼ਲਤਾਨ ਪੁਲੱਈਆ ਸੌਂ ਗਿਆ। ਅੱਧੀ ਕੁ ਰਾਤ ਜਦੋਂ ਠੰਡ ਵੱਧ ਗਈ, ਉਹ ਉੱਠ ਕੇ ਅੰਦਰ ਚਲਾ ਗਿਆ।

ਉਸੇ ਰਾਤ ਉਸ ਨੂੰ ਸੁਫ਼ਨਾ ਆਇਆ ਕਿ ਉਸ ਦੇ ਪਿੰਡ ਸੂਰਦਾਸ ਵੇਕੰਨਾ ਦੀ ਮੌਤ ਹੋ ਗਈ। ਉਸ ਦੀ ਨੀਂਦ ਖੁਲ੍ਹ ਗਈ ਤੇ ਉਸ ਨੂੰ ਆਪਣਾ ਪਿੰਡ ਚੇਤੇ ਆ ਗਿਆ। ਦਿਲ ਦੀ ਬੇਚੈਨੀ ਕਾਰਨ ਉਸ ਨੂੰ ਮੁੜ ਕੇ ਨੀਂਦ ਨਾ ਆਈ।...ਦੇਵੀ

ਨੀਲੰਮਾ ਦਾ ਮੰਦਰ...ਵੇਕੰਨਾ ਦੀਆਂ ਆਸਾਂ...ਉਨ੍ਹਾਂ ਦੇ ਦੁੱਖ...ਸਭ ਇਕ ਇਕ ਕਰਕੇ ਉਸ ਦੀਆਂ ਅੱਖਾਂ ਅੱਗੋਂ ਦੀ ਘੁੰਮ ਗਏ ।...ਉਸ ਦੇ ਦਿਲ ਵਿਚ ਇਕ ਵਾਰ ਫਿਰ ਪਿੰਡ ਜਾ ਆਉਣ ਦੀ ਸੱਧਰ ਜਾਗ ਪਈ ।

ਸਵੇਰ ਸਾਰ ਫਿਰ ਉਹੀ ਨੌਕਰੀ ਦੀ ਭਾਲ । ਘੁੰਮਦੇ ਫਿਰਦੇ ਇਕ ਤਿੰਨ ਮੰਜ਼ਲੇ ਮਕਾਨ ਦੇ ਸਾਹਮਣੇ ਇਕ ਉਜਾੜ ਜਿਹੇ ਘਰ ਦੇ ਵਿਹੜੇ ਵਿਚ ਬੈਠਾ ਉਸ ਨੂੰ ਉਹੀ ਬੁੱਢਾ ਮਿਲਿਆ । ਉਸ ਨੇ ਘਰ ਦੇ ਪਿਛਵਾੜੇ ਵੱਲ ਨਿਗਾਹ ਮਾਰੀ । ਉਥੇ ਕੋਈ ਦਰਖ਼ਤ ਨਹੀਂ ਸੀ । ਅਖ਼ੀਰ ਜਦੋਂ ਉਹ ਅਜਿਹੇ ਘਰ ਦੀ ਭਾਲ ਵਿਚ ਤੁਰਿਆ ਜਿਸ ਦੇ ਪਿਛਵਾੜੇ ਨਾਰੀਅਲ ਦਾ ਦਰਖ਼ਤ ਹੋਵੇ ਤਾਂ ਉਸ ਨੂੰ ਕਈ ਅਜਿਹੇ ਘਰ ਦਿੱਸ ਪਏ । ਹਾਰ ਕੇ ਉਸ ਨੇ ਸੋਚ ਲਿਆ ਕਿ ਬੁੱਢੇ ਦਾ ਘਰ ਸ਼ਹਿਰ ਵਿਚ ਨਹੀਂ—ਕਿਸੇ ਪਿੰਡ ਵਿਚ ਹੋਣਾ ਹੈ । ਦੁਪਹਿਰ ਨੂੰ ਘਰ ਮੁੜਿਆ ਤਾਂ ਨੀਲੀ ਨੇ ਉਸ ਨੂੰ ਪੀਣ ਲਈ ਚੌਲਾਂ ਦੀ ਪਿੱਛ ਦਿੱਤੀ । ਸਭ ਕੁਝ ਖ਼ਤਮ ਕਰਨ ਮਗਰੋਂ ਉਸ ਨੂੰ ਧਿਆਨ ਆਇਆ ਕਿ ਨੀਲੀ ਨੇ ਨਾ ਤਾਂ ਕੁਝ ਖਾਧਾ ਹੀ ਸੀ ਤੇ ਨਾ ਪੀਤਾ ਸੀ । ਇਹ ਖ਼ਿਆਲ ਆਉਂਦਿਆਂ ਹੀ ਉਸ ਦਾ ਦਿਲ ਦਿਮਾਗ਼ ਬੇਚੈਨ ਹੋ ਗਿਆ ।

ਪੁਲੱਈਆ ਦੇ ਪੈਰ ਦਰਦ ਕਰ ਰਹੇ ਸਨ । ਇਸ ਲਈ ਉਸ ਨੂੰ ਨੀਂਦ ਆ ਗਈ । ਜਦੋਂ ਜਾਗਿਆ, ਤਰਕਾਲਾਂ ਢਲ ਚੁੱਕੀਆਂ ਸਨ । ਉਹ ਮੂੰਹ ਹੱਥ ਧੋ ਕੇ ਪੁੱਤਰ ਨੂੰ ਨਾਲ ਲਈ ਘਰੋਂ ਨਿਕਲ ਪਿਆ । ਸੜਕ ਤੇ ਆਉਣ ਜਾਣ ਵਾਲਿਆਂ ਦੀ ਚੋਖੀ ਭੀੜ ਸੀ । ਸੜਕ ਕੰਢੇ ਦੀਆਂ ਦੁਕਾਨਾਂ ਤੋਂ ਲੋਕ ਤਰ੍ਹਾਂ ਤਰ੍ਹਾਂ ਦਾ ਸਮਾਨ ਖਰੀਦ ਰਹੇ ਸਨ । ਇਹ ਨਜ਼ਾਰਾ ਦੇਖ ਕੇ ਇਕ ਵਾਰ ਤਾਂ ਪੁਲੱਈਆ ਦਾ ਸਿਰ ਚਕਰਾ ਗਿਆ । ਉਸ ਨੇ ਸੋਚਿਆ ਕਿ "ਕਾਸ਼ ! ਮੈਂ ਵੀ ਆਪਣੇ ਪੁੱਤ ਲਈ ਇਕ ਗੇਂਦ ਖ਼ਰੀਦ ਸਕਣ ਦੇ ਕਾਬਲ ਹੁੰਦਾ ।...ਅਹੁ ਕੋਈ ਬੱਚਾ ਸੜਕ ਤੇ ਗੇਂਦ ਬੁੜ੍ਹਕਾਉਂਦਾ ਇਧਰ ਹੀ ਆ ਰਿਹਾ ਹੈ ।..." ਮੱਲੂ ਲਲਚਾਈਆਂ ਨਜ਼ਰਾਂ ਨਾਲ ਉਸੇ ਪਾਸੇ ਦੇਖ ਰਿਹਾ "ਬਾਪੂ ! ਬਾਪੂ !!" ਕਹਿੰਦੇ ਉਂਗਲੀ ਦਾ ਇਸ਼ਾਰਾ ਕਰਦਾ ਹੈ !...ਕੋਈ ਕੁੜੀ ਭੌਂਪੂ ਵਜਾਉਂਦੀ ਆ ਰਹੀ ਹੈ ।...ਮੱਲੂ ਖ਼ਾਤਰ ਵੀ ਅਜਿਹੀ ਹੀ ਇਕ ਗੇਂਦ ਖਰੀਦਣੀ ਹੈ ।...ਅਹੁ ਦੇਖੋ...ਇਕ ਹੋਰ ਬੱਚੇ ਦੇ ਹੱਥ ਵਿਚ ਇਕ ਰਬੜ ਦੀ ਬਿੱਲੀ ਹੈ...ਦੱਬਣ ਤੇ ਬਿੱਲੀ 'ਮਿਆਊਂ ਮਿਆਊਂ' ਕਰਦੀ ਹੈ ਤੇ ਬੱਚਾ ਖ਼ੁਸ਼ ਹੋ ਰਿਹਾ ਹੈ । ਮੱਲੂ ਲਈ ਇਕ ਬਿੱਲੀ ਵੀ ਲੈਣੀ ਹੈ ।...

ਉਸ ਨੇ ਪੁੱਤਰ ਵੱਲ ਟਿਕਟਿਕੀ ਲਾ ਕੇ ਸੋਚਿਆ, "ਬੇਟਾ ! ਤੇਰਾ ਜਨਮ ਤਾਂ ਬੜੇ ਸ਼ੁਭ ਲਗਨ ਵਿਚ ਹੋਇਆ ਸੀ...ਪਰ ਫਿਰ ਵੀ ਤੇਰੇ ਦਿਨ ਚੰਗੇ ਨਹੀਂ ।" ਥੋੜ੍ਹੀ ਦੂਰ ਗਏ ਤਾਂ ਇਕ ਜੋਤਸ਼ੀ ਬੈਠਾ ਕਿਸੇ ਦਾ ਹੱਥ ਦੇਖ ਰਿਹਾ ਸੀ । ਪੁਲੱਈਆ ਦਾ ਵੀ ਅਪਣਾ ਭਵਿੱਖ ਜਾਣਨ ਨੂੰ ਦਿਲ ਕੀਤਾ । ਪਰ ਉਸ ਕੋਲ ਭਲਾ ਪੈਸੇ ਕਿਥੇ ?...ਫਿਰ ਵੀ ਜੇ ਭਵਿੱਖ ਦਾ ਪਤਾ ਲੱਗ ਸਕੇ ਤਾਂ ਚੰਗਾ ਹੈ । ਘੱਟੋ ਘੱਟ ਇਹ ਤਾਂ ਪਤਾ ਲਗਣਾ ਚਾਹੀਦਾ ਹੈ ਕਿ ਉਸ ਦੇ ਦਿਨ ਫਿਰ ਰਹੇ ਹਨ ਜਾਂ ਨਹੀਂ ।

"ਕਿਉਂ ਜੀ ? ਇਕ ਹੱਥ ਦੇਖਣ ਦਾ ਕੀ ਲੈਂਦੇ ਹੋ ?" ਉਸ ਨੇ ਜੋਤਸ਼ੀ ਨੂੰ ਪੁੱਛਿਆ ।

"ਪਰਮਾਤਮਾ ਨੂੰ ਧਿਆ ਕੇ ਜੋ ਤੁਹਾਡੇ ਮਨ ਵਿਚ ਆਵੇ ਦੇ ਦਿਓ।"

ਪਰ ਪੁਲੱਈਆ ਕੋਲ ਤਾਂ ਕਾਣੀ ਕੌਡੀ ਵੀ ਨਹੀਂ ਸੀ। ਉਹ ਆਪਣੀ ਹਾਲਤ ਤੇ ਝੁੰਝਲਾਉਂਦਾ ਨਾਲੇ ਦੇ ਕਿਨਾਰੇ ਜਾ ਅੱਪੜਿਆ। ਉਸ ਦੇ ਪੈਰ ਪੀੜ ਕਰ ਰਹੇ ਸਨ: ਉਹ ਉਥੇ ਹੀ ਆਰਾਮ ਕਰਨ ਬੈਠ ਗਿਆ। ਉਸ ਨੂੰ ਬੜੇ ਜ਼ੋਰ ਦੀ ਭੁੱਖ ਲੱਗੀ ਸੀ। ਉਸ ਨੇ ਸੋਚਿਆ ਕਿ ਜਦੋਂ ਭੁੱਖ ਕਾਰਨ ਉਹ ਆਪ ਏਨਾ ਬੇਹਾਲ ਸੀ ਤਾਂ ਵਿਚਾਰੇ ਮੱਲੂ ਦੀ ਕੀ ਹਾਲਤ ਹੋਵੇਗੀ? ਉਸ ਨੂੰ ਲੱਗਿਆ ਕਿ ਉਸ ਵਿਚ ਖੜ੍ਹਾ ਹੋਣ ਦੀ ਤਾਕਤ ਵੀ ਨਹੀਂ ਸੀ। ਉਹ ਰਾਹੋਂ ਭਟਕੇ ਮੁਸਾਫ਼ਿਰ ਵਾਂਗ ਇਕ ਥਾਂ ਬੈਠ ਗਿਆ। ਢਿੱਡ ਦੀ ਅੱਗ ਉਸ ਨੂੰ ਭੁੱਖੀ ਸ਼ੇਰਨੀ ਵਾਂਗ ਖਾ ਰਹੀ ਸੀ। ਹੌਲੀ ਹੌਲੀ, ਲੋਕਾਂ ਦੀ ਆਵਾਜਾਈ ਘੱਟ ਹੋਣ ਲੱਗੀ। ਇਧਰ ਉਧਰ ਦੁਕਾਨਾਂ ਵੀ ਬੰਦ ਹੋਣ ਲੱਗੀਆਂ। ਹਵਾ ਦੇ ਬੁੱਲੇ ਸੜਕ ਦਾ ਕੂੜਾ ਕਰਕਟ ਸਾਫ਼ ਕਰਨ ਲੱਗੇ। ਥਕਾਵਟ ਕਾਰਨ ਮੱਲੂ ਬਾਪ ਦੇ ਪੱਟ ਤੇ ਸਿਰ ਧਰ ਕੇ ਲੇਟ ਗਿਆ। ਉਸ ਦੀ ਹਾਲਤ ਦੇਖ ਕੇ ਪੁਲੱਈਆ ਦਾ ਮਨ ਭਰ ਆਇਆ। ਉਸ ਨੂੰ ਪੁੱਤਰ ਦੇ ਜਨਮ ਦਾ ਸਮਾਂ ਯਾਦ ਆਇਆ।..."ਸਾਰੇ ਪਿੰਡ ਵਿਚ ਮੇਰੇ ਪੁੱਤਰ ਵਰਗਾ ਕੋਈ ਪੈਦਾ ਹੀ ਨਹੀਂ ਸੀ ਹੋਇਆ।...ਅਜਿਹੇ ਸੁਭ ਸਮੇਂ ਪੈਦਾ ਹੋਣ ਤੇ ਵੀ ਮੇਰੇ ਪੁੱਤਰ ਨੂੰ ਸ਼ਹਿਰ ਦੀਆਂ ਨਾਲੀਆਂ ਕੰਢੇ ਬੈਠ ਕੇ ਭੁੱਖ ਕਾਰਨ ਰੋਣਾ ਪੈ ਰਿਹਾ ਹੈ।" ਅਜਿਹੀਆਂ ਸੋਚਾਂ ਸੋਚਦਾ ਉਹ ਆਪਣੀ ਭੁੱਖ ਭੁੱਲ ਕੇ ਆਪਣੇ ਪੁੱਤਰ ਦੀ ਭੁੱਖ ਮਹਿਸੂਸ ਕਰਨ ਲੱਗਿਆ।...ਸਾਹਮਣੇ ਇਕ ਹੋਟਲ ਬੰਦ ਹੋ ਰਿਹਾ ਸੀ। ਉਸ ਨੇ ਸੋਚਿਆ ਕਿ ਜਾ ਕੇ ਇਕ ਰੋਟੀ ਹੀ ਚੁੱਕ ਲਿਆਵੇ। ਉਹ ਉਠਿਆ ਪਰ..."ਇਹ ਕੀ?... ਚੋਰੀ?...ਕੀ ਉਹ ਸੱਚਮੁਚ ਚੋਰੀ ਕਰਨ ਜਾ ਰਿਹਾ ਸੀ?...ਕੀ ਉਸ ਨੂੰ ਪੁਲੀਸ ਫੜ ਨਹੀਂ ਲਵੇਗੀ?...ਫਿਰ ਉਸ ਦੇ ਟੱਬਰ ਦਾ ਕੀ ਹੋਵੇਗਾ?..."

ਉਸ ਨੇ ਸੋਚਿਆ, "ਫਿਰ ਭਲਾ ਘਰ ਕੀ ਕਰਨ ਜਾਵਾਂ?...ਪਰ ਉਹ ਦੋਵੇਂ ਜੇ ਭੁੱਖੇ ਢਿੱਡ ਠੰਡ ਵਿਚ ਹੀ ਸੌਂ ਗਏ ਤਾਂ ਕੀ ਬਣੇਗਾ?...ਜੇ ਰਾਤੀਂ ਉਥੇ ਸੁੱਤਿਆਂ ਨੂੰ ਉਨ੍ਹਾਂ ਨੂੰ ਕੋਈ ਚੋਰ ਸਮਝ ਲਵੇ?...ਤੇ ਜੇ ਉਹ ਘਰ ਨਾ ਵੀ ਜਾਵੇ ਤਾਂ ਨੀਲੀ ਕੀ ਸੋਚੇਗੀ?"

ਉਹ ਉਠੇ ਤੇ ਘਰ ਵੱਲ ਪੈਰ ਪੁੱਟੇ। ਮੱਲੂ ਵੀ ਹੌਲੀ ਹੌਲੀ ਤੁਰ ਰਿਹਾ ਸੀ। ਉਹ ਛੋਟੇ ਰਾਹੋਂ ਛੇਤੀ ਘਰ ਪਹੁੰਚਣ ਲਈ ਗਲੀਆਂ ਵਿਚੋਂ ਦੀ ਹੋ ਲਿਆ।... ਉਸ ਰਸਤੇ ਆਵਾਜਾਈ ਬਿਲਕੁਲ ਬੰਦ ਸੀ—ਸਿਰਫ਼ ਪਿਉ ਪੁੱਤ ਹੀ ਤੁਰੇ ਜਾ ਰਹੇ ਸਨ।

ਕੁਝ ਦੂਰ ਜਾ ਕੇ ਹੀ ਪੁਲੱਈਆ ਨੂੰ ਥਕਾਵਟ ਮਹਿਸੂਸ ਹੋਈ। ਏਨੇ ਵਿਚ ਗਲੀ ਵਿਚ ਲੱਗੇ ਬਿਜਲੀ ਦੇ ਲਾਟੂ ਦੀ ਰੌਸ਼ਨੀ ਵਿਚ ਉਸ ਨੂੰ ਇਕ ਬੁੱਢੀ ਬੈਠੀ ਦਿਖਾਈ ਦਿੱਤੀ। ਦੂਰੋਂ ਉਹ ਅੰਨ੍ਹੀ ਜਾਪਦੀ ਸੀ...ਮੈਲੇ ਕੁਚੈਲੇ ਕੱਪੜੇ...ਚੀਥੜਿਆਂ ਵਿਚੋਂ ਉਸ ਦਾ ਸੁੱਕਾ, ਪਿੰਜਰ ਸਰੀਰ। ਉਹ ਗਲੀ ਦੇ ਇਕ ਕਿਨਾਰੇ ਬੈਠੀ ਬੜੀ ਤਰਸਯੋਗ ਆਵਾਜ਼ ਵਿਚ ਕਹਿ ਰਹੀ ਸੀ, "ਮਾਈ, ਬਾਪ!...ਅੱਖਾਂ ਤੋਂ ਅੰਨੀ ਹਾਂ... ਕੰਮ ਕਰਨ ਲਾਇਕ ਨਹੀਂ...ਪਤਾ ਨਹੀਂ ਕਿਹੜੇ ਜਨਮਾਂ ਦੇ ਪਾਪ ਦਾ ਫਲ ਭੋਗ

ਰਹੀ ਹਾਂ...ਪਾਪੀ ਵਿੱਡ...ਮਾਂ ਜੀ ! ਮੇਰੇ ਤੇ ਤਰਸ ਕਰੋ...ਇਸ ਅੰਨ੍ਹੀ ਤੇ ਤਰਸ ਕਰੋ ਬਾਬੂ ਜੀ !"

ਪੁਲੱਈਆ ਨੇ ਸੋਚਿਆ "ਪਿਛਲੇ ਜਨਮ ਵਿਚ ਪਤਾ ਨਹੀਂ ਕਿੰਨੇ ਕੁ ਪਾਪ ਕੀਤੇ ਹੋਣੇ ਨੇ ? ਹੁਣ ਭੁਗਤ ਰਹੀ ਹੈ...ਪਰ ਫਿਰ ਜ਼ਿੰਦਗੀ ਦਾ ਮੋਹ ਨਹੀਂ ਛੁੱਟਦਾ ।" ਉਹ ਕੁਝ ਚਿਰ ਲਈ ਉਥੇ ਹੀ ਬੈਠ ਗਿਆ । ਬੁੱਢੀ ਹੁਣ ਵੀ ਉਸੇ ਤਰ੍ਹਾਂ ਬੋਲ ਰਹੀ ਸੀ ਤੇ ਸੱਜੇ ਹੱਥ ਨਾਲ ਸਾਹਮਣੇ ਵਿਛੇ ਕੱਪੜੇ ਦੀਆਂ ਕੰਨੀਆਂ ਫਰੋਲ ਰਹੀ ਸੀ । ਉਸ ਕੱਪੜੇ ਤੇ ਇਕ ਪਾਸੇ ਜਿਹੇ ਇਕ ਆਨਾ ਪਿਆ ਸੀ ਜਿਹੜਾ ਬੁੱਢੀ ਦੇ ਹੱਥ ਨਹੀਂ ਸੀ ਲੱਗਿਆ । ਪਰ ਇਹ ਆਨਾ ਰੌਸ਼ਨੀ ਵਿਚ ਪੁਲੱਈਆ ਨੂੰ ਸਾਫ਼ ਦਿੱਸ ਰਿਹਾ ਸੀ ।..."ਲਓ ! ਇਹ ਤਾਂ ਸੱਚਮੁਚ ਅੰਨ੍ਹੀ ਹੈ ।...ਸਿਰਫ਼ ਮੰਗਣ ਖ਼ਾਤਰ ਅੰਨ੍ਹੀ ਨਹੀਂ ਬਣੀ ।" ਉਥੋਂ ਥੋੜ੍ਹੀ ਦੂਰ ਇਕ ਸਿਨੇਮਾ ਸੀ । ਫ਼ਿਲਮ ਖ਼ਤਮ ਹੋਣ ਤੇ ਬਹੁਤ ਸਾਰੇ ਲੋਕ ਉਸੇ ਰਸਤੇ ਘਰਾਂ ਨੂੰ ਪਰਤਦੇ ਸਨ । ਬੁੱਢੀ ਉਨ੍ਹਾਂ ਦੀ ਹੀ ਉਡੀਕ ਕਰ ਰਹੀ ਸੀ...ਇਸੇ ਲਈ ਉਹ ਬੋਲ ਰਹੀ ਸੀ...ਪਰ ਫ਼ਿਲਮ ਹਾਲੇ ਖ਼ਤਮ ਨਹੀਂ ਸੀ ਹੋਈ । ਪੁਲੱਈਆ ਦੇ ਉਥੇ ਖੜ੍ਹੇ ਖੜ੍ਹੇ ਇਕ ਦੋ ਆਦਮੀ ਉਧਰ ਦੀ ਲੰਘ ਗਏ ਸਨ ।

ਹੁਣ ਤਾਂ ਉਥੇ ਕੇਵਲ ਉਹੀ ਦੋਵੇਂ ਸਨ !...ਬੁੱਢੀ ਕੁਝ ਦੇਰ ਲਈ ਚੁੱਪ ਕਰ ਗਈ । ਪੁਲੱਈਆ ਦੇ ਦਿਲ ਵਿਚ ਕਈ ਤਰ੍ਹਾਂ ਦੇ ਵਿਚਾਰ ਆਏ ।..."ਅਹੁ ਇਕ ਪਾਸੇ ਕੋਈ ਸਿੱਕਾ ਪਿਐ—ਰੁਪਿਆ ਜਾਂ ਆਨਾ ?"...ਬੁੱਢੀ ਫਿਰ ਮੰਗਣ ਲੱਗ ਪਈ...ਜਿਉਂ ਜਿਉਂ ਉਸ ਦੀ ਆਵਾਜ਼ ਉੱਚੀ ਹੋ ਰਹੀ ਸੀ ਤਿਉਂ ਤਿਉਂ ਪੁਲੱਈਆ ਦੇ ਅੰਦਰ ਇਕ ਖ਼ਲਬਲੀ ਪੈਦਾ ਹੋ ਰਹੀ ਸੀ...ਉਸ ਦੀ ਚਮਕਦੀ ਭੁੱਖ ਉਸ ਦੇ ਅੰਦਰਲੇ ਵੇਗ ਨੂੰ ਹੋਰ ਵੀ ਤਿੱਖਾ ਕਰ ਰਹੀ ਸੀ । ਉਸ ਦੇ ਦਿਮਾਗ਼ ਵਿਚ ਆਇਆ ਭੁੱਖ ਮਿਟਾਉਣ ਲਈ ਜੋ ਵੀ ਕੀਤਾ ਜਾਵੇ, ਸਭ ਜਾਇਜ਼ ਹੈ ।—ਇਹੋ ਹੀ ਇਕ ਸੱਚ ਹੈ—ਬਾਕੀ ਸਭ ਝੂਠ ।...ਛਿਣ ਭੰਗਰਾ ! ਤਾਂ ਫਿਰ ਕੀ ਉਹ ਆਨਾ ਜਾਂ ਰੁਪਿਆ, ਜੋ ਵੀ ਹੈ, ਚੁੱਕ ਲਵੇ ?...ਉਸ ਨੇ ਸੋਚਿਆ ਕਿ ਫੇਰ ਕਦੀ ਸਣੇ ਵਿਆਜ ਮੋੜ ਦੇਵੇਗਾ । ਪਰ ਅਗਲੇ ਹੀ ਪਲ ਉਸ ਦੇ ਵਿਚਾਰਾਂ ਨੇ ਪਲਟਾ ਖਾਧਾ—"ਇਹ ਕੀ ? ਫਿਰ ਚੋਰੀ ਦਾ ਖ਼ਿਆਲ ? ਉਹ ਵੀ ਪੁੱਤਰ ਦੇ ਸਾਹਵੇਂ ? ਪਹਿਲਾਂ ਵੀ ਇਕ ਵਾਰੀ ਭੁਗਤ ਚੁਕਿਆ ਹਾਂ ! ਜੇ ਮੈਂ ਚੋਰ ਬਣ ਗਿਆ ਤਾਂ ਕੀ ਮੇਰਾ ਮੱਲੂ ਚੋਰ ਦਾ ਪੁੱਤ ਨਹੀਂ ਹੋਵੇਗਾ ? ਕੀ ਉਹ ਆਪ ਚੋਰ ਨਹੀਂ ਬਣੇਗਾ ?..."

ਉਸ ਦੇ ਦਿਲ ਵਿਚ ਇਕ ਤੂਫ਼ਾਨ ਜਿਹਾ ਉਠਿਆ । ਏਨੇ ਵਿਚ ਉਸ ਨੂੰ ਕਿਸੇ ਪਾਸਿਓਂ ਵਾਜਿਆਂ ਦੀ ਆਵਾਜ਼ ਸੁਣੀ । ਕੁਝ ਲੋਕ ਹੱਥਾਂ ਵਿਚ ਮਸ਼ਾਲਾਂ ਫੜੀ ਉਸੇ ਪਾਸੇ ਆ ਰਹੇ ਸਨ । ਉਨ੍ਹਾਂ ਦੇ ਨਾਲ ਇਕ ਨਾਦੀਆ ਬਲਦ ਵੀ ਸੀ । ਉਹ ਤਾਲ ਦੇ ਦੇ ਕੇ ਗਾਉਂਦੇ ਆ ਰਹੇ ਸਨ । ਉਨ੍ਹਾਂ ਦੀ ਆਵਾਜ਼ ਸੁਣ ਕੇ ਪੁਲੱਈਆ ਦੀ ਜਾਨ ਵਿਚ ਜਾਨ ਆਈ । ਉਸ ਨੂੰ ਲੱਗਿਆ ਜਿਵੇਂ ਕਿ ਉਹ ਆਪ ਆਪਣੇ ਪਿੰਡ ਗਾਉਂਦਾ ਜਾ ਰਿਹਾ ਹੋਵੇ । ਉਸ ਨੇ ਸੋਚਿਆ ਕਿ ਜੇ ਉਹ ਪਿਉ ਪੁੱਤ ਚਾਹੁਣ ਤਾਂ ਉਨ੍ਹਾਂ ਤੋਂ ਵਧੀਆ ਖੇਲ੍ਹ ਸਕਦੇ ਹਨ...ਪਰ...

ਲਓ ! ਸਾਹਮਣੇ ਮਠਿਆਈ ਵਾਲੀ ਰੇਹੜੀ ।...ਇਹ ਉਹੀ ਰੇਹੜੀ ਸੀ ਜਿਹੜੀ ਉਨ੍ਹਾਂ ਨੂੰ ਸ਼ਹਿਰ ਆਉਣ ਮਗਰੋਂ ਪਹਿਲੇ ਦਿਨ ਮਿਲੀ ਸੀ। ਉਸ ਦਿਨ ਮਗਰੋਂ ਅੱਜ ਫੇਰ ਦਿੱਸੀ ਸੀ...ਰੇਹੜੀ ਤੇ ਟੰਗੀ ਘੰਟੀ ਖੜਕ ਰਹੀ ਸੀ। ਮੱਲੂ ਰੇਹੜੀ ਵੱਲ ਲਲਚਾਈਆਂ ਨਜ਼ਰਾਂ ਨਾਲ ਵੇਖ ਰਿਹਾ ਸੀ। ਰੇਹੜੀ ਉਸੇ ਪਾਸੇ ਆ ਰਹੀ ਸੀ।...ਉਨ੍ਹਾਂ ਦੇ ਬਿਲਕੁਲ ਨੇੜੇ ਆ ਕੇ ਰੇਹੜੀ ਵਾਲੇ ਨੇ ਹੋਕਾ ਲਾਇਆ—"ਮਠਿਆਈ ਲਓ ! ਗਰਮ ਪਕੌੜੇ ਲਓ !" ਪੁਲੱਈਆ ਨੇ ਸੋਚਿਆ ਕਿ ਸੱਚਮੁਚ ਉਸ ਦੀ ਆਵਾਜ਼ ਵਿਚ ਕਿੰਨੀ ਮਿਠਾਸ ਹੈ !...ਕਿੰਨੀ ਗਰਮੀ ਹੈ !!

ਏਨੇ ਵਿਚ ਰੇਹੜੀ ਉਨ੍ਹਾਂ ਦੇ ਬਿਲਕੁਲ ਸਾਹਮਣੇ ਆ ਗਈ।...ਮੱਲੂ ਬੜੇ ਚਾਅ ਨਾਲ ਉਠਿਆ ਤੇ "ਬਾਪੂ, ਬਾਪੂ" ਕਹਿੰਦਾ ਉਂਗਲੀ ਦੇ ਇਸ਼ਾਰੇ ਨਾਲ ਉਸ ਨੂੰ ਰੇਹੜੀ ਦਿਖਾਉਣ ਲੱਗਿਆ। ਰੇਹੜੀ ਅਗਾਂਹ ਵਧਦੀ ਗਈ ਤੇ ਮੱਲੂ ਦੀ ਉਂਗਲੀ ਵੀ ਉਸ ਦੇ ਮਗਰ ਮਗਰ ਮੁੜਦੀ ਗਈ। ਪੁਲੱਈਆ ਦੇ ਕਲੇਜੇ ਧੂਹ ਜਿਹੀ ਪੈ ਗਈ।...ਮੇਰਾ ਮੱਲੂ ਭੁੱਖ ਨਾਲ ਵਿਲਕ ਰਿਹਾ ਹੈ !...ਮੇਰੀ ਆਪ ਭੁੱਖ ਨਾਲ ਜਾਨ ਨਿਕਲ ਰਹੀ ਹੈ...ਜੇ ਮੇਰੇ ਪੁੱਤਰ ਨੂੰ...ਭੁੱਖ ਨਾਲ ਤੜਫ ਰਹੇ ਮੇਰੇ ਮੱਲੂ ਨੂੰ ਕੁਝ ਹੋ ਗਿਆ, ਮੇਰੇ ਅਸੂਲ ਤਾਂ ਉਸ ਦੀ ਰੱਖਿਆ ਨਹੀਂ ਕਰਨ ਲੱਗੇ ...ਤੇ ਨਾ ਹੀ ਉਹ ਮੇਰੇ ਬੱਚੇ ਨੂੰ ਵਾਪਸ ਲਿਆ ਸਕਣਗੇ !" ਉਸ ਨੇ ਆਪਣੇ ਬੱਚੇ ਨੂੰ ਕਿਹਾ, "ਜਾਹ ਪੁੱਤਰ ! ਉਸ ਨੂੰ ਰੋਕ ਲੈ, ਕੁਝ ਖਰੀਦ ਲਵਾਂਗੇ।" ਉਸ ਨੇ ਲੜਕੇ ਨੂੰ ਰੇਹੜੀ ਵਾਲੇ ਦੇ ਮਗਰ ਤੋਰ ਕੇ ਇਧਰ ਉਧਰ ਦੇਖਿਆ...ਤੇ ਹੱਥ ਵਧਾਇਆ ! ਆਨਾ !! ਉਸ ਦੇ ਹੱਥ ਵਿਚ ਇਕ ਆਨਾ ਸੀ !!! ਉਹ ਨੱਸ ਕੇ ਰੇਹੜੀ ਕੋਲ ਪਹੁੰਚਿਆ ਤੇ ਉਸ ਨੇ ਆਨੇ ਦੇ ਪਕੌੜੇ ਲੈ ਕੇ ਲਿਫ਼ਾਫ਼ੇ ਵਿਚ ਪੁਆ ਲਏ। ਲੜਕਾ ਪਕੌੜੇ ਖਾਣ ਲੱਗ ਪਿਆ। ਕੰਬਦੇ ਹੱਥਾਂ ਨਾਲ ਪੁਲੱਈਆ ਨੇ ਵੀ ਇਕ ਪਕੌੜਾ ਚੁੱਕ ਕੇ ਆਪਣੇ ਮੂੰਹ ਵਿਚ ਪਾ ਲਿਆ। ਉਸ ਨੂੰ ਜਾਪਿਆ ਕਿ ਲੜਕੇ ਦੇ ਮੂੰਹ ਤੇ ਕੁਝ ਰੌਣਕ ਆਈ ਹੈ—ਕੁਝ ਚਮਕ। ਮੱਲੂ ਦੇ ਚਿਹਰੇ ਤੇ ਪਹਿਲਾਂ ਵਰਗੀ ਮੁਸਕਾਣ !...ਇਧਰ ਪੁਲੱਈਆ ਭਾਵੁਕਤਾ ਦੇ ਵੇਗ ਵਿਚ, "ਪੁੱਤਰ ! ਮੇਰੇ ਪੁੱਤਰ !! ਕਹਿੰਦਾ ਮੱਲੂ ਨੂੰ ਪਿਆਰ ਕਰ ਰਿਹਾ ਸੀ ਤੇ ਉਧਰ ਦੂਰੋਂ ਬੁੱਢੀ ਦੀ ਦਰਦ ਭਰੀ ਆਵਾਜ਼ ਸੁਣ ਰਹੀ ਸੀ। ਉਸ ਨੂੰ ਲੱਗਿਆ ਕਿ ਬੁੱਢੀ ਦੀ ਆਵਾਜ਼ ਲਗਾਤਾਰ ਉੱਚੀ ਹੁੰਦੀ ਜਾ ਰਹੀ ਹੈ...ਏਨੀ ਉੱਚੀ ਕਿ ਉਸ ਦੇ ਕੰਨਾਂ ਦੇ ਪਰਦੇ ਫਟ ਜਾਣਗੇ।...ਉਸ ਦਾ ਸਿਰ ਚਕਰਾਉਣ ਲੱਗਾ।...ਇਸ ਤੋਂ ਅੱਗੇ ਉਸ ਤੋਂ ਸੁਣ ਨਾ ਹੋਇਆ—"ਤੌਬਾ ! ਮੈਂ ਇਹ ਕੀ ਕਰ ਬੈਠਾ ?...ਉਸ ਬੁੱਢੀ ਦੀ...ਉਸ ਅੰਨ੍ਹੀ ਮੰਗਤੀ ਦੀ ਚੋਰੀ ਕੀਤੀ ਹੈ ! ਲਾਹਨਤ ਹੈ ਤੈਨੂੰ !...ਚੋਰੀ ! ਫੇਰ ਚੋਰੀ !!...ਨਹੀਂ, ਨਹੀਂ ! ਮੈਂ ਚੋਰੀ ਨਹੀਂ ਕਰਾਂਗਾ...ਇਮਾਨਦਾਰੀ ਨਾਲ ਮਰ ਜਾਵਾਂਗਾ...ਮੈਂ ਨੀਲੀ ਨਾਲ ਵਾਅਦਾ ਕੀਤਾ ਸੀ ਕਿ ਚੋਰੀ ਨਹੀਂ ਕਰਾਂਗਾ...ਫਿਰ ਮੈਂ ਇਹ ਕਿਉਂ ਕੀਤਾ ?...ਕੀ ? ਮੈਂ ਚੋਰ ਹਾਂ ? ਕੀ ਮੈਂ ਸੱਚਮੁਚ ਹੀ ਚੋਰ ਹਾਂ ?..." ਉਸ ਦੀਆਂ ਅੱਖਾਂ ਵਿਚ ਹੰਝੂ ਆ ਗਏ ! ਉਸ ਦੇ ਦਿਲ ਵਿਚ ਇਕ ਚੀਸ ਜਿਹੀ ਉਠੀ !! ਉਸ ਦੇ ਪੇਟ ਵਿਚ ਵੀ ਜਿਵੇਂ ਤੂਫ਼ਾਨ ਆ ਗਿਆ ਹੋਵੇ !!! ਉਹ ਇਕ

ਪਾਸੇ ਹੋ ਕੇ ਜਦੋਂ ਅਚਾਨਕ ਮੂੰਹ ਵਿਚ ਉਂਗਲਾਂ ਪਾ ਕੇ ਉਲਟੀ ਕਰਨ ਲੱਗਾ ਤਾਂ ਮੱਲੂ ਨੇ ਵੀ ਬਾਪ ਦੀ ਨਕਲ ਕੀਤੀ—

"ਬਾਪੂ ! ਬਾਪੂ !! ਪਕੌੜੇ ਵਧੀਆ ਨਹੀਂ ਸਨ ।" ਕਹਿ ਕੇ ਮੱਲੂ ਵੀ ਉਲਟੀ ਕਰਨ ਲੱਗਿਆ । ਕਿਹੜੀ ਚੀਜ਼ ਲੜਕਾ ਕੁਝ ਚਿਰ ਪਹਿਲਾਂ ਹੀ ਏਨੇ ਸੁਆਦ ਨਾਲ ਖਾ ਰਿਹਾ ਸੀ ਹੁਣ ਉਸੇ ਕਾਰਨ ਉਲਟੀ ਆਉਂਦੀ ਦੇਖ ਕੇ ਪੁਲੱਈਆ ਹੋਰ ਵੀ ਦੁੱਖੀ ਹੋਇਆ । ਉਸ ਨੇ ਆਪਣੇ ਸੁੰਨ ਹੁੰਦੇ ਜਾ ਰਹੇ ਹੱਥਾਂ ਨਾਲ ਆਪਣੇ ਪੁੱਤਰ ਨੂੰ ਗੋਦੀ ਚੁੱਕ ਲਿਆ ।

ਪੁੱਤ ਨੇ ਬਾਪ ਦੀ ਪਾਟੀ ਬਨੈਣ ਨੂੰ ਹੋਰ ਵੀ ਲੰਗਾਰ ਹੁੰਦਿਆਂ ਦੇਖ ਕੇ ਕਿਹਾ, "ਬਾਪੂ ! ਤੇਰੀ ਬਨੈਣ ਪਾਟ ਗਈ ।" ਤੇ ਉਹ ਹੇਠਾਂ ਉਤਰ ਆਇਆ ! ਮੂਹਰੇ ਮੂਹਰੇ ਪੁੱਤ ਹੌਲੀ ਹੌਲੀ ਤੁਰ ਰਿਹਾ ਸੀ ਤੇ ਮਗਰ ਮਸੋਸਿਆ ਜਿਹਾ ਪਿਉ ।

"ਬਾਪੂ ! ਇਹ ਬਨੈਣ ਪਾਟ ਗਈ ।...ਨਵੀਂ ਖਰੀਦ ਲੈ ਨਾ ।"

"ਪੁੱਤਰ ! ਪੈਸੇ ਨਹੀਂ ।"

"ਬਾਪੂ ! ਜਦੋਂ ਮੈਂ ਵੱਡਾ ਹੋ ਗਿਆ ਤਾਂ ਮੈਂ ਲੈ ਕੇ ਦਿਆਂਗਾ ।" ਉਸ ਛੋਟੇ ਜਿਹੇ ਬੱਚੇ ਦੀਆਂ ਗੱਲਾਂ ਸੁਣ ਕੇ ਪੁਲੱਈਆ ਦੇ ਦਿਲ ਵਿਚ ਇਕ ਪਾਸੇ ਤਾਂ ਖ਼ੁਸ਼ੀ ਦੀ ਲਹਿਰ ਦੌੜ ਗਈ ਤੇ ਦੂਜੇ ਪਾਸੇ ਦੁੱਖ ਦੇ ਬੱਦਲ ਛਾ ਗਏ ।

"ਪੁੱਤਰ ! ਤੂੰ ਕਦੋਂ ਵੱਡਾ ਹੋਵੇਂਗਾ ?"

"ਬਹੁਤ ਛੇਤੀ ! ਫਿਰ ਤਾਂ ਮੈਂ ਦੋਹਾਂ ਹੱਥਾਂ ਨਾਲ ਰੋਟੀ ਮੂੰਹ 'ਚ ਪਾ ਕੇ ਫਟਾ ਫਟ ਖਾ ਜਾਇਆ ਕਰਾਂਗਾ ।" ਮੱਲੂ ਖ਼ੁਸ਼ੀ ਨਾਲ ਨੱਚਦਾ ਹੋਇਆ ਬੋਲਿਆ ।

ਪੁੱਤ ਦੀਆਂ ਗੱਲਾਂ ਸੁਣ ਕੇ ਪੁਲੱਈਆ ਦੀਆਂ ਅੱਖਾਂ 'ਚੋਂ ਹੰਝੂ ਕਿਰਨ ਲੱਗ ਪਏ ।

## 34

ਅਗਲੀ ਸਵੇਰ ਪੁਲੱਈਆ ਟੋਕਰੀ ਲੈ ਕੇ ਫਿਰ ਬਾਜ਼ਾਰ ਵੱਲ ਤੁਰ ਪਿਆ । ਹੁਣ ਵੀ ਉਸ ਦਾ ਪਹਿਲਾਂ ਵਾਂਗ ਹੀ ਸਵਾਗਤ ਹੋਇਆ—ਕਿਸੇ ਪਾਸਿਓਂ ਮਖੌਲ, ਕਿਸੇ ਪਾਸਿਓਂ ਮਿਹਣੇ ਤੇ ਕਿਸੇ ਪਾਸਿਓਂ ਗਾਲ੍ਹਾਂ । ਉਪਰੋਂ ਥੁੱਕੀਆਂ ਦੀ ਬੁੜ ਬੁੜ । ਇਹ ਸਭ ਸੁਣ ਕੇ ਪੁਲੱਈਆ ਸ਼ਰਮ ਨਾਲ ਨਿੱਘਰਦਾ ਜਾ ਰਿਹਾ ਸੀ । ਪਹਿਲਾਂ ਤਾਂ ਉਸ ਨੇ ਸੋਚਿਆ ਕਿ ਉਹ ਉਥੋਂ ਚਲਾ ਜਾਵੇ ਪਰ ਫਿਰ ਉਨ੍ਹਾਂ ਨੂੰ ਤਰਲਾ ਕੀਤਾ, "ਕੇਵਲ ਅੱਜ ਦਾ ਦਿਨ...ਕੱਲ੍ਹ ਤੋਂ ਨਹੀਂ ਆਵਾਂਗਾ ।" ਦੁਪਹਿਰ ਤੀਕ ਉਸ ਨੇ ਕੁੱਲ ਚਾਰ ਆਨੇ ਕਮਾਏ । ਚੁਆਨੀ ਨਾਲ ਭਲਾ ਚਾਰਾਂ ਦਾ ਢਿੱਡ ਕਿਵੇਂ ਭਰਦਾ । ਖ਼ੈਰ ! ਕਿਵੇਂ ਨਾ ਕਿਵੇਂ ਰੋਟੀ ਜੋਗੇ ਪੈਸੇ ਬਣ ਗਏ । ਸ਼ਾਮ ਨੂੰ ਉਸ ਨੇ ਫਿਰ ਚਾਰ ਆਨੇ ਕਮਾ ਲਏ । ਉਸ ਨੇ ਸੋਚਿਆ ਕਿ "ਅੱਜ ਤਾਂ ਦਿਲ ਦੀ ਤਮੰਨਾ ਪੂਰੀ ਕਰਨੀ ਹੀ ਚਾਹੀਦੀ ਹੈ ।" ਤਰਕਾਲਾਂ ਵੇਲੇ ਉਹ ਮੱਲੂ ਨੂੰ ਲੈ ਕੇ ਬਾਹਰਲੀ ਸੜਕ ਵੱਲ

ਤੁਰ ਪਿਆ। ਸੜਕ ਤੇ ਲੋਕਾਂ ਦੀ ਆਵਾਜਾਈ ਜਾਰੀ ਸੀ। ਜੋਤਸ਼ੀ ਵੀ ਉਥੇ ਹੀ ਬੈਠਾ ਸੀ। ਕਾਹਲੀ ਕਾਹਲੀ ਜਾ ਕੇ ਉਹ ਜੋਤਸ਼ੀ ਸਾਹਮਣੇ ਹੱਥ ਜੋੜ ਕੇ ਬੈਠ ਗਿਆ। ਜੋਤਸ਼ੀ ਨੇ ਇਕ ਵਾਰ ਲੜਕੇ ਵੱਲ ਦੇਖਿਆ ਤੇ ਬੋਲਿਆ,

"ਭਰਾ! ਕੱਪੜਿਆਂ ਵਿਚ ਕੀ ਪਿਆ ਹੈ?...ਦਿਲ ਵਿਸ਼ਾਲ ਹੋਣਾ ਚਾਹੀਦਾ ਹੈ।...ਬੱਚਾ ਵੱਡਾ ਹੋ ਕੇ ਇਮਾਨਦਾਰ ਬਣੇਗਾ ਤੇ ਬਾਪ ਦਾ ਨਾਂ ਰੌਸ਼ਨ ਕਰੇਗਾ।"

ਪੁਲੱਈਆ ਬੜਾ ਖ਼ੁਸ਼ ਹੋਇਆ ਤੇ ਉਸ ਨੂੰ ਜੋਤਸ਼ੀ ਦੀਆਂ ਗੱਲਾਂ ਤੇ ਭਰੋਸਾ ਹੋ ਗਿਆ। ਜੋਤਸ਼ੀ ਪੁਲੱਈਆ ਦਾ ਹੱਥ ਫੜ ਕੇ ਕੁਝ ਦੇਰ ਚੁੱਪਚਾਪ ਦੇਖਦਾ ਰਿਹਾ ਤੇ ਫਿਰ ਬੋਲਿਆ, "ਵੀਰਾ! ਲੱਛਮੀ ਤੇਰੇ ਕੋਲ ਆਉਂਦੀ ਤਾਂ ਹੈ ਪਰ ਤੁਰਤ ਪਰਤ ਜਾਂਦੀ ਹੈ। ਤੇਰਾ ਦਿਲ ਕਮਲ ਤੇ ਪਏ ਤ੍ਰੇਲ ਦੇ ਤੁਪਕੇ ਵਾਂਗ ਡੋਲਦਾ ਰਹਿੰਦਾ ਹੈ। ਜਨਮ ਲਗਨ ਤੇ ਸਨੀਚਰ ਭਾਰੀ ਹੈ।...ਤੂੰ ਦਿਲੋਂ ਹਰ ਇਕ ਦਾ ਭਲਾ ਚਾਹੁੰਦਾ ਹੈਂ...ਤੇਰੀ ਇਹ ਰੇਖਾ ਜੀਵਨ ਰੇਖਾ ਹੈ। ਇਸ ਮੁਤਾਬਿਕ ਤੇਰੀ ਉਮਰ ਅੱਸੀ ਸਾਲ ਹੈ।...ਆਹ ਤੇਰੀ ਧਨ ਰੇਖਾ ਹੈ...ਅੱਗੇ ਅੱਗੇ ਤੇਰੀ ਕਮਾਈ ਵਧੇਗੀ...ਚਾਰ ਪੈਸੇ ਜੋੜ ਕੇ ਰੱਖੇਂਗਾ। ਅੱਗੇ ਅੱਗੇ ਤੇਰੇ ਸੁੱਖ ਦੇ ਹੀ ਦਿਨ ਹਨ—ਦੁੱਖ ਦੇਖ ਚੁੱਕਿਆ ਹੈਂ। ਜਿੰਨਾ ਚਿਰ ਢਿੱਡ ਭਰਿਆ ਹੋਵੇ, ਖ਼ੁਸ਼ ਰਹਿੰਦਾ ਹੈ ਪਰ ਥੋੜ੍ਹੀ ਜਿਹੀ ਭੁੱਖ ਕੱਟਣੀ ਪੈ ਜਾਵੇ, ਦਿਲ ਛੱਡ ਜਾਨੈਂ। ਹਰ ਥਾਂ ਇਕੋ ਹੀ ਚੱਕਰ ਹੈ—ਇਕੋ ਹੀ ਗੱਲ ਤੇ ਉਹੀ ਵਿਚਾਰ—ਆਦਮੀ ਤਾਂ ਹਰ ਥਾਂ ਨਿੱਛ ਵਾਂਗ ਅਣਚਾਹਿਆ ਹੀ ਰਹਿੰਦਾ ਹੈ ਤਾਂ ਔਰਤ ਹਮੇਸ਼ਾ ਫੁੱਲਾਂ ਤੁੱਲ—ਆਦਮੀ ਨੂੰ ਆਟੇ ਦਾ ਵੀ ਘਾਟਾ ਤੇ ਔਰਤ ਨੂੰ ਪੇੜੇ ਵੀ ਬਥੇਰੇ। ਤੇਰੇ ਨਾਂ ਤੇ ਸ਼ਨੀ ਦੀ ਪੂਜਾ ਕਰਾਂਗਾ ਤੇ ਤੇਰਾ ਦੁੱਖ ਕਟ ਜਾਵੇਗਾ...ਚੰਗੇ ਦਿਨ ਵੇਖੇਂਗਾ...ਇਹ ਲਓ ਸੰਧੂਰ...ਟਿੱਕਾ ਲਾ ਲਓ।" ਉਸ ਨੇ ਪਿਉ ਪੁੱਤ ਦੇ ਮੱਥਿਆਂ ਤੇ ਤਿਲਕ ਲਾਏ। ਪੁਲੱਈਆ ਪੁੱਤ ਬਾਰੇ ਕੁਝ ਸਵਾਲ ਪੁੱਛਣ ਲੱਗਿਆ ਤਾਂ ਜੋਤਸ਼ੀ ਹੱਸ ਕੇ ਬੋਲਿਆ, "ਭੋਲਿਆ! ਮੁੰਡੇ ਦਾ ਮੱਥਾ ਤਾਂ ਸ਼ੀਸ਼ੇ ਵਰਗਾ ਹੈ। ਸ਼ੇਰ ਦੇ ਦੰਦ ਗਿਣਨ ਦੀ ਬਹਾਦਰੀ ਹੈ ਇਸ ਵਿਚ।...ਜਾਨ ਭਾਵੇਂ ਚਲੀ ਜਾਵੇ ਪਰ ਧਰਮ ਨਹੀਂ ਛੱਡੇਗਾ—ਇਮਾਨ ਤੋਂ ਨਹੀਂ ਡੋਲੇਗਾ। ਅਜਿਹਾ ਲੜਕਾ ਤਾਂ ਹਜ਼ਾਰਾਂ ਜਾਂ ਲੱਖਾਂ ਵਿਚ ਨਹੀਂ ਸਗੋਂ ਕਰੋੜਾਂ ਵਿਚੋਂ ਇਕ ਹੁੰਦਾ ਹੈ...ਉਹ ਵੀ ਕਦੀ ਕਦੀ।..."

ਪੁਲੱਈਆ ਦੇ ਲੂੰ ਕੰਡੇ ਖੜ੍ਹੇ ਹੋ ਗਏ। ਉਸ ਤੋਂ ਹੋਰ ਕੁਝ ਨਾ ਪੁੱਛਿਆ ਗਿਆ। ਉਹ ਦੋ ਆਨੇ ਜੋਤਸ਼ੀ ਦੇ ਹੱਥ ਤੇ ਧਰ ਕੇ ਤੁਰਦਾ ਬਣਿਆ। ਸੜਕ ਕੰਢੇ ਬਿਜਲੀ ਦੇ ਖੰਭਿਆਂ ਤੇ ਲੱਗੇ ਬਿਜਲੀ ਦੇ ਲਾਟੂ ਜਗ ਪਏ। ਉਸ ਅੰਦਰ ਉਤਸ਼ਾਹ ਦੀ ਇਕ ਨਵੀਂ ਲਹਿਰ ਦੌੜ ਗਈ। ਤੁਰੇ ਜਾਂਦੇ ਉਹ ਲਗਾਤਾਰ ਆਪਣੇ ਪੁੱਤਰ ਵੱਲ ਦੇਖ ਰਿਹਾ ਸੀ ਪਰ ਫਿਰ ਵੀ ਉਸ ਦੀ ਭੁੱਖ ਨਹੀਂ ਸੀ ਮਿੱਟ ਰਹੀ। ਉਸ ਨੂੰ ਆਪਣੇ ਪੁੱਤਰ ਦੇ ਜਨਮ ਦਾ ਸਮਾਂ ਯਾਦ ਆਉਣ ਲੱਗਿਆ।

"ਮੇਰੀ ਉਮਰ ਅੱਸੀ ਸਾਲ ਹੈ!...ਸ਼ਨੀ ਤੋਂ ਕਦੋਂ ਪਿੱਛਾ ਛੁੱਟੇਗਾ?...ਮੈਂ ਆਪਣੇ ਪੁੱਤਰ ਨੂੰ ਪੜ੍ਹਾਵਾਂਗਾ...ਸ਼ਹਿਰ ਤਾਂ ਆ ਹੀ ਗਿਆ ਹਾਂ...ਕਿਸੇ ਨਾ ਕਿਸੇ ਦੇ ਪੈਰ ਫੜ ਕੇ...ਕਿਸੇ ਤੋਂ ਮੰਗ ਕੇ ਉਸ ਨੂੰ ਪੜ੍ਹਾ ਹੀ ਲਵਾਂਗਾ। ਮੇਰਾ ਪੁੱਤਰ

ਪੜ੍ਹ ਲਿਖ ਕੇ ਬਹੁਤ ਵੱਡਾ ਆਦਮੀ ਬਣੇਗਾ। ਇਨਸਾਫ਼ ਦੀ ਕੁਰਸੀ ਤੇ ਬੈਠ ਕੇ ਜਦੋਂ ਉਸ ਨੇ ਦੁੱਧ ਦਾ ਦੁੱਧ ਤੇ ਪਾਣੀ ਦਾ ਪਾਣੀ ਕਰਕੇ ਸੱਚ ਤੇ ਝੂਠ ਦਾ ਨਿਤਾਰਾ ਕੀਤਾ ਤਾਂ ਜਹਾਨ ਉਸ ਦੀ ਪ੍ਰਸ਼ੰਸਾ ਕਰੇਗਾ।...ਉਹ ਐਰਾ, ਗੈਰਾ ਨੱਥੂ ਖੈਰਾ ਥੋੜ੍ਹਾ ਹੀ ਹੈ। ਕਰੋੜਾਂ 'ਚੋਂ ਇਕ ਹੈ। ਅਖੀਰ ਉਹ ਹੈ ਕੌਣ ?...ਪੁਲੱਈਆ ਦਾ ਪੁੱਤਰ... ਮੱਲੂ ਚੌਧਰੀ ਦਾ ਪੋਤਰਾ—" ਅਜਿਹੀਆਂ ਸੋਚਾਂ ਸੋਚਦਾ ਉਹ ਉਸ ਗਲੀ ਵਿਚ ਜਾ ਪਹੁੰਚਾ ਜਿਥੇ ਅੰਨ੍ਹੀ ਬੁੱਢੀ ਬੈਠੀ ਭਿਖੀਆ ਮੰਗ ਰਹੀ ਸੀ। ਮਨ ਦੇ ਅਰਮਾਨਾਂ ਨੇ ਉਸ ਦੇ ਢਿੱਡ ਦੀ ਅੱਗ ਠੰਡੀ ਕਰ ਦਿੱਤੀ ਸੀ।

ਅੰਨ੍ਹੀ ਮੰਗਤੀ ਹੁਣ ਵੀ ਰਾਤ ਵਾਲੀ ਥਾਂ ਹੀ ਬੈਠੀ ਸੀ। ਹੁਣ ਵੀ ਕੱਲ੍ਹ ਵਾਂਗ ਹੀ ਤਰਸਯੋਗ ਆਵਾਜ਼ ਵਿਚ ਬੋਲ ਰਹੀ ਸੀ। ਉਸ ਨੇ ਪਿਛਲੀ ਰਾਤ ਵਾਲੇ ਆਨੇ ਵਿਚ ਇਕ ਆਨਾ ਵਿਆਜ ਮਿਲਾ ਕੇ—ਕੁੱਲ ਦੋ ਆਨੇ ਬੁੱਢੀ ਦੇ ਹੱਥ ਤੇ ਧਰ ਦਿੱਤੇ। ਬੁੱਢੀ ਨੇ ਹੱਥ ਵਿਚ ਪਏ ਸਿੱਕੇ ਟੋਹ ਕੇ ਪਛਾਣ ਲਏ ਤੇ ਖ਼ੁਸ਼ ਹੋ ਕੇ ਅਸੀਸਾਂ ਦੇਣ ਲੱਗੀ। ਪਰ ਪੁਲੱਈਆ ਨੂੰ ਉਸ ਦੀਆਂ ਅਸੀਸਾਂ ਵੀ ਬਦ-ਅਸੀਸਾਂ ਜਾਪੀਆਂ। ਉਸ ਨੇ ਸੋਚਿਆ ਕਿ ਉਸ ਨੇ ਦਿਲੋਂ ਤਾਂ ਬੇਸ਼ੱਕ ਕਰਜ਼ਾ ਮੋੜ ਦਿੱਤਾ ਸੀ ਪਰ ਇਸ ਨਾਲ ਉਸ ਦਾ ਬੀਤੀ ਰਾਤ ਵਾਲਾ ਪਾਪ ਤਾਂ ਨਹੀਂ ਨਾ ਘਟਦਾ! ਉਹ ਬੁੱਢੀ ਨੂੰ ਕੁਝ ਕਹਿਣਾ ਚਾਹੁੰਦਾ ਹੋਇਆ ਵੀ ਕਹਿ ਨਾ ਸਕਿਆ। ਕੋਸ਼ਿਸ਼ ਨਾਲ ਉਹ ਕਾਫ਼ੀ ਚਿਰ ਮਗਰੋਂ ਏਨਾ ਹੀ ਕਹਿ ਸਕਿਆ, "ਮਾਈ। ਇਉਂ ਦੁਆਵਾਂ ਨਾ ਦੇਹ। ਮੈਂ ਤਾਂ ਤੇਰਾ ਕਰਜ਼ਾ ਮੋੜ ਰਿਹਾ ਹਾਂ।"

ਬੁੱਢੀ ਹੱਸ ਕੇ ਬੋਲੀ, "ਪੁੱਤ! ਤੇਰੇ ਵਰਗੇ ਨੇਕ ਦਿਲ ਤਾਂ ਸਦਾ ਹੀ ਇਵੇਂ ਕਹਿਣਗੇ।.. ਮੈਂ ਕੋਈ ਤੇਰੇ ਕੋਲ ਪੈਸਾ ਜਮ੍ਹਾ ਤਾਂ ਨਹੀਂ ਸੀ ਕਰਵਾ ਗਈ ਕਿ ਉਸ ਨੂੰ ਆਪਣਾ ਕਹਿ ਸਕਾਂ ? ਮੇਰੇ ਕੋਲ ਜੋ ਕੁਝ ਵੀ ਹੈ ਜਾਂ ਮੈਨੂੰ ਜੋ ਕੁਝ ਵੀ ਮਿਲਦਾ ਹੈ—ਤੇਰੇ ਵਰਗੇ ਦਰਿਆ ਦਿਲ ਲੋਕ ਹੀ ਦੇ ਜਾਂਦੇ ਹਨ। ਜਦੋਂ ਤੁਸੀਂ ਲੋਕ ਸਾਨੂੰ ਗਰੀਬਾਂ ਨੂੰ ਦਿੰਦੇ ਹੋ ਤਾਂ ਤੁਹਾਨੂੰ ਭਲਾ ਪੁੰਨ ਦਾ ਫਲ ਕਿਉਂ ਨਹੀਂ ਮਿਲੇਗਾ ?"

"ਪੁੰਨ ਦਾ ਫਲ ? ਨਹੀਂ, ਨਹੀਂ, ਪਾਪ ਦਾ ਫਲ ਹੀ ਮਿਲੇਗਾ।" ਪੁਲੱਈਆ ਅਚਾਨਕ ਬੋਲ ਪਿਆ!

"ਨਾ, ਨਾ, ਪੁੱਤ! ਇਹ ਕਿਹੋ ਜਿਹੀਆਂ ਗੱਲਾਂ ਕਰ ਰਿਹਾ ਹੈਂ ? ਮੈਂ ਵੀ ਕਦੀ ਚੰਗੇ ਦਿਨ ਦੇਖੇ ਸਨ, ਪਰ ਪਤਾ ਨਹੀਂ ਕਿਹੜੇ ਜਨਮ 'ਚ ਕੋਈ ਪਾਪ ਕੀਤਾ ਸੀ।... ਹੁਣ ਭੋਗ ਰਹੀ ਹਾਂ...ਇਕ ਨਾ ਇਕ ਦਿਨ ਤਾਂ ਹਰੇਕ ਨੇ ਇਸ ਦੁਨੀਆਂ ਤੋਂ ਜਾਣਾ ਹੀ ਹੈ...ਪਰ ਉਦੋਂ ਤੀਕ ਪਾਪੀ ਪੇਟ ਜੋ ਕੁਝ ਵੀ ਕਰਵਾਏ, ਥੋੜ੍ਹਾ ਹੈ! ਪੁੱਤ! ਦੀਨ ਤਾਂ ਹਮੇਸ਼ਾ ਮੰਗਣ ਵਾਲੇ ਤੋਂ ਵੱਡਾ ਹੁੰਦਾ ਹੈ। ਦਾਨੀਆਂ ਦਾ ਕੀਤਾ ਪੁੰਨ ਹੀ ਉਨ੍ਹਾਂ ਦੀ ਰੱਖਿਆ ਕਰਦਾ ਹੈ!"

ਪੁਲੱਈਆ ਨੇ ਇਕ ਪਲ ਭਰ ਲਈ ਉਸ ਮੰਗਤੀ ਵੱਲ ਦੇਖਿਆ। ਕਲ੍ਹ ਇਸੇ ਨੂੰ ਦੇਖ ਕੇ ਪੁਲੱਈਆ ਦੇ ਦਿਲ ਵਿਚ ਨਫ਼ਰਤ ਪੈਦਾ ਹੋਈ ਸੀ। ਕਲ੍ਹ ਉਸ ਨੇ ਸੋਚਿਆ ਸੀ ਕਿ "ਅਜਿਹੀ ਬੇਮਤਲਬ ਜ਼ਿੰਦਗੀ ਜਿਉਣ ਨਾਲੋਂ ਉਹ ਮਰ ਕਿਉਂ ਨਹੀਂ

ਜਾਂਦੀ।" ਪਰ ਅੱਜ ਉਹ ਉਸੇ ਬੁੱਢੀ ਲਈ ਤਮੰਨਾ ਕਰ ਰਿਹਾ ਸੀ ਕਿ ਉਹ ਸਦਾ ਸੁਖੀ ਰਹੇ। ਜੋਤਸ਼ੀ ਨੇ ਠੀਕ ਹੀ ਕਿਹਾ ਸੀ—"ਕੱਪੜਿਆਂ ਦਾ ਕੀ ਹੈ, ਦਿਲ ਵੱਡਾ ਹੋਣਾ ਚਾਹੀਦਾ ਹੈ।" ਉਹ ਭਾਵੇਂ ਕਿਸੇ ਵੀ ਮੰਦਹਾਲੀ ਵਿਚ ਰਹੇ ਪਰ ਨੀਲੀ ਦੀ ਨੇਕ ਨੀਤੀ, ਜੋ ਚਿੱਕੜ ਵਿਚ ਉੱਗਦੇ ਕਮਲ ਸਮਾਨ ਹੈ, ਹਮੇਸ਼ਾ ਉਸ ਦੇ ਅੰਗ ਸੰਗ ਰਹੇਗੀ। ਪੁਲੱਈਆ ਨੂੰ ਹੋਰ ਕਿੰਨੇ ਹੀ ਆਦਮੀ ਯਾਦ ਆਏ ਜਿਨ੍ਹਾਂ ਨੂੰ ਆਪਣੇ ਜੀਵਨ ਵਿਚ ਉਹ ਦੇਖ ਚੁੱਕਿਆ ਸੀ। ਇਕ ਪਾਸੇ ਤਾਂ ਰਜੂਆ ਸੀ ਜਿਸ ਨੂੰ ਕਿਸੇ ਚੀਜ਼ ਦਾ ਘਾਟਾ ਨਹੀਂ ਸੀ ਪਰ ਕਦੇ ਵੀ ਸੁੱਖ ਨਾ ਦੇਖ ਸਕਿਆ। ਦੂਜੇ ਪਾਸੇ ਗਰੀਬ ਬੁੱਢੀ—ਨੀਲੀ ਦੀ ਨਾਨੀ—ਮਰਦੇ ਦਮ ਤਕ ਕਿੰਨੀ ਖ਼ੁਸ਼ ਰਹੀ ਸੀ। ਉਸ ਰਜੂਏ ਨੇ ਹੀ ਜਾਣ ਬੁੱਝ ਕੇ ਉਸ ਨੂੰ ਇਸ ਨੌਬਤ ਤਕ ਪੁਚਾਇਆ ਸੀ। ਇਸ ਦੁਨੀਆਂ ਵਿਚ ਚੰਗਿਆਈ ਤੇ ਬੁਰਾਈ ਦੋਵੇਂ ਹਨ—ਚੰਗਿਆਈ ਕਦੀ ਮਰਦੀ ਨਹੀਂ, ਬੁਰਾਈ ਮਰ ਮਰ ਕੇ ਜਨਮ ਲੈਂਦੀ ਹੈ। ਬੁਰਾਈ ਤਾਂ ਰੋਜ਼ ਹੀ ਮਰਦੀ ਤੇ ਰੋਜ਼ ਹੀ ਜਨਮ ਲੈਂਦੀ ਹੈ।

ਉਸ ਨੇਕ ਦਿਲ ਬੁੱਢੀ ਕੋਲ ਬੈਠਦਿਆਂ ਹੀ ਪੁਲੱਈਆ ਦੇ ਦਿਲ ਵਿਚ ਅਜਿਹੇ ਵਿਚਾਰ ਆਉਣ ਲੱਗੇ। ਉਹ ਬਹੁਤ ਪ੍ਰਸੰਨ ਚਿੱਤ ਘਰ ਮੁੜਿਆ। ਉਸ ਨੇ ਨੀਲੀ ਨੂੰ ਸਾਰੀ ਕਹਾਣੀ ਸੁਣਾਈ। ਨੀਲੀ ਜੋਤਸ਼ੀ ਵਾਲੀ ਗੱਲ ਸੁਣ ਕੇ ਬੋਲੀ, "ਜੇ ਉਹ ਪੈਸੇ ਹੁੰਦੇ ਤਾਂ ਘੱਟੋ ਘੱਟ ਇਕ ਵੇਲੇ ਤਾਂ ਰੋਟੀ ਜੁੜ ਜਾਂਦੀ।" ਇਸ ਤੇ ਪੁਲੱਈਆ ਨੂੰ ਥੋੜ੍ਹਾ ਗੁੱਸਾ ਆਇਆ। ਉਹ ਥੋੜ੍ਹਾ ਢਿੱਲਾ ਜਿਹਾ ਬੋਲਿਆ, "ਤੂੰ ਵੀ ਖ਼ੂਬ ਹੈਂ। ਜੇ ਹਰ ਆਦਮੀ ਇਵੇਂ ਸੋਚਣ ਲਗ ਜਾਵੇ ਤਾਂ ਉਸ ਵਿਚਾਰੇ ਦਾ ਝੱਟ ਕਿਵੇਂ ਲੰਘੇ? ਕੀ ਉਸ ਦੀ ਮਿਹਨਤ ਦੇ ਪੈਸੇ ਉਸ ਨੂੰ ਨਹੀਂ ਮਿਲਣੇ ਚਾਹੀਦੇ?"

ਅਗਲੇ ਦਿਨ ਉਹ ਬਜ਼ਾਰ ਨਾ ਗਿਆ। ਉਸ ਨੇ ਫ਼ੈਸਲਾ ਕਰ ਲਿਆ ਸੀ ਕਿ ਹੁਣ ਉਹ ਕਦੇ ਵੀ ਬਜ਼ਾਰ ਨਹੀਂ ਜਾਵੇਗਾ। ਹੋਰ ਕਿਤੇ ਕਿਸੇ ਦਿਨ ਮਜ਼ਦੂਰੀ ਮਿਲ ਜਾਂਦੀ ਤੇ ਕਿਸੇ ਦਿਨ ਨਾ। ਨੀਲੀ ਬਹੁਤ ਕਮਜ਼ੋਰ ਹੋ ਗਈ ਸੀ। ਪੁਲੱਈਆ ਨੂੰ ਡਰ ਲਗਿਆ ਕਿ ਕਿਤੇ ਉਹ ਅਚਾਨਕ ਬਿਮਾਰ ਨਾ ਹੋ ਜਾਵੇ। ਆਂਢੀ ਗੁਆਂਢੀ ਜੋ ਉਨ੍ਹਾਂ ਨੂੰ ਉਧਾਰ ਦੇ ਚੁੱਕੇ ਸਨ, ਕਰਜ਼ਾ ਮੋੜਨ ਲਈ ਕਹਿ ਰਹੇ ਸਨ। ਘਰ ਦਾ ਕਿਰਾਇਆ ਨਾ ਦੇ ਸਕਣ ਕਾਰਨ ਮਕਾਨ ਮਾਲਕਣ ਕਹਿ ਗਈ ਸੀ ਕਿ ਜੇ ਉਹ ਕਿਰਾਇਆ ਨਹੀਂ ਦੇ ਸਕਦੇ ਤਾਂ ਸਮਾਨ ਉਥੇ ਹੀ ਛੱਡ ਕੇ ਘਰ ਖਾਲੀ ਕਰ ਦੇਣ। ਨੀਲੀ ਨੇ ਜਦੋਂ ਕਿਸੇ ਦੇ ਘਰ ਛੋਟਾ ਮੋਟਾ ਕੰਮ ਟੋਲਣ ਦੀ ਕੋਸ਼ਿਸ਼ ਕੀਤੀ ਤਾਂ ਪੁਲੱਈਆ ਨੇ ਇਹ ਕਹਿ ਕੇ ਰੋਕ ਦਿੱਤਾ, "ਤਾਂ ਹੁਣ ਤੂੰ ਲੋਕਾਂ ਦੇ ਘਰੀਂ ਭਾਂਡੇ ਮਾਂਜੇਂਗੀ? ਆਪਾਂ ਭਾਵੇਂ ਭੁੱਖੇ ਕਿਉਂ ਨਾ ਮਰ ਜਾਈਏ ਪਰ ਮੈਂ ਤੈਨੂੰ ਇਹ ਕੰਮ ਹਰਗਿਜ਼ ਨਹੀਂ ਕਰਨ ਦਿਆਂਗਾ।" ਨੀਲੀ ਦਿਨ ਪ੍ਰਤੀ ਦਿਨ ਕਮਜ਼ੋਰ ਹੁੰਦੀ ਗਈ। ਮਜ਼ਦੂਰੀ ਮਿਲਨੀ ਬਿਲਕੁਲ ਬੰਦ ਹੋ ਗਈ ਸੀ। ਉਹ ਢਿੱਡ ਭਰਨ, ਤਾਂ ਕਿਵੇਂ? ਪੁਲੱਈਆ ਨੂੰ ਕੁਝ ਵੀ ਨਹੀਂ ਸੀ ਸੁਝ ਰਿਹਾ। ਇਸੇ ਫ਼ਿਕਰ ਵਿਚ ਉਹ ਸੁੱਕ ਕੇ ਤੀਲਾ ਹੋ ਗਿਆ ਸੀ।

ਇਕ ਦਿਨ ਤਰਕਾਲਾਂ ਵੇਲੇ ਪੁਲੱਈਆ ਭੁੱਖੇ ਢਿੱਡ ਪੁੱਤਰ ਨੂੰ ਨਾਲ ਲੈ ਕੇ

ਮਜ਼ਦੂਰੀ ਦੀ ਤਲਾਸ਼ ਵਿਚ ਨਿਕਲ ਪਿਆ। ਇਕ ਦੁਕਨਦਾਰ ਨੂੰ ਕੁਝ ਪੁੱਛਿਆ, ਤਾਂ ਜਵਾਬ ਮਿਲਿਆ, "ਸਾਨੂੰ ਤੇਰਾ ਅੱਗਾ ਪਿੱਛਾ ਵੀ ਤਾਂ ਕੁਝ ਨਹੀਂ ਪਤਾ। ਹਾਲੇ ਕੱਲ੍ਹ ਪਰਸੋਂ ਹੀ ਅਸੀਂ ਕਿਸੇ ਨੂੰ ਕੰਮ ਤੇ ਰੱਖਿਆ ਸੀ ਉਹ ਦੁਕਾਨ ਦੇ ਮਾਲ ਤੇ ਹੀ ਹੱਥ ਫੇਰ ਕੇ ਤਿੱਤਰ ਹੋ ਗਿਆ।" ਪੁਲੱਈਆ ਨੇ ਉਸ ਨੂੰ ਬਥੇਰਾ ਸਮਝਾਇਆ, ਮਿੰਨਤਾਂ ਕੀਤੀਆਂ ਪਰ ਸਭ ਵਿਅਰਥ। ਅਖ਼ੀਰ ਪਿਉ ਪੁੱਤ ਥੱਕੇ ਟੁੱਟੇ, ਭੁੱਖੇ ਭਾਣੇ ਘਰ ਵੱਲ ਮੁੜ ਰਹੇ ਸਨ ਕਿ ਅਚਾਨਕ 'ਯਾਰ, ਰੁਕੀਂ' ਦੀ ਆਵਾਜ਼ ਕੰਨੀਂ ਪਈ। ਪੁਲੱਈਆ ਨੇ ਚੌਂਕ ਕੇ ਦੇਖਿਆ। ਆਵਾਜ਼ ਜਾਣੀ ਪਛਾਣੀ ਲਗਦੀ ਸੀ। ਉਸ ਨੇ ਸਿਰ ਚੁੱਕਿਆ।...ਉਸ ਪੁਰਾਣੇ ਦੋਸਤ (ਜਿਸਨੂੰ ਉਹ 'ਵੀਰਨ' ਕਹਿੰਦਾ ਰਿਹਾ ਸੀ) ਨੂੰ ਦੇਖਿਦਿਆਂ ਹੀ ਪੁਲੱਈਆ ਸ਼ਰਮ ਨਾਲ ਗਰਕ ਹੋ ਗਿਆ। ਚੋਣਾਂ ਵਿਚ ਉਹ ਵੀਰੇ ਦੀ ਸਲਾਹ ਰੱਦ ਕਰਕੇ ਬੰਗਾਰਈਆ ਵਰਗਿਆਂ ਦੇ ਜਾਲ ਵਿਚ ਫਸ ਗਿਆ ਸੀ।

ਦੋਸਤ ਨੇ ਮਲਕੜੇ ਜਿਹੇ ਪੁਲੱਈਆ ਦੇ ਮੋਢੇ ਤੇ ਹੱਥ ਧਰਦਿਆਂ ਕਿਹਾ, "ਯਾਰ! ਬੜੇ ਚਿਰਾਂ ਮਗਰੋਂ ਮਿਲਿਆ ਹੈਂ। ਬੰਗਾਰਈਆ ਨੇ ਕੋਈ ਨੌਕਰੀ ਦੁਆਈ ਜਾਂ ਨਹੀਂ?"

"ਨਹੀਂ, ਵੀਰੇ! ਉਸ ਦਾ ਮਤਲਬ ਪੂਰਾ ਹੋਣ ਮਗਰੋਂ ਤਾਂ ਉਸ ਨੇ ਮੈਨੂੰ ਪਛਾਣਿਆ ਤਕ ਨਹੀਂ। ਘਰੋਂ ਕੱਢਵਾ ਦਿੱਤਾ। ਜਦੋਂ ਮੇਰੀ ਕਿਸਮਤ ਹੀ ਮਾੜੀ ਹੈ ਤਾਂ ਉਸ ਨੂੰ ਦੋਸ਼ ਦੇਣ ਦਾ ਕੀ ਲਾਭ? ਮੇਰੇ ਤੇ ਤਾਂ ਸ਼ਨੀ ਗ੍ਰਹਿ ਹੈ—ਜੇ ਕਿਸੇ ਦਾ ਭਲਾ ਵੀ ਕਰਾਂ ਤਾਂ ਬੁਰਾਈ ਹੀ ਪੱਲੇ ਪੈਂਦੀ ਹੈ!...ਮੈਂ ਤੇਰੀ ਗੱਲ ਵੀ ਮੰਨੀ.... ਨਹੀਂ ਤਾਂ..."

"ਮੈਂ ਤਾਂ ਆਪ ਗ਼ਰੀਬ ਹਾਂ। ਗ਼ਰੀਬਾਂ ਦੀ ਮਜਬੂਰੀ ਸਮਝਦਾ ਹਾਂ। ਤੂੰ ਤਾਂ ਮਜ਼ਦੂਰੀ ਦੀ ਭਾਲ ਵਿਚ ਜਾਂਦਾ ਹੈਂ। ਜੇ ਨਾ ਮਿਲੇ ਤਾਂ ਇਸ ਵਿਚ ਤੇਰਾ ਕੀ ਕਸੂਰ?...ਚਲ ਛੱਡ! ਹੌਸਲਾ ਨਾ ਹਾਰ!...ਚਲ, ਚਾਹ ਪੀਏ।"

ਪੁਲੱਈਆ ਨਾਂਹ ਨਾ ਕਰ ਸਕਿਆ। ਸੜਕ ਦੇ ਇਕ ਪਾਸੇ ਇਕ ਹੋਟਲ ਸੀ—'ਕਾਕਾ ਹੋਟਲ'। ਹੋਟਲ ਦੀ ਹਰ ਚੀਜ਼—ਸਮੇਤ ਉਨ੍ਹਾਂ ਆਦਮੀਆਂ ਦੇ ਜੋ ਉੱਥੇ ਕੰਮ ਕਰਦੇ ਸਨ—ਕਾਂ ਵਾਂਗ ਕਾਲੀ ਸੀ। ਇਕ ਗੁੱਠੇ ਚਾਂਦੀ ਦੇ ਥਾਲ ਵਿਚ ਕੁਝ ਖਾਣ ਵਾਲੀਆਂ ਚੀਜ਼ਾਂ ਪਈਆਂ ਸਨ। ਦੂਜੀ ਗੁੱਠੇ ਚਾਹ ਬਨਾਉਣ ਵਾਲਾ ਚੁਲ੍ਹਾ ਤੇ ਭਾਂਡੇ ਪਏ ਸਨ। ਹੋਟਲ ਦਾ ਮਾਲਕ ਇਕ ਹੱਟਾ ਕੱਟਾ ਆਦਮੀ ਸੀ ਜੋ ਕਾਫ਼ੀ ਮੋਟੀ ਤੇ ਮੈਲੀ ਧੋਤੀ ਤੇ ਬਨੈਣ ਪਾਈ ਦਰਵਾਜ਼ੇ ਮੂਹਰੇ ਬੈਠਾ ਸੀ। ਉਥੇ ਹੀ ਦੂਜੇ ਮੇਜ਼ ਤੇ ਇਕ ਗ੍ਰਾਮੋਫ਼ੋਨ ਪਈ ਸੀ ਜਿਸ ਤੇ ਕੋਈ ਫ਼ਿਲਮੀ ਗਾਣਾ ਚਲ ਰਿਹਾ ਸੀ।

ਉਸ ਦੋਸਤ ਨੇ ਪਕੌੜੇ ਮੰਗਵਾਏ। ਫਿਰ ਪਿਉ ਪੁੱਤ ਦੋਹਾਂ ਨੂੰ ਰੱਜਵੇਂ ਪਰੌਂਠੇ ਖੁਆਏ। ਮਗਰੋਂ ਧੱਕੇ ਨਾਲ ਚਾਹ ਦੀ ਵੀ ਇਕ ਇਕ ਪਿਆਲੀ ਪਿਆਈ। ਤੇ ਤੁਰਨ ਲੱਗਿਆ ਉਸ ਨੇ ਚਾਰ ਪਕੌੜੇ ਇਕ ਲਿਫ਼ਾਫ਼ੇ ਵਿਚ ਪੁਆ ਕੇ, "ਆਹ ਲੈ, ਘਰ ਜਾ ਕੇ ਮਾਂ ਨੂੰ ਦੇ ਦੇਈਂ" ਕਹਿੰਦਿਆਂ ਲਿਫ਼ਾਫ਼ਾ ਮੱਲੂ ਨੂੰ ਫੜਾ ਦਿੱਤਾ।

ਪੁਲੱਈਆ ਨੂੰ ਇਸ ਗੱਲ ਤੇ ਬੜੀ ਸ਼ਰਮ ਆਈ ਕਿ ਹਰ ਵਾਰ ਦੋਸਤ ਨੂੰ ਹੀ ਖਰਚ ਕਰਨਾ ਪੈਂਦਾ ਹੈ। ਰੱਜ ਕੇ ਪਰੌਂਠੇ ਨਾਲ ਪੁਲੱਈਆ ਨੂੰ ਕੁਝ ਸ਼ਾਂਤੀ ਆਈ। ਉਸ ਦੇ ਪੈਰਾਂ ਵਿਚ ਵੀ ਕੁਝ ਫੁਰਤੀ ਆਈ ਜਾਪਦੀ ਸੀ।

ਤਿੰਨੇ ਜਣੇ ਫਿਰ ਸੜਕ ਦੇ ਕੰਢੇ ਤੁਰ ਪਏ। ਪੁਲੱਈਆ ਨੇ ਚੁੱਪ ਤੋੜੀ, "ਵੀਰਨ ! ਕੀ ਤੇਰੀ ਕਿਤੇ ਨੌਕਰੀ ਲੱਗੀ ਹੋਈ ਹੈ ?"

"ਕਰਨ ਵਾਲਾ ਹੋਵੇ ਤਾਂ ਨੌਕਰੀ ਦਾ ਕੀ ਘਾਟਾ ਹੈ ? ਘਰ ਭੈਣ ਬੀਮਾਰ ਪਈ ਹੈ। ਲੋਕਾਂ ਦੀਆਂ ਉਂਗਲਾਂ ਉਸ ਤੇ ਉਠ ਰਹੀਆਂ ਹਨ। ਜਦੋਂ ਸਾਰੀ ਦੁਨੀਆਂ ਖੁਸ਼ ਹੈ ਤਾਂ ਵਿਚਾਰੀ ਉਹੋ ਹੀ ਕਿਉਂ ਦੁੱਖੀ ਹੋਵੇ ?"

"ਉਸੇ ਬਾਬੂ ਦੇ ਘਰ ਜੇ ਮੈਂ ਵੀ ਕੰਮ ਕਰ ਲੈਂਦਾ ਤਾਂ ਮੈਨੂੰ ਵੀ ਜਿਉਣ ਦਾ ਕੋਈ ਸਾਧਨ ਮਿਲ ਜਾਂਦਾ।

"ਉਹ ਵੀ ਹੱਥੋਂ ਗਿਆ।—ਮੇਰਾ ਤਾਂ ਉਸ ਨੇ ਵੀ ਕੁਝ 'ਨਹੀਂ ਸੁਆਰਿਆ।"

"ਤਾਂ ਫਿਰ ਤੇਰਾ ਕੰਮ ਬਣਿਆ ਕਿਵੇਂ ?"

"ਸਭ ਦੱਸਾਂਗਾ...ਆ ਬੈਠ !—" ਕਹਿੰਦਿਆਂ ਉਹ ਆਪ ਸੜਕ ਕੰਢੇ ਇਕ ਪੱਥਰ ਤੇ ਬੈਠ ਗਿਆ। ਜਦੋਂ ਪੁਲੱਈਆ ਤੇ ਮੱਲੂ ਵੀ ਉਸ ਕੋਲ ਬੈਠ ਗਏ ਤਾਂ ਉਹ ਬੋਲਿਆ—"ਦੋਸਤ ! ਕਲ੍ਹ ਸਵਖ਼ਤੇ ਆ ਜਾਈਂ ਤੇ ਅਮੀਰ ਦਾ ਸੁਆਰਥ ਤੇ ਗ਼ਰੀਬਾਂ ਦੀਆਂ ਮੁਸੀਬਤਾਂ ਅੱਖੀਂ ਦੇਖ ਜਾਈਂ। ਜਦੋਂ ਤੂੰ ਇਹ ਦੋਵੇਂ ਗੱਲਾਂ ਆਪਣੀ ਅੱਖੀਂ ਦੇਖ ਲਈਆਂ ਤੈਨੂੰ ਦੁਨੀਆਂ ਦਾ ਭਲਾ ਬੁਰਾ ਪੁੰਨ ਪਾਪ ਆਪੇ ਸਮਝ ਆ ਜਾਵੇਗਾ।"

"ਵੀਰਨ ! ਜੇ ਭਲਾ ਦੁਨੀਆਂ 'ਚੋਂ ਨੈਤਿਕ ਅਸੂਲਾਂ ਦਾ ਖੁਰਾ ਖੋਜ ਹੀ ਮਿਟ ਜਾਵੇ ਤਾਂ ਜ਼ਿੰਦਗੀ 'ਚ ਰਹਿ ਹੀ ਕੀ ਜਾਵੇਗਾ ?"

"ਤੂੰ ਮੈਨੂੰ ਇਕ ਗੱਲ ਦੱਸ ! ਜੇ ਤੂੰ ਭੁੱਖ ਨਾਲ ਵਿਲਕਦਾ ਜਾਨ ਗੁਆ ਬੈਠੇਂ ਤਾਂ ਤੇਰਾ ਇਨਸਾਫ਼ ਜਾਂ ਨੇਕੀ ਭਲਾ ਕੀ ਕਰੇਗੀ ? ਜਾਨ ਨਾਲ ਜਹਾਨ ਹੁੰਦਾ ਹੈ। ਤੇਰੇ ਜਿਉਂਦੇ ਜੀ ਹੀ ਪੁੰਨ ਪਾਪ ਤੇ ਨੇਕ ਨੀਤੀ ਦਾ ਕੁਝ ਅਰਥ ਹੈ। ਤਾਕਤ ਤੇ ਧਨ ਦੇ ਨਸ਼ੇ ਵਿਚ ਅੰਨ੍ਹੇ ਹੋਏ ਆਦਮੀਆਂ ਦੇ ਹੱਥ ਜੇ ਰਾਜ ਦੀ ਵਾਗਡੋਰ ਵੀ ਚਲੀ ਜਾਵੇ ਤਾਂ ਪਤਾ ਹੈ ਕੀ ਸਿੱਟਾ ਹੋਵੇਗਾ ? ਉਹ ਇਕ ਇਕੱਲੇ ਆਦਮੀ ਨੂੰ ਮਰਵਾਉਣ ਲਈ ਵੀ ਬੰਬ ਜਾਂ ਐਟਮ ਬੰਬ ਸਿਟਵਾ ਸਕਦਾ ਹੈ। ਉਸ ਦੇ ਦਿਮਾਗ਼ ਵਿਚ ਇਹ ਕਦੀ ਨਹੀਂ ਆਉਣਾ ਕਿ ਜਿਸ ਨੂੰ ਮਰਵਾਉਣ ਲਈ ਉਹ ਬੰਬ ਸਿਟਵਾ ਰਿਹਾ ਹੈ ਉਸ ਦੇ ਆਂਢ ਗੁਆਂਢ ਰਹਿਣ ਵਾਲੇ ਲੋਕ ਬਿਲਕੁਲ ਬੇਕਸੂਰ ਹਨ।...ਬਿਲਕੁਲ ਨਿਹੱਥੇ ਤੇ ਮਜ਼ਬੂਰ ਹਨ। ਉਹ ਆਪਣੇ ਕਾਲੇ ਕੰਮੀ ਉਨ੍ਹਾਂ ਬੇਸਹਾਰਾ ਲੋਕਾਂ ਨੂੰ ਸਮੇਤ ਉਨ੍ਹਾਂ ਦੇ ਭੋਲੇ ਤੇ ਬੀਬੇ ਬੱਚਿਆਂ ਦੇ ਮੌਤ ਦੇ ਹਨ੍ਹੇਰੇ ਖੂਹ ਵਿਚ ਧੱਕਾ ਦੇ ਦਿੰਦਾ ਹੈ। ਇਸ ਲਈ ਰਾਜ ਪ੍ਰਬੰਧ ਦੀ ਵਾਗਡੋਰ ਉਸੇ ਦੇ ਹੱਥ ਜਾਣੀ ਚਾਹੀਦੀ ਹੈ ਜੋ ਆਮ ਜਨਤਾ ਨੂੰ ਆਪਣੇ ਬੱਚਿਆਂ ਬਰਾਬਰ ਸਮਝੇ। ਸਾਡੇ ਵਰਗਿਆਂ ਲਈ ਤਾਂ ਉਹੋ ਹੀ ਆਦਮੀ ਮਾਂ, ਬਾਪ, ਭੈਣ ਭਾਈ ਤੇ ਸਭ ਕੁਝ ਹੈ। ਜੇ ਰਾਜ ਕਰਨ

ਵਾਲੇ ਹੀ ਸਾਡੇ ਦੁੱਖਾਂ ਬਾਰੇ ਨਾ ਸੋਚਣ, ਸਾਡੇ ਦੁੱਖ ਦੂਰ ਨਾ ਕਰਨ ਤਾਂ ਆਪਾਂ ਵੀ ਇਨਸਾਫ਼ ਪੁੰਨ ਤੇ ਨੇਕੀ ਦੇ ਸਹਾਰੇ ਕਿਵੇਂ ਜਿਉਂ ਸਕਦੇ ਹਾਂ ?"

"ਵੀਰਨ ! ਤੂੰ ਆਪਣੀ ਸਰਕਾਰ ਨੂੰ ਨਾ ਮੰਦਾ ਬੋਲ ! ਸਰਕਾਰ ਬਣਿਆ ਭਲਾ ਚਿਰ ਹੀ ਜਿੰਨਾ ਹੋਇਆ ਹੈ ? ਸਰਕਾਰ ਨੂੰ ਕੰਮ ਕਰਨ ਦਾ ਕੁਝ ਸਮਾਂ ਤਾਂ ਮਿਲੇ... ਆਪਣਾ ਭਲਾ ਹੀ ਕਰੇਗੀ ।"

"ਤੂੰ ਤਾਂ ਸੱਚਮੁੱਚ ਭੋਲਾ ਹੈਂ । ਤੈਨੂੰ ਸ਼ਹਿਰਾਂ ਦੇ ਰੰਗ ਢੰਗ ਦੀ ਰੱਤੀ ਵੀ ਸਮਝ ਨਹੀਂ । ਜਦੋਂ ਆਪਾਂ ਨਿੱਕੇ ਨਿੱਕੇ ਸਾਂ, ਆਪਣੇ ਮਾਂ ਬਾਪ ਰੋਟੀ ਕੱਪੜਾ ਮਿਲ ਜਾਣ ਤੇ ਹੀ ਸਬਰ ਕਰ ਲੈਂਦੇ ਸਨ । ਪਰ ਅੱਜ ਕੱਲ੍ਹ ? ਰੇਡੀਓ, ਕਾਰਾਂ ਤੇ ਹੋਰ ਪਤਾ ਨਹੀਂ ਕੀ ਕੁਝ ਆ ਗਿਆ । ਹਰ ਆਦਮੀ ਦੇ ਅਰਮਾਨ ਵੀ ਵੱਧ ਗਏ । ਹੁਣ ਸਿਰਫ਼ ਢਿੱਡ ਭਰ ਜਾਣ ਨਾਲ ਹੀ ਆਦਮੀ ਦੀ ਤਸੱਲੀ ਨਹੀਂ ਹੋ ਜਾਂਦੀ । ਉਸਨੂੰ ਰੋਟੀ ਤੋਂ ਮਗਰੋਂ ਕੋਠੀ ਦੀ ਲੋੜ ਹੈ, ਕਾਰ ਦੀ ਤਮੰਨਾ ਹੈ । ਜਿਉਂ ਜਿਉਂ ਆਦਮੀ ਦੀਆਂ ਇੱਛਾਵਾਂ ਵੱਧ ਰਹੀਆਂ ਹਨ ਤਿਉਂ ਤਿਉਂ ਉਸ ਅੰਦਰਲੀ ਮਨੁੱਖਤਾ ਮਰ ਰਹੀ ਹੈ । ਜਿਸ ਆਦਮੀ ਕੋਲ ਇਹ ਸਾਰੀਆਂ ਚੀਜ਼ਾਂ ਹੋਣ ਉਹ ਉਨ੍ਹਾਂ ਤੇ ਆਪਣਾ ਜੱਦੀ ਹੱਕ ਸਮਝਦਾ ਹੈ । ਕਿਸੇ ਨੂੰ ਰੋਟੀ ਦਾ ਫ਼ਿਕਰ ਹੈ ਤੇ ਕਿਸੇ ਨੂੰ ਕੋਠੀ ਦਾ । ਕਿਸੇ ਨੂੰ ਕੰਮ ਦਾ ਫ਼ਿਕਰ ਹੈ ਕਿਸੇ ਨੂੰ ਕਾਰਾਂ ਦਾ ।"

"ਤੇਰਾ ਕੀ ਮਤਲਬ ? ਸਾਨੂੰ ਕਾਰਾਂ ਦੀ ਵੀ ਲੋੜ ਹੈ ?"

"ਸਰਕਾਰ ਤਾਂ ਸਭ ਲਈ ਪਿਤਾ ਸਮਾਨ ਹੈ । ਹੁਣ ਮੱਲੂ ਦੀ ਗੱਲ ਹੀ ਦੇਖ ਲੈ—ਇਹਨੂੰ ਕਾਰ ਤਾਂ ਭਾਵੇਂ" ਨਾ ਦਿਓ ਪਰ ਇਸ ਨੂੰ ਢਿੱਡ ਭਰਨ ਜੋਗੀ ਰੋਟੀ ਤਾਂ ਦਿਓ । ਸਾਡੀਆਂ ਇੱਛਾਵਾਂ ਘੱਟ ਰਹਿਣ—ਇਸੇ ਵਿਚ ਭਲਾਈ ਹੈ । ਸਾਨੂੰ ਕਮਰ ਕਸੇ ਕਰਕੇ ਕਿਸੇ ਵੀ ਕੰਮ ਲਈ ਪਹਿਲ ਕਰਨੀ ਚਾਹੀਦੀ ਹੈ ਤੇ ਪਹਿਲ ਕਰਨ ਵਾਲੇ ਦਾ ਹੀ ਸਿੱਕਾ ਦੁਨੀਆਂ ਮੰਨਦੀ ਹੈ ।"

"ਤਾਂ ਫਿਰ ਸਰਕਾਰ ਇਹ ਸਾਰਾ ਕੁਝ ਕਰਦੀ ਕਿਉਂ ਨਹੀਂ ?"

"ਸਿਆਪਾ ਤਾਂ ਇਹੀ ਹੈ । ਸਰਕਾਰ ਤਾਂ ਅੱਖਾਂ ਤੇ ਪੱਟੀ ਬੰਨ੍ਹੀ ਬੈਠੀ ਹੈ ਤੇ ਇਥੋਂ ਹੀ ਆਪਣੇ ਦੁੱਖਾਂ ਦਾ ਖਲਾਰਾ ਪੈਂਦਾ ਹੈ । ਭਲੇ ਵੇਲਿਆਂ ਵਿਚ ਭਲਾ ਰਾਮ ਚੰਦਰ ਜੀ ਨੇ ਕੀ ਕੀਤਾ ਸੀ ?—ਇਕ ਸਾਧਾਰਨ ਧੋਬੀ ਦੀ ਕੀ ਹੈਸੀਅਤ ਸੀ ? ਪਰ ਉਸ ਧੋਬੀ ਦੇ ਮਿਹਣੇ ਤੋਂ ਵੀ ਡਰ ਕੇ ਰਾਮ ਚੰਦਰ ਜੀ ਨੇ ਸੀਤਾ ਨੂੰ ਘਰੋਂ ਕੱਢ ਦਿੱਤਾ ਸੀ । ਸੋ, ਦੋਸਤ ! ਜਦੋਂ ਇਹੋ ਜਿਹਾ ਰਾਮ ਰਾਜ ਆ ਗਿਆ ਤਾਂ ਆਪਣੇ ਲਈ ਵੀ ਪਿੱਛ ਪਿੱਛ ਨਹੀਂ ਰਹਿਣੀ—ਅੰਮ੍ਰਿਤ ਬਣ ਜਾਵੇਗੀ ।"

"ਵੀਰਨ ! ਕਹਿੰਦਾ ਤਾਂ ਤੂੰ ਠੀਕ ਹੈਂ । ਪਰ ਕੀ ਉਹ ਰਾਮ ਰਾਜ ਫਿਰ ਆਵੇਗਾ ?"

"ਤੈਨੂੰ ਪਤਾ ਹੈ ਕਿ ਰਾਮ ਚੰਦਰ ਜੀ ਨੇ ਲੋਕਾ ਤੋਂ ਮੁੜ ਕੇ ਕੀਤਾ ਕੀ ਸੀ ? ਉਨ੍ਹੀਂ ਦਿਨੀਂ ਵੀ ਅੱਜ ਕੱਲ੍ਹ ਵਾਂਗ ਕੁਝ ਲੋਕਾ ਨੇ ਕਾਲਾ ਧਨ ਕਮਾ ਲਿਆ ਸੀ । ਰਾਮ ਚੰਦਰ ਜੀ ਨੇ ਉਨ੍ਹਾਂ ਨੂੰ ਕੁਝ ਨਹੀਂ ਕਿਹਾ । ਉਨ੍ਹਾਂ ਨੇ ਹਨੂਮਾਨ ਰਾਹੀਂ ਬਹੁਤ ਸਾਰਾ ਧਨ ਇਕੱਠਾ ਕਰਵਾਇਆ ਤੇ ਗ਼ਰੀਬਾਂ ਨੂੰ ਸੁੱਖੀ ਬਨਾਉਣ ਵਿਚ ਖਰਚ ਕਰ

ਦਿੱਤਾ । ਉਵੇਂ ਹੀ ਜੇ ਸਾਡੀ ਸਰਕਾਰ ਵੀ ਕਰੋੜ ਪਤੀਆਂ ਦਾ ਕਾਲਾ ਧਨ ਕੱਢਵਾ ਲਵੇ ਤਾਂ ਕੀ ਸਾਨੂੰ ਕੰਮ ਨਹੀਂ ਮਿਲੇਗਾ ?''

''ਸਾਡੇ ਪਿੰਡ ਦੀ ਹੀ ਗੱਲ ਲਓ ! ਜਿਨ੍ਹਾਂ ਲੋਕਾਂ ਕੋਲ ਤਾਂ ਅਨਾਜ ਦੇ ਗੋਦਾਮ ਭਰੇ ਪਏ ਸਨ, ਪੋਕਯੁਰਮੈਂਟ (ਪ੍ਰੋਕਿਉਰਮੈਂਟ) ਵਾਲਿਆਂ ਨੇ ਉਨ੍ਹਾਂ ਤੋਂ ਘੱਟ ਅਨਾਜ ਲਿਆ ਤੇ ਮੇਰੇ ਵਰਗੇ ਗ਼ਰੀਬਾਂ ਤੋਂ ਜ਼ਿਆਦਾ । ਵੀਰਨ ! ਇਕ ਗੱਲ ਤਾਂ ਮੰਨਣੀ ਹੀ ਪਵੇਗੀ—ਸਰਕਾਰ ਵਿਚ ਉਪਰ ਬੈਠੇ ਲੋਕ ਤਾਂ ਚੰਗੇ ਹੀ ਹਨ ।...ਇਹ ਤਾਂ ਹੇਠਲਿਆਂ ਨੂੰ ਮਾਰ ਵਗੀ ਹੋਈ ਹੈ । ਗ਼ਰੀਬਾਂ ਨਾਲ ਬੇਇਨਸਾਫ਼ੀ ਤਾਂ ਇਨ੍ਹਾਂ ਹੱਥੋਂ ਹੀ ਹੋ ਰਹੀ ਹੈ । ਜੇ ਕਿਤੇ ਇਹ ਹੇਠਲੇ ਇਮਾਨਦਾਰ ਹੋ ਜਾਣ ਤਾਂ ਆਪਣੇ ਦੁੱਖ ਵੀ ਘੱਟ ਜਾਣ ।''

ਉਹ ਪੁਲੱਈਆ ਦੀਆਂ ਗੱਲਾਂ ਦਾ ਕੋਈ ਜਵਾਬ ਨਾ ਦੇ ਸਕਿਆ ।

''ਦੋਸਤ ! ਦੁਨੀਆਂਦਾਰੀ ਇਹੋ ਹੀ ਹੈ । ਜਦੋਂ ਤੀਕ ਆਪਾਂ ਦੁਨੀਆਂ ਮੁਤਾਬਿਕ ਆਪਣੇ ਆਪ ਨੂੰ ਨਹੀਂ ਢਾਲਦੇ ਆਪਣੇ ਲਈ ਜਿਉਣਾ ਮੁਹਾਲ ਹੈ । ਇਥੇ ਤਾਂ ਕੋਈ ਦੇਵਤਾ ਆਦਮੀ ਆਵੇ ਜਿਹੜਾ ਜਨਤਾ ਨੂੰ ਆਪਣੇ ਬੱਚੇ ਸਮਝ ਕੇ ਉਸ ਨੂੰ ਸੁੱਖੀ ਬਨਾਉਣ ਲਈ ਕੋਸ਼ਿਸ਼ ਕਰੇ । ਪਰ ਸਾਨੂੰ ਉਸ ਦਿਨ ਤਕ ਤਾਂ ਜਿਉਂਦੇ ਰਹਿਣ ਲਈ ਕੋਈ ਆਹਰ ਕਰਨਾ ਹੀ ਚਾਹੀਦਾ ਹੈ । ਤੂੰ ਆਪ ਤੇ ਟੱਬਰ ਨੂੰ ਕਿਉਂ ਭੁੱਖਾ ਮਾਰਦਾ ਹੈਂ ?...ਜੇ ਕਿਤੇ ਰਾਤਾਂ ਨੂੰ ਤੂੰ ਸਾਡੇ ਨਾਲ ਚੱਲਿਆ ਕਰੇ...''

''ਕਿਉਂ ? ਕਾਹਦੇ ਲਈ ?'' ਪੁਲੱਈਆ ਨੇ ਆਪਣੇ ਦੋਸਤ ਨੂੰ ਸ਼ੱਕੀ ਨਜ਼ਰ ਨਾਲ ਦੇਖਦੇ ਕਿਹਾ । ਨੇਕੀ ਤੇ ਨਿਆਂ ਨੂੰ ਡੋਲਦਾ ਦੇਖ ਕੇ ਬੇਚੈਨ ਹੋ ਜਾਣ ਵਾਲੇ ਪੁਲੱਈਆ ਵੱਲ ਦੇਖਦਾ ਦੋਸਤ ਹੱਸ ਕੇ ਬੋਲਿਆ—

''ਡਰ ਨਾ ! ਚੋਰੀ ਕਰਨ ਲਈ ਨਹੀਂ—ਰਾਤ ਸਮੇਂ ਹਾਰਬਰ ਵਿਚ ਜਹਾਜ਼ਾਂ ਤੋਂ ਕਣਕ ਦੀਆਂ ਬੋਰੀਆਂ ਲਾਹੁਣੀਆਂ ਹੁੰਦੀਆਂ ਹਨ । ਤੂੰ ਮੌਜੂਦਾ ਹਾਲਤ ਵਿਚ ਤਾਂ ਪਿੰਡ ਜਾ ਨਹੀਂ ਸਕਦਾ । ਰਾਤਾਂ ਨੂੰ ਆ ਕੇ ਉਥੇ ਕੁਝ ਕੰਮ, ਕਰ ਖਾਹ ਪੀ ਤੇ ਚਾਰ ਪੈਸੇ ਕਮਾ ਕੇ ਪਿੰਡ ਨੂੰ ਤੁਰਦਾ ਹੋ ।''

ਪੁਲੱਈਆ ਹੈਰਾਨ ਹੋ ਕੇ ਬੋਲਿਆ—

''ਕੀ ਉਥੇ ਕਾਫ਼ੀ ਪੈਸੇ ਮਿਲ ਜਾਂਦੇ ਹਨ ?''

''ਜੇ ਕਿਤੇ ਜਹਾਜ਼ ਦੇ ਕਪਤਾਨ ਦੀ ਮਿਹਰਬਾਨੀ ਰਹੀ ਤਾਂ ਸੈਂਕੜਿਆਂ ਦੀ ਗੱਲ ਕਰ ! ਤੇ ਜੇ ਸਾਡੀ ਕਿਸਮਤ ਨੇ ਸਾਥ ਦਿੱਤਾ ਤਾਂ ਹਜ਼ਾਰਾਂ ਵੀ ਮਿਲ ਸਕਦੇ ਹਨ । ਕੱਲ੍ਹ ਰਾਤ ਮੈਂ ਤੈਨੂੰ ਇਸੇ ਥਾਂ ਮਿਲਾਂਗਾ । ਦੱਸ ਆਏਂਗਾ ?—ਹਾਂ ਸੱਚ ! ਆਈਂ ਇਕੱਲਾ ।''

''ਪਰ ਮੈਨੂੰ ਮੱਲੂ ਨੇ ਤਾਂ ਛੱਡਣਾ ਹੀ ਨਹੀਂ ।''

''ਜੇ ਜਿਉਣਾ ਹੈ ਫਿਰ ਤਾਂ ਛੁਡਾਉਣਾ ਹੀ ਪਵੇਗਾ ।''

ਇਨ੍ਹਾਂ ਗੱਲਾਂ ਤੇ ਖੁਸ਼ ਪੁਲੱਈਆ ਚਾਈਂ ਘਰ ਵੱਲ ਤੁਰ ਪਿਆ ।

''ਅੱਜ ਤੋਂ ਆਪਣਾ ਦਲਿੱਦਰ ਕੱਟਿਆ ਗਿਆ ।'' ਉਸੇ ਨੇ ਨੀਲੀ ਨੂੰ ਦੱਸਿਆ—''ਕੱਲ੍ਹ ਰਾਤ ਤੋਂ ਹਾਰਬਰ ਵਿਚ ਕੰਮ ਮਿਲ ਰਿਹੈ । ਕਮਾਵਾਂਗੇ, ਖਾਵਾਂਗੇ

ਤੇ ਮਗਰੋਂ ਹੋਰਾਂ ਨੂੰ ਵੀ ਖੁਆਵਾਂਗੇ। ਜੋ ਮਗਰੋਂ ਬਚਿਆ, ਜੋੜ ਕੇ ਆਪਣੇ ਪਿੰਡ ਵਾਪਸ ਪਰਤ ਜਾਵਾਂਗੇ।'' ਪੁਲੱਈਆ ਆਪਣੇ ਧਿਆਨ ਵਿਚ ਮਸਤ ਬੋਲੀ ਜਾ ਰਿਹਾ ਸੀ ਕਿ ਨੀਲੀ ਨੇ ਟੋਕਿਆ—

''ਹਵਾ 'ਚ ਕਿਲ੍ਹੇ ਨਾ ਉਸਾਰ। ਜੇ ਸਦਾ ਢਿੱਡ ਭਰਨ ਜੋਗੀ ਕਮਾਈ ਦਾ ਸਾਧਨ ਬਣਿਆ ਰਹੇ, ਬਥੇਰਾ ਹੈ।''

ਸ਼ਹਿਰ ਆਉਣ ਮਗਰੋਂ ਪੁਲੱਈਆ ਨੂੰ ਅੱਜ ਪਹਿਲੀ ਵਾਰ ਸੁੱਖ ਦੀ ਨੀਂਦ ਆਈ।

35

ਜਿਸ ਗੱਲ ਦਾ ਪੁਲੱਈਆ ਨੂੰ ਡਰ ਸੀ, ਉਹੋ ਹੋਈ—ਅਗਲੀ ਰਾਤ ਮੱਲੂ ਵੀ ਉਸ ਦੇ ਮਗਰ ਤੁਰ ਪਿਆ। ਪੁਲੱਈਆ ਨੇ ਬਥੇਰਾ ਸਮਝਾਇਆ ਪਰ ਮੱਲੂ ਨਾ ਨਾ ਮੰਨਿਆ। ਨੀਲੀ ਦੇ ਸਮਝਾਉਣ ਦਾ ਕੋਈ ਅਸਰ ਨਾ ਹੋਇਆ। ਅਖੀਰ ਨੀਲੀ ਨੇ ਮੱਲੂ ਨੂੰ ਫੜ ਲਿਆ ਤੇ ਪਤੀ ਨੂੰ ਨਿਕਲ ਜਾਣ ਲਈ ਇਸ਼ਾਰਾ ਕਰ ਦਿੱਤਾ। ਪੁਲੱਈਆ ਦੇ ਘਰੋਂ ਨਿਕਲਦਿਆਂ ਹੀ ਮੱਲੂ ਰੋਂਦਾ ਚੀਖਦਾ ਹੱਥ ਮਾਰਦਾ ਆਪਣੀ ਮਾਂ ਤੋਂ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਕਰਨ ਲੱਗਾ। ਨੀਲੀ ਨੇ ਤੰਗ ਆ ਕੇ ਮੱਲੂ ਦੇ ਹੱਥ ਪੈਰ ਬੰਨ੍ਹ ਕੇ ਉਸਨੂੰ ਇਕ ਖੂੰਜੇ ਬਿਠਾ ਦਿੱਤਾ। ਪਰ ਮੱਲੂ ਨੇ ਵੀ ਜ਼ਿੱਦ ਫੜੀ ਹੋਈ ਸੀ—ਆਪਣੇ ਆਪ ਨੂੰ ਖੋਲ੍ਹ ਕੇ ਜਦੋਂ ਫਿਰ ਵੀ ਭੱਜ ਨਿਕਲਿਆ ਤਾਂ ਨੀਲੀ ਨੇ ਫੇਰ ਫੜ ਲਿਆ ਤੇ ਇਸ ਵਾਰ ਉਸ ਨੂੰ ਇਕ ਤਕੜੀ ਮੋਟੀ ਰੱਸੀ ਨਾਲ ਕੱਸ ਕੇ ਨੂੜ ਦਿੱਤਾ। ਹਾਰ ਕੇ ਮੱਲੂ ਰੋਂਦਾ ਰੋਂਦਾ ਸੌਂ ਗਿਆ।

ਪੁਲੱਈਆ ਦੇ ਪਹੁੰਚਦੇ ਹੀ ਵੀਰਨ ਉਸ ਨੂੰ ਆਪਣੇ ਘਰ ਲੈ ਗਿਆ। ਪੁਲੱਈਆ ਨੇ ਪਹਿਲੀ ਵਾਰ ਆਪਣੇ ਦੋਸਤ ਤੇ ਉਸ ਦੇ ਗੁਆਂਢੀਆਂ ਦੇ ਘਰ ਦੇਖੇ। ਚਾਰੇ ਪਾਸੇ ਗੰਦਗੀ ਕਾਰਨ ਸਾਹ ਘੁਟ ਰਿਹਾ ਸੀ। ਉਸ ਛੋਟੀ ਜਿਹੀ ਝੌਂਪੜੀ ਵਿਚ ਵੀਰਨ, ਉਸ ਦੀ ਭੈਣ ਤੇ ਤਿੰਨ ਬੱਚੇ ਰਹਿੰਦੇ ਸਨ। ਕੁੱਲ ਇਕ ਕਮਰਾ ਸੀ—ਕਮਰਾ ਕਾਹਦਾ, ਵਰਾਂਡਾ ਹੀ ਸੀ। ਛੋਟਾ ਜਿਹਾ ਦੀਵਾ ਬਲ ਰਿਹਾ ਸੀ। ਉਸੇ ਕਮਰੇ ਦੀ ਇਕ ਗੁੱਠੇ ਇਕ ਜਿਹਾ ਬਿਸਤਰਾ ਵਿਛਾਈ ਦੋਸਤ ਦੀ ਭੈਣ ਸੁੱਤੀ ਪਈ ਸੀ। ਬਾਰ ਬਾਰ ਉਸ ਦੇ ਕੁਰਲਾਉਣ ਦੀ ਆਵਾਜ਼ ਸੁਣ ਰਹੀ ਸੀ। ਦੋਸਤ ਦਾ ਮੁੰਡਾ, ਜੋ ਮੱਲੂ ਤੋਂ ਤਿੰਨ ਕੁ ਸਾਲ ਵੱਡਾ ਲੱਗਦਾ ਸੀ, ਹੱਥ ਵਿਚ ਇਕ ਕਿਤਾਬ ਫੜੀ ਉੱਚੀ ਉੱਚੀ ਪੜ੍ਹ ਰਿਹਾ ਸੀ। ਵੱਡੀ ਲੜਕੀ ਛੋਟੀ ਨੂੰ ਪੰਘੂੜੇ ਵਿਚ ਪਾ ਕੇ ਝੂਟੇ ਦੇ ਰਹੀ ਸੀ।

ਦੋਸਤ ਦੇ ਮੁੰਡੇ ਨੂੰ ਦੇਖ ਕੇ ਪੁਲੱਈਆ ਨੂੰ ਮੱਲੂ ਯਾਦ ਆ ਗਿਆ ''ਲੜਕਾ ਵਧੀਆ ਪੜ੍ਹ ਰਿਹੈ।'' ਉਸ ਨੇ ਦੋਸਤ ਨੂੰ ਕਿਹਾ।

ਦੋਸਤ ਨੇ ਆਪਣੇ ਪੁੱਤਰ ਬਾਰੇ ਕਈ ਗੱਲਾਂ ਦੱਸੀਆ। ਉਸ ਨੇ ਪੁਲੱਈਆ ਨੂੰ

ਰਿਹਾ ਕਿ ਹੁਣ ਤਾਂ ਉਹ ਆਪਣੇ ਪੁੱਤਰ ਦੇ ਸਹਾਰੇ ਹੀ ਜਿਉਂ ਰਿਹਾ ਸੀ। ਸੁਣ ਕੇ ਪੁਲੱਈਆ ਨੂੰ ਮਹਿਸੂਸ ਹੋਇਆ ਕਿ ਉਸ ਵਾਂਗ ਆਪਣੇ ਬੱਚਿਆਂ ਨੂੰ ਦੇਖ ਕੇ ਖੁਸ਼ ਹੋਣ ਤੇ ਮਾਣ ਕਰਨ ਵਾਲੇ ਹੋਰ ਲੋਕ ਵੀ ਹਨ। ਦੋਸਤ ਦੀ ਬੀਮਾਰ ਭੈਣ ਤੇ ਮਾਂ ਵਾਹਰੇ ਬੱਚਿਆਂ ਨੂੰ ਦੇਖ ਕੇ ਪੁਲੱਈਆ ਨੂੰ ਬੜਾ ਤਰਸ ਆਇਆ।

"ਵੀਰਨ ! ਮਾਂ ਮਗਰੋਂ ਇਨ੍ਹਾਂ ਵਿਚਾਰੇ ਬੱਚਿਆਂ ਨੂੰ ਕਿਵੇਂ ਸੰਭਾਲ ਰਿਹਾ ਹੈ।"

ਬਾਹਰ ਬੈਠ ਕੇ ਦੋਸਤ ਨੇ ਆਪਣੀ ਰਾਮ ਕਹਾਣੀ ਛੋਹ ਲਈ—"ਜ਼ਿੰਦਗੀ ਨੂੰ ਧੱਕਾ ਦਿੰਦੇ ਰਹਿਣ ਲਈ ਮੈਂ ਨੌਕਰੀ ਦੀ ਭਾਲ ਕੀਤੀ, ਮਜ਼ਦੂਰੀ ਮਗਰ ਦੌੜਿਆ ਪਰ ਕਿਤੇ ਕੰਮ ਨਾ ਬਣਿਆ। ਹਾਰ ਕੇ ਮਾੜਾ ਮੋਟਾ ਵਪਾਰ ਕਰਨ ਲੱਗ ਪਿਆ। ਪਰ ਵਪਾਰ ਵੀ ਬਹੁਤ ਚਿਰ ਨਾ ਚੱਲਿਆ। ਜਿਸ ਦਿਨ ਤੇਰੀ ਭਰਜਾਈ ਪੂਰੀ ਹੋਈ, ਮੇਰੇ ਹੱਥ ਵਿਚ ਕਾਣੀ ਕੌਡੀ ਵੀ ਨਹੀਂ ਸੀ। ਜਦੋਂ ਉਹ ਆਖਰੀ ਸਾਹਾਂ ਤੇ ਸੀ, ਮੈਂ ਉਸ ਨੂੰ ਚੱਜ ਨਾਲ ਖੁਆ ਪਿਆ ਵੀ ਨਾ ਸਕਿਆ। ਬੱਸ ! ਇਉਂ ਸਮਝੋ ਕਿ ਮੈਂ ਆਪ ਹੀ ਉਸ ਨੂੰ ਬੀਮਾਰ ਕਰਕੇ ਮਾਰ ਦਿੱਤਾ। ਸਾਰੀ ਉਮਰ ਉਸ ਨੇ ਮੈਥੋਂ ਕੁਝ ਨਾ ਮੰਗਿਆ। ਖਾਣ ਪਹਿਨਣ ਨੂੰ ਕੁਝ ਜੁੜਿਆ ਚਾਹੇ ਨਾ ਪਰ ਉਸ ਰੱਬ ਦੀ ਬੰਦੀ ਨੇ ਕਦੀ ਮੱਥੇ ਵੱਟ ਨਹੀਂ ਸੀ ਪਾਇਆ। ਬੱਸ ਦੋਸਤ ! ਜਿਸ ਦਿਨ ਉਹ ਮਰੀ, ਸਮਝੋ ਮੈਂ ਵੀ ਉਸੇ ਦਿਨ ਹੀ ਮਰ ਗਿਆ।"

ਪੁਲੱਈਆ ਕੰਮ ਦੀ ਗੱਲ ਭੁੱਲ ਕੇ ਉਸ ਦੀ ਵਿਥਿਆ ਸੁਣਦਾ ਰਿਹਾ। ਦੋਸਤ ਨੇ ਫਿਰ ਗੱਲ ਛੇੜ ਲਈ, "ਪੁੱਲੀ ! ਆਪਣੇ ਹੱਥ ਹੁਣ ਰਿਹਾ ਹੀ ਕੀ ਹੈ ?...ਹੁਣ ਤਾਂ ਸਿਰਫ਼ ਹੌਂਸਲਾ ਹੈ ਤੇ ਉਸੇ ਸਹਾਰੇ ਇਨ੍ਹਾਂ ਬੱਚਿਆਂ ਨੂੰ ਪਾਲ ਰਿਹਾ ਹਾਂ।"

ਏਨੇ ਵਿਚ ਉਥੇ ਇਕ ਹੋਰ ਨਵਾਂ ਆਦਮੀ ਆ ਗਿਆ। ਉਹ ਮਧਰੇ ਕੱਦ ਤੇ ਪੱਕੇ ਰੰਗ ਦਾ ਆਦਮੀ ਸੀ ਜਿਸ ਨੂੰ ਦੇਖ ਕੇ ਭੈ ਆਉਂਦਾ ਸੀ। ਉਸ ਨੂੰ ਦੇਖਦਿਆਂ ਹੀ ਵੀਰਨ ਉਠਿਆ ਤੇ ਕੁਝ ਦੂਰ ਤੀਕ ਉਹ ਤਿੰਨੇ ਚੁੱਪਚਾਪ ਤੁਰਦੇ ਗਏ। ਸੜਕ ਕੰਢੇ ਨਾਲੇ ਕੋਲ ਬੈਠਦਿਆਂ ਵੀਰਨ ਬੋਲਿਆ, "ਇਹ ਆਪਣਾ ਹੀ ਆਦਮੀ ਹੈ। ਇਹ ਦੇਖਣ ਨੂੰ ਹੀ ਇਹੋ ਜਿਹਾ ਹੈ ਪਰ ਗ਼ਰੀਬਾਂ ਲਈ ਆਪਣੀ ਜਾਨ ਤਕ ਵਾਰ ਸਕਦਾ ਹੈ।...ਜਿਵੇਂ ਕਮਾਉਂਦਾ ਹੈ, ਉਵੇਂ ਖਰਚਦਾ ਵੀ ਹੈ..."

ਉਥੋਂ ਥੋੜ੍ਹੀ ਦੂਰ ਹਾਰਬਰ ਤੇ ਲੱਗੇ ਬਿਜਲੀ ਦੇ ਬਲਬਾਂ ਦੀ ਕਤਾਰ ਦਿੱਸ ਰਹੀ ਸੀ। ਜਿਉਂ ਜਿਉਂ ਪੁਲੱਈਆ ਉਧਰ ਦੇਖਦਾ, ਤਿਉਂ ਤਿਉਂ ਉਸ ਦੀ ਬੇਚੈਨੀ ਵੱਧ ਰਹੀ ਸੀ

"ਕੰਮ ਤੇ ਕਦੋਂ ਕੁ ਚੱਲਾਂਗੇ ?"

"ਹਾਲੇ ਨਹੀਂ...ਅਜਿਹੀ ਰਾਤ ਵਿਚ ਤਾਂ ਆਪਾ ਕੰਮ ਵੀ ਨਹੀਂ ਕਰ ਸਕਦੇ।"

"ਕਿਉਂ ?"

"ਅਹੁ ਦੇਖ ! ਅਸਮਾਨ ਵਿਚ ਕੀ ਭੌਂ ਰਿਹਾ ਹੈ।...ਉਸ ਚੰਨ ਦੇ ਚਲੇ ਜਾਣ ਮਗਰੋਂ...।"

ਪੁਲੱਈਆ ਸ਼ੱਕੀ ਨਜ਼ਰ ਨਾਲ ਦੇਖਦਿਆਂ ਬੋਲਿਆ—"ਜਹਾਜ਼ ਤੋਂ ਸਮਾਨ ਹੀ ਲਾਹੁਣਾ ਹੈ ਨਾ ?"

"ਹਾਂ ਯਾਰ ! ਆਪਣੇ ਵਰਗਿਆਂ ਲਈ ਇਹੋ ਤਾਂ ਇਕ ਰਾਹ ਰਹਿ ਗਿਆ ਹੈ ।"

"ਵੀਰਨ ! ਬੁਝਾਰਤਾਂ ਕਿਉਂ ਪਾ ਰਿਹੈਂ ? ਸਾਫ਼ ਸਾਫ਼ ਕਿਉਂ ਨਹੀਂ ਦੱਸਦਾ ?"

"ਕਿਉਂ ? ਬਹੁਤ ਬੁਰਾ ਲੱਗਦੇ ? ਜਿਸ ਦਿਨ ਕੰਮ ਮਿਲ ਗਿਆ, ਕਰ ਲਿਆ ਕਰਾਂਗੇ—ਨਹੀਂ ਤਾਂ ਚੁੱਪ ਕਰਕੇ ਬੈਠ ਰਿਹਾ ਕਰਾਂਗੇ । ਇਸ 'ਚ ਭਲਾਂ ਮਾੜਾ ਕੀ ਹੈ ? ਇਸ ਨਾਲ ਕਿਸੇ ਨੂੰ ਕੀ ਵਾਸਤਾ ?"

"ਕੀ ? ਚੋਰੀ ?" ਪੁਲੱਈਆ ਨੇ ਹੈਰਾਨ ਹੋ ਕੇ ਕਿਹਾ ।

"ਚੰਦੂ ! ਆਪਣਾ ਵੀ ਇਹ ਦੋਸਤ ਬਿਲਕੁਲ ਸਿਧਰਾ ਹੈ । ਭੁੱਖਾ ਮਰਨ ਨੂੰ ਤਿਆਰ ਹੈ ਪਰ ਕਿਵੇਂ ਨਾ ਕਿਵੇਂ ਢਿੱਡ ਭਰਨ ਨੂੰ ਤਿਆਰ ਨਹੀਂ ।" ਫਿਰ ਉਹ ਪੁਲੱਈਆ ਵੱਲ ਤਕ ਕੇ ਬੋਲਿਆ—"ਕੀ ਤੂੰ ਨੌਕਰੀ ਭਾਲ ਕੇ ਜਿਉਂ ਸਕਦਾ ਹੈਂ ?"

"........."

"ਬੋਲ ਤਾਂ ਸਹੀਂ ! ਕਮਾਈ ਕਰ ਲਵੇਂਗਾ ?"

"ਨਹੀਂ ।"

"ਤਾਂ ਫਿਰ ਕੀ ਜਿਉਂਣ ਲਈ ਚੋਰੀ ਕਰ ਸਕਦਾ ਹੈਂ ?"

"ਨਹੀਂ ।"

"ਖੈਰ ! ਦਫ਼ਾ ਕਰ ਏਸ ਗੱਲ ਨੂੰ । ਫਰਜ਼ ਕਰ ਕਿ ਕੋਈ ਅਮੀਰਜ਼ਾਦੀ ਤੇਰੇ ਸੁਹੱਪਣ ਤੇ ਮਰ ਕੇ ਤੇਰੇ ਕੋਲ ਆ ਜਾਵੇ ਤਾਂ...'

"ਨਹੀਂ, ਨਹੀਂ ! ਇਹ ਤਾਂ ਪਾਪ ਹੈ...ਮਹਾਂ ਪਾਪ ।"

"ਤਾਂ ਮਤਲਬ ਇਹ ਹੋਇਆ ਕਿ ਤੂੰ ਦੁਨੀਆਂ ਵਿਚ ਕਿਸੇ ਕੰਮ ਜੋਗਾ ਵੀ ਨਹੀਂ । ਆਪ ਤੂੰ ਕਮਾ ਨਹੀਂ ਸਕਦਾ ਤੇ ਜੇ ਕੋਈ ਆਪਣੀ ਕਮਾਈ ਤੈਨੂੰ ਦੇਣ ਲਈ ਤਿਆਰ ਹੋ ਜਾਵੇ ਉਹ ਤੂੰ ਲੈ ਨਹੀਂ ਸਕਦਾ—ਤੂੰ ਭਲਾ ਕਿਸ ਕੰਮ ਦੇ ਲਾਇਕ ਹੋਇਆ ?"

"ਨੇਕੀ ਤੇ ਇਮਾਨਦਾਰੀ ਦਾ ਜਾਪ ਕਰਦਾ ਕਰਦਾ ਮਰਨ ਲਾਇਕ !" ਚੰਦਰਈਆ ਵਿਚਕਾਰ ਹੀ ਟਪਕ ਪਿਆ, "ਵੇਖ ਦੋਸਤ ! ਤੇਰੀ ਨੇਕੀ ਤੇ ਨੀਤੀ ਮੇਰੀ ਤਾਂ ਸਮਝ ਤੋਂ ਬਾਹਰ ਹੈ । ਉਧਰੋਂ ਤੂੰ ਨਾਲ ਮਰ ਰਿਹਾ ਹੈਂ ਤੇ ਦੂਜੇ ਪਾਸੇ ਨੇਕੀ ਤੇ ਨੀਤੀ ਦਾ ਪਾਠ ਕਰਨ ਦਾ ਭਲਾ ਕੀ ਲਾਭ ? ਜ਼ਰਾ ਸੋਚ ਤਾਂ ਸਹੀ ਕਿ ਅਜਿਹੇ ਸਮੇਂ ਧਰਮ ਰਾਜ ਨੇ ਆਪ ਕੀ ਕੀਤਾ ਸੀ ! ਕੀ ਉਸ ਨੇ ਝੂਠ ਨਹੀਂ ਬੋਲਿਆ ? ਤੂੰ ਉਸ ਨਾਲੋਂ ਵੱਡਾ ਤਾਂ ਨਹੀਂ ਹੋ ਸਕਦਾ ? ਭੋਲੇ ਆਦਮੀ ! ਜੇ ਮੇਰੀ ਗੱਲ ਨਾ ਮੰਨੀ ਤਾਂ ਚਾਰ ਦਿਨ ਮਗਰੋਂ ਤੇਰੀ ਅਰਥੀ ਨੂੰ ਮੋਢਾ ਦੇਣ ਵਾਲਾ ਵੀ ਕੋਈ ਨਹੀਂ ਲੱਭਣਾ !"

ਪੁਲੱਈਆ ਸੋਚੀਂ ਪੈ ਗਿਆ । ਦੋਸਤ ਫਿਰ ਸਮਝਾਉਣ ਲੱਗ ਪਿਆ—"ਆਪਾਂ ਨਾ ਤਾਂ ਕਿਸੇ ਦਾ ਕਤਲ ਕਰ ਰਹੇ ਹਾਂ ਤੇ ਨਾਂ ਹੀ ਕਿਸੇ ਦਾ ਲਹੂ ਪੀ ਰਹੇ ਹਾਂ । ਸਾਡੇ ਵਰਗੇ ਗ਼ਰੀਬਾਂ ਨੂੰ ਲੁੱਟਣ ਵਾਲਿਆਂ ਤੋਂ ਜਦੋਂ ਨਿਆਂ ਮੰਗਣ ਤੇ ਵੀ ਕੁਝ

ਨਹੀਂ ਮਿਲਦਾ ਆਪਾਂ ਤਾਂ ਦੂਜੇ ਢੰਗ ਨਾਲ ਲੈ ਰਹੇ ਹਾਂ। ਅਸਮਾਨ ਵਿਚ ਘੁੰਮ ਰਹੇ ਬੱਦਲ ਸਭ ਦੇ ਸਾਂਝੇ—ਧਰਤੀ ਤੇ ਉੱਗਦੇ ਫੁੱਲ ਬੂਟੇ ਤੇ ਬਿਰਖ ਤੇ ਉਨ੍ਹਾਂ ਤੋਂ ਪੈਦਾ ਹੋਣ ਵਾਲੇ ਫਲਾਂ ਤੇ ਵੀ ਸਾਡਾ ਸਭ ਦਾ ਹੱਕ ਹੈ। ਤੂੰ ਦੇਖਿਆ ਹੀ ਹੋਣਾ ਹੈ ਕਿ ਵੱਡਿਆਂ ਨਾਲੋਂ ਛੋਟੇ ਹਮੇਸ਼ਾ ਘੱਟ ਖਾਂਦੇ ਹਨ। ਜੇ ਲੋੜ ਅਨੁਸਾਰ ਬੱਚੇ ਤੇ ਸਿਆਣੇ ਵੰਡੀਆਂ ਪਾ ਲੈਣ ਤਾਂ ਝਗੜਾ ਹੋਵੇ ਹੀ ਨਾ। ਪਰ ਜੇ ਕੋਈ ਆਪਣੇ ਵਰਗੇ ਬੱਚਿਆਂ ਨੂੰ ਤਾਂ ਕੁਝ ਵੀ ਦੇਵੇ ਹੀ ਨਾ ਤੇ ਆਪ ਹੀ ਆਪਣੀ ਗੋਗੜ ਭਰ ਕੇ ਰੋਗੀਆਂ ਵਾਂਗ ਪਿਆ ਰਹੇ—ਤਾਂ ਤੂੰ ਸੋਚ ਕਿ ਜੇ ਆਪਾਂ ਅਜਿਹੇ ਲੋਕਾਂ ਤੇ ਹਮਲਾ ਨਾ ਕਰੀਏ ਤਾਂ ਕੀ ਕਰੀਏ ?''

ਪੁਲੱਈਆ ਬੈਠਾ ਧਿਆਨ ਨਾਲ ਸੁਣਦਾ ਰਿਹਾ। ਦੋਸਤ ਦੀ ਆਵਾਜ਼ ਹੋਰ ਉਭਰੀ—''ਸ਼ਾਇਦ ਤੂੰ ਇਹੀ ਸੋਚਦਾ ਹੋਵੇਂਗਾ ਕਿ ਜਿਹੜੇ ਆਦਮੀ ਰਾਤ ਦੇ ਹਨ੍ਹੇਰੇ ਵਿਚ ਅਜਿਹੇ ਕੰਮ ਕਰਦੇ ਹਨ, ਉਹੀ ਚੋਰ ਹਨ।...ਤੂੰ ਇਹ ਨਹੀਂ ਸੋਚਦਾ ਕਿ ਆਪਣੇ ਮੁਲਕ ਵਿਚ ਅਣਗਿਣਤ ਲੁਟੇਰੇ ਚੋਰ ਬਜ਼ਾਰੀ ਕਰਕੇ ਸੌ ਸੌ ਪ੍ਰਤੀਸ਼ਤ ਜਾਂ ਉਸ ਤੋਂ ਵੀ ਜ਼ਿਆਦਾ ਮੁਨਾਫ਼ਾ ਲੈ ਲੈ ਕੇ ਦਿਨ ਦਿਹਾੜੇ ਗ਼ਰੀਬਾਂ ਤੇ ਡਾਕੇ ਮਾਰ ਕੇ ਆਪਣੀਆਂ ਤਿਜੌਰੀਆਂ ਭਰ ਰਹੇ ਹਨ। ਚੋਰ ਉਹ ਹੋਏ ਜਾਂ ਆਪਣੇ ਵਰਗੇ ਗ਼ਰੀਬ ਜਿਨ੍ਹਾਂ ਨੂੰ ਕੇਵਲ ਜਿਉਣ ਲਈ ਹਰ ਕਦਮ ਤੇ ਘਾਲਣਾ ਘਾਲਣੀ ਪੈਂਦੀ ਹੈ ? ਤੂੰ ਕਿਤੇ ਇਹ ਨਾ ਸੋਚੀਂ ਕਿ ਤੈਥੋਂ ਬਿਨਾਂ ਸਾਡਾ ਸਰਦਾ ਨਹੀਂ—ਪਰ ਪਤਾ ਨਹੀਂ ਕਿਉਂ ਜਦੋਂ ਦਾ ਤੂੰ ਮੈਨੂੰ ਪਹਿਲੀ ਵਾਰੀ ਮਿਲਿਆ ਹੈਂ ਤੂੰ ਮੈਨੂੰ ਆਪਣਾ ਆਪਣਾ ਜਾਪਦਾ ਹੈਂ। ਅਖ਼ੀਰ ਤੂੰ ਵੀ ਤਾਂ ਸਾਡੇ ਵਰਗਾ ਗ਼ਰੀਬ ਹੈਂ—ਸਮਾਜ ਦਾ ਠੱਗਿਆ ਹੋਇਆ ਸਾਡਾ ਭਰਾ। ਪਤਨੀ ਤੇ ਬਾਲ ਬੱਚਿਆਂ ਸਮੇਤ ਭੁੱਖਾ ਮਰ ਰਿਹਾ ਹੈਂ ! ਇਸੇ ਲਈ ਤਾਂ ਇਹ ਗੱਲਾਂ ਸਮਝਾਉਣੀਆਂ ਪੈ ਰਹੀਆਂ ਹਨ। ਨਾਲੇ ਇਹ ਸੋਚ ਕਿ ਅਜਿਹਾ ਕਿਹੜਾ ਹੈ ਜੋ ਠੱਗੀ ਜਾਂ ਬੇਈਮਾਨੀ ਕੀਤੇ ਬਿਨਾਂ ਜ਼ਮੀਨ ਜਾਇਦਾਦ ਬਣਾ ਰਿਹਾ ਹੈ ? ਖ਼ੈਰ ! ਤੂੰ ਠੱਗੀ ਨਾ ਕਰ—ਦੂਰ ਬੈਠਾ ਰਹੀਂ ਤੇ ਆਪਣਾ ਹਿੱਸਾ ਲੈ ਲਵੀਂ।''

ਚੰਨ ਦੇ ਛਿਪ ਜਾਣ ਤੀਕ ਉਹ ਤਿੰਨੇ ਉਥੇ ਹੀ ਬੈਠੇ ਰਹੇ। ਪੁਲੱਈਆ ਦੇ ਦਿਲ ਵਿਚ ਘਰ ਮੁੜਨ ਦਾ ਖ਼ਿਆਲ ਹੀ ਨਾ ਆਇਆ। ਕਈ ਸੋਚਾਂ ਉਸ ਦੇ ਦਿਮਾਗ਼ ਵਿਚ ਘੁੰਮ ਰਹੀਆਂ ਸਨ—ਕਰਜ਼ਾ ਮੋੜਨਾ ਹੈ...ਜੇ ਕਿਰਾਇਆ ਨਾ ਦਿੱਤਾ ਤਾਂ ਮਕਾਨ ਮਾਲਕਣ ਘਰੋਂ ਕੱਢ ਦੇਵੇਗੀ...ਉਸ ਨੇ ਨੀਲੀ ਸਾਹਮਣੇ ਕਿੰਨੀਆਂ ਸ਼ੇਖ਼ੀਆਂ ਮਾਰੀਆਂ ਸਨ !...ਹੁਣ ਜਾ ਕੇ ਕਿਹੜੇ ਮੂੰਹ ਕਹੇਗਾ ਕਿ ਉਹ ਸਭ ਕੁਝ ਤਾਂ ਸੁਪਨਾ ਸੀ...ਮਿਥਿਆ ਸੀ...ਉਸ ਨੇ ਆਪਣੇ ਪੁੱਤਰ ਨੂੰ ਪੜ੍ਹਾਉਣਾ ਵੀ ਹੈ...ਉਸ ਲਈ ਫੱਟੀ, ਬਸਤਾ, ਕਿਤਾਬਾਂ ਤੇ ਸੋਹਣੇ ਕੱਪੜੇ ਵੀ ਚਾਹੀਦੇ ਹਨ...ਜੇ ਉਹ ਆਪਣੇ ਦੋਸਤਾਂ ਨਾਲ ਨਾ ਰਲਿਆ ਤਾਂ ਇਹ ਸਭ ਕੁਝ ਕਿਥੋਂ ਆਵੇਗਾ ?...ਕੱਲ੍ਹ ਤੋਂ ਟੱਬਰ ਦਾ ਕੀ ਬਣੇਗਾ ?...ਤੇ ਜੇ ਪਿੰਡ ਮੁੜ ਜਾਵੇ ?...ਲਹਿ ਲਹਿ ਕਰਦੇ ਹਰੇ ਭਰੇ ਖੇਤ, ਸਾਂ ਸਾਂ ਕਰਦੀ ਵਹਿੰਦੀ ਹੋਈ ਨਦੀ, ਸਿਰ ਢੱਕਣ ਲਈ ਵਧੀਆ ਘਰ, ਪਸ਼ੂ, ਖੇਤੀ—ਉਹ ਸ਼ਾਂਤ ਵਾਤਾਵਰਨ...ਦੇਵੀ ਨੀਲੰਮਾ ਦੇ ਉਹ ਜਲਸੇ ਜਲੂਸ, ਉਹ ਖੇਡ

ਕੱਦ...ਜਿੱਧਰ ਦੇਖੋ ਜਲਸੇ ਜਲੂਸ ਦੀ ਉਮੰਗ...ਖੁਸ਼ੀਆਂ ਦੀ ਲਹਿਰ। ਜਾਣੋ ਇਹ ਸਭ ਮਿਲ ਕੇ ਉਸ ਨੂੰ ਮਿਹਣਾ ਮਾਰ ਰਹੇ ਹੋਣ—"ਓਏ ਪੁੱਲੀ ! ਕੀ ਤੂੰ ਭੁੱਲ ਗਿਆ ਕਿ ਤੂੰ ਪਿੰਡ ਕਿਉਂ ਛੱਡਿਆ ਸੀ ?...ਲੋਕ ਬਦਲ ਗਏ...ਉਨ੍ਹਾਂ ਦੇ ਨਾਲ ਹੀ ਅਸੀਂ ਵੀ ਬਦਲ ਗਏ...ਨਵੀਂ ਹਾਲਤ ਵਿਚ ਅਸੀਂ ਵੀ ਨਿਰਜਿੰਦ ਤੇ ਬੇਰਸ ਹੋਏ ਪਏ ਹਾਂ ! ਕੀ ਤੂੰ ਹੁਣ ਏਥੇ ਜਿਉਂ ਸਕਦਾ ਹੈਂ ? ਕਿਵੇਂ ਰਹੇਂਗਾ ? ਤੇਰੇ ਪੱਲੇ ਤਾਂ ਕਾਣੀ ਕੌਡੀ ਵੀ ਨਹੀਂ...ਦੋ ਖੁੱਡ ਜ਼ਮੀਨ ਵੀ ਨਹੀਂ...ਰਹਿਣ ਲਈ ਘਰ ਨਹੀਂ... ਲੋਕ ਤੈਨੂੰ ਦੇਖ ਕੇ ਮਿਹਣੇ ਮਾਰਨਗੇ...ਤੇਰੀ ਹਾਲਤ ਤੇ ਕਿਸੇ ਨੇ ਤਰਸ ਨਹੀਂ ਕਰਨਾ...ਕੀ ਖਾ ਕੇ ਜੀਏਂਗਾ ? ਕਿਹੜੇ ਮੂੰਹ ਨਾਲ ਵਾਪਸ ਪਰਤੇਂਗਾ ?... ਅਜਿਹੀਆਂ ਸੋਚਾਂ ਦੀ ਹਨ੍ਹੇਰੀ ਝੁੱਲੀ ਤੇ ਪੁੱਲੀ ਦਾ ਦਿਲ ਚੂਰ ਚੂਰ ਹੋ ਗਿਆ। ਟੁੱਟ ਚੁੱਕੇ ਦਿਲ ਦੇ ਟੁੱਕੜੇ ਥਰ ਥਰ ਕੰਬਣ ਲੱਗੇ। ਉਸ ਦੇ ਦਿਲ ਵਿਚ ਇਕ ਚੀਸ ਜਿਹੀ ਉਠੀ ਤੇ ਉਹ ਅੱਖਾਂ ਮੀਚ ਕੇ ਦਿਲ ਹੀ ਦਿਲ ਵਿਚ ਦੇਵੀ ਨੀਲੰਮਾ ਨੂੰ ਧਿਆਉਣ ਲੱਗਾ—"ਹੇ ਮਾਂ ! ਨੀਲੰਮਾ ਦੇਵੀ !!...ਮੇਰੇ ਤੇ ਤਰਸ ਕਰ...ਮੈਂ ਇਹ ਕੁਕਰਮ ਨਹੀਂ ਕਰ ਸਕਦਾ। ਨੇਕੀ ਤੇ ਈਮਾਨ ਨਾਲ ਜਿਉਣ ਦਾ ਕੋਈ ਹੋਰ ਰਾਹ ਦਿਖਾ।"

"ਔਹ ਲਓ ! ਇਹ ਤਾਂ ਰੋ ਰਿਹੈ।" ਚੰਦਰਈਆ ਨੇ ਕਿਹਾ।

"ਪੁੱਲੀ ! ਪਹਿਲੇ ਦਿਨ ਸਾਡੀ ਵੀ ਇਹੋ ਹਾਲਤ ਸੀ। ਇਸ ਗੰਦਗੀ ਵਿਚ ਵੜਨ ਤੋਂ ਪਹਿਲਾਂ ਪਹਿਲਾਂ ਅਸੀਂ ਵੀ ਆਦਮੀ ਬਣੇ ਰਹੇ ਸਾਂ—ਮਨੁੱਖ ਬਣੇ ਰਹੇ ਸਾਂ ਪਰ ਏਸ ਗੰਦਗੀ ਵਿਚ ਉਤਰਨ ਤੋਂ ਬਿਨਾਂ ਢਿੱਡ ਭਰਨ ਦਾ ਕੋਈ ਸਾਧਨ ਨਹੀਂ ਸੀ।... ਜਦੋਂ ਇਕ ਵਾਰ ਉਤਰ ਹੀ ਗਏ ਤਾਂ ਸਾਡੀ ਕੀ ਹਾਲਤ ਹੋ ਗਈ ? ਕੀ ਸਾਡੀ ਹਾਲਤ ਪਸ਼ੂਆਂ ਨਾਲੋਂ ਵੀ ਮੰਦੀ ਨਹੀਂ ਹੋ ਗਈ ?"

ਤਿੰਨੇ ਕੁਝ ਚਿਰ ਚੁੱਪਚਾਪ ਬੈਠੇ ਰਹੇ। ਅਖੀਰ ਵੀਰਨ ਨੇ ਚੁੱਪ ਤੋੜੀ—"ਬਈ ਉਠ ਤਾਂ ਸਹੀ। ਤੂੰ ਚੋਰੀ ਨਾ ਕਰੀਂ। ਜੋ ਵੀ ਕਰਨਾ ਹੈ, ਅਸੀਂ ਦੋਵੇਂ ਕਰਾਂਗੇ। ਤੂੰ ਦੂਰ ਬੈਠਾ ਰਿਹਾ ਕਰ। ਜਿੰਨੀ ਦੇਰ ਤੈਨੂੰ ਕੋਈ ਹੋਰ ਕੰਮ ਨਾ ਮਿਲੇ ਤੂੰ ਗੁਜ਼ਾਰੇ ਲਈ ਸਾਥੋਂ ਹੀ ਥੋੜ੍ਹਾ ਬਹੁਤ ਲੈਂਦਾ ਰਹੀਂ।—ਪਰ ਦੇਖੀਂ !" ਕਹਿ ਕੇ ਉਸ ਨੇ ਚੰਦਰਈਆ ਦਾ ਹੱਥ ਫੜ ਕੇ ਤੇ ਪੁਲੱਈਆ ਦਾ ਹੱਥ ਚੰਦਰਈਆ ਦੇ ਹੱਥ ਤੇ ਰੱਖ ਕੇ ਫਿਰ ਕਿਹਾ, 'ਰੱਬ ਦੀ ਸੌਂਹ ਖਾ ਕੇ ਕਹੋ ਕਿ ਆਪਣੇ 'ਚੋਂ ਕੋਈ ਵੀ ਫੜਿਆ ਜਾਵੇ ਉਹ ਬਾਕੀ ਦੋਹਾਂ ਦਾ ਭੇਤ ਨਹੀਂ ਦੇਵੇਗਾ।" ਇੰਜ ਤਿੰਨਾਂ ਨੇ ਤਿੰਨ ਵਾਰੀ ਸਹੁੰਆਂ ਖਾਧੀਆਂ। ਪਹਿਲੀ ਵਾਰ ਪੁਲੱਈਆ ਦੀ ਆਵਾਜ਼ ਕੰਬ ਰਹੀ ਸੀ, ਦੂਜੀ ਵਾਰ ਉਸ ਦੀ ਜੀਭ ਘੱਟ ਥਿੜਕੀ ਤੇ ਤੀਜੀ ਵਾਰ ਉਸ ਦੀ ਆਵਾਜ਼ ਅਡੋਲ ਤੇ ਸਾਫ਼ ਸੀ।

ਇਸ ਮਗਰੋਂ ਉਹ ਤਿੰਨੇ ਉਥੋਂ ਤੁਰ ਪਏ। ਚੰਦਰਈਆ ਪਹਿਲਾਂ ਹੀ ਉਸ ਰਾਤ ਸੰਨ੍ਹ ਲਾਉਣ ਦੀ ਸਕੀਮ ਬਣਾਈ ਬੈਠਾ ਸੀ। ਸਕੀਮ ਮੁਤਾਬਿਕ ਉਹ ਇਕ ਗਲੀ ਵਿਚ ਵੜ ਗਏ। ਗਲੀ ਵਿਚ ਇਕੋ ਇਕ ਬਿਜਲੀ ਦਾ ਬਲਬ ਸੀ ਜੋ ਉਨ੍ਹਾਂ ਨੇ ਰੋੜਾ ਮਾਰ ਕੇ ਭੰਨ ਦਿੱਤਾ ਤੇ ਚਾਰੇ ਪਾਸੇ ਹਨ੍ਹੇਰਾ ਛਾ ਗਿਆ। ਵੀਰਨ ਨੇ ਪੁਲੱਈਆ

ਨੂੰ ਗਲੀ ਦੀ ਇਕ ਨੁੱਕਰੇ ਕੂੜੇ ਦੇ ਢੇਰ ਓਹਲੇ ਬਿਠਾ ਕੇ ਸਮਝਾਇਆ ਕਿ ਉਸ ਨੇ ਆਪਣੇ ਆਪ ਨੂੰ ਪੁਲੀਸ ਜਾਂ ਕਿਸੇ ਹੋਰ ਤੋਂ ਲੁਕਾ ਛਿਪਾ ਕੇ ਕਿਵੇਂ ਉਨ੍ਹਾਂ ਨੂੰ ਖਤਰੇ ਦੀ ਸੂਚਨਾ ਦੇਣ ਲਈ ਇਸ਼ਾਰੇ ਕਰਨੇ ਹਨ।

ਚੰਦਰਈਆ ਇਨ੍ਹਾਂ ਕੰਮਾਂ ਵਿਚ ਪੂਰਾ ਉਸਤਾਦ ਸੀ ! ਪਰ ਪੁਲੱਈਆ ਦੂਰ ਗਲੀ ਦੀ ਨੁੱਕਰੇ ਬੈਠਾ ਵੀ ਥਰਥਰ ਕੰਬ ਰਿਹਾ ਸੀ ਤੇ ਉਸ ਦੇ ਪੈਰ ਲੜਖੜਾ ਰਹੇ ਸਨ ਉਸ ਨੂੰ ਤ੍ਰੇਲੀਆਂ ਆਉਣ ਲੱਗੀਆਂ। ਅਜੀਬ ਸੋਚਾਂ ਵਿਚ ਘਿਰਿਆ ਉਹ ਸੋਚ ਰਿਹਾ ਸੀ ਕਿ ਜੇ ਪਿੰਡ ਕੋਈ ਚੋਰ ਉਸ ਦੀ ਨਿਗਾਹ ਪੈ ਜਾਂਦਾ ਤਾਂ ਕੀ ਉਹ ਇਵੇਂ ਹੀ ਚੁੱਪ ਬੈਠਾ ਰਹਿੰਦਾ। ਉਹ ਪਹਿਰਾ ਦੇ ਕੇ ਵੀ ਚੋਰ ਨੂੰ ਫੜ ਲੈਂਦਾ... ਪਰ ਅੱਜ ! ਉਸ ਦੇ ਜੀ ਵਿਚ ਆਇਆ ਕਿ ਉਹ ਚੀਖ਼ ਚੀਖ਼ ਕੇ ਕਹੇ "ਚੋਰ ! ਚੋਰ !!" ਪਰ ਉਸ ਦੀ ਆਵਾਜ਼ ਉਸ ਦੇ ਸੰਘ ਵਿਚ ਹੀ ਅੜ ਗਈ—ਉਸ ਦੀ ਸਹੁੰ, ਭਲੇਮਾਣਸੀ ਤੇ ਮਨ ਦੀ ਪੀੜ ਨੇ ਜਾਣੋ ਉਸ ਦਾ ਗਲ ਘੁੱਟ ਦਿੱਤਾ ਹੋਵੇ।

ਉਨ੍ਹਾਂ ਚੋਹਾ ਨੂੰ ਮੁੜਦਿਆ ਬਹੁਤਾ ਚਿਰ ਨਾ ਲੱਗਿਆ। ਫਿਰ ਤਿੰਨੇ ਪਹਿਲਾਂ ਵਾਲੇ ਥਾਂ—ਨਾਲੇ ਦੇ ਕੰਢੇ ਜਾ ਬੈਠੇ। ਅੱਜ ਦੀ ਮਾਰ ਤੋਂ ਚੰਦਰਈਆ ਬਿਲਕੁਲ ਖ਼ੁਸ਼ ਨਹੀਂ ਸੀ। ਉਸ ਨੇ ਆਪਣੀ ਬੁਨੈਣ ਦੀ ਅੰਦਰਲੀ ਜੇਬ 'ਚੋਂ ਇਕ ਸੋਨੇ ਦੀ ਭਾਰੀ ਚੀਜ਼ ਕੱਢੀ। ਹੈਂ ! ਛੁਰਾ !...ਛੁਰਾ ਦੇਖ ਕੇ ਪੁਲੱਈਆ ਡਰ ਗਿਆ। ਉਸ ਨੂੰ ਲੱਗਿਆ ਕਿ ਉਹ ਤਾ ਚੋਰਾਂ ਦੇ ਜਾਲ ਵਿਚ ਫਸ ਗਿਆ।

"ਪਹੁ ਫਟਣ ਵਿਚ ਹਾਲੇ ਕਾਫ਼ੀ ਚਿਰ ਹੈ...ਆਪਾਂ ਸਵੇਰੇ ਹੀ ਫਿਰ ਮਿਲਾਂਗੇ।" ਵੀਰਨ ਨੇ ਕਿਹਾ ਤੇ ਪੁਲੱਈਆ ਨੇ ਘਰ ਦਾ ਰਾਹ ਫੜਿਆ।

ਤੁਰੇ ਜਾਂਦਿਆਂ ਉਸ ਦੇ ਮਨ ਵਿਚ ਕਈ ਵਿਚਾਰ ਆਏ।..."ਕੱਲ੍ਹ ਸਵੇਰੇ ਇਹ ਰੁਪਏ ਲਿਜਾ ਕੇ ਨੀਲੀ ਨੂੰ ਕਿਵੇਂ ਦੇਵਾਂਗਾ ? ਉਸ ਦੇ ਪੁੱਛਣ ਤੇ ਕਿ ਇਹ ਰੁਪਏ ਕਿਥੋਂ ਆਏ ਹਨ ਕੀ ਜਵਾਬ ਦੇਵਾਂਗਾ ?" ਉਸ ਨੂੰ ਆਪਣੇ ਵਿਆਹ ਦਾ ਦਿਨ ਯਾਦ ਆਇਆ। ਉਸ ਦਿਨ ਦੇ ਵਾਇਦੇ ਮੁਤਾਬਿਕ ਉਸ ਨੂੰ ਆਪਣੀ ਕਮਾਈ ਦਾ ਅੱਧ ਪਤਨੀ ਨੂੰ ਦੇਣਾ ਚਾਹੀਦਾ ਹੈ—ਤੇ ਅਜਿਹਾ ਨਾ ਕਰਨ ਦਾ ਮਤਲਬ ਹੈ ਉਸ ਵਾਇਦੇ ਨੂੰ ਠੁਕਰਾਉਣਾ !...ਅਖੀਰ ਉਸ ਨੇ ਫੈਸਲਾ ਕਰ ਲਿਆ ਕਿ ਅਗਲੀ ਸਵੇਰ ਉਹ ਉਥੇ ਪੈਸੇ ਲੈਣ ਨਹੀਂ ਜਾਵੇਗਾ।

ਸਵੇਰੇ ਪਿਉ ਨੂੰ ਦੇਖ ਕੇ ਮੱਲੂ ਰੁੱਸ ਗਿਆ। ਉਹ ਬਾਪ ਦੇ ਬੁਲਾਉਣ ਤੇ ਕੂਇਆ ਤੱਕ ਨਹੀਂ। ਨੀਲੀ ਨੇ ਪੁੱਛਿਆ ਕਿ "ਕਿੰਨੀ ਮਜ਼ਦੂਰੀ ਮਿਲੀ ਸੀ।" ਪੁਲੱਈਆ ਨੇ ਸੋਚਿਆ ਕਿ ਜੇ ਉਸ ਨੇ ਤੁਰਤ ਕੋਈ ਜਵਾਬ ਨਾ ਦਿੱਤਾ ਤਾਂ ਮੁਸੀਬਤ ਖੜ੍ਹੀ ਹੋ ਜਾਵੇਗੀ—ਬੋਲਿਆ "ਤਿੰਨ ਰੁਪਏ।"

"ਕੀ ਇਹ ਕੰਮ ਰੋਜ਼ ਮਿਲੇਗਾ ?" ਉਹ ਖ਼ੁਸ਼ ਸੀ।

"ਕੀ ਪਤਾ ! ਕਦੇ ਮਿਲੇ ਕਦੇ ਨਾ ਵੀ ਮਿਲੇ।"

ਉਹ ਬੜੀ ਮੁਸ਼ਕਿਲ ਨਾਲ ਇਹ ਝੂਠ ਬੋਲ ਸਕਿਆ। ਪਰ ਝੂਠ ਤਾਂ ਬੋਲ ਹੀ ਬੈਠਾ ਸੀ—ਹੁਣ ਉਸ ਨੂੰ ਡਰ ਵੀ ਲੱਗਣ ਲੱਗਾ। ਕੇਵਲ ਗੱਲਾਂ ਕਰਨ ਤੇ ਮਜ਼ਦੂਰੀ ਨੀਲੀ ਦੇ ਹੱਥ ਨਾ ਫੜਾਉਣ ਤੇ ਉਹ ਫਿਰ ਬੋਲੀ—

"ਮਜ਼ਦੂਰੀ ਦਿੱਤੀ ਨਹੀਂ ਉਨ੍ਹਾਂ ਨੇ ?"

"ਦੇਣਗੇ।"

"ਕਦੋਂ।"

"ਅੱਜ ਹੀ।"

ਉਸ ਦਾ ਦਿਲ ਕੀਤਾ ਕਿ ਉਹ ਕੁਝ ਦੇਰ ਹੋਰ ਸੁੱਤਾ ਰਹੇ। ਪਏ ਪਏ ਉਸ ਨੇ ਮੱਲੂ ਨੂੰ ਬੁਲਾਇਆ ਪਰ ਉਹ ਪਿਤਾ ਕੋਲ ਨਾ ਗਿਆ। ਧੀ ਕੋਲ ਹੀ ਖੇਲ੍ਹ ਰਹੀ ਸੀ।

"ਪੁੱਤਰਾ ! ਅੱਜ ਤੈਨੂੰ ਲੈ ਕੇ ਚੱਲਾਂਗਾ...ਮੇਰੇ ਕੋਲ ਤਾਂ ਆ।"

ਪੁੱਤ ਪਿਉ ਕੋਲ ਚਲਾ ਤਾਂ ਗਿਆ ਪਰ ਹੱਸਿਆ ਨਹੀਂ।

ਪੁਲੱਈਆ ਕੁਝ ਚਿਰ ਉਸ ਨੂੰ ਹਸਾਉਣ ਦੀ ਕੋਸ਼ਿਸ਼ ਕਰਦਾ ਰਿਹਾ। ਏਨੇ ਵਿਚ ਪਿਛਵਾੜਿਓਂ ਗੁਆਂਢਣ ਦੀ ਆਵਾਜ਼ ਕੰਨੀ ਪਈ। ਉਹ ਨੀਲੀ ਨਾਲ ਕਰਜ਼ਾ ਨਾ ਮੋੜਨ ਪਿੱਛੇ ਝਗੜ ਰਹੀ ਸੀ। ਪੁਲੱਈਆ ਬਹੁਤਾ ਚਿਰ ਉਸ ਦੀਆ ਗੱਲਾਂ ਨਾ ਸੁਣ ਸਕਿਆ। ਬੋਲਿਆ—

"ਤੂੰ ਡੰਡ ਤਾਂ ਇਉਂ ਪਾ ਰਹੀ ਹੈਂ ਜਿਵੇਂ ਅਸੀਂ ਘਰ ਨਾਲ ਲੈ ਕੇ ਕਿਤੇ ਨੱਸ ਚੱਲੇ ਹਾਂ।"

"ਜੇ ਆਪਣੇ ਆਪ ਤੇ ਏਨਾ ਮਾਣ ਹੈ ਤਾਂ ਮੇਰੇ ਪੈਸੇ ਮੋੜ ਕਿਉਂ ਨਹੀਂ ਦਿੰਦਾ ?"

"ਤੇਰੇ ਪੈਸੇ ਅਸੀਂ ਰੱਖਣ ਤਾਂ ਨਹੀਂ ਲੱਗੇ ?"

"ਜੇ ਪੈਸੇ ਦੇਣੇ ਹੀ ਹਨ ਤਾਂ ਹੁਣੇ ਕਿਉਂ ਨਹੀਂ ਦੇ ਦਿੰਦਾ ? ਜੇ ਹੁਣੇ ਦੇ ਹੀ ਨਹੀਂ ਸਕਦਾ ਤਾਂ ਆਕੜਦਾ ਕਿਸ ਗੱਲ ਤੇ ਹੈਂ ? ਕਿੰਨੇ ਬੰਦੇ ਇਸ ਘਰ ਦੇ ਮਗਰ ਹਨ। ਜੇ ਕਿਰਾਇਆ ਦੇ ਸਕਦੇ ਹੋ ਤਾਂ ਪੈਸੇ ਮੇਰੇ ਹੱਥ ਫੜਾਓ ਨਹੀਂ ਤਾਂ ਘਰ ਖਾਲੀ ਕਰ ਦਿਓ।"

ਨੀਲੀ ਆਈ ਤੇ ਪਤੀ ਨੂੰ ਸਮਝਾ ਬੁਝਾ ਕੇ ਅੰਦਰ ਲੈ ਗਈ। ਪਰ ਗੁਆਂਢਣ ਬੋਲਦੀ ਹੀ ਰਹੀ। ਇਸ ਨਾਲ ਪੁਲੱਈਆ ਦੇ ਮਨ ਨੂੰ ਸੱਟ ਲੱਗੀ। ਉਹ ਉਸੇ ਵੇਲੇ ਆਪਣੇ ਦੋਸਤ ਕੋਲ ਗਿਆ ਤੇ ਬੋਲਿਆ, "ਵੀਰਨ ! ਹੁਣੇ ਹੀ ਤਿੰਨ ਰੁਪਏ ਚਾਹੀਦੇ ਹਨ।" ਦੋਸਤ ਨੇ ਸਾਰੀ ਕਹਾਣੀ ਸੁਣੀ ਤੇ ਜਾ ਕੇ ਚੰਦਰਈਆ ਦੇ ਘਰੋਂ ਤਿੰਨ ਰੁਪਏ ਲਿਆ ਕੇ ਪੁਲੱਈਆ ਦੇ ਹੱਥ ਤੇ ਧਰ ਦਿੱਤੇ। ਕੋਲ ਖੜ੍ਹੇ ਲੋਕਾਂ ਤੋਂ ਅੱਖ ਬਚਾ ਕੇ ਉਸ ਨੇ ਹੌਲੀ ਜਿਹੀ ਪੁਲੱਈਆ ਨੂੰ ਕਿਹਾ—

"ਰਾਤ ਵਾਲੀ ਚੀਜ਼ ਹਾਲੇ ਵਿਕੀ ਨਹੀਂ। ਚੋਰੀ ਦਾ ਮਾਲ ਅੱਧ ਮੁੱਲ ਹੀ ਵਿਕਦਾ ਹੈ। ਨਾਲੇ ਉਹ ਸੁਨਿਆਰਾ ਵੀ ਅੱਵਲ ਦਰਜੇ ਦਾ ਲਾਲਚੀ ਤੇ ਡਰਪੋਕ ਹੈ—ਉਸ ਨੂੰ ਆਪਣਾ ਪਾਲਾ ਮਾਰਦਾ ਹੈ।"

ਚੰਦਰਈਆ ਨੇ ਦੱਸਿਆ ਸੀ ਕਿ ਉਸ ਦੇ ਹਿੱਸੇ ਦਸ ਰੁਪਏ ਆਉਂਦੇ ਹਨ।

"ਇਹ ਰੁਪਏ ਤਾਂ ਮੈਂ ਉਧਾਰ ਲਿਜਾ ਰਿਹਾ ਹਾਂ। ਉਸ ਗੱਲ ਦਾ ਹਾਲੀ ਜ਼ਿਕਰ ਹੀ ਨਾ ਕਰ।" ਪੁਲੱਈਆ ਨੇ ਜਵਾਬ ਦਿੱਤਾ।

ਪੁਲੱਈਆ ਘਰ ਮੁੜਿਆ ਤੇ ਤਿੰਨ ਰੁਪਏ ਨੀਲੀ ਦੀ ਤਲੀ ਤੇ ਧਰਦਾ ਹੋਇਆ

ਬੋਲਿਆ, "ਆਹ ਲੈ ! ਲਿਜਾ ਕੇ ਉਸ ਦੇ ਮੱਥੇ ਮਾਰ।" ਗੁਆਂਢਣ ਨੇ ਇਹ ਗੱਲ ਸੁਣ ਲਈ ਤੇ ਹੰਗਾਮਾ ਖੜ੍ਹਾ ਕਰ ਦਿੱਤਾ। ਨੀਲੀ ਨੇ ਬਥੇਰਾ ਸਮਝਾਇਆ— "ਭੈਣ ! ਕਿਉਂ ਵਾਧੂ ਝਗੜਦੀ ਹੈਂ ? ਦੁਨੀਆਂ ਵਿਚ ਕਿਸੇ ਨੇ ਹਮੇਸ਼ਾ ਲਈ ਤਾਂ ਬੈਠ ਨਹੀਂ ਰਹਿਣਾ। ਦੁਨੀਆਂ ਤਾਂ ਸਰਾਂ ਹੈ—ਕਿਉਂ ਇਸ ਪਿੱਛੇ ਲੜਦੀ ਹੈਂ ? ਮੁਸੀਬਤ ਸਮੇਂ ਬੰਦੇ ਦੀ ਮਦਦ ਜੇ ਆਂਢੀ ਗੁਆਂਢੀ ਨਾ ਕਰਨ ਤਾਂ ਹੋਰ ਕੌਣ ਕਰੇਗਾ ?" ਤਾਂ ਕਿਤੇ ਜਾ ਕੇ ਗੁਆਂਢਣ ਚੁੱਪ ਹੋਈ।

ਉਸੇ ਸ਼ਾਮ ਪੁਲੱਈਆ ਮੱਲੂ ਨੂੰ ਨਾਲ ਲੈ ਕੇ ਦੋਸਤ ਦੇ ਘਰ ਗਿਆ। ਦੋਸਤ ਮੱਲੋ ਜ਼ੋਰੀ ਦੋਹਾਂ ਨੂੰ ਸਿਨਮੇ ਲੈ ਗਿਆ। ਪਿਕਚਰ ਦੇਖ ਕੇ ਮੱਲੂ ਬੇਹੱਦ ਖ਼ੁਸ਼ ਹੋਇਆ। ਕਦੇ ਕਦੇ ਜਦੋਂ ਮੱਲੂ ਮਸਤੀ ਵਿਚ ਆ ਕੇ ਚੀਕ ਮਾਰਦਾ ਤਾਂ ਸੱਜੇ ਖੱਬੇ ਬੈਠੇ ਲੋਕ ਪੁਲੱਈਆ ਨੂੰ ਘੂਰ ਕੇ ਵੀ ਦੇਖਦੇ ਸਨ। ਪਿਕਚਰ ਦੇਖਣ ਦੇ ਨਾਲ ਨਾਲ ਪੁਲੱਈਆ ਦੇ ਮਨ ਵਿਚ ਇਕ ਹੋਰ ਪਿਕਚਰ ਚਲਦੀ ਰਹੀ...ਉਹ ਸੋਚ ਰਿਹਾ ਸੀ ਕਿ ਜੇਕਰ ਲੋਕਾਂ ਕੋਲ ਰਹਿਣ ਲਈ ਉਹੋ ਜਿਹੇ ਘਰ, ਪਹਿਨਣ ਲਈ ਉਹੋ ਜਿਹੇ ਕੱਪੜੇ ਤੇ ਉਨ੍ਹਾਂ ਵਾਂਗ ਹੀ ਧਨ ਵੀ ਹੋਵੇ ਤਾਂ ਲੋਕ ਵੀ ਸੁਖੀ ਕਿਉਂ ਨਾ ਵੱਸਣਗੇ ? ਇਕ ਵਾਰ ਪਿਕਚਰ ਦੇਖਣ ਮਗਰੋਂ ਪੁਲੱਈਆ ਦੇ ਮਨ ਵਿਚ ਉਹੀ ਪਿਕਚਰ ਮੁੜ ਮੁੜ ਦੇਖਣ ਦੀ ਲਾਲਸਾ ਪੈਦਾ ਹੋ ਗਈ।...ਫ਼ਿਲਮ ਦੇ ਗਾਣੇ ਕਿੰਨੇ ਦਿਲਖਿੱਚਵੇਂ ਸਨ ? ਉਸ ਨੂੰ ਜਾਪਿਆ ਜਿਵੇਂ ਘੱਟੋ ਘੱਟ ਤਿੰਨ ਘੰਟੇ ਲਈ ਉਹ ਜ਼ਿੰਦਗੀ ਦੇ ਸਾਰੇ ਦੁੱਖ ਭੁੱਲ ਕੇ ਸੁਰਗਾਂ ਦਾ ਝੂਟਾ ਲੈ ਚੁਕਿਆ ਹੋਵੇ।

"ਅੱਜ ਰਾਤ ਕੰਮ ਤੇ ਨਹੀਂ ਜਾਣਾ ?" ਪੁਲੱਈਆ ਦੇ ਘਰ ਅੱਪੜਦਿਆਂ ਹੀ ਨੀਲੀ ਨੇ ਸਵਾਲ ਕੀਤਾ।

"ਅੱਜ ਕੰਮ ਨਹੀਂ।"

ਮੱਲੂ ਬੜੇ ਚਾਅ ਨਾਲ ਮਾਂ ਨੂੰ ਫ਼ਿਲਮ ਬਾਰੇ ਦੱਸਣ ਲੱਗਿਆ।

ਅਗਲੇ ਦਿਨ ਗਲੀ ਵਿਚ ਪੁਲੱਈਆ ਨੂੰ ਚੰਦਰਈਆ ਦਿੱਸ ਪਿਆ। ਦੋਵੇਂ ਇਕੱਠੇ ਹੋ ਕੇ ਕਿਸੇ ਪਾਸੇ ਤੁਰ ਪਏ। ਕਈ ਭੀੜੀਆਂ ਗਲੀਆਂ ਵਿਚੋਂ ਦੀ ਲੰਘ ਕੇ ਉਹ ਇਕ ਝੌਂਪੜੀ ਵਿਚ ਜਾ ਪਹੁੰਚੇ। ਉਥੇ ਕੋਈ ਦਸ ਬਾਰਾਂ ਆਦਮੀ ਬੈਠੇ ਤਾਸ਼ ਖੇਲ੍ਹ ਰਹੇ ਸਨ। "ਬੈਠ ਕੇ ਦੇਖ।" ਕਹਿ ਕੇ ਚੰਦਰਈਆ ਵੀ ਪੈਸੇ ਲਾ ਕੇ ਖੇਡਣ ਲੱਗ ਪਿਆ। ਉਨ੍ਹਾਂ ਨੂੰ ਤਾਸ਼ ਖੇਲਦਿਆਂ ਦੇਖ ਕੇ ਪੁਲੱਈਆ ਬੜਾ ਹੈਰਾਨ ਹੋਇਆ। ਮੱਲੂ ਤਾਂ ਫ਼ਿਲਮ ਦੇ ਚਾਅ ਕਾਰਨ ਹੀ ਖ਼ੁਸ਼ੀ ਨਾਲ ਫੁੱਲਿਆ ਨਹੀਂ ਸੀ ਸਮਾਉਂਦਾ। ਦੁਪਹਿਰ ਸਮੇਂ ਰੋਟੀ ਲਈ ਵੀ ਚੰਦਰਈਆ ਆਪਣੀ ਥਾਂ ਤੋਂ ਨਾ ਹਿੱਲਿਆ। ਪੁਲੱਈਆ ਜਦੋਂ ਘਰ ਜਾਣ ਲਈ ਉਠਿਆ ਤਾਂ ਚੰਦਰਈਆ ਵੀ ਉਸ ਦੇ ਮਗਰ ਬਾਹਰ ਆਇਆ ਤੇ ਬੋਲਿਆ—

"ਅੱਜ ਰਾਤੀਂ ਚੱਲਣਾ ਹੈ।—ਜਾਂਦਾ ਜਾਂਦਾ ਵੀਰਨ ਨੂੰ ਮਿਲਦਾ ਜਾਈਂ।"

ਪੁਲੱਈਆ ਨੇ "ਚੰਗਾ" ਤਾਂ ਕਹਿ ਦਿੱਤਾ ਪਰ ਵੀਰਨ ਵੱਲ ਜਾਣ ਦੀ ਥਾਂ ਆਪਣੇ ਘਰ ਵੱਲ ਮੁੜ ਪਿਆ। ਘਰ ਆਇਆ ਤਾਂ ਖਾਣ ਲਈ ਕੁਝ ਵੀ ਨਹੀਂ ਸੀ। ਉਪਰੋਂ ਨੀਲੀ ਨੇ ਕਹਿ ਦਿੱਤਾ—

"ਜਿਨ੍ਹਾਂ ਨੇ ਆਪਣੇ ਪੈਸੇ ਲੈਣੇ ਹਨ, ਉਨ੍ਹਾਂ ਨੇ ਤਾਂ ਕਰਜ਼ਾ ਵਸੂਲਣ ਆਉਣਾ ਹੀ ਹੈ।—ਆਏ ਸਨ ਉਹ ਵੀ ਤੇ ਉੱਚਾ ਨੀਵਾਂ ਬੋਲ ਕੇ ਗਏ ਹਨ।" ਨੀਲੀ ਦੀ ਗੱਲ ਸੁਣ ਕੇ ਪੁਲੱਈਆ ਵਿਹੜੇ ਵਿਚ ਹੀ ਧੜੰਮ ਕਰਕੇ ਬੈਠ ਗਿਆ। ਧੀ ਭੁੱਖੀ ਭਾਣੀ ਰੋ ਰਹੀ ਸੀ। ਨੀਲੀ ਚੁੱਪਚਾਪ ਜਾ ਕੇ ਘਰ ਦੇ ਪਿਛਵਾੜੇ ਬੈਠ ਗਈ।

ਪੁਲੱਈਆ ਦੇ ਦਿਲ ਵਿਚ ਕਈ ਤਰ੍ਹਾਂ ਦੇ ਵਿਚਾਰ ਆਏ—"ਹੁਣ ਮੈਨੂੰ ਨੌਕਰੀ ਕਿਥੇ ਮਿਲੇਗੀ ? ਜਦੋਂ ਇਕ ਵਾਰ ਇਸ ਗੰਦਗੀ ਵਿਚ ਵੜ ਹੀ ਗਿਆ—ਉਸੇ ਵਿਚ ਹੀ ਗਰਕ ਹੋ ਜਾਵਾਂਗਾ...ਜਦੋਂ ਉੱਖਲੀ ਵਿਚ ਸਿਰ ਦੇ ਦਿੱਤਾ ਤਾਂ ਮੋਹਲਿਆਂ ਦਾ ਕੀ ਡਰ ! ਆਪ ਗਰਕ ਹੋਣ ਤੋਂ ਪਹਿਲਾਂ ਇਨ੍ਹਾਂ ਦਾ ਤਾਂ ਕੋਈ ਬੰਦੋਬਸਤ ਕਰ ਜਾਵਾਂਗਾ। ਇਸ ਸੰਸਾਰ ਵਿਚ ਭੁੱਖ ਦੇ ਸਾਹਮਣੇ ਨੇਕੀ ਤੇ ਇਨਸਾਫ਼ ਸਭ ਬਕਵਾਸ ਹੈ।...ਸ਼ਾਸਤਰਾਂ ਦਾ ਵੀ ਲੇਖ ਹੈ ਕਿ ਵਿਸ਼ਵਾਮਿੱਤਰ ਵਰਗੇ ਮਹਾਂਰਿਸ਼ੀ ਨੇ ਵੀ ਇਕ ਵਾਰ ਭੁੱਖ ਤੋਂ ਲਾਚਾਰ ਹੋ ਕੇ ਕਿਸੇ ਚੰਡਾਲ ਦੇ ਘਰੋਂ ਕੁੱਤੇ ਦਾ ਮਾਸ ਚੋਰੀ ਕੀਤਾ ਸੀ। ਜੇ ਵਿਸ਼ਵਾਮਿੱਤਰ ਵਰਗੇ ਰਿਸ਼ੀਆਂ ਦਾ ਇਹ ਹਾਲ ਹੋ ਸਕਦੈ ਤਾਂ ਮੇਰੇ ਵਰਗਿਆਂ ਦੀ ਤਾਂ ਔਕਾਤ ਹੀ ਕੀ ਹੈ ?...ਮੇਰੇ ਜੀਵਨ ਵਿਚ ਇਹ ਨਵਾਂ ਮੋੜ ਪਤਾ ਨਹੀਂ ਕਿਉਂ ਤੇ ਕਿਵੇਂ ਆ ਗਿਆ ?—ਪਰ ਇਸ ਨਾਲ ਮੇਰੀਆਂ ਸਭ ਔਕੜਾਂ ਦੂਰ ਹੋ ਜਾਣਗੀਆਂ—ਇਸ ਇਕ ਗਲਤੀ ਬਦਲੇ ਧਰਮਰਾਜ ਮੈਨੂੰ ਕੋਈ ਵੀ ਸਜ਼ਾ ਦੇ ਦੇਵੇ—ਹੱਸ ਕੇ ਸਹਿ ਲਵਾਂਗਾ। ਮਰਨ ਮਗਰੋਂ ਮੈਨੂੰ ਗਿਰਝਾਂ ਖਾਣ ਜਾਂ ਕੁੱਤੇ—ਕੌਣ ਦੇਖਦਾ ਹੈ ?—ਵਿਗੜਦਾ ਵੀ ਕੀ ਹੈ ?"

ਇਨ੍ਹਾਂ ਸੋਚਾਂ ਦੇ ਵੇਗ ਵਿਚ ਹੀ ਉਹ ਆਪਣੇ ਦੋਸਤ ਦੇ ਘਰ ਜਾ ਪਹੁੰਚਿਆ। ਉਸ ਨੇ ਸੱਤ ਰੁਪਏ ਪੁਲੱਈਆ ਦੀ ਤਲੀ ਤੇ ਰੱਖੇ ਤੇ ਬੋਲਿਆ—"ਦੋਸਤ ! ਜੋ ਚੀਜ਼ ਜਿਵੇਂ ਆਉਂਦੀ ਹੈ, ਉਵੇਂ ਹੀ ਚਲੀ ਜਾਂਦੀ ਹੈ। ਇਹ ਨਾ ਸੋਚੀਂ ਕਿ ਕੋਈ ਚੀਜ਼ ਸਦਾ ਆਪਣੇ ਕੋਲ ਰਹਿਣੀ ਹੈ। ਜਦੋਂ ਤੀਕ ਪੱਲੇ ਕੁਝ ਹੈ, ਖਾ ਪੀ ਕੇ ਐਸ਼ ਕਰੋ—ਸਿਹਤ ਬਣਾਓ। ਮਗਰੋਂ ਚਾਰ ਛਿੱਲੜ ਕਿਸੇ ਦੀ ਜੇਬ ਵਿਚ ਪਾ ਕੇ ਨੌਕਰੀ ਕਰ ਲਵੋ।" ਪੁਲੱਈਆ ਨੂੰ ਵੀਰਨ ਦੀਆਂ ਗੱਲਾਂ ਵਿਚ ਹਕੀਕਤ, ਦਲੀਲ ਤੇ ਸੱਚਾਈ ਜਾਪੀ।

"ਚੰਦਰਈਆ ਨੇ ਅੱਜ ਰਾਤੀਂ ਬੁਲਾਇਆ ਹੈ।" ਪੁਲੱਈਆ ਨੇ ਦੱਸਿਆ।

"ਉਸ ਬਿਨਾਂ ਤਾਂ ਆਪਾਂ ਕੌਡੀ ਦੇ ਵੀ ਨਹੀਂ। ਇਸ ਲਈ ਉਹ ਜੋ ਵੀ ਦੇਵੇ ਕਬੂਲ ਕਰਨਾ ਪੈਂਦਾ ਹੈ। ਉਸ ਸਹੁਰੇ ਦੇ ਦੋ ਵਿਆਹ ਹਨ।...ਤਾਸ਼ ਤੇ ਜੂਆ ਖੇਲਣ ਤੋਂ ਬਿਨਾਂ ਉਸ ਨੂੰ ਚੈਨ ਨਹੀਂ ਆਉਂਦੀ। ਫਿਰ ਉਪਰੋਂ ਸ਼ਰਾਬੀ ਵੀ ਤਕੜਾ ਹੈ। ਤੇ ਜੇ ਤੂੰ ਉਸ ਨੂੰ ਮਿਲਦਾ ਰਿਹਾ ਤਾਂ ਚਹੁੰ ਦਿਨਾਂ ਵਿਚ ਹੀ ਤੈਨੂੰ ਬਿਲਕੁਲ ਬਦਲ ਦੇਵੇਗਾ। ਉਸ ਨਾਲ ਆਪਣਾ ਸੰਬੰਧ 'ਕੰਮ' ਤਕ ਹੀ ਸੀਮਿਤ ਰਹੇ ਤਾਂ ਚੰਗਾ ਹੈ।"

ਪੁਲੱਈਆ ਪੁੱਤ ਵੱਲ ਇਸ਼ਾਰਾ ਕਰਕੇ ਬੋਲਿਆ—"ਇਕ ਤਾਂ ਇਸ ਤੋਂ ਬੜੀ ਔਖ ਨਾਲ ਬਚ ਕੇ ਨਿਕਲਦਾ ਹਾਂ। ਚੰਦਰਈਆ ਨੇ ਕੁਝ ਨੀਂਦ ਦੀਆਂ ਗੋਲੀਆਂ ਦਿੱਤੀਆਂ ਹਨ—ਉਹੀ ਇਸ ਨੂੰ ਖੁਆ ਦਿਆਂਗਾ।"

"ਸ਼ੁਰੂ ਸ਼ੁਰੂ ਵਿਚ ਮੈਂ ਵੀ ਆਪਣੇ ਲੜਕੇ ਨੂੰ ਇਹੀ ਗੋਲੀਆਂ ਖੁਆ ਜਾਂਦਾ ਸੀ—ਨੀਂਦ ਬੜੀ ਗੂੜ੍ਹੀ ਆਉਂਦੀ ਹੈ।"

ਘਰ ਵੱਲ ਤੁਰੇ ਜਾਂਦੇ ਪੁਲੱਈਆ ਦੇ ਦਿਮਾਗ਼ ਵਿਚ ਆਇਆ ਕਿ ਜੇ ਉਸ ਨੇ ਸਾਰੇ ਪੈਸੇ ਇਕੱਠੇ ਹੀ ਨੀਲੀ ਨੂੰ ਫੜਾ ਦਿੱਤੇ ਤਾਂ ਉਹ ਤਾੜ ਜਾਵੇਗੀ। ਇਸ ਲਈ ਉਸ ਨੇ ਸੋਚਿਆ ਕਿ "ਪਹਿਲਾਂ ਦੋ ਰੁਪਏ ਨੀਲੀ ਨੂੰ ਫੜਾ ਕੇ ਕਹਿ ਦਿਆਂਗਾ ਕਿ ਕਿਸੇ ਦੋਸਤ ਤੋਂ ਉਧਾਰੇ ਲਿਆਇਆ ਹਾਂ।"

## 36

ਘਰ ਜਹਾਜ਼ ਤੋਂ ਸਮਾਨ ਉਤਾਰਨ ਦੇ ਕੰਮ ਦਾ ਬਹਾਨਾ ਲਾ ਕੇ ਚੋਰੀ ਕਰਨ ਜਾਣਾ ਪੁਲੱਈਆ ਦਾ ਸੁਭਾਅ ਬਣ ਗਿਆ। ਕਦੇ ਵੀ ਉਸ ਦਾ ਘਰ ਸੌਣ ਨੂੰ ਦਿਲ ਨਾ ਕਰਦਾ। ਹੌਲੀ ਹੌਲੀ ਉਹ ਆਪਣੇ ਕੰਮ ਵਿਚ ਨਿਪੁੰਨ ਹੋ ਗਿਆ। ਹੁਣ ਉਸ ਨੂੰ ਮੱਲੂ ਵੱਲੋਂ ਵੀ ਕੋਈ ਮੁਸ਼ਕਿਲ ਨਹੀਂ ਸੀ ਆਉਂਦੀ। ਜੇ ਉਹ ਜ਼ਿਆਦਾ ਤੰਗ ਕਰਦਾ ਤਾਂ ਉਸ ਨੂੰ ਇਕ ਗੋਲੀ ਖੁਆ ਕੇ ਸੁਆ ਦਿੱਤਾ ਜਾਂਦਾ। ਹੌਲੀ ਹੌਲੀ ਰਾਤ ਨੂੰ ਜ਼ਿਆਦਾ ਸੌਣਾ ਉਸ ਦੀ ਆਦਤ ਬਣ ਗਈ। ਪਰ ਜਦ ਜਾਗਦਾ ਉਹ ਹੁਣ ਵੀ ਬਾਪ ਤੋਂ ਵੱਖ ਨਾ ਹੁੰਦਾ।

ਹੁਣ ਪੁਲੱਈਆ ਦੀ ਹਾਲਤ ਕਾਫ਼ੀ ਸੁਧਰ ਚੁੱਕੀ ਸੀ। ਹੁਣ ਘਰ ਵਿਚ ਹਰੇਕ ਨੂੰ ਰੱਜਵੀਂ ਰੋਟੀ ਮਿਲਣ ਲੱਗ ਪਈ ਤੇ ਪੁੱਤਰ ਲਈ ਵਧੀਆ ਕੱਪੜੇ ਵੀ ਆ ਗਏ ਸਨ। ਉਸ ਨੇ ਪੁੱਤਰ ਨੂੰ ਸਕੂਲ ਵਿਚ ਦਾਖ਼ਲ ਕਰਵਾ ਦਿੱਤਾ ਸੀ। ਉਸ ਨੇ ਸੋਚਿਆ ਸੀ ਕਿ ਇਸੇ ਬਹਾਨੇ ਮੱਲੂ ਉਸ ਤੋਂ ਦੂਰ ਰਹੇਗਾ। ਆਪਣੇ ਪੁੱਤਰ ਦੀ ਪੜ੍ਹਾਈ ਤੋਂ ਪੁਲੱਈਆ ਨੂੰ ਬਹੁਤ ਉਮੀਦਾਂ ਸਨ।

ਹੁਣ ਉਹ ਵੀ ਹੋਰਨਾਂ ਵਾਂਗ ਹਫ਼ਤੇ ਵਿਚ ਤਿੰਨ ਵਾਰ ਫ਼ਿਲਮ ਦੇਖਣ ਜਾਂਦਾ। ਚੰਦਰੀਆ ਉਸ ਦੇ ਖ਼ਾਸ ਤੇ ਨਜ਼ਦੀਕੀ ਦੋਸਤਾਂ ਵਿਚੋਂ ਸੀ। ਉਹ ਵੀਰਨ ਨਾਲ ਵੱਟਿਆ ਵੱਟਿਆ ਰਹਿਣ ਲੱਗਿਆ। ਹੌਲੀ ਹੌਲੀ ਉਹ ਪੈਸੇ ਲਾ ਕੇ ਖੇਡਣ ਲੱਗ ਪਿਆ ਸੀ। ਕਿਸੇ ਕਿਸੇ ਦਿਨ ਤਾਂ ਪੰਜ, ਪੰਜ ਛੇ, ਛੇ ਰੁਪਿਆਂ ਦੀ ਵੀ ਸ਼ਰਤ ਲਾ ਦਿੰਦਾ ਸੀ। ਖੇਲਦਾ ਹੋਇਆ ਜਿਉਂ ਜਿਉਂ ਉਹ ਹਾਰਦਾ ਤਿਉਂ ਤਿਉਂ ਉਸ ਨੂੰ ਜੂਏ ਦਾ ਚਸਕਾ ਵੱਧਦਾ ਜਾਂਦਾ। ਉਸ ਦਾ ਲਾਲਚ ਵੱਧਦਾ ਹੀ ਜਾਂਦਾ...ਜੂਏ ਵਿਚੋਂ ਉਹ ਹਜ਼ਾਰਾਂ ਰੁਪਏ ਜਿੱਤੇਗਾ।...ਫਿਰ ਉਹ ਆਪਣੇ ਪਿੰਡ ਜਾ ਕੇ ਸੁੱਖੀ ਤੇ ਬੇਲਾਗ ਜ਼ਿੰਦਗੀ ਬਤੀਤ ਕਰੇਗਾ।...ਥੋੜ੍ਹੇ ਜਿਹੇ ਦਿਨਾ ਵਿਚ ਹੀ ਉਹ ਏਨਾ ਕੁ ਪੈਸਾ ਕਮਾ ਲਵੇਗਾ ਜਿਸ ਨਾਲ ਉਹ ਆਪਣੀ ਪਹਿਲਾਂ ਵਾਲੀ ਜ਼ਮੀਨ ਜਾਇਦਾਦ ਖਰੀਦ ਸਕੇਗਾ...ਹੁਣ ਚੋਰੀ ਉਸ ਦੀ ਮਜ਼ਬੂਰੀ ਨਹੀਂ ਸੀ ਰਹੀ—ਸਗੋਂ ਆਦਤ ਬਣ ਗਈ ਸੀ ਤੇ ਉਹ ਇਸ ਕੰਮ ਵਿਚ ਦਿਨੋ ਦਿਨ ਨਿਪੁੰਨ ਹੁੰਦਾ ਜਾ ਰਿਹਾ ਸੀ... ਪਾਪ ਦਾ ਕਾਰਨ ਨਹੀਂ ਸਗੋਂ ਰੋਜ਼ੀ ਦਾ ਸਾਧਨ ਬਣ ਗਈ ਸੀ।...ਕੁਝ ਦਿਨ

ਪਹਿਲਾਂ ਉਹ ਚੋਰੀ ਕਰਦੇ ਫੜੇ ਜਾਣੇ ਸਨ...ਮਸਾਂ ਬਚੇ ਸਨ । ਉਸ ਦਿਨ ਤੋਂ ਉਹ ਬਹੁਤ ਸਾਵਧਾਨ ਹੋ ਕੇ ਕੰਮ ਕਰਨ ਲੱਗ ਪਏ ਸਨ ।

ਪਿਛਲੇ ਛੇ ਮਹੀਨਿਆਂ ਵਿਚ ਉਨ੍ਹਾਂ ਨੇ ਛੋਟੀਆਂ ਮੋਟੀਆਂ ਚੋਰੀਆਂ ਹੀ ਕੀਤੀਆਂ ਸਨ ਤੇ ਇਨ੍ਹਾਂ ਚੋਰੀਆਂ ਨਾਲ ਪੁਲੱਈਆ ਦੇ ਲਾਲਚ ਦੀ ਤੇਹ ਬੁਝੀ ਨਹੀਂ ਸੀ । ਆਮ ਤੌਰ ਤੇ ਉਹ ਦੋ ਤਿੰਨ ਰੁਪਏ ਹੀ ਘਰ ਦਿੰਦਾ । ਜਿਸ ਦਿਨ ਜੂਆ ਬਹੁਤਾ ਖੇਲ ਜਾਂਦਾ, ਤਾਂ ਘਰ ਕੁਝ ਵੀ ਨਾ ਦਿੰਦਾ । ਨੀਲੀ ਸਾਹਮਣੇ ਝੂਠ ਬੋਲਣਾ ਹੁਣ ਉਸ ਦੀ ਆਮ ਆਦਤ ਬਣ ਗਈ ਸੀ । ਉਹ ਹੁਣ ਇਸ ਬਾਰੇ ਕਦੀ ਸੋਚਦਾ ਵੀ ਨਹੀਂ ਸੀ ਕਿ ਉਹ ਗਲਤ ਕੰਮ ਕਰ ਰਿਹਾ ਹੈ । ਏਨੇ ਦਿਨਾ ਦੀ ਕਮਾਈ 'ਚੋਂ ਉਸ ਨੇ ਨੀਲੀ ਲਈ ਇਕ ਸਾੜ੍ਹੀ ਵੀ ਨਹੀਂ ਸੀ ਖਰੀਦੀ। ਆਖ਼ਰੀ ਇਕ ਦਿਨ ਉਹ ਦੀ ਹਾਲਤ ਤੇ ਤਰਸ ਖਾ ਕੇ ਉਸ ਨੇ ਨੀਲੀ ਇਕ ਨਵੀਂ ਸਾੜ੍ਹੀ ਖਰੀਦ ਦਿੱਤੀ ਸੀ ।

"ਇਹ ਸਾੜ੍ਹੀ ਕਿਥੋਂ ਆਈ ? ਰਾਤ ਤਾਂ ਤੂੰ ਕਹਿ ਰਿਹਾ ਸੀ ਕਿ ਮਜ਼ਦੂਰੀ ਮਿਲੀ ਨਹੀਂ ।"

"ਜਹਾਜ਼ ਦਾ ਕਪਤਾਨ ਬਹੁਤ ਹੀ ਭਲਾ ਆਦਮੀ ਹੈ । ਉਸ ਨੂੰ ਸ੍ਵਾਂਗ ਕਰਕੇ ਦਿਖਾਇਆ ਸੀ ਤੇ ਉਸ ਨੇ ਖੁਸ਼ ਹੋ ਕੇ ਪੰਜ ਰੁਪਏ ਇਨਾਮ ਵਜੋਂ ਦੇ ਕੇ ਕਿਹਾ ਸੀ ਕਿ ਮੈਂ ਤੇਰੇ ਲਈ ਇਕ ਸਾੜ੍ਹੀ ਖਰੀਦ ਲਵਾਂ ।"

ਨੀਲੀ ਨੇ ਸਾੜ੍ਹੀ ਲਾ ਤਾਂ ਲਈ ਪਰ ਉਹ ਖੁਸ਼ ਨਹੀਂ ਸੀ । ਉਸ ਨੂੰ ਜਾਪਿਆ ਜਿਵੇਂ ਉਸ ਦਾ ਸਾਰਾ ਸਰੀਰ ਥਰ ਥਰ ਕੰਬ ਰਿਹਾ ਹੋਵੇ । ਹੁਣ ਉਹ ਅਕਸਰ ਉਦਾਸ ਰਹਿੰਦੀ । ਪਤੀ ਭਾਵੇਂ ਕਿੰਨੇ ਹੀ ਪੈਸਾ ਕਮਾ ਕੇ ਉਸ ਨੂੰ ਲਿਆ ਦੇਵੇ ਪਰ ਉਸ ਵਿਚ ਉਹ ਪਹਿਲਾ ਵਾਲੀ ਖੁਸ਼ੀ ਤੇ ਰੌਣਕ ਨਹੀਂ ਸੀ ਰਹੀ ਕਿਉਂਕਿ ਉਸ ਨੂੰ ਪਤੀ ਦੇ ਮੂੰਹ ਤੇ ਵੀ ਪਹਿਲਾ ਵਾਲੀ ਚਮਕ ਨਹੀਂ ਸੀ ਦਿੱਸਦੀ । ਪਤੀ ਦੀਆ ਅੱਖਾਂ ਵਿਚ ਪਹਿਲਾਂ ਵਾਲੀ ਚਮਕ ਨਹੀਂ ਸੀ ਰਹੀ...ਉਸ ਦੇ ਮੂੰਹ ਤੇ ਪਹਿਲਾਂ ਵਾਲੀ ਕੋਮਲਤਾ ਨਹੀਂ ਸੀ ਤੇ ਉਸ ਦੀ ਬਦਲਦੀ ਚਾਲ ਵੀ ਨੀਲੀ ਭਲੀ ਭਾਤ ਪਛਾਣਦੀ ਸੀ ।

ਜਦੋਂ ਤੀਕ ਉਸ ਨੇ ਉਹ ਸਾੜ੍ਹੀ ਲਾਹ ਕੇ ਪਰ੍ਹਾਂ ਨਾ ਰੱਖ ਦਿੱਤੀ, ਉਸ ਦਾ ਮਨ ਸ਼ਾਂਤ ਨਾ ਹੋਇਆ । ਉਹ ਸੋਚ ਰਹੀ ਸੀ ਕਿ ਇਕ ਵਾਰ ਧੋ ਲੈਣ ਤੇ ਸਾੜ੍ਹੀ ਠੀਕ ਬੰਨ੍ਹੀ ਜਾਵੇਗੀ ਤੇ ਉਹ ਏਨੀ ਉਪਰਾਮ ਨਹੀਂ ਹੋਵੇਗੀ...ਪਰ ਉਸ ਦੀ ਉਪਰਾਮਤਾ ਤਾਂ ਸੀ ਹੀ ਕਿਸੇ ਹੋਰ ਗੱਲ ਕਾਰਨ ।

ਇਕ ਵਾਰ ਉਹ ਤਿੰਨੇ ਉਸੇ ਸਰਾਂ ਵਿਚ ਚੋਰੀ ਕਰਨ ਲਈ ਜਾ ਪਹੁੰਚੇ ਜਿਥੇ ਪੁਲੱਈਆ ਟੱਬਰ ਸਮੇਤ ਇਕ ਰਾਤ ਠਹਿਰਿਆ ਸੀ । ਉਸ ਰਾਤ ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ । ਉਹ ਸੋਚਣ ਲੱਗਿਆ ਕਿ ਉਸ ਰਾਤ ਵਾਲੇ ਤੇ ਹੁਣ ਦੇ ਪੁਲੱਈਆ ਵਿਚ ਕਿੰਨਾ ਫ਼ਰਕ ਸੀ ? 'ਉਸ ਰਤਿ ਵਾਲਾ ਪੁਲੱਈਆ ਤਾਂ ਮਰ ਚੁੱਕਿਆ ਹੈ...ਤੇ ਮਰ ਚੁੱਕਿਆ, ਉਸ ਨੂੰ ਯਾਦ ਕਰਨਾ ਫ਼ਜ਼ੂਲ ਹੈ ।' ਉਸ ਨੇ ਆਪਣੇ ਆਪ ਨੂੰ ਕਿਹਾ ।

ਇਕ ਦਿਨ ਵੀਰਨ ਉਸ ਨੂੰ ਆਪਣੇ ਘਰ ਲੈ ਗਿਆ । ਉਸ ਨੂੰ ਪਹਿਲਾਂ ਹੀ

ਇਹ ਡਰ ਸੀ ਕਿ ਕਿਤੇ ਵੀਰਨ ਉਸ ਨੂੰ ਝਿੜਕਣ ਨਾ ਲੱਗ ਪਵੇ। ਕੁਝ ਚਿਰ ਤੋਂ ਉਸ ਦਾ ਝੁਕਾਅ ਚੰਦਰਈਆ ਵੱਲ ਬਹੁਤਾ ਹੋ ਗਿਆ ਸੀ। ਇਸ ਲਈ ਹੁਣ ਉਹ ਵੀਰਨ ਦੀ ਘੱਟ ਵੱਧ ਹੀ ਸੁਣਦਾ ਸੀ। ਦੋਵੇਂ ਗੱਲਾਂ ਬਾਤਾਂ ਕਰਦੇ ਨਾਲੇ ਦੇ ਕੱਢੇ ਜਾ ਪਹੁੰਚੇ। ਤਰਕਾਲਾਂ ਢੱਲ ਗਈਆਂ ਸਨ ਪਰ ਧਰਤੀ 'ਚੋਂ ਹਾਲੇ ਵੀ ਸੇਕ ਆ ਰਿਹਾ ਸੀ।

"ਨੌਕਰੀ ਦਾ ਕੀ ਬਣਿਆ?" ਵੀਰਨ ਨੇ ਅਸਮਾਨ ਵੱਲ ਦੇਖਦਿਆਂ ਪੁੱਛਿਆ।

"ਨੌਕਰੀ ਮਿਲਦੀ ਹੀ ਕਿੱਥੇ ਹੈ?"

"ਕਿਉਂ ਨਹੀਂ ਮਿਲਦੀ? ਅੱਗੇ ਤੋਂ ਜੋ ਵੀ ਤੇਰੇ ਕੋਲ ਬਚੇ ਮੇਰੇ ਕੋਲ ਜਮ੍ਹਾਂ ਕਰਵਾ ਦਿਆ ਕਰ। ਥੋੜ੍ਹੇ ਬਹੁਤ ਪੈਸੇ ਜੋੜ ਕੇ ਕਿਸੇ ਦੀ ਮੁੱਠੀ ਗਰਮ ਕਰਾਂਗੇ ਤਾਂ ਜ਼ਰੂਰ ਮਿਲ ਜਾਵੇਗੀ।"

"ਨੌਕਰੀ ਕਿਵੇਂ ਮਿਲੇਗੀ? ਜੇ ਮਿਲੇ ਵੀ ਤਾਂ ਚੰਗੀ ਨੌਕਰੀ ਤਾਂ ਆਪਾਂ ਨੂੰ ਮਿਲਣ ਨਹੀਂ ਲੱਗੀ।"

"ਕਿਉਂ ਨਹੀਂ ਮਿਲੇਗੀ?"

"ਕੀ ਪਤਾ ਕਿਉਂ?...ਇਸ ਕੰਮ ਨੂੰ ਭਲਾ ਕੀ ਹੋਇਐ। ਕਿਸੇ ਨਾ ਕਿਸੇ ਦਿਨ ਤਾਂ ਭਾਗ ਜਾਗਣਗੇ ਹੀ। ਉਸ ਤੋਂ ਮਗਰੋਂ ਮੈਂ ਇਥੇ ਭਲਾ ਟਿਕਣ ਲੱਗਿਆਂ? ਆਪਣੇ ਪਿੰਡ ਜਾ ਕੇ ਰਜੂਏ ਨਾਲ ਟੱਕਰ ਲਵਾਂਗਾ...ਜੱਸ ਖੱਟਾਂਗਾ।"

ਭਾਵੁਕ ਹੋਇਆ ਉਹ ਆਪਣੀ ਹੀ ਧੁਨ ਵਿਚ ਬੋਲੀ ਜਾ ਰਿਹਾ ਸੀ। ਵੀਰਨ ਨੇ ਬੜੀ ਸ਼ਾਂਤੀ ਨਾਲ ਸਮਝਾਇਆ—"ਦੋਸਤ! ਕਮਾਨੋਂ ਨਿਕਲਿਆ ਤੀਰ ਤੇ ਹੱਥੋਂ ਖੁੰਝਿਆ ਸਮਾਂ ਕਦੇ ਮੁੜ ਨਹੀਂ ਆਉਂਦੇ। ਜੂਆ ਖੇਲਣ ਵਾਲਾ ਕੋਈ ਵੀ ਅੱਜ ਤੀਕ ਖੁਸ਼ ਨਹੀਂ ਹੋ ਸਕਿਆ। ਜਿਨ੍ਹਾਂ ਭਾਗਾਂ ਦੇ ਜਾਗਣ ਦੀ ਤੂੰ ਰਟ ਲਾਈ ਹੋਈ ਹੈ ਉਹ ਨਾ ਕਦੀ ਜਾਗਣਗੇ ਤੇ ਨਾ ਹੀ ਤੂੰ ਕਦੀ ਖੁਸ਼ ਹੋ ਸਕੇਂਗਾ।"

"ਕੀ ਹਮੇਸ਼ਾ ਹੀ ਇਹੋ ਜਿਹੇ ਦਿਨ ਰਹਿਣਗੇ?"

"ਚੋਰੀ ਕਰਨਾ ਚੰਦੂ ਦਾ ਤਾਂ ਪੇਸ਼ਾ ਹੈ। ਆਪਾਂ ਤਾਂ ਕੇਵਲ ਢਿੱਡ ਦੇ ਮਾਰੇ ਚੋਰ ਬਣੇ ਸਾਂ। ਜੇ ਕੋਈ ਨੌਕਰੀ ਮਿਲਣ ਦੇ ਬਾਵਜੂਦ ਆਪਾਂ ਚੋਰੀ ਕਰੀਏ ਤਾਂ ਸੱਚਮੁੱਚ ਹੀ ਆਪਾਂ ਚੋਰ ਹਾਂ ਅਜਿਹੀ ਹਾਲਤ ਵਿਚ ਆਪਾਂ ਕਿਸੇ ਸਰਕਾਰ ਨੂੰ ਕੀ ਦੇ ਸਕਦੇ ਹਾਂ? ਪੇਸ਼ਾਵਰ ਚੋਰਾਂ ਲਈ ਤਾਂ ਜਿਉਂ ਜਿਉਂ ਸਮਾਂ ਬੀਤੇਗਾ, ਮਾੜੇ ਦਿਨ ਹੀ ਆਉਣਗੇ—ਚੰਗੇ ਨਹੀਂ। ਇਸ ਲਈ ਮੇਰੀ ਗੱਲ ਮੰਨ। ਜੂਆ ਖੇਡਣਾ ਛੱਡ ਕੇ ਚਾਰ ਪੈਸੇ ਜਮ੍ਹਾਂ ਕਰ। ਉਨ੍ਹਾਂ ਪੈਸਿਆਂ ਸਹਾਰੇ ਕੋਈ ਕੰਮ ਲੱਭਣ ਦੀ ਕੋਸ਼ਿਸ਼ ਕਰ। ਕੀ ਤੈਨੂੰ ਖ਼ੂਨ ਪਸੀਨੇ ਦੀ ਕਮਾਈ ਤੇ ਹਰਾਮ ਦੀ ਕਮਾਈ ਵਿਚ ਕੋਈ ਫ਼ਰਕ ਨਹੀਂ ਲੱਗਦਾ?"

"ਹੁਣ ਤਾਂ ਮੈਨੂੰ ਤੂੰ ਬਿਲਕੁਲ ਵੀ ਸਮਝਾਉਣ ਦੀ ਕੋਸ਼ਿਸ਼ ਨਾ ਕਰ। ਮੈਂ ਬਥੇਰਾ ਹਾਰ ਚੁੱਕਿਆ ਹਾਂ। ਹਾਰਿਆ ਹੋਇਆ ਪੈਸਾ ਮੁੜ ਜਿੱਤ ਲਵਾਂ ਤਾਂ ਮੈਂ ਪਿੰਡ ਪਰਤ ਜਾਵਾਂਗਾ। ਉਸ ਤੋਂ ਪਹਿਲਾਂ ਤੂੰ ਮੈਨੂੰ ਕੁਝ ਵੀ ਸਮਝਾਵੇਂ—ਮੇਰੇ ਦਿਮਾਗ਼ ਵਿਚ

ਕੋਈ ਗੱਲ ਵੀ ਨਹੀਂ ਬੈਠਣ ਲੱਗੀ। ਪੁਲੱਈਆ ਨੇ ਬੜੀ ਰੁੱਖੀ ਆਵਾਜ਼ ਵਿਚ ਜਵਾਬ ਦਿੱਤਾ।

ਘਰ ਮੁੜਦੇ ਹੋਏ ਵੀਰਨ ਨੇ ਕਿਹਾ—"ਜਿਸ ਗੱਲ ਦਾ ਮੈਨੂੰ ਖ਼ਤਰਾ ਸੀ, ਉਹੋ ਹੀ ਹੋ ਗਈ। ਤੂੰ ਉਸ ਗੰਦਗੀ ਵਿਚ ਧਸ ਗਿਆ ਹੈਂ—ਜਾਨਵਰ ਬਣ ਗਿਆ।"

ਪੁਲੱਈਆ ਕੁਝ ਨਾ ਬੋਲਿਆ। ਚੁੱਪਚਾਪ ਤੁਰ ਗਿਆ।

## 37

ਗਰਮੀ ਦੇ ਦਿਨ ਸਨ। ਇਕ ਦਿਨ ਸਵੇਰ ਸਾਰ ਪੁਲੱਈਆ ਤੇ ਚੰਦਰਈਆ ਕਿਤੇ ਜਾ ਰਹੇ ਸਨ। ਰਾਹ ਵਿਚ ਉਨ੍ਹਾਂ ਨੇ "ਭੂਤ ਆਦਮੀ" ਬੁੱਢੇ ਨੂੰ ਆਪਣੀ ਰੋਜ਼ ਵਾਲੀ ਥਾਂ ਤੇ ਬੈਠੇ ਦੇਖਿਆ। ਬੁੱਢਾ ਕੁੱਤੇ ਨੂੰ ਆਪਣੇ ਨਾਲ ਪਿਆ ਕੁਝ ਬੁੜਬੁੜਾ ਰਿਹਾ ਸੀ। ਪੁਲੱਈਆ ਨੇ ਬੁੱਢੇ ਵੱਲ ਇਸ਼ਾਰਾ ਕਰਕੇ ਚੰਦੂ ਨੂੰ ਪੁੱਛਿਆ—

"ਔਹ ਬੁੱਢਾ ਦੇਖਿਆ ਹੈ ਨਾ? ਪਤੇ ਉਹ ਕੌਣ ਹੈ?"

"ਓਹ ਤਾਂ ਰੱਬ ਦਾ ਰੂਪ ਹੈ!" ਚੰਦੂ ਬੋਲਿਆ, "ਤੁਸੀਂ ਉਸ ਨੂੰ ਕੁਝ ਵੀ ਦਿਓ ਉਹ ਨਹੀਂ ਲੈਂਦਾ ਪਰ ਜੇ ਲੈ ਲਵੇ ਤਾਂ ਸਮਝੋ ਪੌ ਬਾਰਾਂ।"

"ਉਹ ਕਹਿ ਰਿਹਾ ਸੀ ਕਿ ਉਸ ਨੇ ਆਪਣਾ ਸਾਰਾ ਸੋਨਾ ਇਕ ਦਰਖ਼ਤ ਹੇਠਾਂ ਦੱਬਿਆ ਹੋਇਆ ਹੈ। ਇਕ ਦਿਨ ਮੈਂ ਉਸ ਤੋਂ ਸਾਰਾ ਭੇਤ ਤਾਂ ਪੁੱਛ ਲਿਆ ਪਰ ਮੈਨੂੰ ਇਹ ਪਤਾ ਨਾ ਲੱਗ ਸਕਿਆ ਕਿ ਉਸ ਦਾ ਘਰ ਹੈ ਕਿੱਥੇ?" ਤੁਰੇ ਜਾਂਦੇ ਪੁਲੱਈਆ ਬੋਲਿਆ।

"ਉਹ ਤਿੰਨ ਮੰਜ਼ਲਾ ਘਰ ਉਸੇ ਦਾ ਹੈ। ਉਹ ਬੁੱਢਾ ਬਹੁਤ ਵੱਡਾ ਆਦਮੀ ਹੈ। ਪੜ੍ਹਿਆ ਲਿਖਿਆ ਵੀ ਹੈ। ਇਕ ਦਿਨ ਉਸ ਨੇ ਮੈਨੂੰ ਵੀ ਦੱਸਿਆ ਸੀ ਕਿ ਉਸ ਨੇ ਸੋਨਾ ਨਾਰੀਅਲ ਦੇ ਦਰਖ਼ਤ ਦੇ ਮੁੱਢ ਦੱਬਿਆ ਸੀ।"

"ਠੀਕ ਹੈ, ਪਰ ਤਿੰਨ ਮੰਜ਼ਲੇ ਘਰ ਦੇ ਪਿਛਵਾੜੇ ਤਾਂ ਕੋਈ ਘਰ ਨਹੀਂ ਦਿੱਸਦਾ।"

"ਦੋ ਸਾਲ ਪਹਿਲਾਂ ਸੀ। ਹੁਣ ਤਾਂ, ਔਹ ਦੇਖ, ਪਿਛਵਾੜੇ ਕਮਰੇ ਬਣ ਗਏ। ਤੈਨੂੰ ਪਤੈ ਕਿ ਸੋਨਾ ਸੀ ਕਿੰਨਾ?"

"ਇਹ ਤਾਂ ਪਤਾ ਨਹੀਂ ਪਰ ਜੇ ਮਿਲ ਜਾਵੇ ਤਾਂ ਆਪਾਂ ਇਹ ਕਿੱਤਾ ਛੱਡ ਸਕਦੇ ਹਾਂ।"

ਚੰਦਰਈਆ ਹੱਸ ਪਿਆ। "ਇਹ ਸਭ ਕੁਝ ਤਾਂ ਮੇਰੇ ਤੇ ਛੱਡ ਦਿਓ। ਮੈਂ ਆਪੇ ਪਤਾ ਕਰ ਲਵਾਂਗਾ। ਕਿਵੇਂ ਨਾ ਕਿਵੇਂ ਉਹ ਸੋਨਾ ਜ਼ਰੂਰ ਆਪਣੇ ਹੱਥ ਆਉਣਾ ਚਾਹੀਦਾ ਹੈ। ਇਸ ਨਾਲ ਆਪਣੇ ਸਾਰੇ ਦੁੱਖ ਦੂਰ ਹੋ ਜਾਣਗੇ।"

ਤਿੰਨ ਦਿਨ ਮਗਰੋਂ ਉਹ ਤਿੰਨੇ ਆਪਣੇ ਪੁਰਾਣੇ ਅੱਡੇ ਤੇ ਮਿਲੇ। ਤਿੰਨੇ ਬੈਠੇ

ਬੜੀ ਦੇਰ ਗੱਲਾਂ ਕਰਦੇ ਰਹੇ ਅਖ਼ੀਰ ਚੰਦਰਈਆ ਨੇ ਕਿਹਾ—"ਮੈਂ ਉਸ ਘਰ ਦਾ ਸਾਰਾ ਭੇਤ ਪਤਾ ਕਰ ਲਿਆ। ਉਹ ਮਕਾਨ ਮਾਲਕ ਬੜਾ ਚਲਦਾ ਪੁਰਜ਼ਾ ਆਦਮੀ ਹੈ। ਔਹ ਜਿਹੜਾ ਤੀਜੀ ਮੰਜ਼ਲ ਤੇ ਕਮਰਾ ਹੈ—ਉਸ ਕਮਰੇ 'ਚ ਇਕ ਪੇਟੀ ਪਈ ਹੈ ਤੇ ਉਸ ਪੇਟੀ ਦੀ ਚਾਬੀ ਹਮੇਸ਼ਾ ਮਾਲਕ ਦੇ ਸਿਰਹਾਣੇ ਰਹਿੰਦੀ ਹੈ। ਉਹ ਕਿਸੇ ਤੇ ਵੀ ਇਤਬਾਰ ਨਹੀਂ ਕਰਦਾ। ਖ਼ਾਸ ਕਰ, ਰਾਤ ਨੂੰ ਤਾਂ ਉਹ ਕਿਸੇ ਨੂੰ ਉਥੇ ਫਟਕਣ ਤਕ ਨਹੀਂ ਦਿੰਦਾ।"

"ਇਹ ਸਭ ਤਾਂ ਠੀਕ ਹੈ ਪਰ ਉਹ ਸੋਨਾ ਕਿੱਥੇ ਹੈ ?..."

"ਸੁਣੋ ਤਾਂ ਸਹੀ ! ਜਦੋਂ ਘਰ ਬਣਵਾ ਰਿਹਾ ਸੀ ਤਾਂ ਦਰਖ਼ਤ ਵੱਢ ਕੇ ਨੀਂਹ ਖੁਦਵਾ ਰਿਹਾ ਸੀ ਤੇ ਉਸ ਨੀਂਹ ਵਿਚੋਂ ਇਕ ਪੇਟੀ ਨਿਕਲੀ ਸੀ। ਉਦੋਂ ਤੋਂ ਉਹ ਕਿਸੇ ਤੇ ਭਰੋਸਾ ਨਹੀਂ ਕਰਦਾ। ਅਜਿਹੀ ਹਾਲਤ ਉਹ ਸੋਨਾ ਹੋਰ ਕਿੱਥੇ ਰੱਖ ਸਕਦਾ ਹੈ ?...ਉਹ ਉਸੇ ਪੇਟੀ ਵਿਚ ਹੀ ਪਿਆ ਹੈ।"

"ਆਪਾਂ ਨੂੰ ਇਸ ਤੋਂ ਵਧੀਆ ਮੌਕਾ ਕਦੇ ਵੀ ਹੱਥ ਨਹੀਂ ਲੱਗਣਾ। ਉਹ ਸੋਨਾ ਉਸ ਦਾ ਆਪਣਾ ਨਹੀਂ। ਇਸ ਲਈ ਜੇ ਉਹ ਸੋਨਾ ਆਪਾਂ ਕਾਬੂ ਕਰ ਵੀ ਲਈਏ ਤਾਂ ਕੋਈ ਪਾਪ ਨਹੀਂ।" ਪੁਲੱਈਆ ਬੋਲਿਆ।

"ਹੋਰ ਸੁਣੋ ! ਜੇ ਆਪਾਂ ਕਾਹਲ ਕੀਤੀ ਤਾਂ ਆਪਾਂ ਨੂੰ ਨੁਕਸਾਨ ਹੀ ਹੋਵੇਗਾ। ਜਦੋਂ ਵੀ ਮੌਕਾ ਮਿਲੇ ਆਪਾਂ ਨੂੰ ਉਸੇ ਵੇਲੇ ਹੀ ਦਾਅ ਮਾਰਨਾ ਚਾਹੀਦਾ ਹੈ। ਆਪਾਂ ਨੇ ਨਾ ਤਾਂ ਏਨਾ ਵੱਡਾ ਧੰਦਾ ਪਹਿਲਾਂ ਕਦੀ ਕੀਤਾ ਹੈ ਤੇ ਨਾ ਹੀ ਅੱਗੇ ਨੂੰ ਕਰੀਏ। ਇਸ ਲਈ ਸਾਰਾ ਕੰਮ ਬੜੇ ਖਬਰਦਾਰ ਹੋ ਕੇ ਕਰਨਾ ਚਾਹੀਦਾ ਹੈ। ਜੇ ਕਿਤੇ ਛੋਟੀ ਜਿਹੀ ਗਲਤੀ ਵੀ ਹੋ ਗਈ ਤਾਂ ਮਾਮਲਾ ਗੜਬੜ ਹੋ ਜਾਵੇਗਾ। ਇਸੇ ਲਈ ਮੈਂ ਉਸ ਆਦਮੀ ਦਾ ਇਕ ਨੌਕਰ ਪੱਟ ਲਿਆ ਹੈ।"

"ਏਥੇ ਹੀ ਤਾਂ ਤੂੰ ਮਰਵਾ ਦਿੱਤਾ।" ਵੀਰਨ ਬੋਲਿਆ।

"ਕਿਉਂ ? ਪੁਲੱਈਆ ਨੇ ਪੁੱਛਿਆ।

'ਇਸ ਲਈ ਕਿ ਜੇ ਚੋਰੀ ਤੋਂ ਮਗਰੋਂ ਉਹ ਨੌਕਰ ਆਪਾਂ ਨੂੰ ਪੁਲੀਸ ਨੂੰ ਫੜਵਾ ਦੇਵੇ ਫੇਰ ?"

ਚੰਦਰਈਆ ਜ਼ੋਰ ਨਾਲ ਹੱਸਿਆ। "ਤੁਸੀਂ ਆਪਣੇ ਢਿੱਡ ਲਈ ਚੋਰੀ ਸ਼ੁਰੂ ਕੀਤੀ। ਪਰ ਮੈਂ ਅਮੀਰ ਬਣਨ ਲਈ ਚੋਰ ਬਣਿਆ। ਅਣਗਿਣਤ ਪੁਲੀਸ ਵਾਲਿਆਂ ਦੇ ਅੱਖੀਂ ਘੱਟਾ ਪਾ ਚੁੱਕਿਆ ਹਾਂ। ਮੈਂ ਉਥੇ ਚੰਦਰਈਆ ਬਣ ਕੇ ਥੋੜ੍ਹਾ ਗਿਆ ਸੀ !...ਸਾਧ ਦਾ ਭੇਸ ਧਾਰ ਕੇ ਗਿਆ ਸੀ। ਮੈਂ ਜਦੋਂ ਉਸ ਦੇ ਬੀਤੇ ਦਿਨਾਂ ਤੇ ਭਵਿੱਖ ਬਾਰੇ ਚਾਰ ਉਰਲੀਆਂ ਪਰਲੀਆਂ ਮਾਰੀਆਂ, ਉਹ ਸਿੱਧਾ ਮੇਰੇ ਪੈਰੀਂ ਡਿੱਗ ਪਿਆ। ਉਸ ਦਾ ਬਾਪ ਦਾਦਾ ਵੀ ਮੈਨੂੰ ਪਛਾਣ ਨਹੀਂ ਸਕਦਾ। ਤੁਸੀਂ ਇਸ ਬਾਰੇ ਫ਼ਿਕਰ ਨਾ ਕਰੋ। ਹਰ ਚੀਜ਼ ਢੰਗ ਨਾਲ ਹੋਵੇਗੀ ਏਨੀ ਤਾਂ ਮੇਰੀ ਜ਼ਿੰਮੇਵਾਰੀ ਰਹੀ। ਉਹ ਮਕਾਨ ਮਾਲਕ ਆਪਣੀ ਰਖੇਲ ਤੇ ਵੀ ਇਤਬਾਰ ਨਹੀਂ ਕਰਦਾ। ਉਸ ਰੋਜ਼ ਝਿੜਕਦਾ ਹੈ ਤੇ ਆਖਦਾ ਹੈ, "ਜਦੋਂ ਤੂੰ ਆਪਣੇ ਪਤੀ ਨਾਲ ਹੀ ਬੇਵਫ਼ਾਈ ਕਰ ਗਈ ਤਾਂ ਕੀ ਭਰੋਸਾ ਕਿ ਤੂੰ ਮੈਨੂੰ ਕਦੋਂ ਦਗਾ ਦੇ ਜਾਵੇਂ ? ਤੇਰਾ ਕੀ ਭਰੋਸਾ।"

ਉਸ ਔਰਤ ਨੂੰ ਅਧਰੰਗ ਹੋ ਗਿਆ ਹੈ ਹੈ ਤੇ ਉਪਰੋਂ ਰੋਜ਼ ਉਸ ਦੀ ਝਿੜਕ ਝੰਬ । ਹੁਣ ਉਹ ਹਮੇਸ਼ਾ ਆਪਣੇ ਪਤੀ ਦੀ ਯਾਦ ਵਿਚ ਰੋਂਦੀ ਰਹਿੰਦੀ ਹੈ । ਬੱਸ ! ਮੌਤ ਦੀਆਂ ਘੜੀਆਂ ਗਿਣਤੀ ਰਹਿੰਦੀ ਹੈ । ਅਜਿਹੀ ਹਾਲਤ ਵਿਚ ਮਕਾਨ ਮਾਲਕ ਦੀ ਹੋਰ ਵੀ ਦੁਰਦਸ਼ਾ ਹੋ ਗਈ ਹੈ । ਉਹ ਤਾਂ ਰਾਤਾਂ ਨੂੰ ਸੌਂ ਵੀ ਨਹੀਂ ਸਕਦਾ । ਜੇ ਸੌਂ ਵੀ ਜਾਵੇ ਤਾਂ ਹੜਬੜਾ ਕੇ ਉਠਦਾ ਰਹਿੰਦਾ ਹੈ । ਕਦੀ ਕਦਾਈਂ ਤਾਂ ਉਹ ਬਹੁਤ ਹੀ ਡਰ ਜਾਂਦਾ ਹੈ—ਕਾਰਨ ਪਤਾ ਨਹੀਂ । ਅਜਿਹੇ ਸਮੇਂ ਉਹ ਪੂਰਾ ਸ਼ਰਾਬੀ ਹੋ ਕੇ ਪਿਆ ਰਹਿੰਦਾ ਹੈ—ਕਿਸੇ ਅਜਿਹੇ ਮੌਕੇ ਦੀ ਹੀ ਤਲਾਸ਼ ਆਪਾਂ ਨੂੰ ਕਰਨੀ ਚਾਹੀਦੀ ਹੈ । ਬੱਸ ਇਕ ਵਾਰੀ ਅਜਿਹਾ ਮੌਕਾ ਹੱਥ ਲੱਗੇ ਤੇ ਕੰਮ ਟਿੱਚ ।

"ਏਨੇ ਵੱਡੇ ਘਰ ਵਿਚ ਆਪਾਂ ਨੂੰ ਕੀ ਪਤਾ ਕਿੰਨੇ ਕੁ ਬੰਦੇ ਰਹਿੰਦੇ ਹੋਣੇ ਨੇ ।" ਪੁਲੱਈਆ ਨੇ ਆਪਣਾ ਸ਼ੱਕ ਦੱਸਿਆ ।

ਚੰਦਰਈਆ ਫਿਰ ਹੱਸਿਆ—"ਜੇ ਏਨੇ ਡਰਪੋਕ ਬਣ ਗਏ ਤਾਂ ਆਪਣਾ ਝੱਟ ਕਿਵੇਂ ਲੰਘੇਗਾ ! ਸਿਰ ਬਿਜਲੀਆਂ ਡਿੱਗ ਪੈਣ ਤੇ ਵੀ ਜੋ ਆਦਮੀ ਹੌਂਸਲਾ ਨਹੀਂ ਹਾਰਦਾ ਉਹੀ ਦੁਨੀਆਂ ਵਿਚ ਕਾਮਯਾਬ ਹੈ । ਤੂੰ ਕਦੀ ਉਸ ਮਕਾਨ ਨੂੰ ਗਹੁ ਨਾਲ ਵੇਖਿਆ ਵੀ ਹੈ ?"

"ਹਾਂ ! ਕਈ ਵਾਰ ।"

"ਚੰਗਾ, ਦੱਸ ਫੇਰ, ਉਸ ਮਕਾਨ ਤੇ ਚੜ੍ਹੇਂਗਾ ਕਿਵੇਂ ?"

"ਉਸ ਘਰ ਦੇ ਏਸ ਪਾਸੇ ਵੀ ਗਲੀ ਹੈ ਤੇ ਦੂਜੇ ਪਾਸੇ ਵੀ । ਸਾਹਮਣੇ ਸੜਕ ਤੋਂ ਇਕ ਬਿਜਲੀ ਦੇ ਖੰਭੇ ਤੋਂ ਰੋਸ਼ਨੀ ਪੈਂਦੀ ਹੈ । ਪਰ ਪਰਲੀ ਗਲੀ ਵਿਚ ਕੋਈ ਰੌਸ਼ਨੀ ਨਹੀਂ ਹੁੰਦੀ ਪਰ ਇਸ ਗਲੀ ਵਿਚ ਰੌਸ਼ਨੀ ਹੋਣ ਕਰਕੇ, ਏਧਰੋਂ ਚੜ੍ਹਨਾ ਔਖਾ ਹੈ ।"

"ਇਸ ਦੀ ਤਾਂ ਮੈਂ ਪਹਿਲਾਂ ਹੀ ਸਕੀਮ ਬਣਾਈ ਬੈਠਾ ਹਾਂ ! ਸਾਹਮਣੇ ਵਾਲਾ ਤੇ ਔਹ ਗਲੀ ਵਾਲਾ ਬਲਬ—ਦੋਵੇਂ ਭੰਨ ਦਿਆਂਗੇ । ਪੱਛਮ ਵਾਲੇ ਪਾਸਿਓਂ ਤੀਜੀ ਮੰਜ਼ਲ ਤੇ ਪਾਣੀ ਲਿਜਾਣ ਲਈ ਹੇਠਲੀ ਮੰਜ਼ਲ ਤੋਂ ਦੋ ਨਾਲੀਆਂ ਜਾਂਦੀਆਂ ਹਨ । ਹਨੇਰੀਆਂ ਰਾਤਾਂ ਵਿਚ ਨੌਂ ਵਜੇ ਮਗਰੋਂ ਉਸ ਪਾਸਿਓਂ ਕੋਈ ਆਉਂਦਾ ਜਾਂਦਾ ਨਹੀਂ । ਇਸ ਲਈ ਅਧੀ ਕੁ ਰਾਤ ਉਧਰੋਂ ਹੀ ਚੜ੍ਹਿਆ ਜਾਵੇਗਾ । ਉਥੇ ਆਪਣਾ ਕੰਮ ਪੂਰਾ ਕਰਕੇ ਦੂਜੇ ਪਾਸਿਓਂ—ਜਿਥੇ ਉਹੋ ਜਿਹੀਆਂ ਹੀ ਤਿੰਨ ਨਾਲੀਆਂ ਲੱਗੀਆਂ ਹਨ, ਚਾਰ ਪੌੜੀਆਂ ਉਤਰ ਕੇ ਉਨ੍ਹਾਂ ਵਿਚੋਂ ਕਿਸੇ ਵੀ ਇਕ ਨਾਲੀ ਨੂੰ ਫੜ ਕੇ ਉਤਰਿਆ ਜਾ ਸਕਦਾ ਹੈ ।"

"ਜੇ ਭਲਾ ਇਸੇ ਪਾਸਿਓਂ ਉਤਰਿਆ ਜਾਵੇ ?"

"ਨਹੀਂ ! ਇਸ ਪਾਸੇ ਵਾਲੀ ਗਲੀ ਕਾਫ਼ੀ ਵੱਡੀ ਹੈ ।...ਪਹਿਰਾ ਦੇਣ ਵਾਲਾ ਸਿਪਾਹੀ ਕਦੇ ਉਧਰ ਵੀ ਆ ਸਕਦਾ ਹੈ—ਉਸ ਪਾਸੇ ਲੁੱਕਣ ਲਈ ਕੋਈ ਥਾਂ ਨਹੀਂ ਕਿਉਂਕਿ ਸਭ ਪਾਸੇ ਘਰਾਂ ਦੇ ਮੂਹਰਲੇ ਦਰਵਾਜ਼ੇ ਹਨ । ਪਰ ਦੂਜੇ ਪਾਸੇ ਸਾਰੇ ਘਰਾਂ ਦੇ ਪਿਛਵਾੜੇ ਪੈਂਦੇ ਹਨ—ਕਿਤੇ ਵੀ ਆਰਾਮ ਨਾਲ ਲੁਕਿਆ ਜਾ ਸਕਦਾ ਹੈ ।"

"ਪਰ ਘਰ ਦੇ ਦਰਵਾਜ਼ੇ ਤਾਂ ਸਾਰੇ ਬੰਦ ਹੋਣਗੇ ।"

"ਉਹ ਤਾਂ ਮੈਂ ਖੋਲ੍ਹ ਦਿਆਂਗਾ। ਦੂਜੇ ਪਾਸੇ ਵਾਲੀ ਗਲੀ 'ਚੋਂ ਲੰਘ ਕੇ ਤਿੰਨ ਛੋਟੀਆਂ ਗਲੀਆਂ ਹਨ। ਉਨ੍ਹਾਂ ਗਲੀਆਂ ਵਿਚੋਂ ਕਿਸੇ ਪਾਸੇ ਦੀ ਨਿਕਲ ਜਾਓ ਸਮੁੰਦਰ ਦੇ ਕੰਢੇ ਪਹੁੰਚ ਜਾਓਗੇ। ਗਰਮੀ ਕਾਰਨ ਆਪਣੇ ਵਰਗੇ ਪਤਾ ਨਹੀਂ ਕਿੰਨੇ ਬੰਦੇ ਉਥੇ ਸੁੱਤੇ ਹੁੰਦੇ ਹਨ। ਸਮੁੰਦਰ ਕੰਢੇ ਪਹੁੰਚ ਕੇ ਠੰਡੇ ਰੇਤੇ ਤੇ ਸੌਣ ਦਾ ਬਹਾਨਾ—ਬੱਸ! ਸਭ ਕੁਝ ਯਾਦ ਹੈ ਨਾ? ਮੌਕਾ ਪਾ ਕੇ ਮੈਂ ਆਪ ਤੁਹਾਡੇ ਘਰੀਂ ਪਹੁੰਚ ਜਾਵਾਂਗਾ।"

ਬਾਕੀ ਦੋਹਾਂ ਨੇ ਚੰਦਰਈਆ ਦੀ ਸਕੀਮ ਮੰਨ ਲਈ।

ਚੰਨ ਚਾਨਣੀਆਂ ਰਾਤਾਂ ਲੰਘ ਗਈਆਂ। ਉਨ੍ਹਾਂ ਨੂੰ ਸਕੀਮ ਬਣਾਇਆਂ ਪੰਦਰਾਂ ਦਿਨ ਲੰਘ ਗਏ ਸਨ। ਪਰ ਚੰਦਰਈਆ ਨੇ ਉਸ ਕੰਮ ਦਾ ਨਾਂ ਹੀ ਨਾ ਲਿਆ। ਉਸ ਦਾ ਰਵਈਆ ਦੇਖ ਕੇ ਪੁਲੱਈਆ ਨੂੰ ਬੜੀ ਹੈਰਾਨੀ ਹੋਈ। ਏਸ ਮਾਰ ਮਾਰਨ ਲਈ ਪੁਲੱਈਆ ਬੜਾ ਉਤਸੁਕ ਸੀ। ਉਹ ਰੋਜ਼ ਹੀ ਇਹ ਕੰਮ ਕਰਕੇ ਸਦਾ ਲਈ ਨਵਿਰੀ ਮੁੜ ਜਾਣ ਦੇ ਸੁਪਨੇ ਦੇਖਦਾ।

ਤਿੰਨ ਦਿਨ ਉਹ ਕੰਮ ਨਾ ਮਿਲਣ ਦਾ ਬਹਾਨਾ ਲਾ ਕੇ ਘਰ ਹੀ ਬੈਠਾ ਰਿਹਾ। ਰਾਤ ਸਮੇਂ ਪਿਉ ਪੁੱਤ ਵਿਹੜੇ ਵਿਚ ਸੌਂ ਜਾਂਦੇ ਤੇ ਨੀਲੀ ਕਮਰੇ ਵਿਚ!

ਸ਼ਨੀਵਾਰ ਦਾ ਦਿਨ ਸੀ। ਪੁਲੱਈਆ ਸਵੇਰ ਤੋਂ ਹੀ ਪ੍ਰੇਸ਼ਾਨ ਸੀ। ਉਸ ਕੰਮ ਲਈ ਲੇਟ ਹੋ ਜਾਣ ਤੇ ਉਹ ਝੁੰਝਲਾ ਰਿਹਾ ਸੀ। ਉਹ ਸੋਚਦਾ ਸੀ ਕਿ ਜੇ ਉਹ ਛੇਤੀ ਇਸ ਕੰਮ ਤੋਂ ਵਿਹਲਾ ਹੋ ਜਾਵੇ ਤਾਂ ਆਪਣੇ ਪਿੰਡ ਮੁੜ ਜਾਵੇ ਤੇ ਜੇ ਕਿਤੇ ਨੀਲੀ ਨੂੰ ਇਸੇ ਸਮੇਂ ਉਸ ਦਾ ਭੇਤ ਪਤਾ ਲੱਗ ਵੀ ਜਾਵੇ ਤਾਂ ਉਹ ਉਸ ਨੂੰ ਸਮਝਾ ਬੁਝਾ ਕੇ ਚੁੱਪ ਕਰਾ ਦੇਵੇਗਾ।...ਕੀ ਪਤਾ ਹੁਣ ਤੱਕ ਉਸ ਦਾ ਪਿੰਡ ਕਿੰਨਾ ਬਦਲ ਗਿਆ ਹੋਵੇ। ਉਹ ਜਿਸ ਦਿਨ ਤੋਂ ਸ਼ਹਿਰ ਆਇਆ ਸੀ ਉਸੇ ਦਿਨ ਤੋਂ ਉਹ ਸੁਪਨਾ ਦੇਖ ਰਿਹਾ ਸੀ ਕਿ ਕਿਹੜਾ ਵੇਲਾ ਹੋਵੇ ਜਦੋਂ ਉਹ ਕੁਝ ਪੈਸੇ ਕਮਾ ਕੇ ਆਪਣੇ ਪਿੰਡ ਮੁੜ ਜਾਵੇ...ਆਪਣੀ ਜ਼ਮੀਨ ਜਾਇਦਾਦ ਬਣਾਵੇ ਤੇ ਸੁੱਖੀਂ ਵੱਸਦਾ ਹੋਇਆ ਆਪਣਾ ਉਹੀ ਪੁਰਾਣਾ ਨਾਮਣਾ ਖੱਟੇ...ਹੁਣ ਉਸ ਦੇ ਸੁਪਨੇ ਸਾਕਾਰ ਹੋਣ ਦੀ ਘੜੀ ਨੇੜੇ ਸੀ...ਇਨ੍ਹਾਂ ਵਿਚਾਰਾਂ ਵਿਚ ਹੀ ਗੋਤੇ ਖਾਂਦੇ ਪੁਲੱਈਆ ਨੂੰ ਇਕ ਇਕ ਮਿੰਟ ਪਹਾੜ ਜਿੰਨਾ ਵੱਡਾ ਲੱਗਣ ਲਗ ਜਾਂਦਾ। ਉਹ ਵਿਹੜੇ ਵਿਚ ਪਿਆ ਪਾਸੇ ਮਾਰਦਾ ਰਹਿੰਦਾ। ਸਾਹਮਣੇ ਰੁੱਖ ਦੀਆਂ ਟਾਹਣੀਆਂ ਹਵਾ ਵਿਚ ਝੂਮ ਰਹੀਆਂ ਸਨ। ਨਾਲੇ 'ਚੋਂ ਆ ਰਹੀ ਬਦਬੋ ਸਿਰ ਨੂੰ ਚੜ੍ਹਦੀ ਜਾ ਰਹੀ ਸੀ। ਰੁੱਖ ਤੇ ਬੈਠੇ ਕਿਸੇ ਪੰਛੀ ਦੀ ਡਰਾਉਣੀ ਆਵਾਜ਼ ਕੰਨਾਂ ਦੇ ਪਰਦੇ ਪਾੜ ਰਹੀ ਸੀ। ਦੂਰ ਸਟੇਸ਼ਨ ਤੇ ਕੋਈ ਗੱਡੀ ਸੀਟੀ ਮਾਰ ਰਹੀ ਸੀ।

ਨੀਲੀ ਨਾਲ ਦੇ ਘਰ ਦੇ ਵਿਹੜੇ ਵਿਚ ਬੈਠੇ ਗੁਆਂਢਣ ਦੀਆ ਗੱਲਾ ਸੁਣ ਰਹੀ ਸੀ। ਮੱਲੂ ਵੀ ਮਾਂ ਦੇ ਗੋਡੇ ਮੁੱਢ ਬੈਠਾ ਉਨ੍ਹਾਂ ਦੀਆਂ ਗੱਲਾਂ ਸੁਣਨ ਵਿਚ ਮਸਤ ਸੀ। ਕੁਝ ਚਿਰ ਮਗਰੋਂ, ਸ਼ਾਇਦ ਉਨ੍ਹਾਂ ਦੀਆਂ ਗੱਲਾਂ ਤੋਂ ਅੱਕਿਆ ਹੋਇਆ, ਮੱਲੂ ਆ ਕੇ ਬਾਪ ਨਾਲ ਹੀ ਲੇਟ ਗਿਆ। ਪਿਉ ਪੁੱਤ ਦੋਹਾਂ ਨੂੰ ਨੀਂਦ ਨਹੀਂ ਸੀ ਪੈ ਰਹੀ। ਪਿਉ ਨੂੰ ਤਾਂ ਆਪਣੇ ਸੁਨਹਿਰੇ ਭਵਿੱਖ ਦੇ ਸੁਪਨੇ ਅੱਖ ਨਹੀਂ ਸੀ ਲਾਉਣ

ਦੇ ਰਹੇ ਤੇ ਪੁੱਤ ਸ਼ਾਇਦ ਇਸ ਲਈ ਨਹੀਂ ਸੀ ਸੌਂ ਰਿਹਾ ਕਿਉਂਕਿ ਉਹ ਦਿਨੇ ਕਾਫ਼ੀ ਦੇਰ ਸੁੱਤਾ ਰਿਹਾ ਸੀ।

ਬਿੱਲੀ ਦੀ ਮੌਤ ਤੇ ਰੋਣ ਵਾਲੀ ਗੁਆਂਢਣ ਦਾ ਪਤੀ ਸ਼ਾਇਦ ਘਰ ਨਹੀਂ ਸੀ। ਸ਼ਾਇਦ ਇਸੇ ਲਈ ਉਹ ਆਪਣੀਆਂ ਨਿੱਜੀ ਘਰੋਗੀ ਗੱਲਾਂ ਨੀਲੀ ਨੂੰ ਸੁਣਾ ਰਹੀ ਸੀ। ਉਸ ਨੇ ਆਪਣੀਆਂ ਕਈ ਭੇਤ ਭਰੀਆਂ ਗੱਲਾਂ—ਜਿਹੜੀਆਂ ਉਹ ਕਿਸੇ ਨਾਲ ਨਹੀਂ ਸੀ ਕਰਦੀ—ਨੀਲੀ ਨੂੰ ਦੱਸੀਆਂ। ਉਹ ਕਹਿ ਰਹੀ ਸੀ— 'ਨੀਲੂ! ਉਸ ਦਿਨ ਬਿੱਲੀ ਨਹੀਂ ਮਰੀ ਸੀ!—ਸਾਰੇ ਇਹੀ ਕਹਿ ਰਹੇ ਸਨ ਕਿ ਮੈਂ ਬਿੱਲੀ ਨੂੰ ਮਾਰ ਕੇ ਉਸ ਦੇ ਬਹਾਨੇ ਆਪਣੇ ਰੋਣੇ ਰੋ ਗਈ।...ਪਰ ਜਦੋਂ ਦੀ ਤੂੰ ਆਈ ਹੈਂ, ਪੁੱਛ ਰਹੀ ਹੈਂ ਕਿ ਮੇਰਾ ਪਤੀ ਕਿਹੋ ਜਿਹਾ ਆਦਮੀ ਹੈ?...ਉਹ ਤਾਂ ਤੀਵੀਆਂ ਨਾਲੋਂ ਵੀ ਗਿਆ ਗੁਜ਼ਰਿਆ ਹੈ। ਮੇਰੇ ਸਾਹਮਣੇ ਤਾਂ ਉਹ ਸਿਰ ਉਪਰ ਹੀ ਨਹੀਂ ਚੁਕਦਾ।...ਜਿਹੜੇ ਘਰ 'ਚ ਤੁਸੀਂ ਰਹਿੰਦੇ ਹੋ, ਉਹ ਉਸੇ ਘਰ ਵਿਚ ਰਹਿੰਦਾ ਸੀ। ...ਉਸ ਦੇ ਅੱਗੇ ਪਿੱਛੇ ਵੀ ਕੋਈ ਨਹੀਂ ਸੀ...ਸਰੀਰ ਦਾ ਤਕੜਾ ਸੀ...ਰੱਜ ਕੇ ਕਮਾਉਂਦਾ ਤੇ ਰੱਜ ਕੇ ਹੀ ਐਸ਼ ਵੀ ਕਰਦਾ...ਖਾਂਦਾ ਪੀਂਦਾ ਵੀ ਬਥੇਰਾ ਰੱਜ ਕੇ ਸੀ!...ਸਾਰਾ ਮੁਹੱਲਾ ਮੈਥੋਂ ਡਰਦਾ ਹੈ...ਤੇ ਇਕ ਮੈਂ ਹਾਂ...ਪਤਾ ਨਹੀਂ ਕਿਉਂ ਉਸੇ ਸਾਹਮਣੇ ਝੁਕ ਗਈ...ਉਹ ਮੈਨੂੰ ਕੁੱਟਦਾ ਵੀ ਬਹੁਤ ਸੀ...ਪਰ ਓਹਦੇ ਹੱਥੋਂ ਮਾਰ ਖਾ ਕੇ ਵੀ ਮੈਨੂੰ ਖ਼ੁਸ਼ੀ ਹੁੰਦੀ...ਉਹ ਮੈਨੂੰ ਸੁੱਖ ਵੀ ਬਥੇਰਾ ਦਿੰਦਾ ਸੀ...ਜਦੋਂ ਉਹ ਮਰ ਗਿਆ ਤਾਂ ਮੇਰਾ ਵੀ ਜੀ ਕੀਤਾ ਕਿ ਉਸ ਦੇ ਨਾਲ ਹੀ ਮਰ ਜਾਵਾਂ... ਪਰ ਇਹ ਨਿੱਜੜੀ ਜਾਨ...ਨਿਕਲਦੀ ਕਿਹੜਾ ਹੈ?...ਜਿਉਣ ਦਾ ਮੋਹ ਕਿੱਥੇ ਛੱਡ ਹੁੰਦੇ?...ਅਖੀਰ ਬਿੱਲੀ ਦੇ ਬਹਾਨੇ ਰੋ ਰੋ ਕੇ ਮੈਂ ਆਪਣਾ ਗੁਬਾਰ ਕੱਢਿਆ! ਪਰ ਨੀਲੂ!...ਆਮ ਹਾਲ ਤਾਂਵਿਚ ਮੈਂ ਕਦੇ ਵੀ ਰੋਂਦੀ ਨਹੀਂ।...ਪਰ ਉਸ ਵੇਲੇ ਦਿਮਾਗ਼ ਤੇ ਪਤਾ ਨਹੀਂ ਕੀ ਪਰਦਾ ਪਿਆ ਸੀ—ਮੈਂ ਭੁੱਬਾਂ ਮਾਰ ਮਾਰ ਕੇ ਰੋਈ..."

ਨੀਲੀ ਗੁਆਂਢਣ ਦੀ ਰਾਮ ਕਹਾਣੀ ਸੁਣਦੀ ਰਹੀ। ਰਾਤ ਕਾਫ਼ੀ ਬੀਤ ਗਈ ਸੀ। "ਨੀਲੂ! ਰਾਤ ਕਾਫ਼ੀ ਹੋ ਗਈ—ਜਾਹ! ਜਾ ਕੇ ਸੌਂ ਜਾਹ। ਹੁਣ ਤਾਂ ਤੇਰੇ ਪੈਰ ਵੀ ਭਾਰੀ ਹਨ।" ਕਹਿੰਦਿਆਂ ਉਹ ਉਠ ਕੇ ਤੁਰ ਗਈ। ਨੀਲੀ ਵੀ ਉੱਠੀ ਤੇ ਜਾ ਕੇ ਕਮਰੇ ਵਿਚ ਲੇਟ ਗਈ। ਪਿਉ ਪੁੱਤ ਦੀਆਂ ਗੱਲਾਂ ਸੁਣਦੀ ਸੁਣਦੀ ਉਹ ਪਤਾ ਨਹੀਂ ਕਿਹੜੇ ਵੇਲੇ ਸੌਂ ਗਈ।

ਸਮਾਂ ਲੰਘਦਾ ਗਿਆ ਪਰ ਪੁਲੱਈਆ ਨੂੰ ਨੀਂਦ ਕਿੱਥੇ? ਉਹ ਨੀਝ ਲਾਈ ਸਾਹਮਣੇ ਰੁੱਖ ਵੱਲ ਦੇਖਦਾ ਰਿਹਾ। ਉਸ ਨੂੰ ਉਥੇ ਵੀ ਬੁੱਢੇ ਦਾ ਸੋਨਾ ਹੀ ਦਿੱਸਦਾ ਰਿਹਾ। ਇਸ ਨਾਲ ਉਸ ਦੀਆਂ ਉਮੀਦਾਂ ਨੇ ਪਾਸਾ ਪਰਤਿਆ। ਮੱਲੂ ਉਹਦੀ ਹਿੱਕ ਤੇ ਲੇਟ ਕੇ ਕੁਝ ਗੁਣਗੁਣਾਉਂਦਾ ਰਿਹਾ। ਹੌਲੀ ਹੌਲੀ ਉਸ ਦੀਆਂ ਨੀਂਦ ਕਾਰਨ ਭਾਰੀ ਅੱਖਾਂ ਮਿਚ ਗਈਆਂ।

ਏਨੇ ਵਿਚ ਪੁਲੱਈਆ ਨੇ ਘਰ ਸਾਹਮਣੇ ਦੋ ਆਦਮੀ ਖੜ੍ਹੇ ਦੇਖੇ। ਪੁਲੱਈਆ ਉਨ੍ਹਾਂ ਨੂੰ ਝੱਟ ਪਛਾਣ ਗਿਆ। ਉਸ ਦੀ ਖ਼ੁਸ਼ੀ ਦਾ ਟਿਕਾਣਾ ਨਾ ਰਿਹਾ। ਉਹ ਬਾਹਰ

ਜਾਣ ਲਈ ਪੁੱਤਰ ਨੂੰ ਆਪਣੀ ਹਿੱਕ ਤੋਂ ਚੁੱਕਣ ਹੀ ਲੱਗਿਆ ਸੀ ਕਿ ਮੱਲੂ ਜਾਗ ਪਿਆ। ਪੁਲੱਈਆ ਉਸ ਨੂੰ ਥਾਪੜ ਕੇ ਫੇਰ ਸੁਆਉਣ ਲੱਗ ਪਿਆ। ਪਰ ਉਸ ਦੇ ਫਿਰ ਉਠਦਿਆਂ ਹੀ ਲੜਕਾ ਜਾਗ ਪਿਆ। ਪੁਲੱਈਆ ਨੂੰ ਗੁੱਸਾ ਤਾਂ ਬਹੁਤ ਆਇਆ ਪਰ ਉਹ ਆਪਣੇ ਸਾਥੀਆਂ ਨੂੰ ਕੁਝ ਇਸ਼ਾਰਾ ਕਰਕੇ ਮੱਲੂ ਨੂੰ ਫਿਰ ਹੌਲੀ ਹੌਲੀ ਥਾਪੜਨ ਲਗ ਪਿਆ—ਉਸ ਨੂੰ ਇਹ ਵੀ ਖਤਰਾ ਸੀ ਕਿ ਕਿਤੇ ਨੀਲੀ ਨਾ ਜਾਗ ਪਵੇ।

ਮੱਲੂ ਬੇਸ਼ੱਕ ਬੱਚਾ ਸੀ ਪਰ ਉਸ ਦੀਆਂ ਅੱਖਾਂ ਪਿਉ ਦੀ ਚਾਲ ਤਾੜ ਗਈਆਂ ਸਨ। ਉਸ ਨੂੰ ਪਤਾ ਲੱਗ ਗਿਆ ਸੀ ਕਿ ਬਾਪੂ ਅੱਜ ਫਿਰ ਉਸ ਨੂੰ ਚਕਮਾ ਦੇ ਕੇ ਕਿਤੇ ਜਾਣ ਵਾਲਾ ਹੈ। ਉਸ ਨੇ ਵੀ ਬਾਪ ਦਾ ਪਿੱਛਾ ਕਰਨ ਦਾ ਫ਼ੈਸਲਾ ਕਰ ਲਿਆ ਸੀ ਤੇ ਆਪਣੀ ਸਕੀਮ ਅਨੁਸਾਰ ਅੱਖਾਂ ਮੀਚੀ ਸੌਣ ਦਾ ਬਹਾਨਾ ਕਰਕੇ ਪਿਆ ਰਿਹਾ। ਕੁਝ ਚਿਰ ਮਗਰੋਂ ਪੁਲੱਈਆ ਨੂੰ ਯਕੀਨ ਹੋ ਗਿਆ ਕਿ ਮੱਲੂ ਸੌਂ ਗਿਆ ਹੈ। ਉਹ ਮੱਲੂ ਨੂੰ ਇਕ ਪਾਸੇ ਲਿਟਾ ਕੇ ਪੋਲੇ ਪੈਰੀਂ ਨਿਕਲ ਤੁਰਿਆ।...ਮੱਲੂ ਨੇ ਅੱਖਾਂ ਖੋਲ੍ਹੀਆਂ...ਤੇ ਪਿਉ ਦੀ ਚਾਲ ਦੇਖਦਾ ਰਿਹਾ...

...ਲਓ।...ਔਹ ਸੜਕ ਦੀ ਨੁੱਕਰੇ ਬਾਪੂ ਉਨ੍ਹਾਂ ਦੋਹਾਂ ਨੂੰ ਜਾ ਮਿਲਿਆ। ਬਾਪੂ ਮੁੜ ਮੁੜ ਕੇ ਦੇਖਦਾ ਜਾ ਰਿਹਾ ਹੈ...ਸ਼ਾਇਦ ਸੋਚ ਰਿਹਾ ਹੈ ਕਿ ਉਹ ਉਸ ਦੀਆਂ ਨਜ਼ਰਾਂ ਤੋਂ ਬਚ ਕੇ ਨਿਕਲ ਗਿਆ। ਤਿੰਨੇ ਇਕ ਥਾਂ ਰੁਕੇ। ਚੰਦਰਈਆ ਬੋਲ ਰਿਹਾ ਸੀ—"ਉਹ ਇਕੱਲਾ ਤੇ ਕਮਰੇ ਦਾ ਦਰਵਾਜ਼ਾ ਖੋਲ੍ਹ ਕੇ ਸੁੱਤਾ ਪਿਆ ਹੈ। ਸਾਰੇ ਘਰ ਵਾਲੇ ਕਿਸੇ ਵਿਆਹ ਤੇ ਗਏ ਹੋਏ ਨੇ। ਸਾਰਾ ਬੰਦੋਬਸਤ ਹੋ ਚੁੱਕਿਆ।...ਸੁਣਿਆ ਹੈ ਕਿ ਉਸ ਕੋਲ ਪਿਸਤੌਲ ਵੀ ਹੈ। ਸਰੀਰ ਦੇ ਹਰ ਅੰਗ ਤੋਂ ਅੱਖਾਂ ਦਾ ਕੰਮ ਲੈਣਾ ਪਵੇਗਾ। ਮੁੜਦੇ ਸਮੇਂ ਜੇ ਕੋਈ ਸਿਪਾਹੀ ਆਦਿ ਰੋਕੇ ਤਾਂ ਇਹੀ ਕਹਿ ਦਿਓ ਕਿ "ਫ਼ਿਲਮ ਦਾ ਆਖਰੀ ਸ਼ੋ ਦੇਖ ਕੇ ਮੁੜੇ ਹਾਂ ਤੇ ਦਰਿਆ ਕੰਢੇ ਸੌਣ ਜਾ ਰਹੇ ਹਾਂ।" ਫਿਰ ਤਿੰਨਾਂ ਨੇ ਹੱਥ ਮਿਲਾ ਕੇ ਸੌਂਹ ਖਾਧੀ, "ਮੈਂ ਰੱਬ ਦੀ ਸੌਂਹ ਖਾ ਕੇ ਵਾਅਦਾ ਕਰਦਾ ਹਾਂ ਕਿ ਜੇ ਮੰਦੇ ਭਾਗੀਂ ਆਪਣੇ ਤਿੰਨਾਂ 'ਚੋਂ ਕੋਈ ਇਕ ਵੀ ਫੜਿਆ ਗਿਆ ਤਾਂ ਦੂਜੇ ਦੋਵੇਂ ਕਿਸੇ ਵੀ ਕੀਮਤ ਤੇ ਪਹਿਲੇ ਦਾ ਥਹੁ ਪਤਾ ਨਹੀਂ ਦੱਸਣਗੇ।" ਚੰਦਰਈਆ ਨੇ ਇਕ ਹੋਰ ਵੀ ਨੁਕਤਾ ਸਮਝਾਇਆ ਕਿ ਜਿਹੜਾ ਵੀ ਫੜਿਆ ਗਿਆ, ਬਾਕੀ ਦੋਵੇਂ ਉਸ ਦੇ ਘਰ ਜਾ ਕੇ ਘਰ ਵਾਲਿਆਂ ਨੂੰ ਪੱਕਾ ਕਰਨਗੇ ਕਿ ਜੇ ਪੁਲਸ ਕੁਝ ਪੁੱਛੇ ਤਾਂ ਉਹ ਦੂਜੇ ਦੋਹਾਂ ਬਾਰੇ ਕੁਝ ਨਾ ਦੱਸਣ ਅਤੇ ਜਿਹੜਾ ਫੜਿਆ ਜਾਵੇ ਉਹ ਪੁਲੀਸ ਜਾਂ ਕਿਸੇ ਵੀ ਹੋਰ ਸਾਹਮਣੇ ਇਹੋ ਬਿਆਨ ਦੇਵੇ ਕਿ ਉਸ ਨੇ ਚੋਰੀ ਨਹੀਂ ਕੀਤੀ।

ਇਸ ਮਗਰੋਂ ਉਸ ਬੱਚੇ ਨੇ ਉਨ੍ਹਾਂ ਤਿੰਨਾਂ ਨੂੰ ਨਾਲਾ ਪਾਰ ਕਰਦਿਆਂ ਦੇਖਿਆ। ਪਿਉ ਦੇ ਨਾਲ ਜਾ ਰਹੇ ਦੋਹਾਂ ਆਦਮੀਆਂ ਵਿਚੋਂ ਇਕ ਵੀਰਨ ਤੇ ਦੂਜਾ ਚੰਦਰਈਆ ਹੈ। ਲਓ।...ਸੜਕ ਦੇ ਮੋੜ ਤੇ ਉਹ ਤਿੰਨੇ ਮੁੜ ਗਏ। ਅੱਗੇ ਉਹ ਦਿਖਾਈ ਨਾ ਦਿੱਤੇ।...ਮੱਲੂ ਘਬਰਾ ਗਿਆ। ਮੱਲੂ ਵੀ ਭੱਜ ਕੇ ਅੱਗੇ ਵਧਿਆ।...ਔਹ ਫਿਰ ਤਿੰਨੇ ਜਣੇ ਤੁਰੇ ਜਾਂਦੇ ਦਿੱਸੇ। ਮੱਲੂ ਵੀ ਅੱਗੇ ਵਧਿਆ। ਉਸ ਨੇ ਇਕ ਕੂੜੇ ਦੇ

ਢੇਰ ਓਹਲੇ ਲੁਕ ਕੇ ਦੇਖਿਗਾ—ਪੁਲੱਈਆ ਮਗਰ ਭਾਰ ਰਿਹਾ ਸੀ।...ਏਨੇ ਵਿਚ ਉਹ ਇਕ ਗਲੀ ਵੱਲ ਮੁੜ ਗਏ...ਇਸ ਗਲੀ ਦੀ ਉਸ ਨੂੰ ਚੰਗੀ ਭਲੀ ਪਛਾਣ ਹੈ।...ਇਸ ਗਲੀ ਵਿਚੋਂ ਦੀ ਉਹ ਅਨੇਕਾਂ ਵਾਰ ਲੰਘ ਚੁੱਕਿਆ ਸੀ...ਇਹ ਤਾਂ ਉਹੀ ਥਾਂ ਹੈ ਜਿਥੇ ਸਾਰੇ ਮੁਹੱਲੇ ਦੇ ਬੱਚੇ ਬੰਟੇ ਖੇਲਿਆ ਕਰਦੇ ਹਨ ਤੇ ਉਹ ਕਿੰਨਾ ਕਿੰਨਾ ਚਿਰ ਖੜ੍ਹਾ ਉਨ੍ਹਾਂ ਨੂੰ ਦੇਖਿਆ ਕਰਦਾ ਹੈ। ਲਓ ! ਉਸ ਦਾ ਸਕੂਲ ਵੀ ਤਾਂ ਇਸੇ ਗਲੀ ਵਿਚ ਹੈ। ਗਲੀ ਵਿਚ ਘੁੱਪ ਹਨ੍ਹੇਰਾ ਸੀ। ਉਸ ਨੇ ਨਾਲੇ ਦੇ ਐਨ ਕੋਲ ਖੜ੍ਹ ਕੇ ਨੀਝ ਨਾਲ ਵੇਖਿਆ—ਉਹ ਤਿੰਨੇ ਪੋਲੇ ਪੈਰੀਂ ਮਲਕੜੇ ਮਲਕੜੇ ਤੁਰੇ ਜਾ ਰਹੇ ਸਨ। ਮੱਲੂ ਉਸ ਹਨ੍ਹੇਰੇ ਵਿਚ ਵੀ ਉਨ੍ਹਾਂ ਨੂੰ ਜਾਂਦਿਆਂ ਵੇਖ ਰਿਹਾ ਸੀ। ਮੱਲੂ ਵੀ ਨਾਲੇ ਦੇ ਨਾਲ ਨਾਲ ਹੌਲੀ ਹੌਲੀ ਤੁਰ ਪਿਆ—ਅੱਗੇ ਕੂੜੇ ਦਾ ਢੇਰ—ਉਸ ਢੇਰ ਦੇ ਓਹਲੇ ਬੈਠਾ ਮੱਲੂ ਦੇਖ ਰਿਹਾ ਸੀ...ਉਹ ਟਿਮਟਿਮਾਉਂਦੇ ਤਾਰਿਆਂ ਦੀ ਹਲਕੀ ਜਿਹੀ ਰੌਸ਼ਨੀ ਵਿਚ ਇਕ ਘਰ ਦੀ ਕਲੀ ਕੀਤੀ ਕੰਧ ਟੱਪ ਕੇ ਉਪਰਲੀ ਮੰਜ਼ਲ ਵੱਲ ਚੜ੍ਹ ਰਹੇ ਸਨ। ਹੈਰਾਨ ਮੱਲੂ ਦੇ ਦਿਲ ਵਿਚ ਉਤਸੁਕਤਾ ਹਰ ਪਲ ਵੱਧ ਰਹੀ ਸੀ। ਇਕ ਵਾਰ ਤਾਂ ਉਸ ਦੇ ਮਨ ਵਿਚ ਆਇਆ ਕਿ ਉਹ ਵੀ ਕੰਧ ਤੋਂ ਦੀ ਹੋ ਕੇ ਉੱਤੇ ਚੜ੍ਹ ਜਾਵੇ—ਪਰ ਜੇ ਬਾਪੂ ਨੇ ਉਸ ਨੂੰ ਉਪਰ ਚੜ੍ਹੇ ਨੂੰ ਦੇਖ ਲਿਆ, ਫੇਰ ?...ਜਿਸ ਦਿਨ ਉਸ ਨੇ ਬਾਪੂ ਦੀਆਂ ਗੱਲਾਂ ਮਾਂ ਨੂੰ ਦੱਸੀਆਂ ਸਨ ਉਸ ਦਿਨ ਵੀ ਬਾਪੂ ਨੇ ਉਸ ਨੂੰ ਬਹੁਤ ਮਾਰਿਆ ਸੀ...ਨਹੀਂ...ਉਹ ਬਾਪੂ ਦੀ ਨਿਗਾਹ ਨਹੀਂ ਚੜ੍ਹੇਗਾ... ਬਿਲਕੁਲ ਨਹੀਂ ਬੋਲੇਗਾ...

ਏਨੇ ਵਿਚ ਮੱਲੂ ਨੂੰ ਕਿਤੋਂ ਕੁੱਤੇ ਦੇ ਭੌਂਕਣ ਦੀ ਆਵਾਜ਼ ਸੁਣਾਈ ਦਿੱਤੀ। ਉਦੋਂ ਤੀਕ ਤੀਜਾ ਆਦਮੀ ਉਸ ਘਰ ਦੀ ਕੰਧ ਦੇ ਅੱਧ ਤਕ ਚੜ੍ਹ ਚੁੱਕਿਆ ਸੀ। ਕੁੱਤੇ ਦੀ ਆਵਾਜ਼ ਸੁਣ ਕੇ ਉਹ ਪਲ ਭਰ ਲਈ ਠਠੰਬਰਿਆ ਪਰ ਅਗਲੇ ਹੀ ਪਲ ਉਹ ਫਿਰ ਉਪਰ ਨੂੰ ਚੜ੍ਹਨ ਲਗਿਆ।

ਘਰ ਦੇ ਸਾਹਮਣੇ ਕੁੱਤਾ ਵਾਰ ਵਾਰ ਭੌਂਕਦਾ ਸੁਣ ਰਿਹਾ ਸੀ—ਬੁੱਢਾ ਜਿਵੇਂ ਕੁੱਤੇ ਨੂੰ ਚੁੱਪ ਕਰਾਉਣ ਦੀ ਹਰ ਕੋਸ਼ਿਸ਼ ਕਰਕੇ ਹਾਰ ਲੱਥਾ ਹੋਵੇ। ਇਉਂ ਜਾਪਦਾ ਸੀ ਜਿਵੇਂ ਕਿ ਕੁੱਤਾ ਮਾਲਕ ਦਾ ਕਹਿਣਾ ਮੰਨਣੋ ਮੁਨੱਕਰ ਹੋ ਗਿਆ ਹੋਵੇ। ਸੁਤ-ਉਨੀਂਦੇ ਜਿਹੇ ਬੁੱਢੇ ਨੇ ਉੱਠ ਕੇ ਚਾਰੇ ਪਾਸੇ ਨਿਗਾਹ ਮਾਰੀ...ਚਾਰੇ ਪਾਸੇ ਘੁੱਪ ਹਨ੍ਹੇਰਾ ਸੀ। ਕੁੱਤੇ ਨੇ ਮਾਲਕ ਕੋਲੋਂ ਉੱਠ ਕੇ ਛਾਲ ਮਾਰੀ ਤੇ ਕੁਝ ਵਿੱਥ ਤੇ ਜਾ ਕੇ ਲਗਾਤਾਰ ਭੌਂਕਣ ਲਗਿਆ। ਬੁੱਢਾ ਆਪ ਉੱਠ ਕੇ ਕੁੱਤੇ ਕੋਲ ਗਿਆ ਤੇ ਦੇਖਿਆ ਕਿ ਆਖ਼ਰੀ ਆਦਮੀ ਕੰਧ ਦੇ ਤਕਰੀਬਨ ਸਿਖ਼ਰ ਤਕ ਪਹੁੰਚ ਚੁੱਕਿਆ ਸੀ। ਉਸ ਨੇ ਵੀ ਝੱਟ ਕੁੱਤੇ ਦੀ ਆਵਾਜ਼ ਨਾਲ ਆਵਾਜ਼ ਰਲਾਈ—"ਸੀਨੂ ! ਓਏ ਸੀਨੂ !! ਚੋਰ ਆ ਗਏ, ਚੋਰ !...ਚੋਰ !!...ਚੋਰ !!!..." ਕੁੱਤੇ ਤੇ ਬੁੱਢੇ ਦੀ ਰਲੀ ਮਿਲੀ ਆਵਾਜ਼ ਨੇ ਸ੍ਰੀ ਨਿਵਾਸ ਰਾਓ ਨੂੰ ਜਗਾ ਦਿਤਾ। ਏਨੇ ਵਿਚ ਹੀ ਕਿਤੋਂ 'ਖਹ ਖਹ' ਦੀ ਆਵਾ ਜ਼ ਸੁਣੀ

ਕੁਝ ਚਿਰ ਲਈ ਚਾਰੇ ਪਾਸੇ ਸੰਨਾਟਾ ਛਾ ਗਿਆ। ਮੱਲੂ ਵੀ ਡਰ ਕੇ ਕੂੜੇ ਵਾਲੇ ਢੇਲ ਵਿਚ ਵੜ ਕੇ ਇਕ ਗੁੱਠੇ ਲੱਗ ਕੇ ਬੈਠ ਗਿਆ। ਉਥੋਂ ਬੈਠਾ ਉਹ ਦੇਖਣ

ਲਗਿਆ ਕਿ ਸ਼ਾਇਦ ਉਸ ਦਾ ਬਾਪੂ ਉਸੇ ਕੰਧ ਦੇ ਬਿਲਕੁਲ ਨਾਲ ਲੱਗੀ ਪਾਣੀ ਵਾਲੀ ਨਾਲੀ ਦੇ ਸਹਾਰੇ ਹੀ ਹੇਠਾਂ ਉਤਰ ਆਵੇ। ਏਨੇ ਵਿਚ ਉਸ ਨੂੰ ਕੂੜੇ ਦੇ ਢੋਲ ਕੋਲੋਂ ਦੀ ਭੱਜੇ ਜਾ ਰਹੇ ਲੋਕਾਂ ਦੀ ਪੈੜ ਚਾਲ ਸੁਣਾਈ ਦਿੱਤੀ—ਕੁਝ ਲੋਕਾਂ ਦੇ ਬੋਲ ਵੀ ਸੁਣ ਰਹੇ ਸਨ। ਅਗਲੇ ਹੀ ਪਲ ਉਸ ਨੂੰ ਦੋ ਜੀਪਾਂ ਦੇ ਆਉਣ ਦੀ ਆਵਾਜ਼ ਸੁਣਾਈ ਦਿੱਤੀ। ਇਹ ਸਭ ਦੇਖ ਕੇ ਵਿਚਾਰੀ ਨਿੱਕੀ ਜਿਹੀ ਜਿੰਦ ਕੂੜੇ ਨਾਲ ਕੂੜਾ ਹੋਈ ਨਿੱਕੀਆਂ ਨਿੱਕੀਆਂ ਭੋਲੀਆਂ ਅੱਖਾਂ ਨਾਲ ਅਸਮਾਨ ਵੱਲ ਤੱਕਦੀ ਰਹੀ—ਵਿਚਾਰਾ ਜਿਹਾ ਮੱਲੂ। ਪਰ ਕਾਫ਼ੀ ਉਡੀਕ ਮਗਰੋਂ ਵੀ ਉਨ੍ਹਾਂ ਅੱਖਾਂ ਦੀ ਤੇਹ ਨਾ ਬੁਝੀ—'ਬਾਪੂ ਹੇਠਾਂ ਨਹੀਂ ਉਤਰਿਆ! ਮੇਰਾ ਬਾਪੂ ਹੁਣ ਤੀਕ ਹੇਠਾਂ ਨਹੀਂ ਉਤਰਿਆ!...ਪਤਾ ਨਹੀਂ ਕਦੋਂ ਉਤਰੇਗਾ? ਮੇਰਾ ਬਾਪੂ ਕਦੋਂ ਹੇਠਾਂ ਆਏਗਾ? ਬਾਪੂ ਦੇ ਆਏ ਬਿਨਾਂ ਮੈਂ ਇਥੋਂ ਨਹੀਂ ਹਿੱਲਾਂਗਾ!...ਨਾ ਹੀ ਹੋਰ ਕਿਤੇ ਜਾਵਾਂਗਾ!!...' ਡਰ ਨਾਲ ਭੈ-ਭੀਤ ਮੱਲੂ ਦੀ ਨਿੱਕੀ ਜਿਹੀ ਜਿੰਦ ਜ਼ਿੱਦ ਫੜ ਬੈਠੀ!

ਬੜੇ ਚਿਰ ਮਗਰੋਂ ਰੌਲਾ ਗੌਲਾ ਕੁਝ ਘੱਟ ਹੋਇਆ। ਉਥੇ ਇਕੱਠੇ ਹੋਏ ਲੋਕ ਆਪੋ ਆਪਣੇ ਘਰੀਂ ਮੁੜ ਰਹੇ ਸਨ। ਜਾਂਦੇ ਜਾਂਦੇ ਉਹ ਬੁੱਢੇ ਤੇ ਕੁੱਤੇ ਦੀਆਂ ਗੱਲਾਂ ਕਰ ਰਹੇ ਸਨ। ਉਨ੍ਹਾਂ ਦੀ ਕੋਈ ਗੱਲ ਵੀ ਮੱਲੂ ਨੂੰ ਸਾਫ਼ ਸੁਣਾਈ ਨਾ ਦਿੱਤੀ। ਜੋ ਕੁਝ ਮੱਲੂ ਦੇ ਕੰਨੀ ਪਿਆ, ਉਹ ਉਸ ਨੂੰ ਸਮਝ ਨਹੀਂ ਸੀ ਆਇਆ। ਉਸ ਦੇ ਨਿੱਕੇ ਜਿਹੇ ਦਿਮਾਗ਼ ਵਿਚ ਸੋਚਾਂ ਦਾ ਇਕ ਝੱਖੜ ਝੁੱਲ ਗਿਆ—"ਉਸ ਦਿਨ ਬਾਪੂ ਨੂੰ ਲੋਕਾਂ ਨੇ ਟੇਸ਼ਨ (ਸਟੇਸ਼ਨ) ਤੇ ਵੀ ਬਹੁਤ ਮਾਰਿਆ ਸੀ।...ਕਿਤੇ ਅੱਜ ਫੇਰ ਉਹੀ ਕੁਝ ਤਾਂ ਨਹੀਂ ਹੋ ਰਿਹਾ?...ਤਾਂ ਮੇਰੇ ਇਥੇ ਲੁਕੇ ਰਹਿਣ ਦਾ ਕੀ ਲਾਭ? ਮੈਂ ਹੁਣ ਨੱਸ ਕੇ ਜਾਂਦਾ ਹਾਂ...ਜਿਸ ਨੇ ਵੀ ਬਾਪੂ ਨੂੰ ਹੱਥ ਲਾਇਆ ਮੈਂ ਦੰਦੀਆਂ ਨਾਲ ਖਾ ਜਾਵਾਂਗਾ...ਪਰ ਹਾਲੀ ਘਰ ਦੀ ਕੰਧ ਤੇ ਚੜ੍ਹਨਾ ਪਵੇਗਾ...ਖ਼ੈਰ, ਕੋਈ ਗੱਲ ਨਹੀਂ...ਹੁਣੇ ਚਲਦਾ ਹਾਂ...ਕਿਤੇ ਬਾਪੂ ਮੈਨੂੰ ਉਪਰ ਚੜ੍ਹਨ ਤੇ ਮਾਰੇਗਾ ਤਾਂ ਨਹੀਂ? ਲੜੇਗਾ ਤਾਂ ਨਹੀਂ?—ਭਲਾ ਜੇ ਕੋਈ ਬਾਪੂ ਨੂੰ ਮਾਰਨ ਲੱਗੇ ਤਾਂ ਕੀ ਉਸ ਦੇ ਦੋਵੇਂ ਦੋਸਤ ਚੁੱਪ ਕਰ ਰਹਿਣਗੇ?" ਅਜਿਹੀਆਂ ਸੋਚਾਂ ਵਿਚ ਡੁੱਬਿਆ ਵਿਚਾਰਾ ਜਿਹਾ ਮੱਲੂ ਉਸੇ ਕੂੜੇ ਦੇ ਬਦਬੋ ਮਾਰਦੇ ਢੋਲ ਵਿਚ ਪਿਆ ਅਕਲ ਦੇ ਘੋੜੇ ਦੌੜਾਉਂਦਾ ਰਿਹਾ।

ਬਾਪੂ ਦਾ ਰਾਹ ਤੱਕਦੇ ਤੱਕਦੇ ਮੱਲੂ ਦੀਆ ਅੱਖਾਂ ਅੱਗੇ ਝਾਉਲਾ ਜਿਹਾ ਆਉਣ ਲੱਗ ਪਿਆ। ਚਾਰੇ ਪਾਸੇ ਸੰਨਾਟਾ ਸੀ। ਹੁਣ ਉਸ ਨੂੰ ਆਪਣੀਆਂ ਅੱਖਾਂ ਦੇ ਸਾਹਮਣੇ ਨਿਰਮਲ ਅਸਮਾਨ ਵਿਚ ਟਿਮਟਿਮਾਉਂਦੇ ਤਾਰੇ ਤੇ ਜਾਂ ਆਪਣੇ ਦੁਆਲੇ ਖਿੰਡਿਆ ਹੋਇਆ ਕੂੜਾ—ਦੋ ਹੀ ਚੀਜ਼ਾਂ ਦਿੱਸ ਰਹੀਆਂ ਸਨ। ਏਨੇ ਵਿਚ ਇਕ ਵਿਚਾਰ ਉਸ ਦੇ ਦਿਮਾਗ਼ ਵਿਚੋਂ ਬਿਜਲੀ ਵਾਂਗੂੰ ਘੁੰਮ ਗਿਆ—"ਹੋ ਸਕਦਾ ਹੈ ਬਾਪੂ ਕੰਧ ਦੇ ਦੂਜੇ ਪਾਸਿਓਂ ਉਤਰ ਕੇ ਘਰ ਪਹੁੰਚ ਗਿਆ ਹੋਵੇ...ਤੇ ਜਾਂ ਫਿਰ ਸਿੱਧਾ ਹੀ ਜਹਾਜ਼ ਤੋਂ ਸਮਾਨ ਲਾਹੁਣ ਚਲਾ ਗਿਆ ਹੋਵੇ। ਇਸ ਲਈ ਸਵੇਰ ਤੀਕ ਮੈਂ ਉਸ ਦੀ ਉਡੀਕ ਕਰਾਂਗਾ।" ਇਹ ਸੋਚ ਕੇ ਉਸ ਨੇ ਚਾਰੇ ਪਾਸੇ ਨਿਗਾਹ ਮਾਰੀ। ਚਾਰੇ ਪਾਸੇ ਸੰਨਾਟਾ...ਘੁੱਪ ਹਨ੍ਹੇਰਾ। ਉਹ ਡਰ ਨਾਲ ਸਹਿਮਿਆ ਜਿਸ ਰਾਹੋਂ ਏਥੇ ਤਕ ਆਇਆ

ਸੀ ਉਸੇ ਰਾਹੋਂ ਘਰ ਜਾ ਅੱਪੜਿਆ। ਵਿਹੜੇ ਵਿਚ ਪੁੱਜ ਕੇ ਦੇਖਿਆ ਕਿ ਬਾਪੂ ਨਹੀਂ ਸੀ ਆਇਆ। ਰਾਤ ਨੂੰ ਬੜੀ ਦੇਰ ਤੀਕ ਉਸ ਦੀਆਂ ਅੱਖਾਂ ਬਾਪੂ ਦੇ ਰਾਹ ਵੱਲ ਲੱਗੀਆਂ ਰਹੀਆਂ—ਮੱਲੂ ਬਾਪੂ ਦਾ ਰਾਹ ਵੇਖਦਾ ਰਿਹਾ...ਰਾਹ ਵੇਖਦਾ ਵੇਖਦਾ ਪਤਾ ਨਹੀਂ ਉਹ ਕਿਸ ਵੇਲੇ ਸੌਂ ਗਿਆ।

## 38

ਨੀਲੀ ਨੇ ਮੂੰਹ ਹਨ੍ਹੇਰੇ ਹੀ ਪੁੱਤਰ ਨੂੰ ਜਗਾ ਕੇ ਪੁੱਛਿਆ ਕਿ ਉਸ ਦਾ ਬਾਪੂ ਕਿਥੇ ਹੈ ? ਮੱਲੂ ਘਬਰਾਇਆ ਹੋਇਆ ਉਠਿਆ ਤੇ ਪਿਛਵਾੜੇ ਚਲਾ ਗਿਆ। ਨੀਲੀ ਨੇ ਉਸ ਦੇ ਮਗਰ ਜਾ ਕੇ ਫਿਰ ਉਹੀ ਸਵਾਲ ਪੁੱਛਿਆ। ਮੱਲੂ ਦੇ ਭੋਲੇ ਮੂੰਹੋਂ ਝੂਠ ਬੋਲਿਆ ਹੀ ਨਹੀਂ ਸੀ ਜਾਂਦਾ। ਉਹ ਡਰ ਰਿਹਾ ਸੀ ਕਿ ਸਾਰੀਆਂ ਗੱਲਾਂ ਦੱਸ ਦੇਣ ਤੇ ਉਸ ਦਾ ਬਾਪੂ ਉਸ ਨੂੰ ਮਾਰਨ ਨਾ ਲੱਗ ਪਵੇ।

ਜਦੋਂ ਨੀਲੀ ਦੇ ਵਾਰ ਵਾਰ ਪੁੱਛਣ ਤੇ ਵੀ ਮੱਲੂ ਨੇ ਕੋਈ ਜਵਾਬ ਨਾ ਦਿੱਤਾ ਤਾਂ ਨੀਲੀ ਸੋਚ ਕੇ ਚੁੱਪ ਕਰ ਗਈ ਕਿ ਉਹ ਮੱਲੂ ਤੋਂ ਅੱਖ ਬਚਾ ਕੇ ਕਿਤੇ ਗਿਆ ਹੋਵੇਗਾ ਤੇ ਛੇਤੀ ਹੀ ਮੁੜ ਆਵੇਗਾ। ਪਰ ਮੱਲੂ ਘਬਰਾ ਗਿਆ ਸੀ। ਉਹ ਇਧਰ ਉਧਰ ਘੁੰਮਦਾ ਬਾਪ ਦਾ ਰਾਹ ਦੇਖ ਰਿਹਾ ਸੀ। ਸਵੇਰ ਦੇ ਸੂਰਜ ਦੀਆਂ ਸੁਨਿਹਰੀ ਕਿਰਨਾਂ ਸਾਰੀ ਦੁਨੀਆਂ ਨੂੰ ਰੌਸ਼ਨ ਕਰ ਰਹੀਆਂ ਸਨ ਤੇ ਲੋਕ ਆਪੋ ਆਪਣੇ ਕੰਮੀਂ ਜਾ ਰਹੇ ਸਨ। ਪਰ ਘਬਰਾਹਟ ਤੇ ਵਿਆਕੁਲਤਾ ਦਾ ਵਿੰਨ੍ਹਿਆ ਮੱਲੂ ਕਿਸੇ ਵੱਲ ਨਹੀਂ ਸੀ ਦੇਖ ਰਿਹਾ। ਉਹ ਸੋਚਣ ਲੱਗਿਆ—"ਬਾਪੂ ਹੁਣ ਤੀਕ ਨਹੀਂ ਮੁੜਿਆ ! ਪਤਾ ਨਹੀਂ ਕਿਹੜੀ ਮੁਸੀਬਤ ਵਿਚ ਫਸ ਗਿਆ ਹੋਣੈ ?" ਸੋਚਦੇ ਸੋਚਦੇ ਉਸ ਦੀ ਝੁੰਝਲਾਹਟ ਵਧਦੀ ਗਈ। ਜੋ ਵੀ ਕੋਈ ਉਸ ਦੇ ਸਾਹਮਣਿਓਂ ਲੰਘਦਾ, ਉਸ ਨੂੰ ਉਸ ਤੇ ਬਹੁਤ ਗੁੱਸਾ ਆਉਣ ਲੱਗ ਪੈਂਦਾ। ਉਸ ਨੇ ਘਰ ਜਾ ਕੇ ਏਧਰ ਓਧਰ ਦੇਖਿਆ ਪਰ ਕੋਈ ਸੋਟੀ ਉਸ ਦੇ ਹੱਥ ਨਾ ਲੱਗੀ। ਉਸ ਨੇ ਪਿਛਵਾੜੇ ਜਾ ਕੇ ਉਥੇ ਪਈਆਂ ਛਟੀਆਂ ਦੇ ਢੇਰ ਵਿਚੋਂ ਇਕ ਛਟੀ ਛਾਂਟ ਲਈ। ਕਾਫ਼ੀ ਦਿਨ ਚੜ੍ਹਨ ਤੀਕ ਵੀ ਜਦੋਂ ਪੁਲੱਈਆ ਨਾ ਮੁੜਿਆ ਤਾਂ ਨੀਲੀ ਫਿਰ ਪੁੱਤਰ ਤੋਂ ਉਸ ਬਾਰੇ ਪੁੱਛ ਪੜਤਾਲ ਕਰਨ ਲੱਗ ਪਈ। ਮੱਲੂ ਨੇ, ਕੁਝ ਵੀ ਬੋਲਣ ਦੀ ਥਾਂ, ਆਪਣੇ ਦੋਹਾਂ ਹੱਥਾਂ ਨਾਲ ਮੂੰਹ ਢੱਕ ਲਿਆ। ਨੀਲੀ ਦੀ ਝੁੰਝਲਾਹਟ ਤੇ ਗੁੱਸਾ ਹੋਰ ਵੀ ਵੱਧ ਗਿਆ। ਦੂਜੇ ਬੰਨੇ ਉਹ ਦਿਲ ਵਿਚ ਘਬਰਾਉਣ ਵੀ ਲੱਗੀ—ਉਸ ਨੂੰ ਡਰ ਲੱਗਿਆ ਕਿ ਕਿਤੇ ਕੋਈ ਅਨਹੋਣੀ ਹੀ ਨਾ ਹੋ ਗਈ ਹੋਵੇ। ਉਹ ਪਲ ਪਲ ਪ੍ਰੇਸ਼ਾਨ ਤੇ ਬੇਚੈਨ ਹੋ ਰਹੀ ਸੀ।

ਮਾਂ ਦੇ ਹੱਥੋਂ ਮਾਰ ਖਾ ਕੇ ਵੀ ਮੱਲੂ ਕੁਝ ਨਾ ਬੋਲਿਆ। ਛਟੀ ਹੱਥ ਵਿਚ ਲਈ ਉਹ ਸੜਕ ਵੱਲ ਨੱਸ ਪਿਆ। ਜਿਸ ਰਾਹ ਉਹ ਪਿਛਲੀ ਰਾਤ ਗਿਆ ਸੀ, ਹੁਣੇ ਵੀ ਉਹ ਉਸੇ ਰਾਹ ਨੱਸਿਆ ਜਾ ਰਿਹਾ ਸੀ। ਉਹ ਕੂੜੇ ਦੇ ਢੇਲ ਕੋਲੋਂ ਲੰਘ ਕੇ

ਅਚਾਨਕ ਰੁਕਿਆ ਤੇ ਸੋਚਣ ਲੱਗਿਆ—"ਮੇਰਾ ਬਾਪੂ ਰਾਤੀਂ ਇਸੇ ਹੀ ਘਰ ਵੜਿਆ ਸੀ। ਇਸ ਘਰ ਵਾਲਿਆਂ ਨੇ ਹੀ ਮੇਰੇ ਬਾਪੂ ਨੂੰ ਲੁਕੋ ਲਿਆ ਹੈ..." ਇਹ ਸੋਚ ਕੇ ਉਹ ਸਿੱਧਾ ਉਸ ਘਰ ਦੇ ਫਾਟਕ ਤੇ ਜਾ ਪਹੁੰਚਿਆ ਤੇ ਅੰਦਰ ਵੱਲ ਨੂੰ ਝਾਕਦਾ ਹੋਇਆ ਬੋਲਿਆ—"ਕੌਣ ਐ ਅੰਦਰ ?...ਮੇਰੇ ਬਾਪੂ ਨੂੰ ਲਿਆਓ।"

ਨੌਕਰ, ਜਿਹੜਾ ਕੋਲ ਹੀ ਖੜ੍ਹਾ ਸੀ, ਹੈਰਾਨ ਹੋ ਕੇ ਮੱਲੂ ਵੱਲ ਵੇਖਣ ਲੱਗਾ। ਮੱਲੂ ਛਟੀ ਧਰਤੀ ਤੇ ਮਾਰਦਾ ਕਹਿ ਰਿਹਾ ਸੀ—"ਜੇ ਤੁਸੀਂ ਮੇਰੇ ਬਾਪੂ ਨੂੰ ਨਾ ਛੱਡਿਆ ਤਾਂ ਮੈਂ ਤੁਹਾਡੀ ਸਾਰਿਆਂ ਦੀ ਇਸ ਛਟੀ ਨਾਲ ਭੁਗਤ ਸੁਆਰ ਦਿਆਂਗਾ।" ਏਨਾ ਕਹਿ ਕੇ ਉਸ ਨੇ ਫਿਰ ਤਿੰਨ ਚਾਰ ਵਾਰ ਛਟੀ ਜ਼ਮੀਨ ਤੇ ਮਾਰੀ।

ਏਨੇ ਵਿਚ ਇਕ ਆਦਮੀ ਖ਼ਾਕੀ ਵਰਦੀ ਪਾਈ ਬਾਹਰ ਨਿਕਲਿਆ। ਉਸ ਨੂੰ ਵੇਖ ਕੇ ਮੱਲੂ ਹੋਰ ਵੀ ਜ਼ੋਰ ਨਾਲ ਚੀਕਿਆ—"ਮੇਰੇ ਬਾਪੂ ਨੂੰ ਲਿਆਓ। ਮੈਨੂੰ ਮੇਰਾ ਬਾਪੂ ਚਾਹੀਦੈ।" ਨੌਕਰ ਕੁਝ ਕਹਿਣਾ ਚਾਹੁੰਦਾ ਸੀ ਪਰ ਮੱਲੂ ਨੇ ਉਸ ਨੂੰ ਬੋਲਣ ਦਾ ਮੌਕਾ ਹੀ ਨਾ ਦਿੱਤਾ। ਏਨੇ ਵਿਚ ਦਰੋਗਾ ਹੱਸਦਾ ਹੋਇਆ ਅੱਗੇ ਆ ਕੇ ਨੌਕਰ ਨੂੰ ਕਹਿਣ ਲੱਗਾ—"ਇਸ ਬੱਚੇ ਨੂੰ ਬਿਸਕੁਟਾਂ ਦਾ ਸ਼ੌਕ ਹੈ। ਫਟਾ ਫਟ ਜਾਹ ਤੇ ਬਿਸਕੁਟਾਂ ਦਾ ਪੈਕਟ ਲੈ ਕੇ ਆ...।" ਨੌਕਰ ਘਰੋਂ ਤੁਰ ਪਿਆ। ਏਨੇ ਵਿਚ ਦੋ ਤਿੰਨ ਹੋਰ ਪੁਲਸੀਏ ਵੀ ਉਥੇ ਆ ਗਏ।

ਪਰ ਮੱਲੂ ਦਾ ਗੁੱਸਾ ਤਾਂ ਉਵੇਂ ਸੀ। ਉਹ ਉਵੇਂ ਹੀ ਚੀਖ਼ ਰਿਹਾ ਸੀ। ਦਰੋਗਾ ਹੱਸਦਾ ਹੋਇਆ ਬੋਲਿਆ—

"ਬੇਟਾ! ਤੇਰਾ ਬਾਪੂ ਏਥੇ ਤਾਂ ਆਇਆ ਹੀ ਨਹੀਂ।"

"ਕੌਣ ਕਹਿੰਦੈ ? ਰਾਤੀਂ ਇਥੇ ਹੀ ਤਾਂ ਆਇਆ ਸੀ।"

"ਪਰ ਰਾਤ ਤਾਂ ਦਰਵਾਜ਼ਾ ਬੰਦ ਸੀ। ਫਿਰ ਉਹ ਆਇਆ ਕਿਵੇਂ ?"

"ਕੀ ਕਿਹਾ ? ਮੇਰਾ ਬਾਪੂ ਤੇ ਦੋ ਹੋਰ ਆਦਮੀ ਔਹ ਕੰਧ ਟੱਪ ਕੇ ਨਹੀਂ ਗਏ ?" ਮੱਲੂ ਖਿਝਿਆ ਹੋਇਆ ਸੀ। ਉਹ ਹੁਣ ਵੀ ਗੁੱਸੇ ਵਿਚ ਬੋਲ ਰਿਹਾ ਸੀ—

"ਮੇਰੇ ਬਾਪੂ ਨੂੰ ਹੁਣੇ ਛੱਡ ਦਿਓ। ਮੇਰਾ ਬਾਪੂ ਤਾਂ ਬਹੁਤ ਹੀ ਚੰਗਾ ਆਦਮੀ ਹੈ।"

ਏਨੇ ਵਿਚ ਬਿਸਕੁਟਾਂ ਦਾ ਪੈਕਟ ਆ ਗਿਆ। ਦਰੋਗਾ ਹੱਸਦਾ ਹੋਇਆ ਬੋਲਿਆ—"ਚੰਗਾ, ਤੇਰੇ ਬਾਪੂ ਨੂੰ ਵੀ ਛੱਡ ਦਿਆਂਗੇ। ਪਹਿਲਾਂ ਬਿਸਕੁਟ ਖਾਹ।"

ਦਰੋਗਾ ਬਿਸਕੁਟਾਂ ਦਾ ਪੈਕਟ ਮੱਲੂ ਦੇ ਹੱਥ ਫੜਾਉਣ ਹੀ ਲੱਗਿਆ ਸੀ ਕਿ ਮੱਲੂ ਨੇ ਛਟੀ ਮਾਰ ਕੇ ਪੈਕਟ ਭੋਏਂ ਪਟਕਾ ਮਾਰਿਆ—"ਮੈਨੂੰ ਤੁਹਾਡੇ ਬਿਸਕੁਟ ਬੁਸਕੁਟ ਨਹੀਂ ਚਾਹੀਦੇ। ਮੈਨੂੰ ਤਾਂ ਮੇਰਾ ਬਾਪੂ ਚਾਹੀਦੈ।"

"ਯਾਰ! ਇਕ ਤਾਂ ਖਾ ਲੈ।" ਕਹਿ ਕੇ ਦਰੋਗਾ ਪਟਕਾਇਆ ਹੋਇਆ ਬਿਸਕੁਟਾਂ ਦਾ ਪੈਕਟ ਫਿਰ ਚੁੱਕ ਕੇ ਮੱਲੂ ਨੂੰ ਫੜਾਉਣ ਲੱਗਿਆ। ਪਰ ਮੱਲੂ ਤਾਂ ਆਪਣੀ ਰਟ ਲਾਈ ਬੈਠਾ ਸੀ। "ਮੇਰੇ ਬਾਪੂ ਨੂੰ ਛੱਡੋਗੇ ਜਾਂ ਨਹੀਂ ?" ਕਹਿੰਦਿਆਂ ਉਹ

ਆਪਣੀ ਛਟੀ ਦਰੋਗੇ ਸਾਹਮਣੇ ਇਉਂ ਘੁੰਮਾਉਣ ਲੱਗਿਆ ਜਿਵੇਂ ਕਿ ਉਹ ਤਲਵਾਰ ਘੁਮਾ ਰਿਹਾ ਹੋਵੇ।

"ਇਹ ਦੇਖ ਕੇ ਦਰੋਗਾ ਹੋਰ ਵੀ ਜ਼ੋਰ ਨਾਲ ਹੱਸਿਆ। ਬੋਲਿਆ—

"ਚੰਗਾ, ਆਪਣੇ ਬਾਪੂ ਦਾ ਨਾਂ ਤਾਂ ਦੱਸ! ਮੈਂ ਤਾਂ ਹੀ ਉਸ ਨੂੰ ਛੱਡ ਸਕਾਂਗਾ।"

"ਛੱਡ ਦਿਓਗੇ ਨਾ?"

"ਹਰ ਹਾਲਤ ਵਿਚ।"

"ਤਾਂ ਤੁਹਾਨੂੰ ਮੇਰੇ ਬਾਪੂ ਦਾ ਨਾਂ ਵੀ ਨਹੀਂ ਪਤਾ? ਉਸ ਦਾ ਨਾਂ ਹੈ ਪੁਲੱਈਆ।"

"ਤੇ ਜਿਹੜੇ ਆਦਮੀ ਉਸ ਦੇ ਨਾਲ ਆਏ ਸਨ?"

"ਤੁਸੀਂ ਤਾਂ ਕਿਹਾ ਸੀ ਕਿ ਮੇਰੇ ਬਾਪੂ ਦਾ ਨਾਂ ਦੱਸਣ ਤੇ ਹੀ ਉਸ ਨੂੰ ਛੱਡ ਦਿਓਗੇ!"

"ਹਾਂ, ਹਾਂ। ਜ਼ਰੂਰ ਛੱਡਾਂਗਾ ਪਰ ਪਹਿਲਾਂ ਮੈਂ ਜੋ ਕੁਝ ਵੀ ਪੁੱਛਾਂ, ਉਸ ਦਾ ਜਵਾਬ ਦੇਹ।"

"ਪਹਿਲਾਂ ਮੈਨੂੰ ਮੇਰਾ ਬਾਪੂ ਲਿਆ ਕੇ ਵਿਖਾਓ।"

"ਮੈਂ ਜੋ ਵੀ ਪੁੱਛਾਂ ਪਹਿਲਾਂ ਉਸ ਦਾ ਜਵਾਬ ਦੇਹ, ਤਦ ਹੀ ਮੈਂ ਤੇਰਾ ਬਾਪੂ ਤੈਨੂੰ ਵਾਪਸ ਮੋੜਾਂਗਾ। ਨਹੀਂ ਤਾ ਏਥੋਂ ਦੌੜ ਜਾਹ!"

"ਨਹੀਂ ਜਾਂਦਾ! ਮੈਨੂੰ ਮੇਰਾ ਬਾਪੂ ਮੋੜ ਦਿਓ, ਮੈਂ ਚਲਾ ਜਾਵਾਂਗਾ। ਨਹੀਂ ਤਾਂ ਮੈਂ ਹਰਗਿਜ਼ ਨਹੀਂ ਜਾਵਾਂਗਾ।" ਝਿੜਕ ਤੇ ਬੇਨਤੀ ਵਾਲੀ ਰਲੀ ਮਿਲੀ ਆਵਾਜ਼ ਵਿਚ ਉਹ ਬੋਲਿਆ।

"ਠੀਕ ਹੈ। ਇਉਂ ਕਰੋ, ਇਸ ਮੁੰਡੇ ਨੂੰ ਬਾਹਰ ਲੈ ਜਾਓ।" ਦਰੋਗੇ ਦਾ ਹੁਕਮ ਸੁਣਦਿਆਂ ਹੀ ਚਪੜਾਸੀ ਨੇ ਮੱਲੂ ਦੀ ਬਾਂਹ ਫੜ ਲਈ।

ਮੱਲੂ ਨੇ ਉਸੇ ਵੇਲੇ ਆਪਣੇ ਦੂਜੇ ਹੱਥ ਵਿਚ ਫੜੀ ਛਟੀ ਨਾਲ ਚਪੜਾਸੀ ਦੀ ਮੁਰੰਮਤ ਸ਼ੁਰੂ ਕਰ ਦਿੱਤੀ। ਦਰੋਗੇ ਨੇ ਮੱਲੂ ਦੇ ਹੱਥੋਂ ਛਟੀ ਤਾਂ ਖੋਹ ਲਈ ਪਰ ਫਿਰ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਵਿਚ ਮੱਲੂ ਨੇ ਚਪੜਾਸੀ ਦੇ ਦੰਦੀਆਂ ਵੱਢਣੀਆਂ ਸ਼ੁਰੂ ਕਰ ਦਿੱਤੀਆਂ ਪਰ ਸਭ ਵਿਅਰਥ। ਮੱਲੂ ਘਰੋਂ ਬਾਹਰ ਆ ਕੇ ਰੋਣ ਲੱਗ ਪਿਆ ਪਰ ਜਦੋਂ ਕੰਮ ਬਣਦਾ ਨਾ ਦਿੱਸਿਆ ਉਹ ਜਾ ਕੇ ਫਿਰ ਦਰੋਗੇ ਤੇ ਵਰ੍ਹ ਪਿਆ—"ਜੇ ਮੇਰੇ ਬਾਪੂ ਨੂੰ ਨਾ ਛੱਡਿਆ ਤਾਂ ਪਤਾ ਵੀ ਹੈ ਕੀ ਹੋਵੇਗਾ? ...ਮੈਂ ਬਾਪੂ ਨੂੰ ਕਹਿ ਕੇ ਤੁਹਾਡੀ ਸਾਰਿਆ ਦੀ ਮੁਰੰਮਤ ਕਰਵਾ ਦਿਆਂਗਾ। ਮੇਰਾ ਬਾਪੂ! ਬਾਪੂ!! ਬਾਪੂ!!!" ਚੀਖ਼ਦਿਆਂ ਉਹ ਫਿਰ ਰੋਣ ਲੱਗ ਪਿਆ। ਉਸ ਦਾ ਗੱਚ ਭਰ ਆਇਆ ਸੀ। ਦਰੋਗੇ ਨੇ ਜਦੋਂ ਦੇਖਿਆ ਕਿ ਬੱਚਾ ਡਰਨ ਵਾਲਾ ਨਹੀਂ ਹੈ, ਉਹ ਕੁਝ ਚਿਰ ਮਗਰੋਂ ਹੱਸਦਾ ਹੋਇਆ ਆਇਆ ਤੇ ਕਹਿਣ ਲੱਗਾ—

"ਵੇਖ! ਜੇ ਮੇਰੀਆਂ ਗੱਲਾਂ ਦਾ ਜਵਾਬ ਦੇ ਦਿੰਦਾ ਤਾਂ ਹੁਣ ਤੀਕ ਤਾਂ ਮੈਂ ਤੇਰੇ ਬਾਪੂ ਨੂੰ ਕਦੋਂ ਦਾ ਛੱਡ ਦਿੱਤਾ ਹੁੰਦਾ। ਚੰਗਾ ਚੱਲ ਆ ਜਾ। ਹੁਣ ਆ ਕੇ ਆਪਣੇ

ਬਾਪੂ ਨੂੰ ਦੇਖ ਲੈ।" ਸੁਣਦਿਆਂ ਹੀ ਮੱਲੂ ਖ਼ੁਸ਼ੀ ਨਾਲ ਛਾਲਾਂ ਮਾਰਦਾ ਅੰਦਰ ਜਾ ਪਹੁੰਚਿਆ। ਦਰੋਗੇ ਨੇ ਮੱਲੂ ਨਾਲ ਪਿਆਰ ਦਾ ਪ੍ਰਗਟਾਵਾ ਕਰਦੇ ਹੋਏ ਉਸ ਦੇ ਮੋਢੇ ਤੇ ਹੱਥ ਰੱਖ ਲਿਆ ਤੇ ਹੌਲੀ ਹੌਲੀ ਗੱਲਾਂ ਗੱਲਾਂ ਵਿਚ ਉਸ ਦਾ ਨਾਂ ਪੁੱਛ ਲਿਆ। ਫਿਰ ਬੋਲਿਆ, "ਮੱਲੂ ? ਮੱਲੂ ਕਿੰਨਾ ਚੰਗਾ ਨਾਂ ਹੈ ? ਮੱਲੂ ਆਪ ਵੀ ਕਿੰਨਾ ਚੰਗਾ ਹੈ ? ਮੱਲੂ ਦਾ ਬਾਪ ਵੀ ਚੰਗਾ ਆਦਮੀ ਹੈ। ਕਿਉਂ ਮੱਲੂ ? ਠੀਕ ਹੈ ਨਾ ?"

ਪ੍ਰਸ਼ੰਸਾ ਸੁਣ ਕੇ ਭੋਲਾ ਮੱਲੂ ਪਸੀਜ ਗਿਆ। ਉਹ ਹੱਸਦਾ ਹੋਇਆ ਬੋਲਿਆ, "ਮੇਰਾ ਬਾਪੂ ਤਾਂ ਬਹੁਤ ਹੀ ਚੰਗਾ ਆਦਮੀ ਹੈ।"

ਦਰੋਗੇ ਨੇ ਦੋਹਾਂ ਹੱਥਾਂ ਨਾਲ ਮੱਲੂ ਨੂੰ ਉਪਰ ਚੁੱਕਿਆ ਤੇ ਉਸ ਨੂੰ ਹਵਾ ਵਿਚ ਚਾਰੇ ਪਾਸੇ ਘੁਮਾਉਂਦਾ ਪੁੱਛਣ ਲੱਗਾ—

"ਮੱਲੂ ! ਤੇਰੇ ਬਾਪੂ ਨਾਲ ਦੋ ਆਦਮੀ ਆਏ ਸਨ ਨਾ ? ਉਹ ਕੌਣ ਸਨ ?"

"ਵੀਰਨ ਤੇ ਚੰਦਰਈਆ।"

"ਉਹ ਭਲਾ ਵੇਖਣ ਵਿਚ ਕਿਹੋ ਜਿਹੇ ਹਨ ?"

"ਔਹ ਵੇਖੋ ! ਇਕ ਉਸ ਆਦਮੀ ਵਰਗਾ ਤੇ ਦੂਜਾ ਤੁਹਾਡੇ ਵਰਗਾ।" ਇਸ਼ਾਰਾ ਕਰ ਕੇ ਕਹਿੰਦਿਆਂ ਉਸ ਨੇ ਉਨ੍ਹਾਂ ਦੋਹਾਂ ਦਾ ਕੱਦ ਕਾਠ, ਰੰਗ ਰੂਪ ਸਮਝਾਉਣ ਦੀ ਕੋਸ਼ਿਸ਼ ਕੀਤੀ।

ਇੰਜ ਦਰੋਗੇ ਨੇ, ਭੋਲੇ ਮੱਲੂ ਨੂੰ ਪਿਆਰ ਨਾਲ ਗੱਲੀਂ ਲਾ ਕੇ, ਚੋਰਾਂ ਦੇ ਉਸ ਘਰ ਤੀਕ ਪਹੁੰਚਣ ਤੋਂ ਲੈ ਕੇ ਜੋ ਜੋ ਉਸ ਨੇ ਵੇਖਿਆ ਜਾਂ ਸੁਣਿਆ ਸੀ ਪੁੱਛ ਲਿਆ। ਦਰੋਗੇ ਨੇ ਫਿਰ ਮੱਲੂ ਨੂੰ ਪੁੱਛਿਆ, "ਮੱਲੂ ! ਤੇਰਾ ਬਾਪੂ ਕੰਮ ਕੀ ਕਰਦਾ ਹੈ ?"

"ਰਾਤਾਂ ਨੂੰ ਜਹਾਜ਼ਾਂ ਤੋਂ ਸਮਾਨ ਲਾਹੁਣ ਦਾ ਕੰਮ !"

ਦਰੋਗਾ ਅੱਗੇ ਕੁਝ ਹੋਰ ਵੀ ਪੁੱਛਣ ਹੀ ਲੱਗਿਆ ਸੀ ਕਿ ਮੱਲੂ ਅਚਾਨਕ ਬਾਪੂ ਯਾਦ ਆ ਜਾਣ ਕਾਰਨ ਫਿਰ ਬੇਚੈਨ ਹੋਣ ਲੱਗਿਆ। ਦਰੋਗਾ ਵੀ ਸਮਝ ਗਿਆ। "ਚੰਗਾ ਠਹਿਰ ! ਮੈਂ ਹੁਣੇ ਤੇਰੇ ਬਾਪੂ ਨੂੰ ਲੈ ਕੇ ਆਉਂਦਾ ਹਾਂ।" ਕਹਿੰਦਿਆਂ ਦਰੋਗਾ ਅੰਦਰ ਗਿਆ ਤੇ ਕੁਝ ਚਿਰ ਮਗਰੋਂ ਇਕ ਹੋਰ ਆਦਮੀ ਨੂੰ ਨਾਲ ਲਈ ਮੁੜਿਆ—"ਮੱਲੂ ! ਹਾਰਬਰ ਵਿਚ ਇਕ ਬਹੁਤ ਵੱਡਾ ਜਹਾਜ਼ ਆਇਆ ਹੈ। ਤੇਰਾ ਬਾਪੂ ਉਥੇ ਸਮਾਨ ਲਾਹੁਣ ਗਿਆ ਹੈ। ਉਸ ਨੇ ਇਸ ਆਦਮੀ ਦੇ ਹੱਥ ਸੁਨੇਹਾ ਭੇਜਿਐ ਕਿ 'ਜੇ ਮੱਲੂ ਆਵੇ ਤਾਂ ਕਹਿ ਦਿਓ ਕਿ ਮੈਂ ਰਾਤ ਨੂੰ ਘਰ ਮੁੜਾਂਗਾ,' ਇਸ ਲਈ ਤੂੰ ਹੁਣ ਘਰ ਜਾ ਕੇ ਖੇਲ੍ਹ। ਤੇਰਾ ਬਾਪੂ ਰਾਤ ਨੂੰ ਘਰ ਮੁੜੇਗਾ।" ਦਰੋਗਾ ਬੋਲਿਆ।

ਦਰੋਗੇ ਦੇ ਸੁਨੇਹਾ ਦੇਣ ਦਾ ਢੰਗ ਤੇ ਉਸ ਨਵੇਂ ਆਦਮੀ ਦੀ ਗਵਾਹੀ—ਜਿਵੇਂ ਇਹ ਕੁਝ ਹੋਇਆ, ਭੋਲਾ ਮੱਲੂ ਇਤਬਾਰ ਕਰਕੇ ਘਰ ਮੁੜ ਪਿਆ। ਦਰੋਗੇ ਨੇ ਵੀ ਉਸ ਦਾ ਪਿੱਛਾ ਕੀਤਾ। ਲੜਕੇ ਨੂੰ ਘਰ ਵੜਦਿਆਂ ਦੇਖ ਕੇ ਦਰੋਗੇ ਨੇ ਘਰ ਪਛਾਣਿਆ ਤੇ ਪਰਤ ਆਇਆ।

ਘਰ ਜਾ ਕੇ ਮੱਲੂ ਨੇ ਮਾਂ ਦੇ ਬਿਨਾਂ ਪੁੱਛਿਆ ਹੀ ਉਸ ਨੂੰ ਦੱਸਿਆ ਕਿ ਬਾਪੂ ਜਹਾਜ਼ ਤੋਂ ਸਮਾਨ ਲਾਹੁਣ ਗਿਆ ਹੋਇਆ ਹੈ। ਉਹ ਸੰਝ ਤੀਕ ਘਰੋਂ ਨਾ ਨਿਕਲਿਆ। ਵਿਚਾਰਾ ਬੈਠਾ ਬਾਪੂ ਨੂੰ ਉਡੀਕਦਾ ਰਿਹਾ।

ਸੰਝ ਹੋ ਗਈ। ਚਾਰੇ ਪਾਸੇ ਹਨ੍ਹੇਰਾ ਹੋ ਗਿਆ ਸੀ ਪਰ ਬਾਪੂ ਹਾਲੇ ਤੀਕ ਨਹੀਂ ਸੀ ਮੁੜਿਆ। ਮੱਲੂ ਫਿਰ ਬੇਚੈਨ ਹੋਣ ਲੱਗਿਆ। ਉਸ ਦੀਆਂ ਅੱਖਾਂ ਵਿਚ ਹੰਝੂ ਭਰ ਆਏ। ਨੀਲੀ ਵੀ ਬੜੀ ਵਿਆਕੁਲ ਹੋ ਕੇ ਪਤੀ ਦੀ ਉਡੀਕ ਕਰ ਰਹੀ ਸੀ। ਨੀਲੀ ਨੇ ਆਂਢ ਗੁਆਂਢ ਦੇ ਲੋਕਾਂ ਨੂੰ ਕਹਿੰਦੇ ਸੁਣਿਆ ਸੀ ਕਿ ਨੇੜੇ ਹੀ ਕੱਲ੍ਹ ਕਿਸੇ ਧਨਾਢ ਦੇ ਘਰ ਚੋਰ ਆ ਗਏ ਸਨ। ਮਕਾਨ ਮਾਲਕ ਨੇ ਪਿਸਤੌਲ ਚਲਾ ਦਿੱਤਾ ਤੇ ਚੋਰ ਨੱਸ ਗਏ—ਹੱਥੋਂ ਨਿਕਲ ਗਏ।'

''ਹੈਂ ? ਮਰ ਜਾਣਿਆਂ ਨੇ ਇਹ ਕੀ ਕੀਤਾ ? ਚੋਰਾਂ ਦੀ ਵੀ ਭਲਾ ਕੋਈ ਜੂਨ ਹੈ ? ਚੋਰ ਦੀ ਮਾਂ ਕੋਠੀ 'ਚ ਮੂੰਹ !'' ਨੀਲੀ ਵਿਚਕਾਰ ਹੀ ਬੋਲ ਪਈ।

''ਚਲੋ, ਜੇ ਚੋਰੀ ਕਰਕੇ ਨਿਕਲ ਜਾਂਦੇ, ਫਿਰ ਵੀ ਕੋਈ ਗੱਲ ਨਹੀਂ ਸੀ। ਸੁਣਿਐ ਕਿ ਘਰ ਦੇ ਮਾਲਕ ਦਾ ਸਿਰ ਪਾੜ ਕੇ ਦੌੜੇ ਹਨ।...ਉਸ ਦੀ ਤਾਂ ਜਾਨ ਖ਼ਤਰੇ 'ਚ ਹੈ...ਵਿਚਾਰਾ ਹਸਪਤਾਲ ਪਿਐ।''

ਨੀਲੀ ਨੂੰ ਇਉਂ ਲੱਗਿਆ ਜਿਵੇਂ ਕਿਸੇ ਉਸ ਦਾ ਸਿਰ ਪਾੜ ਦਿੱਤਾ ਹੋਵੇ। ਉਹ ਮਨ ਹੀ ਮਨ ਕਹਿ ਰਹੀ ਸੀ—''ਹੇ ਪਰਮਾਤਮਾ ! ਪਤਾ ਨਹੀਂ ਵਿਚਾਰੇ ਨੇ ਸਵੇਰੇ ਸਵੇਰੇ ਕੀਹਦਾ ਮੂੰਹ ਵੇਖਿਆ ਹੋਣੈ।''

ਜਿੰਨੇ ਮੂੰਹ ਓਨੀਆਂ ਗੱਲਾਂ। ਕੋਈ ਕਹਿ ਰਿਹਾ ਸੀ, ''ਸੁਣਿਐਂ ਕਿ ਪੈਸਾ ਟਕਾ ਮਾਲਿਕ ਦਾ ਵੀ ਆਪਣਾ ਨਹੀਂ ਸੀ—ਉਸ ਨੇ ਵੀ ਕਿਸੇ ਹੋਰ ਦਾ ਹੜੱਪ ਕੀਤਾ ਸੀ। ਜੇ ਉਹ ਇਹੀ ਸੋਚ ਕੇ ਚੁੱਪ ਕਰ ਰਹਿੰਦਾ ਕਿ ਚਲੋ ਜਿਵੇਂ ਆਇਆ, ਉਵੇਂ ਗਿਆ, ਤਾਂ ਵੀ ਉਸ ਦਾ ਵਾਲ ਵਿੰਗਾ ਨਾ ਹੁੰਦਾ।...ਉਸ ਨੇ ਹਵਾਈ ਫ਼ਾਇਰ ਹੀ ਕੀਤਾ ਸੀ...ਜੇ ਕਿਤੇ ਪਿਸਤੌਲ ਸਿੱਧਾ ਚਲਾ ਦਿੰਦਾ ਤਾਂ ਸ਼ਾਇਦ ਚੋਰ ਨਾ ਹੀ ਬਚਦੇ।''

''ਸੁਣਿਐਂ ਕਿ ਉਸ ਹਵੇਲੀ ਵਾਲਾ ਬੜਾ ਬਦ ਆਦਮੀ ਹੈ। ਇਹੋ ਜਿਹੇ ਆਦਮੀ ਨਾਲ ਤਾਂ ਇਵੇਂ ਹੀ ਹੋਣੀ ਚਾਹੀਦੀ ਹੈ।'' ਜੇਬ ਕਤਰੇ ਦੀ ਤੀਵੀਂ ਕਹਿ ਰਹੀ ਸੀ।

ਇਹ ਗੱਲਾਂ ਸੁਣ ਕੇ ਨੀਲੀ ਤੁਰਤ ਬੋਲੀ, ''ਤੁਸੀਂ ਵੀ ਕਿੰਨੀਆਂ ਅਜੀਬ ਹੋ ? ਜੇ ਉਥੇ ਆਦਮੀ ਨਾ ਹੁੰਦਾ ਤਾਂ ਉਹ ਗੋਲੀ ਹਵਾ ਵਿਚ ਕਿਉਂ ਚਲਾਉਂਦਾ ? ਇਹੀ ਤਾਂ ਉਸ ਦੀ ਨੇਕੀ ਦਾ ਸਬੂਤ ਹੈ ਕਿ ਉਸ ਨੇ ਪਿਸਤੌਲ ਸਿੱਧਾ ਚੋਰਾਂ ਤੇ ਨਹੀਂ ਚਲਾਇਆ। ਨਹੀਂ ਤਾਂ ਚੋਰਾਂ ਵਿਚੋਂ ਕੋਈ ਨਾ ਕੋਈ ਜਾਨੋਂ ਹੱਥ ਧੋ ਬਹਿੰਦਾ। ਰੱਬ ਕਰੇ ਉਹ ਛੇਤੀ ਤੰਦਰੁਸਤ ਹੋ ਜਾਵੇ...ਉਸ ਦੀ ਨੇਕੀ ਹੀ ਉਸ ਦੀ ਰੱਖਿਆ ਕਰੇਗੀ...।''

ਹਰ ਬੰਦਾ ਆਪੋ ਆਪਣੇ ਵਿਚਾਰ ਦੱਸ ਰਿਹਾ ਸੀ। ਜਦੋਂ ਅੱਠ ਵਜੇ ਤੀਕ ਵੀ ਪੁਲੱਈਆ ਘਰ ਨਾ ਪਹੁੰਚਿਆ, ਮੱਲੂ ਪਿਉ ਨੂੰ ਯਾਦ ਕਰਦਾ ਜ਼ਾਰੋ ਜ਼ਾਰ ਰੋਣ

ਲੱਗ ਪਿਆ। ਉਹ ਪਿਉ ਦੇ ਵਾਪਸ ਨਾ ਮੁੜਨ ਤੇ ਇਕ ਪਾਸੇ ਤਾਂ ਦੁੱਖੀ ਸੀ ਤੇ ਦੂਜੇ ਪਾਸੇ ਉਸ ਨਾਲ ਗੁੱਸੇ ਵੀ। ਨੀਲੀ ਨੂੰ ਕੁਝ ਵੀ ਸਮਝ ਨਹੀਂ ਸੀ ਆ ਰਿਹਾ ਕਿ ਉਹ ਕੀ ਕਰੇ ਤੇ ਕੀ ਨਾ ਕਰੇ! ਉਹ ਵਿਹੜੇ ਵਿਚ ਬੈਠੀ ਔਸੀਆਂ ਪਾਉਣ ਲੱਗੀ। ਮਾਂ ਪੁੱਤ ਨੂੰ ਰੋਟੀ ਦੀ ਸੁਧ ਵੀ ਨਾ ਰਹੀ। ਰਾਤ ਦੇ ਦਸ ਵੱਜ ਗਏ ਸਨ। ਸੜਕ ਵੀ ਸੁੰਨਸਾਨ ਹੋ ਗਈ ਸੀ। ਸਾਹਮਣੇ ਵਾਲੇ ਰੁੱਖ ਦੀਆਂ ਟਾਹਣੀਆਂ ਹਵਾ ਨਾਲ ਝੂਮ ਰਹੀਆਂ ਸਨ। ਜਿਉਂ ਜਿਉਂ ਬਾਹਰ ਹਨ੍ਹੇਰਾ ਸੰਘਣਾ ਹੋ ਰਿਹਾ ਸੀ ਉਨ੍ਹਾਂ ਦੀ ਨਿਰਾਸਤਾ ਵੀ ਡੂੰਘੀ ਹੁੰਦੀ ਜਾ ਰਹੀ ਸੀ।

ਏਨੇ ਵਿਚ ਮੱਲੂ ਨੇ ਦੂਰੋਂ ਕਿਸੇ ਨੂੰ ਆਉਂਦੇ ਦੇਖਿਆ ਤੇ ਉਹ ਛਾਲ ਮਾਰ ਕੇ "ਬਾਪੂ, ਬਾਪੂ" ਕਹਿੰਦਾ ਨੱਸ ਉਠਿਆ। ਪਿਉ ਦੀਆਂ ਟੰਗਾਂ ਨਾਲ ਚੰਬੜ ਕੇ ਮੱਲੂ ਨੇ ਉਸ ਨੂੰ ਉਥੇ ਹੀ ਰੋਕ ਲਿਆ। ਦੁੱਖੀ ਤੇ ਗੁੱਸੇ ਦੀ ਰਲੀ ਮਿਲੀ ਆਵਾਜ਼ ਵਿਚ ਉਹ ਅਭੜਵਾਹੇ ਹੀ ਪਤਾ ਨਹੀਂ ਕੀ ਕੀ ਬੋਲੀ ਗਿਆ। ਪਿਉ ਪੁੱਤਰ ਨੂੰ ਗੋਦੀ ਚੁੱਕ ਕੇ ਚੁੰਮਣ ਲੱਗਿਆ। ਪਿਛਲੀ ਰਾਤ ਪੁਲੱਈਆ ਦੀ ਬਾਂਹ ਤੇ ਸ਼ਾਇਦ ਕੋਈ ਸੱਟ ਲੱਗ ਗਈ ਸੀ—ਹੁਣ ਬਾਂਹ ਵਿਚ ਦਰਦ ਹੋਣ ਲੱਗ ਪਿਆ ਸੀ। ਮੱਥੇ ਤੇ ਸੱਟ ਲੱਗਣ ਵਾਲੀ ਥਾਂ ਗੋਲਾ ਪੈ ਗਿਆ ਸੀ। ਮੱਲੂ ਖੁਸ਼ ਹੋਇਆ ਆਪਣਾ ਮੱਥਾ ਪਿਉ ਦੇ ਮੱਥੇ ਤੇ ਰੱਖ ਕੇ ਰਗੜਨ ਲੱਗਿਆ...ਅਚਾਨਕ ਗੋਲਾ ਛੋਹ ਕੇ ਬੋਲਿਆ—"ਬਾਪੂ! ਇਹ ਤਾਂ ਸੱਟ ਲੱਗੀ ਹੋਈ ਹੈ। ਕੀ ਉਨ੍ਹਾਂ ਨੇ ਤੈਨੂੰ ਮਾਰਿਆ ਸੀ?"

ਪੁੱਤ ਦੀ ਗੱਲ ਸੁਣਦਿਆਂ ਹੀ ਉਹ ਘਬਰਾ ਗਿਆ ਪਰ ਨਾਲ ਦੀ ਨਾਲ ਸੰਭਲ ਕੇ ਬੋਲਿਆ—"ਕੀਹਨੇ?"

"ਉਹੀ, ਉਸ ਘਰ ਵਾਲਿਆਂ ਨੇ? ਕੀ ਤੈਨੂੰ ਉਸ ਘਰ ਵਾਲਿਆਂ ਨੇ ਕੁੱਟਿਆ ਸੀ?...ਕੋਈ ਗੱਲ ਨਹੀਂ...ਅੱਜ ਰਾਤੀਂ ਆਪਾਂ ਵੀ ਜਾ ਕੇ ਉਨ੍ਹਾਂ ਦੀ ਭੁਗਤ ਸੁਆਰ ਕੇ ਆਵਾਂਗੇ।"

ਪੁਲੱਈਆ ਦੇ ਤਾਂ ਪੈਰਾਂ ਹੇਠੋਂ ਜ਼ਮੀਨ ਨਿਕਲ ਗਈ। ਉਸ ਦੇ ਮੂੰਹੋਂ ਕੁਝ ਵੀ ਬੋਲ ਨਾ ਹੋਇਆ ਪਰ ਮੱਲੂ ਤਾਂ ਆਪਣੇ ਹੀ ਧਿਆਨ ਵਿਚ ਮਗਨ ਬੋਲੀ ਜਾ ਰਿਹਾ ਸੀ। ਉਸ ਦਿਨ ਸਵੇਰੇ ਛੜੀ ਹੱਥ ਵਿਚ ਲੈ ਕੇ ਕੂੜੇ ਦੇ ਢੇਰ ਤਕ ਪਹੁੰਚਣ ਦੀ ਗੱਲ ਤੋਂ ਲੈ ਕੇ ਜਦੋਂ ਉਸ ਨੇ ਬਾਪੂ ਦੇ ਜਹਾਜ਼ ਤੋਂ ਸਮਾਨ ਲਾਹੁਣ ਜਾਣ ਲੱਗੇ, ਕਿਸੇ ਆਦਮੀ ਹੱਥ ਪੁੱਤ ਨੂੰ ਸੁਨੇਹਾ ਭੇਜਣ ਤਕ ਦੀ ਕਹਾਣੀ ਸੁਣਾ ਦਿੱਤੀ ਤਾਂ ਪੁਲੱਈਆ ਚਕਰਾ ਗਿਆ। ਉਹ ਸਾਰੀ ਗੱਲਬਾਤ ਸਮਝ ਗਿਆ। ਉਸ ਦਾ ਦਿਲ ਜ਼ੋਰ ਜ਼ੋਰ ਦੀ ਧੜਕਨ ਲੱਗਿਆ ਤੇ ਸਰੀਰ ਝੂਠਾ ਹੋਣ ਲੱਗ ਪਿਆ। ਹੁਣ ਉਹ ਘਰ ਜਾਂਦਾ ਵੀ ਡਰ ਰਿਹਾ ਸੀ। ਉਸ ਨੇ ਮੱਲੂ ਨੂੰ ਉਥੇ ਹੀ ਉਤਾਰ ਦਿੱਤਾ ਤੇ ਸਾਹਮਣੇ ਖੜ੍ਹੀ ਨੀਲੀ ਨਾਲ ਅੱਖ ਮਿਲਾਏ ਬਿਨਾਂ ਹੀ ਪੁੱਠਾ ਨੱਸਣ ਲੱਗਿਆ...ਪਰ ਉਸ ਨੂੰ ਲੱਗਿਆ ਜਿਵੇਂ ਨੀਲੀ ਉਸ ਨੂੰ ਡੋਰ ਨਾਲ ਬੰਨ੍ਹੀ ਆਪਣੇ ਵੱਲ ਖਿੱਚ ਰਹੀ ਹੋਵੇ। ਉਸ ਨੂੰ ਪੁੱਤ ਤੇ ਬਹੁਤ ਗੁੱਸਾ ਆਇਆ ਪਰ ਹੁਣ ਤੀਕ ਨੀਲੀ ਪਤੀ ਦੇ ਐਨ ਕੋਲ ਪਹੁੰਚ ਚੁੱਕੀ ਸੀ।

"ਘਰ ਦੱਸ ਕੇ ਵੀ ਨਹੀਂ ਜਾਂਦਾ! ਉਹ ਨਿਆਣਾ ਰੋ ਰੋ ਕੇ ਫਾਵ੍ਹਾ ਹੋ

ਗਿਆ...ਮੈਂ ਵੀ ਡਰ ਗਈ ਕਿ ਪਤਾ ਨਹੀਂ...ਨੀਲੀ ਦੀ ਗੱਲ ਪੂਰੀ ਵੀ ਨਹੀਂ ਸੀ ਹੋਈ ਕਿ ਦੋਵਾਂ ਪਾਸਿਓਂ ਕੁਝ ਲੋਕਾਂ ਦੀ ਪੈੜ ਚਾਲ ਸੁਣਾਈ ਦਿੱਤੀ। ਨੀਲੀ ਆਵਾਜ਼ ਵਾਲੇ ਪਾਸੇ ਵੇਖਣ ਵੀ ਲੱਗੀ ਸੀ ਕਿ ਪੁਲੱਈਆ ਨਾਲੇ ਵੱਲ ਦੌੜ ਪਿਆ। ਆਉਣ ਵਾਲੇ ਵੀ ਉਧਰੋਂ ਹੀ ਆ ਰਹੇ ਸਨ।...ਅਚਾਨਕ ਕਿਸੇ ਨੇ ਬੈਟ੍ਰੀ ਮਾਰੀ। ਦੋਵੇਂ ਪਾਸੇ ਲਾਲ ਟੋਪੀਆਂ ਤੇ ਖਾਕੀ ਵਰਦੀਆਂ ਪਾਈ ਸਿਪਾਹੀ ਖੜ੍ਹੇ ਸਨ। ਨੀਲੀ ਦੇ ਕੁਝ ਵੀ ਸਮਝ ਵਿਚ ਨਾ ਆਇਆ। ਉਸ ਨੂੰ ਇਹ ਸਭ ਕੁਝ ਇਕ ਸੁਪਨੇ ਵਾਂਗ ਲੱਗ ਰਿਹਾ ਸੀ ਤੇ ਉਸ ਦੇ ਹੱਥ ਪੈਰ ਠੰਡੇ ਹੁੰਦੇ ਜਾ ਰਹੇ ਸਨ। ਏਨੇ ਵਿਚ ਕੋਈ ਹੁਕਮ ਦਿੰਦਾ ਸੁਣਿਆ—"ਫੜੋ, ਫੜੋ। ਚੋਰ ਨੱਸ ਚਲਿਆ...ਫੜੋ, ਫੜੋ, ਚੋਰ !"

"ਚੋਰ ਨੂੰ ਕੌਣ ?" ਨੀਲੀ ਦੇ ਦਿਲ ਵਿਚ ਸਵਾਲ ਉਠਿਆ—"ਮੇਰਾ ਪਤੀ ? ਕੀ ਮੇਰਾ ਘਰ ਵਾਲਾ ਚੋਰ ਹੈ ?...ਕੀ ? ਮੈਂ ਇਕ ਚੋਰ ਦੀ ਘਰ ਵਾਲੀ ਹਾਂ ?... ਨਹੀਂ...ਨਹੀਂ...ਅਜਿਹਾ ਨਹੀਂ ਹੋ ਸਕਦਾ...ਇਹ ਝੂਠ ਹੈ...ਬਿਲਕੁਲ ਝੂਠ... ਬਿਲਕੁਲ ਗਲਤ...ਇਕ ਸੁਪਨਾ ਮਾਤਰ।..."

ਚੋਰ ਦੇ ਹੱਥਕੜੀਆਂ ਲੱਗਦੀਆਂ ਨੀਲੀ ਨੇ ਆਪਣੇ ਅੱਖੀਂ ਦੇਖੀਆਂ। ਸਾਰਾ ਮੁਹੱਲਾ ਜਾਗ ਪਿਆ। ਇਕੱਠ ਹੋ ਗਿਆ। ਪੁਲੱਈਆ ਪਰ੍ਹੇ ਵਿਚ ਨੀਵੀਂ ਪਾਈ ਖੜ੍ਹਾ ਸੀ। ਸੱਚਮੁੱਚ ਚੋਰ ਪੁਲੱਈਆ ਹੀ ਸੀ। ਲੋਕ ਤਰ੍ਹਾਂ ਤਰ੍ਹਾਂ ਦੀਆਂ ਬੋਲੀਆਂ ਮਾਰ ਰਹੇ ਸਨ। ਸਾਰੇ ਆਂਢੀ ਗੁਆਂਢੀ ਉਸ ਨੂੰ ਬੁਰਾ ਭਲਾ ਕਹਿਣਾ ਲੱਗੇ। ਨੀਲੀ ਇਹੀ ਸੋਚ ਕੇ ਨਿਘਰਦੀ ਜਾ ਰਹੀ ਸੀ ਕਿ ਉਸ ਨੇਕ ਆਦਮੀ ਦਾ ਸਿਰ ਪਾੜਨ ਵਾਲਾ ਚੋਰ ਕੋਈ ਹੋਰ ਨਹੀਂ ਸਗੋਂ ਉਸ ਦਾ ਆਪਣਾ ਪਤੀ ਸੀ।

ਇਸ ਤੋਂ ਅੱਗੇ ਨੀਲੀ ਦਾ ਦਿਮਾਗ ਸੁੰਨ ਹੋ ਗਿਆ—ਨਾ ਉਸ ਨੂੰ ਕੁਝ ਦਿੱਸਦਾ ਸੀ ਤੇ ਨਾ ਸੁਣਦਾ। ਉਸ ਦਾ ਦਿਲ ਹੋਰ ਵੀ ਤੇਜ਼ ਧੜਕਣ ਲੱਗਿਆ। ਉਹ ਧੜੰਮ ਕਰਦੀ ਭੁੰਜੇ ਡਿੱਗ ਪਈ। ਮੱਲੂ ਵੀ ਉੱਚੀ ਉੱਚੀ ਰੋਣ ਲੱਗਿਆ। ਮੱਲੂ ਜਦੋਂ ਪਿਉ ਦੇ ਮਗਰ ਭੱਜਣ ਲੱਗਿਆ ਤਾਂ ਪੁਲੀਸ ਵਾਲਿਆਂ ਨੇ ਧੱਕ ਕੇ ਪਿਛਾਂਹ ਮੋੜ ਦਿੱਤਾ। ਪੁਲੀਸ ਵਾਲੇ ਚੋਰ ਨੂੰ ਹੱਥਕੜੀ ਲਾ ਕੇ ਲੈ ਗਏ ਸਨ। ਨੀਲੀ, ਪਸ਼ੇਮਾਨ, ਕਦੀ ਉਸ ਪਾਸੇ ਵੇਖਦੀ ਤੇ ਕਦੀ ਧਰਤੀ ਵੱਲ। ਹੌਲੀ ਹੌਲੀ ਇਕੱਠੀ ਹੋਈ ਭੀੜ ਵੀ ਖਿੰਡ ਗਈ। ਮੱਲੂ ਜ਼ਮੀਨ ਤੇ ਲਿਟਿਆ ਹਉਂਕੇ ਭਰ ਭਰ ਰੋਂਦਾ ਰਿਹਾ।

ਚਾਰੇ ਪਾਸੇ ਘੋਰ ਹਨ੍ਹੇਰਾ ਸੀ। ਨੀਲੀ ਉਸ ਹਨ੍ਹੇਰੇ ਵਿਚ ਇਕੱਲੀ ਪਈ ਦੁੱਖਾਂ ਦੇ ਸਮੁੰਦਰ ਵਿਚ ਗੋਤੇ ਖਾ ਰਹੀ ਸੀ। ਉਧਰ ਮੱਲੂ ਉਠ ਕੇ ਫਿਰ ਬਾਪੂ ਨੂੰ ਮਿਲਣ ਲਈ ਰੋਣ ਲੱਗਿਆ। ਮਾਂ ਉਸ ਨੂੰ ਸਮਝਾਉਣ ਦੀ ਅਸਫਲ ਕੋਸ਼ਿਸ਼ ਕਰਦੀ ਕਰਦੀ ਝੁੰਝਲਾ ਗਈ ਸੀ।...ਕਾਫੀ ਚਿਰ ਮਾਂ ਪੁੱਤ ਇਸੇ ਉਲਝਣ ਵਿਚ ਉਲਝੇ ਥੱਕ ਗਏ। ਅਖ਼ੀਰ ਮਾਂ ਨੀਮ-ਬੇਹੋਸ਼ ਪਏ ਪੁੱਤਰ ਨੂੰ ਗੋਦੀ ਚੁੱਕ ਕੇ ਲੜਖੜਾਉਂਦੇ ਕਦਮੀਂ ਡਿੱਗਦੀ ਢਹਿੰਦੀ ਘਰ ਜਾ ਪਹੁੰਚੀ। ਘਰ ਦੇ ਅੰਦਰ ਪੈਰ ਧਰਦਿਆਂ ਹੀ ਉਹ ਫਿਰ ਧੜੰਮ ਕਰਦੀ ਡਿੱਗ ਪਈ।

## 39

ਉਸ ਰਾਤ ਪੁਲੀਸ ਵਾਲਿਆਂ ਨੇ ਪੁਲੱਦੀਆ ਨੂੰ ਥਾਣੇ ਲਿਜਾ ਕੇ ਬਥੇਰਾ ਵਡਿਆ ਕੇ, ਡਰਾ, ਧਮਕਾ ਕੇ ਦੂਜੇ ਦੋਹਾਂ ਸਾਥੀਆਂ ਬਾਰੇ ਪੁੱਛਣ ਦੀ ਕੋਸ਼ਿਸ਼ ਕੀਤੀ ਪਰ ਉਹ ਇਹੀ ਕਹਿੰਦਾ ਰਿਹਾ, "ਮੈਨੂੰ ਕਿਸੇ ਬਾਰੇ ਕੁਝ ਵੀ ਪਤਾ ਨਹੀਂ।" ਅਖ਼ੀਰ ਪੁਲੀਸ ਵਾਲੇ ਕੁਟਾਈ ਤੇ ਆ ਗਏ ਤੇ ਉਨ੍ਹਾਂ ਨੇ ਕੁੱਟ ਕੁੱਟ ਕੇ ਪੁਲੱਦੀਆ ਦੀ ਚਮੜੀ ਉਧੇੜ ਦਿੱਤੀ। ਉਹ ਫਿਰ ਵੀ ਇਹੀ ਕਹਿੰਦਾ ਰਿਹਾ—"ਮੈਂ ਇਵੇਂ ਹੀ ਮਰ ਬੇਸ਼ੱਕ ਜਾਵਾਂਗਾ, ਪਰ ਮੇਰੀ ਜ਼ਬਾਨ ਨਹੀਂ ਖੁਲ੍ਹੇਗੀ।" ਹਾਰ ਕੇ ਪੁਲੀਸ ਵਾਲਿਆਂ ਨੇ ਉਸ ਨੂੰ ਘਸੀਟ ਕੇ ਹਵਾਲਾਤ ਵਿਚ ਬੰਦ ਕਰ ਦਿੱਤਾ। ਪੁਲੱਦੀਆ ਦਾ ਸਾਰਾ ਸਰੀਰ ਦਰਦ ਕਰ ਰਿਹਾ ਸੀ। ਉਸ ਦੀਆਂ ਅੱਖਾਂ 'ਚੋਂ ਹੰਝੂ ਕਿਰ ਰਹੇ ਸਨ। ਉਹ ਹਵਾਲਾਤ ਵਾਲੇ ਕਮਰੇ ਦੀਆਂ ਸੀਖਾਂ ਦੇ ਮਗਰ ਪਿਆ ਰਿਹਾ। ਉਹ ਦੁੱਖੀ ਹੋਇਆ ਆਪਣੇ ਆਪ ਨੂੰ ਕੋਸਦਾ ਰਿਹਾ—ਦੋਹਾਂ ਹੱਥਾਂ ਨਾਲ ਸਿਰ ਪਿੱਟ ਪਿੱਟ ਕੇ ਰੋਂਦਾ ਰਿਹਾ। ਰੋਂਦਿਆਂ ਰੋਂਦਿਆਂ ਰਾਤ ਦੇ ਤੀਜੇ ਪਹਿਰ ਕਿਤੇ ਉਸ ਦੀ ਅੱਖ ਲੱਗੀ। ਉਹ ਥੋੜ੍ਹਾ ਬਹੁਤ ਜਿੰਨਾ ਕੁ ਚਿਰ ਵੀ ਸੁੱਤਾ ਉਸ ਨੂੰ ਸੁਪਨੇ ਆਉਂਦੇ ਰਹੇ ਤੇ ਉਸ ਨੂੰ ਹਰ ਸੁਪਨੇ ਵਿਚ ਕੋਈ ਨਾ ਕੋਈ ਸਿਪਾਹੀ ਦਿੱਸਦਾ ਰਿਹਾ। ਸਵੇਰੇ ਜਾਗਦਿਆਂ ਸਾਰ ਉਸ ਨੇ ਮਹਿਸੂਸ ਕੀਤਾ ਕਿ ਉਸ ਦਾ ਸਾਰਾ ਸਰੀਰ ਪੀੜ ਕਰ ਰਿਹਾ ਸੀ। ਜ਼ਿਆਦਾ ਕਮਜ਼ੋਰੀ ਕਾਰਨ ਉਸ ਨੂੰ ਉੱਠਣਾ ਵੀ ਔਖਾ ਲੱਗਿਆ। ਉਹ ਸੋਚ ਰਿਹਾ ਸੀ—"ਮੇਰਾ ਪੁੱਤ ਮੱਲੂ !...ਪਤਾ ਨਹੀਂ ਕਿੰਨਾ ਰੋਇਆ ਹੋਣੈ ? ਨੀਲੀ ਦਾ ਹੁਣ ਕੀ ਬਣੇਗਾ ?...ਭਲਾ ਮੈਂ ਵੀ ਇਹ ਕੀ ਕਰ ਬੈਠਾ ?..."

ਉਸ ਨੇ ਖੜ੍ਹਾ ਹੋਣ ਦੀ ਕੋਸ਼ਿਸ਼ ਕੀਤੀ ਪਰ ਬੇਕਾਰ। ਉਸ ਨੂੰ ਜ਼ੋਰ ਦੀ ਭੁੱਖ ਲੱਗੀ ਹੋਈ ਸੀ। ਉਸ ਦਾ ਸਰੀਰ ਏਨਾ ਢਿੱਲਾ ਤੇ ਕਮਜ਼ੋਰ ਹੋ ਗਿਆ ਸੀ ਜਿਵੇਂ ਕਿ ਉਸ ਦੀਆਂ ਹੱਡੀਆਂ ਪੱਸਲੀਆਂ ਇਕ ਹੋ ਗਈਆਂ ਹੋਣ। ਉਸੇ ਦਿਨ ਉਸ ਨੂੰ ਵੱਡੀ ਜੇਲ੍ਹ ਲਿਜਾਇਆ ਗਿਆ।

ਨੀਲੀ ਨੂੰ ਸਾਰੀ ਰਾਤ ਨੀਂਦ ਨਾ ਆਈ। ਉਸ ਦੇ ਦਿਮਾਗ਼ ਵਿਚ ਬੀਤੇ ਦੀਆਂ ਕਿੰਨੀਆਂ ਹੀ ਯਾਦਾਂ ਉਭਰਦੀਆਂ ਤੇ ਮਿਟਦੀਆਂ ਰਹੀਆਂ। ਮੱਲੂ ਰੋਂਦਾ ਰੋਂਦਾ ਥੱਕ ਕੇ ਸੌਂ ਗਿਆ ਸੀ। ਨੀਲੀ ਹੁਣ ਇਹ ਸੋਚ ਕੇ ਹੈਰਾਨ ਤੇ ਦੁੱਖੀ ਹੋ ਰਹੀ ਸੀ ਕਿ ਉਹ ਪਤੀ ਦੀਆਂ ਵੇਲੇ ਕੁਵੇਲੇ ਦੀਆਂ ਗੱਲਾਂ ਤੇ ਕਿਉਂ ਤੇ ਕਿਵੇਂ ਇਤਬਾਰ ਕਰਦੀ ਰਹੀ ?..."ਜੇ ਭਲਾ ਉਸ ਨੂੰ ਕਿਤੇ ਨੌਕਰੀ ਨਹੀਂ ਸੀ ਮਿਲੀ ਤਾਂ ਮੈਂ ਹੀ ਲੋਕਾਂ ਦੇ ਭਾਂਡੇ ਮਾਂਜ ਕੇ ਟੱਬਰ ਪਾਲ ਲੈਂਦੀ...ਉਸ ਨੇ ਤਾਂ ਪੰਖੇਰੂਆਂ ਦੇ ਖੰਭ ਹੀ ਕਤਰ ਦਿੱਤੇ। ਜਦੋਂ ਸਾਡੀ ਕਿਸਮਤ ਹੀ ਮਾੜੀ ਹੈ ਤਾਂ ਅਸੀਂ ਕੋਈ ਵੀ ਮਜ਼ਦੂਰੀ ਕਰੀਏ, ਕੀ ਫ਼ਰਕ ਪੈਂਦਾ ਹੈ ? ਕੀ ਕਿਸੇ ਦਾ ਸਿਰ ਪਾਟਣ ਨਾਲ ਸਾਰੇ ਕਰਜ਼ੇ ਉਤਰ ਜਾਣਗੇ ?...ਜੇ ਇਸ ਜਨਮ ਨਹੀਂ ਤਾਂ ਅਗਲੇ ਜਨਮ ਤਾਂ ਕਰਜ਼ਾ ਮੋੜਨਾ ਹੀ ਪਵੇਗਾ ? ਮੈਂ ਵੀ ਨਿਕਰਮੀ ਅੱਖਾਂ ਤੇ ਪੱਟੀ ਬੰਨ੍ਹੀ ਬੈਠੀ ਰਹੀ।"

ਅਜਿਹੀਆਂ ਸੋਚਾਂ ਵਿਚ ਡੁੱਬੀ ਨੀਲੀ ਦੇ ਦਿਲ ਦੀ ਵੇਦਨਾ ਦੁੱਗਣੀ ਹੋ ਗਈ।

ਉਸ ਨੂੰ ਆਪਣੀ ਨਾਨੀ ਯਾਦ ਆਈ। ਮਰਨ ਤੋਂ ਪਹਿਲਾਂ ਨਾਨੀ ਨੇ ਜੋ ਕੁਝ ਕਿਹਾ ਸੀ ਨੀਲੀ ਨੇ ਪੱਲੇ ਬੰਨ੍ਹ ਲਿਆ ਸੀ। ਉਹ ਸੋਚ ਰਹੀ ਸੀ ਕਿ ਨਾਨੀ ਠੀਕ ਹੀ ਕਿਹਾ ਕਰਦੀ ਸੀ...। ਪਰ ਹੁਣ ਅਜਿਹੀ ਹਾਲਤ ਵਿਚ ਰੋਣ ਧੋਣ ਨਾਲ ਗੁਜ਼ਾਰਾ ਨਹੀਂ ਹੋਣ ਲੱਗਾ।...ਬਾਲਾਂ ਦਾ ਢਿੱਡ ਭਰਨ ਲਈ ਤਾਂ ਕੁਝ ਨਾ ਕੁਝ ਕਰਨਾ ਹੀ ਪਵੇਗਾ? ਸਭ ਕੁਝ ਖੋ ਜਾਣ ਤੇ ਵੀ ਆਦਮੀ ਜੀ ਸਕਦਾ ਹੈ ਪਰ ਹਿੰਮਤ ਹਾਰਿਆਂ ਤਾਂ ਕੁਝ ਵੀ ਨਹੀਂ ਬਣਨ ਲੱਗਾ। ਅਖੀਰ ਉਸ ਨੇ ਦਿਲ ਕਰੜਾ ਕੀਤਾ... ਦੇਵੀ ਨੀਲੰਮਾ ਨੂੰ ਧਿਆ ਕੇ ਪ੍ਰਨਾਮ ਕੀਤਾ।

ਅਗਲੇ ਦਿਨ ਸਵੇਰੇ ਹੀ ਮੁਹੱਲੇ ਵਾਲੇ ਉਸ ਵੱਲ ਇਉਂ ਵੇਖਣ ਲੱਗੇ ਜਿਵੇਂ ਉਸ ਦਾ ਹੁੱਕਾ ਪਾਣੀ ਬੰਦ ਕੀਤਾ ਹੋਵੇ। ਕੋਈ ਤੀਵੀਂ ਕਹਿ ਰਹੀ ਸੀ—"ਇਹ ਕਿਵੇਂ ਹੋ ਸਕਦੈ ਕਿ ਚੋਰ ਦੀ ਘਰ ਵਾਲੀ ਚੋਰ ਨਾ ਹੋਵੇ?"..."ਇਸ ਨੂੰ ਬਿਨਾਂ ਪਤਾ ਲੱਗਿਆਂ ਭਲਾ ਇਹ ਸਾਰਾ ਕੰਮ ਕਿਵੇਂ ਹੋ ਸਕਦੈ? ਕਿਰਾਏ ਦੇ ਲਾਲਚ ਵਿਚ ਆ ਕੇ ਅਜਿਹੇ ਲੋਕਾਂ ਨੂੰ ਘਰ ਦੇਣਾ ਮੁਹੱਲੇ ਨੂੰ ਬਦਨਾਮ ਕਰਨਾ ਹੈ।" ਇਕ ਬੁੱਢੇ ਨੇ ਬਿਨ ਮੰਗਿਆਂ ਹੀ ਆਪਣੀ ਰਾਏ ਦਿੱਤੀ।..."ਹੁਣ ਉਹ ਤਾਂ ਕਾਬੂ ਆ ਗਿਆ...ਬੱਸ ਇਸ ਦੀ ਭੁਗਤ ਸੁਆਰਨੀ ਬਾਕੀ ਹੈ। ਜਿਨ੍ਹਾਂ ਲੋਕਾਂ ਦਾ ਸਾਨੂੰ ਥਹੁ ਪਤਾ ਹੀ ਕੁਝ ਨਹੀਂ, ਉਨ੍ਹਾਂ ਨੂੰ ਮੁਹੱਲੇ ਵਿਚ ਘਰ ਦੇਣਾ ਮੁਹੱਲੇ ਦੀ ਇੱਜ਼ਤ ਮਿੱਟੀ ਵਿਚ ਮਿਲਾਉਣਾ ਹੈ।" ਕਿਸੇ ਬੁੱਢੀ ਨੇ ਆਪਣੀ ਜ਼ਿੰਦਗੀ ਦੇ ਤਜਰਬੇ ਦਾ ਨਿਚੋੜ ਦੱਸਿਆ।..."ਇਕ ਇਕੱਲੇ ਆਦਮੀ ਕਾਰਨ ਸਾਰੇ ਮੁਹੱਲੇ ਵਾਲੇ ਪੁਲੀਸ ਦੀ ਨਿਗਾਹ ਵਿਚ ਆ ਜਾਂਦੇ ਹਨ..." ਜੇਬ ਕਤਰੇ ਨੇ ਆਪਣਾ ਡਰ ਪ੍ਰਗਟ ਕੀਤਾ।

ਨੀਲੀ ਨੇ ਸਭ ਦੀਆਂ ਸੁਣ ਕੇ ਬੜੇ ਸ਼ਾਂਤ ਚਿੱਤ ਦੇਵੀ ਨੀਲੰਮਾ ਨੂੰ ਪ੍ਰਨਾਮ ਕੀਤਾ ਤੇ ਕਿਹਾ, "ਹੇ ਮਾਂ! ਮੈਨੂੰ ਇਨ੍ਹਾਂ ਲੋਕਾਂ ਦੇ ਮਿਹਣੇ ਸਹਿਣ ਦਾ ਬਲ ਬਖ਼ਸ਼!" ਨੀਲੀ ਨੇ ਕਿਸੇ ਦੀ ਗੱਲ ਦਾ ਵੀ ਮੋੜ ਨਹੀਂ ਦਿੱਤਾ।...ਉਸ ਨੇ ਜਿਵੇਂ ਆਪਣੇ ਬੁਲ੍ਹ ਹੀ ਸਿਉਂ ਲਏ ਹੋਣ। ਪਰ ਜਿਉਂ ਹੀ ਉਹ ਮੱਲੂ ਵੱਲ ਵੇਖਦੀ ਉਸ ਦਾ ਹੌਂਸਲਾ ਢਹਿ ਜਾਂਦਾ।

ਪੁਲੀਸ ਜ਼ਬਰਦਸਤੀ ਮੱਲੂ ਨੂੰ ਥਾਣੇ ਲਿਜਾ ਕੇ ਕੁਝ ਕਹਾਉਣਾ ਚਾਹੁੰਦੀ ਸੀ ਪਰ ਰੋਣ ਤੋਂ ਬਿਨਾਂ ਉਸ ਦੇ ਮੂੰਹੋਂ ਇਕ ਅੱਖਰ ਵੀ ਨਾ ਨਿਕਲਿਆ। ਪੁਲੀਸ ਵਾਲੇ ਮੱਲੂ ਦੇ ਮੂੰਹੋਂ ਕੁਝ ਭੇਤ ਪੁੱਛਣ ਦੀ ਹਰ ਸੰਭਵ ਕੋਸ਼ਿਸ਼ ਕਰਕੇ ਹਾਰ ਗਏ ਸਨ। ਉਸ ਦੇ ਮੁੜਨ ਤੇ ਨੀਲੀ ਨੇ ਲਾਰਾ ਲੱਪਾ ਲਾ ਕੇ ਉਸ ਨੂੰ ਬਾਪੂ ਨੂੰ ਭੁੱਲ ਜਾਣ ਲਈ ਸਮਝਾਇਆ ਪਰ ਸਭ ਵਿਅਰਥ। ਅਖ਼ੀਰ ਨੀਲੀ ਨੇ ਪੁਲੀਸ ਵਾਲਿਆਂ ਨੂੰ ਸਮਝਾ ਕੇ ਮੋੜ ਦਿੱਤਾ ਕਿ ਜਿਉਂ ਹੀ ਉਹ ਰੋਣੋਂ ਹਟਿਆ ਉਹ ਉਸ ਨੂੰ ਆਪ ਲੈ ਕੇ ਥਾਣੇ ਆ ਜਾਵੇਗੀ।

ਮੱਲੂ ਰੋਂਦਾ ਰੋਂਦਾ ਤਕਰੀਬਨ ਰਾਤ ਦੇ ਨੌਂ ਵਜੇ ਸੌਂ ਗਿਆ। ਕੁੜੀ ਖਾ ਪੀ ਕੇ ਉਸ ਤੋਂ ਪਹਿਲਾਂ ਸੌਂ ਗਈ ਸੀ। ਪਰ ਨੀਲੀ ਦਾ ਆਪਣਾ ਮਨ, ਭੁੱਖੀ ਹੋਣ ਦੇ ਬਾਵਜੂਦ, ਰੋਟੀ ਖਾਣ ਨੂੰ ਨਾ ਕੀਤਾ। ਉਹ ਵਿਹੜੇ ਵਿਚ ਬੈਠੀ ਸੁੰਨੀ ਨਜ਼ਰ ਨਾਲ

ਅਸਮਾਨ ਵੱਲ ਤੱਕ ਰਹੀ ਸੀ। ਏਨੇ ਵਿਚ ਇਕ ਸਾਧੂ ਨੇ ਆ ਕੇ ਅਲਖ ਜਗਾਈ— "ਮਾਈ ! ਸੰਤ ਭੁੱਖੇ ਨੇ ! ਕੁਝ ਖਾਣ ਨੂੰ ਦੇਹ।" ਨੀਲੀ ਉਠੀ ਤੇ ਉਸ ਨੇ ਜੋ ਕੁਝ ਘਰ ਸੀ ਉਸ ਵਿਚੋਂ ਅੱਧਾ ਲਿਆ ਕੇ ਸਾਧੂ ਦੀ ਝੋਲੀ ਵਿਚ ਪਾ ਦਿੱਤਾ। "ਮਾਈ ! ਤੂੰ ਤਾਂ ਇਕ ਬਹੁਤ ਵੱਡੀ ਮੁਸੀਬਤ ਵਿਚ ਫਸੀ ਹੋਈ ਹੈਂ।" ਸਾਧੂ ਨੇ ਨੀਲੀ ਵੱਲ ਵੇਖ ਕੇ ਬੋਲਿਆ।

"ਹਾਂ ਮਹਾਰਾਜ।"

"ਮੈਂ ਸਭ ਜਾਣਦਾ ਹਾਂ। ਤੇਰਾ ਪਤੀ ਇਸ ਵੇਲੇ ਪੁਲੀਸ ਦੀ ਹਿਰਾਸਤ ਵਿਚ ਹੈ।...ਤੇਰਾ ਮਨ ਕਮਲ ਤੇ ਪਏ ਤ੍ਰੇਲ ਦੇ ਤੁਪਕੇ ਵਾਂਗ ਡੋਲ ਰਿਹਾ ਹੈ। ਜੇ ਤੂੰ ਸੰਤਾਂ ਦਾ ਬਚਨ ਮੰਨੇ ਤਾਂ ਤੇਰਾ ਪਤੀ ਛੁੱਟ ਜਾਵੇਗਾ...ਤੁਸੀਂ ਸੁਖੀ ਵਸੋਗੇ...ਸੁੱਖ ਭੋਗੋਗੇ। ਔਹ ਭਗਵਾਨ ਦਾ ਇਹੀ ਹੁਕਮ ਹੈ..." ਅਸਮਾਨ ਵੱਲ ਇਸ਼ਾਰਾ ਕਰਦਿਆਂ ਸਾਧੂ ਬੋਲਿਆ।

"ਹੁਕਮ ਕਰੋ, ਮਹਾਰਾਜ।" ਨੀਲੀ ਬੜੀ ਨਿਮਰਤਾ ਨਾਲ ਬੋਲੀ।

ਸਾਧੂ ਉਥੇ ਹੀ ਭੁੰਜੇ ਬੈਠ ਗਿਆ। ਨੀਲੀ ਉਸ ਕੋਲੋਂ ਥੋੜ੍ਹੀ ਵਿੱਥ ਤੇ ਹੱਥ ਬੰਨ੍ਹ ਕੇ ਬੈਠ ਗਈ। ਸਾਧੂ ਹੌਲੀ ਹੌਲੀ ਬੋਲਣ ਲੱਗਾ, "ਸੰਤ ਤੇਰੇ ਪਤੀ ਨੂੰ ਮਿਲ ਕੇ ਆਏ ਹਨ। ਜੇ ਪੁਲੀਸ ਤੈਨੂੰ ਕੁਝ ਵੀ ਪੁੱਛੇ ਤਾਂ ਜਵਾਬ ਵਿਚ ਇਹੀ ਕਹਿਣਾ ਹੈ "ਮੈਨੂੰ ਕੁਝ ਵੀ ਪਤਾ ਨਹੀਂ।" ਨਾਲੇ ਆਪਣੇ ਬੱਚੇ ਨੂੰ ਵੀ ਕੁਝ ਨਾ ਦੱਸਣ ਦੇਵੀਂ। ਉਹ ਮਾਰਨ, ਝਿੜਕਣ ਜਾਂ ਕੁਝ ਵੀ ਕਹਿਣ ਪਰ ਜੇ ਤੂੰ ਕੁਝ ਵੀ ਨਾ ਦੱਸੇਂ ਤਾਂ ਕਲ੍ਹ ਇਸ ਵੇਲੇ ਤੀਕ ਤੇਰਾ ਪਤੀ ਘਰ ਆ ਜਾਵੇਗਾ...ਹਰ ਹਾਲਤ ਵਿਚ ਆ ਜਾਵੇਗਾ.... ਇਹ ਸੰਤਾਂ ਦੇ ਬੋਲ ਹਨ...ਸਾਧੂ ਬੋਲੇ ਸਹਿਜ ਸੁਭਾਅ, ਸਾਧੂ ਦਾ ਬੋਲਿਆ ਵਿਰਥਾ ਨਾ ਜਾਅ।"

ਨੀਲੀ ਨੇ ਇਕ ਵਾਰ ਸਿਰ ਚੁੱਕ ਕੇ ਸਾਧੂ ਵੱਲ ਵੇਖਿਆ ਤੇ ਫਿਰ ਅੱਖਾਂ ਝੁਕਾ ਲਈਆਂ। ਉਹ ਬੜੀ ਨਿਮਰਤਾ ਨਾਲ ਬੋਲੀ—

"ਮਹਾਰਾਜ, ਤੁਸੀਂ ਵੱਡੇ ਹੋ। ਦੁਨੀਆਂ ਦੇਖ ਚੁੱਕੇ ਹੋ...ਪਰ ਮੈਂ ਤਾਂ ਹਾਲੀ ਨਾਦਾਨ ਹਾਂ...ਅਣਜਾਣ ਹਾਂ। ਆਪਣੇ ਪਿੰਡ ਤੋਂ ਬਾਅਦ ਮੈਂ ਆਪਣੇ ਅੱਖੀਂ ਇਹ ਸ਼ਹਿਰ ਹੀ ਵੇਖਿਆ ਹੈ। ਮਹਾਰਾਜ, ਠੀਕ ਹੈ ਤੁਸੀਂ ਮੈਨੂੰ ਮੇਰੀ ਭਲਾਈ ਲਈ ਹੀ ਇਹ ਮੱਤਾਂ ਦੇ ਰਹੇ ਹੋ। ਇਸ ਨਾਲ ਮੈਂ ਪੁਲੀਸ ਤੇ ਲੋਕਾਂ ਦੇ ਅੱਖੀਂ ਘੱਟਾ ਪਾ ਸਕਦੀ ਹਾਂ ਪਰ ਔਹ ਪਰਮਾਤਮਾ, ਜੋ ਸਭ ਕੁਝ ਦੇਖਦਾ ਹੈ, ਨੂੰ ਕਿਵੇਂ ਧੋਖਾ ਦੇ ਸਕਦੀ ਹਾਂ? ਨਿਆਂ ਸਦਾ ਨਿਆਂ ਰਹੇਗਾ ਤੇ ਅਨਿਆਂ ਹਮੇਸ਼ਾ ਅਨਿਆਂ ਹੀ ਰਹੇਗਾ। ਮੈਂ ਅਨਿਆਂ ਨੂੰ ਨਿਆਂ ਵਿਚ ਕਿਵੇਂ ਬਦਲ ਦਿਆਂ ? ਮਹਾਰਾਜ ! ਅੱਜ ਮੈਂ ਆਪਣੇ ਪਤੀ ਨੂੰ ਬਚਾਉਣ ਲਈ ਕਿਵੇਂ ਅਨਿਆਂ ਨੂੰ ਨਿਆਂ ਕਹਿ ਸਕਦੀ ਹਾਂ ਜ਼ਰਾ ਸੋਚੋ ਤਾਂ ਸਹੀ। ਜੇ ਮੇਰਾ ਘਰ ਵਾਲਾ ਜਿਊਂਦਾ ਰਹੇ ਤਾਂ ਉਹ ਕਿਵੇਂ ਨਾ ਕਿਵੇਂ, ਭਿਖਿਆ ਮੰਗ ਕੇ ਹੀ ਸਹੀ, ਆਪਣਾ ਢਿੱਡ ਤਾਂ ਭਰ ਲਵੇਗਾ। ਜੇ ਉਸ ਦਿਨ ਮਕਾਨ ਮਾਲਕ ਸਿੱਧਾ ਮੇਰੇ ਪਤੀ ਤੇ ਗੋਲੀ ਦਾਗ ਦਿੰਦਾ ਤਾਂ ਮੇਰਾ ਪਤੀ ਕਦੋਂ ਦਾ

ਚੱਲ ਵਸਿਆ ਹੁੰਦਾ। ਅਜਿਹੇ ਭਲੇਮਾਣਸ ਨੇਕ ਆਦਮੀ ਦੇ ਖ਼ਿਲਾਫ਼ ਮੈਂ ਕਿਵੇਂ ਝੂਠ ਬੋਲ ਦੇਵਾਂ ? ਤੁਸੀਂ ਇਹ ਕੀ ਕਹਿ ਰਹੇ ਹੋ ?''

ਨੀਲੀ ਦੀਆਂ ਗੱਲਾਂ ਸੁਣ ਕੇ ਸਾਧੂ ਕੁਝ ਕਠੋਰ ਆਵਾਜ਼ ਵਿਚ ਬੋਲਿਆ—''ਮੁਸੀਬਤ ਵਿਚ ਫਸ ਜਾਵੇਂਗੀ ! ਤੇਰੀ ਦੇਖ ਭਾਲ ਕਰਨ ਵਾਲਾ ਵੀ ਕੋਈ ਨਹੀਂ ਹੋਣਾ ! ਮੋਢੇ ਬਗਲੀ ਪਾ ਕੇ ਦਰ ਦਰ ਮੰਗਦੀ ਫਿਰੇਂਗੀ ! ਭੁੱਖੀ ਤਿਹਾਈ ਤੜਫ਼ ਤੜਫ਼ ਕੇ ਮਰ ਜਾਵੇਂਗੀ। ਤੇ ਹਾਂ ! ਪਤੀ ਦੀ ਇੱਛਾ ਨੂੰ ਠੁਕਰਾ ਕੇ ਸਦਾ ਸਦਾ ਲਈ ਉਸ ਤੋਂ ਵੀ ਹੱਥ ਧੋ ਬੈਠੇਂਗੀ। ਇਹ ਸਭ ਕੁਝ ਤੇਰੇ ਪਤੀ ਨੇ ਹੀ ਸੰਤਾਂ ਦੇ ਹੱਥ ਕਹਾਇਆ ਹੈ ! ਸੰਤਾਂ ਨੇ ਆਪਣਾ ਧਰਮ ਪਾਲ ਦਿੱਤਾ...ਹੁਣ ਤੂੰ ਜਾਣੇਂ ਜਾਂ ਤੇਰਾ ਪਤੀ।'' ਸਾਧੂ ਦੀ ਚੇਤਾਵਨੀ ਸੁਣ ਕੇ ਪਲ ਭਰ ਲਈ ਤਾਂ ਨੀਲੀ ਕੰਬ ਉਠੀ ਪਰ ਅਗਲੇ ਪਲ ਹੀ ਉਸ ਦਾ ਅਡੋਲ ਵਿਸ਼ਵਾਸ ਜਾਗ ਪਿਆ। ਉਹ ਬੜੀ ਸ਼ਾਂਤੀ ਨਾਲ ਬੋਲੀ—''ਮਹਾਰਾਜ ! ਜੇ ਮੈਂ ਅੱਜ ਆਪਣੇ ਪਤੀ ਮਗਰ ਲੱਗ ਕੇ ਝੂਠ ਬੋਲ ਵੀ ਦੇਵਾਂ ਤਾਂ ਕੀ ਮੈਂ ਸੱਚ ਨੂੰ ਕੱਜ ਸਕਦੀ ਹਾਂ ? ਕੀ ਕਦੀ ਵੀ ਲੋਕਾਂ ਨੂੰ ਸੱਚਾਈ ਦਾ ਪਤਾ ਨਹੀਂ ਲੱਗੇਗਾ ? ਜੇ ਕਦੀ ਇਉਂ ਹੋ ਸਕਦਾ ਹੁੰਦਾ ਤਾਂ ਦੁਨੀਆਂ ਕਦੋਂ ਦੀ ਤਹਿਸ਼ ਨਹਿਸ਼ ਹੋ ਗਈ ਹੁੰਦੀ। ਦੁਨੀਆਂ ਕਿਵੇਂ ਚਲਦੀ ? ਮੀਂਹ ਕਿਵੇਂ ਪੈਂਦਾ ? ਚੰਦ ਸੂਰਜ ਕਿਵੇਂ ਨਿਕਲਦੇ ? ਰਾਤ ਦਿਨ ਕਿਵੇਂ ਬਣਦੇ ? ਜੇ ਮੈਂ ਕੁਝ ਕਿਹਾ ਤਾਂ ''ਛੋਟੇ ਮੂੰਹੋਂ ਵੱਡੀ ਗੱਲ ਹੋਵੇਗੀ'' ਮਹਾਰਾਜ, ਨਾ ਤਾਂ ਮੈਂ ਕਦੀ ਅੰਬਰੋਂ ਤਾਰੇ ਤੋੜਨ ਦੀ ਇੱਛਾ ਹੀ ਕੀਤੀ ਹੈ ਤੇ ਨਾ ਹੀ ਮੈਂ ਕਦੀ ਪਿੰਜਰੇ ਪਏ ਪੰਛੀ ਵਾਂਗ ਫੜਫੜਾਂਦੀ ਹਾਂ ! ਨੀਲੀ ਛਤਰੀ ਵਾਲਾ ਸਭ ਕੁਝ ਦੇਖ ਰਿਹਾ ਹੈ। ਮੈਂ ਤਾਂ ਆਪਣਾ ਧਰਮ ਨਿਭਾਵਾਂਗੀ—ਉਸ ਤੋਂ ਮਗਰੋਂ ਜੋ ਰੱਬ ਨੂੰ ਮਨਜ਼ੂਰ ਹੈ, ਉਹੀ ਕੁਝ ਹੋਵੇਗਾ।'' ਕਹਿ ਕੇ ਨੀਲੀ ਉਠ ਕੇ ਅੰਦਰ ਚਲੀ ਗਈ।

ਚੰਦਰਈਆ ਜੋ ਸਾਧੂ ਦਾ ਭੇਸ ਬਣਾ ਕੇ ਆਇਆ ਸੀ ਹੋਰ ਕੁਝ ਵੀ ਨਾ ਕਹਿ ਸਕਿਆ। ਅਖੀਰ ਮੁੜਨ ਲੱਗਿਆਂ ਉਸ ਨੇ ਇਕ ਵਾਰ ਫਿਰ ਚੇਤਾਵਨੀ ਦਿੱਤੀ—''ਵੇਖੀਂ ! ਕਾਹਲ ਨਾ ਕਰੀਂ। ਚੰਗੀ ਤਰ੍ਹਾਂ ਸੋਚ ਵਿਚਾਰ ਲੈ ! ਪਤੀ ਤੋਂ ਹਮੇਸ਼ਾ ਵਾਸਤੇ ਨਿੱਖੜ ਜਾਵੇਂਗੀ।...ਜੇ ਤੂੰ ਸੰਤਾਂ ਦਾ ਬਚਨ ਨਾ ਮੰਨਿਆਂ ਤਾਂ ਤੇਰਾ ਪਤੀ ਆਪਣੀ ਜਾਨੋਂ ਹੱਥ ਧੋ ਬੈਠੇਗਾ ਤੇ ਤੂੰ ਦਰ ਦਰ ਭਟਕਦੀ ਫਿਰੇਂਗੀ।''

ਨੀਲੀ ਨੂੰ ਸਾਰੀ ਰਾਤ ਨੀਂਦ ਨਾ ਆਈ। ਉਹ ਸੋਚਾਂ ਵਿਚ ਗੋਤੇ ਖਾਣ ਲੱਗੀ—''ਅੰਨ੍ਹੇ ਵੇਕੰਨਾ ਦੇ ਚੋਰੀ ਕਰਨ ਤੇ ਕਿਵੇਂ ਗੁੱਸੇ ਹੁੰਦਾ ਸੀ। ਆਪਣੇ ਖ਼ਾਨਦਾਨ ਤੇ ਜ਼ਾਤ ਦੇ ਵਡੱਪਣ ਲਈ ਹਮੇਸ਼ਾ ਮਰ ਮਿਟਣ ਦੀਆਂ ਗੱਲਾਂ ਕਰਦਾ ਨਹੀਂ ਸੀ ਥੱਕਦਾ ! ਸਰਾਂ ਵਿਚ ਇਕੱਲੇ ਨੇ ਹੀ ਚੋਰਾਂ ਦੀ ਤੋਬਾ ਬੁਲਾ ਦਿੱਤੀ ਸੀ।...ਉਸ ਰਾਤ ਜਦੋਂ ਮੈਂ ਪੁੱਛਿਆ ਕਿ ਸਟੇਸ਼ਨ ਤੇ ਚੋਰੀ ਕਿਉਂ ਕੀਤੀ ਤਾਂ ਕਹਿੰਦਾ ਸੀ, ''ਜਿਉਣ ਲਈ ਸਹਾਰਾਂ ਟੋਲਣ ਦੀ ਤਮੰਨਾ ਨਾਲ ਇਹ ਗਲਤੀ ਕਰ ਬੈਠਾ। ਅੱਗੇ ਤੋਂ ਮਰ ਭਾਵੇਂ ਜਾਵਾਂ ਪਰ ਅਜਿਹੀ ਗਲਤੀ ਨਹੀਂ ਕਰਾਂਗਾ।'' ਪਿੰਡ ਆਪਣਾ ਸਭ ਕੁਝ ਹੋਰਾਂ ਲਈ ਛੱਡ ਆਇਆ...ਪਰ ਕਿਸੇ ਦਾ ਹੱਕ ਨਹੀਂ ਮਾਰਿਆ...ਕਿਸੇ ਨੂੰ ਕੋਈ ਨੁਕਸਾਨ ਨਹੀਂ ਪੁਚਾਇਆ। ਅਜਿਹੇ ਆਦਮੀ ਨੂੰ ਕੋਈ ਚੋਰ ਕਹੇ—ਮੈਨੂੰ

ਇਤਬਾਰ ਤਾਂ ਨਹੀਂ ਆਉਂਦਾ। ਇਕ ਆਦਰਸ਼ਵਾਦੀ ਪਿਉ ਦਾ ਆਦਰਸ਼ਵਾਦੀ ਪੁੱਤ—ਜੋ ਧਰਤੀ ਮਾਂ ਤੇ ਭਰੋਸਾ ਕਰਕੇ, ਆਪਣੇ ਖ਼ੂਨ ਪਸੀਨੇ ਦੀ ਕਮਾਈ ਸਹਾਰੇ ਜਿਉਂਦਾ ਰਿਹਾ ਹੋਵੇ—ਉਸ ਬਾਰੇ ਮੰਨਣਾ ਤਾਂ ਦੂਰ ਰਿਹਾ, ਸੋਚਿਆ ਵੀ ਨਹੀਂ ਜਾ ਸਕਦਾ ਕਿ ਉਹ ਚੋਰੀ ਵੀ ਕਰ ਸਕਦਾ ਹੈ।...ਨਹੀਂ, ਨਹੀਂ...ਅਜਿਹਾ ਨਹੀਂ ਹੋ ਸਕਦਾ।...ਮੇਰਾ ਘਰ ਵਾਲਾ ਚੋਰ ਨਹੀਂ...ਉਸ ਨੇ ਕੋਈ ਚੋਰੀ ਚਕਾਰੀ ਨਹੀਂ ਕੀਤੀ...ਉਹ ਧੋਖਾ ਫਰੇਬ ਕੁਝ ਵੀ ਨਹੀਂ ਜਾਣਦਾ...ਉਹ ਤਾਂ ਬਿਲਕੁਲ ਭੋਲਾ ਹੈ...ਨਿਰਦੋਸ਼ ਹੈ...ਉਸ ਵਰਗਾ ਨੇਕ ਭਲਾ ਕੌਣ ਹੋ ਸਕਦਾ ਹੈ ?...ਮੈਂ ਹੀ ਤੱਤੜੀ ਉਸ ਨੂੰ ਚੋਰ ਸਮਝ ਬੈਠੀ..."

ਏਨੇ ਵਿਚ ਨੀਲੀ ਨੂੰ ਕੋਈ ਪੈੜ ਚਾਲ ਸੁਣਾਈ ਦਿੱਤੀ। ਉਸ ਨੇ ਸੋਚਿਆ, "ਲਓ ! ਮੇਰਾ ਪਤੀ ਆ ਗਿਆ ! ਉਸ ਨੂੰ ਭਲਾ ਚੋਰ ਕਹਿੰਦਾ ਹੀ ਕੌਣ ਹੈ ? ਪੁਲੀਸ ਨੇ ਉਸ ਨੂੰ ਛੱਡ ਦਿੱਤਾ ਹੋਣੈ।..." ਉਹ ਕੁਝ ਦੇਰ ਉਸ ਆਵਾਜ਼ ਵਾਲੇ ਪਾਸੇ ਹੀ ਟਿਕਟਿਕੀ ਬੰਨ੍ਹੀ ਦੇਖਦੀ ਰਹੀ ਪਰ...ਪੈੜਚਾਲ ਦੂਰ ਹੁੰਦੀ ਗਈ। ਏਨੇ ਵਿਚ ਉਸ ਨੂੰ ਪਿਛਲੀ ਰਾਤ ਦੀਆਂ ਸਾਰੀਆਂ ਘਟਨਾਵਾਂ ਯਾਦ ਆਉਣ ਲੱਗੀਆਂ।... "ਜੇ ਉਸ ਦਾ ਕੋਈ ਕਸੂਰ ਨਹੀਂ ਤਾਂ ਉਹ ਪੁਲੀਸ ਨੂੰ ਵੇਖ ਕੇ ਨੱਸਿਆ ਕਿਉਂ ਸੀ ?...ਗੱਲਾਂ ਕਰਦੇ ਉਹ ਥਥਲਾ ਕਿਉਂ ਰਿਹਾ ਸੀ ? ਉਸ ਦੇ ਸੱਟਾਂ ਕਿਥੋਂ ਤੇ ਕਿਵੇਂ ਲੱਗੀਆਂ। ਜੇ ਉਸ ਨੇ ਕੁਸੰਗਤ ਵਿਚ ਜਾ ਕੇ ਕੋਈ ਕਸੂਰ ਨਾ ਕੀਤਾ ਹੁੰਦਾ ਤਾਂ ਉਸ ਨੂੰ ਪੁਲੀਸ ਲੈ ਕੇ ਕਿਉਂ ਜਾਂਦੀ ? ਨਵਿਰੀ ਨੂੰ ਵੀ ਗਲਤੀ ਕਰਨ ਕਾਰਨ ਹੀ ਪੁਲੀਸ ਫੜ ਕੇ ਲੈ ਗਈ ਸੀ...ਉਸ ਨੇ ਜ਼ਰੂਰ ਚੋਰੀ ਕੀਤੀ ਹੋਣੀ ਹੈ। ਨਹੀਂ ਤਾਂ ਉਹ ਮੈਨੂੰ ਇਸ ਸਾਧੂ ਰਾਹੀਂ ਝੂਠ ਬੋਲਣ ਲਈ ਸੁਨੇਹਾ ਕਿਉਂ ਭੇਜਦਾ ?... ਉਸ ਨੇ ਚੋਰੀ ਤਾਂ ਜ਼ਰੂਰ ਕੀਤੀ ਹੋਣੀ ਹੈ...ਜੇ ਮੈਂ ਗਵਾਹੀ ਦੇ ਦਿਆਂ ਤਾਂ ਮੇਰੇ ਪਤੀ ਦਾ ਕੀ ਬਣੇਗਾ ? ਜੇ ਉਸ ਨੂੰ ਕੁਝ ਹੋ ਗਿਆ ਤਾਂ ਮੇਰਾ ਤੇ ਮੇਰੇ ਬੱਚਿਆਂ ਦਾ ਕੀ ਬਣੇਗਾ ?...ਉਸ ਲਈ ਮੈਂ ਕੁਝ ਵੀ ਕਰ ਸਕਦੀ ਹਾਂ। ਉਸ ਦਾ ਜਿਊਣਾ... ਜਿਊਣਾ ਹੀ ਨਹੀਂ ਸਗੋਂ ਬਰੀ ਹੋ ਜਾਣਾ ਬਹੁਤ ਜ਼ਰੂਰੀ ਹੈ ! ਮੈਂ ਤਾਂ ਬੱਸ ਉਸ ਦਾ ਬਰੀ ਹੋਣਾ ਹੀ ਮੰਗਦੀ ਹਾਂ..." ਬਹੁਤ ਚਿਰ ਉਹ ਇਹੋ ਕੁਝ ਸੋਚਦੀ ਰਹੀ। ਉਸ ਦੇ ਮਨ ਵਿਚ ਸਾਰੀ ਰਾਤ ਇਕ ਪਾਸੇ ਨਿਆਂ ਤੇ ਦੂਜੇ ਪਾਸੇ ਸਵਾਰਥ ਵਿਚਕਾਰ ਸੰਘਰਸ਼ ਚਲਦਾ ਰਿਹਾ। ਸਵੇਰ ਹੋਣ ਤੀਕ ਉਸ ਨੇ ਫ਼ੈਸਲਾ ਕਰ ਲਿਆ—"ਝੂਠ ਬੋਲ ਕੇ ਜਾਂ ਹੋਰ ਕਿਸੇ ਢੰਗ ਨਾਲ ਮੈਂ ਆਪਣੇ ਪਤੀ ਨੂੰ ਛੁਡਾ ਲਵਾਂਗੀ। ਨਹੀਂ ਤਾਂ ਮੇਰਾ ਇਸ ਦੁਨੀਆਂ ਵਿਚ ਹੋਰ ਹੈ ਹੀ ਕੌਣ ? ਮੇਰਾ ਪਤੀ ਮੇਰੇ ਹੱਥੋਂ ਨਿਕਲ ਜਾਵੇਗਾ..." ਪਰ ਉਸ ਦਾ ਫ਼ੈਸਲਾ ਫਿਰ ਡੋਲਣ ਲੱਗਿਆ ਤੇ ਉਹ ਫਿਰ ਸੋਚ ਰਹੀ ਸੀ, "ਨੀਲੀ ! ਕੀ ਸੱਚ ਏਨਾ ਹੀ ਕਮਜ਼ੋਰ ਹੈ ਕਿ ਝੂਠ ਸਾਹਮਣੇ ਝੁਕ ਜਾਵੇਗਾ ? ਸੱਚ ਏਨਾ ਕਮਜ਼ੋਰ ਨਹੀਂ ਕਿ ਅਨਿਆਂ ਉਸ ਨੂੰ ਕੁਚਲ ਸਿੱਟੇ...ਭਲਾ ਮੈਂ ਕਿਉਂ ਫ਼ਿਕਰ ਕਰ ਰਹੀ ਹਾਂ...ਭਲਾ ਮੈਨੂੰ ਇਹ ਹੋ ਕੀ ਗਿਆ ?...ਮੈਂ ਇਹ ਕੀ ਸੋਚ ਰਹੀ ਹਾਂ ? ਮੈਂ ਤਾਂ ਸੱਚ ਹੀ ਬੋਲਾਂਗੀ...ਸਭ ਦੀ ਰਖਵਾਲੀ ਕਰਨ ਵਾਲਾ ਉਹੀ ਰੱਬ ਹੈ !...ਮੇਰੇ ਪਤੀ ਨੂੰ ਜੋ ਮਰਜ਼ੀ ਹੋ ਜਾਵੇ...ਮੇਰੀ ਜਾਨ ਜਾਂਦੀ ਰਹੇ...ਮੇਰੇ

ਬੱਚਿਆਂ ਨੂੰ ਵੀ ਜੋ ਮਰਜ਼ੀ ਹੋਵੇ ਪਰ ਮੈਂ ਸੱਚਾਈ ਤੇ ਪਰਦਾ ਨਹੀਂ ਪਾਵਾਂਗੀ... ਮੈਂ ਸੱਚੀ ਗੱਲ ਬਿਲਕੁਲ ਨਹੀਂ ਲੁਕੋਵਾਂਗੀ...ਮੈਂ ਭੁੱਖੀ ਬੇਸ਼ੱਕ ਮਰ ਜਾਵਾਂ ਪਰ ਸੱਚ ਦਾ ਪੱਲਾ ਨਹੀਂ ਛੱਡਾਂਗੀ...ਚੰਗਾ ਮੰਦਾ ਸਮਾਂ ਤਾਂ ਆਦਮੀ ਲਈ ਆਉਂਦਾ ਹੀ ਰਹਿੰਦਾ ਹੈ...ਮੈਂ ਸੱਚ ਹੀ ਬੋਲਾਂਗੀ...ਝੂਠ ਬੋਲਣਾ ਤਾਂ ਧਰਮ ਗੁਆਉਣ ਬਰਾਬਰ ਹੈ...ਸੱਚ...ਸੱਚ...ਤੇ ਸੱਚ...ਬੱਸ ! ਹੋਰ ਕੁਝ ਵੀ ਨਹੀਂ ।..."

ਅਗਲੇ ਦਿਨ ਪੁਲੀਸ ਮੱਲੂ ਤੇ ਨੀਲੀ ਨੂੰ ਥਾਣੇ ਲੈ ਗਈ । ਮੱਲੂ ਸਾਹਮਣੇ ਛੇ ਆਦਮੀ ਖੜ੍ਹੇ ਕਰਕੇ ਉਨ੍ਹਾਂ ਵਿਚੋਂ ਉਸ ਨੂੰ ਆਪਣੇ ਬਾਪੂ ਦੇ ਦੋਵੇਂ ਸਾਥੀਆਂ ਨੂੰ ਪਛਾਣਨ ਲਈ ਕਿਹਾ ਗਿਆ । ਪਰ ਮੱਲੂ ਨੇ ਗੁੱਸੇ ਵਿਚ ਕੁਝ ਵੀ ਦੱਸਣੋਂ ਨਾਂਹ ਕਰ ਦਿੱਤੀ । ਉਸ ਦੇ ਦੁੱਖ ਤੇ ਗੁੱਸੇ ਦਾ ਕਾਰਨ ਸੀ—ਕਿ ਪੁਲੀਸ ਵਾਲਿਆਂ ਨੇ ਉਸ ਦੇ ਬਾਪੂ ਨੂੰ ਲੁਕੋ ਰਖਿਆ ਹੈ । ਨੀਲੀ ਦੇ ਬਹੁਤ ਸਮਝਾਉਣ ਮਗਰੋਂ ਕਿਤੇ ਜਾ ਕੇ ਉਸ ਨੇ ਦੱਸਿਆ ਕਿ ਉਨ੍ਹਾਂ ਛੇਆਂ ਵਿਚੋਂ ਕੋਈ ਨਹੀਂ ਸੀ । ਦਰੋਗੇ ਨੇ ਆਪਣਾ ਅਗਲਾ ਕੰਮ ਪੂਰੀ ਹੁਸ਼ਿਆਰੀ ਨਾਲ ਕੀਤਾ । ਉਸ ਨੇ ਆਪਣੀ ਸੀਟੀ ਕੱਢ ਕੇ ਵਜਾਈ ਤੇ ਉਸੇ ਨਾਲ ਦੀ ਇਕ ਸੀਟੀ ਮੰਗਾ ਕੇ ਮੱਲੂ ਦੇ ਹੱਥ ਤੇ ਧਰ ਦਿੱਤੀ ਤੇ ਉਸ ਨੂੰ ਵੀ ਸੀਟੀ ਵਜਾਉਣ ਲਈ ਕਿਹਾ । ਮੱਲੂ ਨੇ ਦਰੋਗੇ ਨਾਲੋਂ ਵੀ ਵਧੀਆ ਸੀਟੀ ਵਜਾਈ । ਦਰੋਗੇ ਨੇ ਫਿਰ ਪੁੱਛਿਆ ਕਿ ਕੀ ਉਹ ਉਸ ਵਾਂਗ ਹੀ ਬਿਸਕੁਟ ਵੀ ਖਾ ਸਕਦਾ ਸੀ ? ਮੱਲੂ ਨੇ ਬਿਸਕੁਟ ਵੀ ਦਰੋਗੇ ਤੋਂ ਪਹਿਲਾਂ ਖਾ ਗਿਆ । ਫਿਰ ਦਰੋਗਾ ਬੋਲਿਆ—"ਮੱਲੂ ! ਤੈਨੂੰ ਪਤੈ ਤੇਰੇ ਬਾਪੂ ਨੇ ਕੀ ਕੀਤਾ ਸੀ ? ਉਹ ਚੋਰ ਨਹੀਂ ! ਅਸੀਂ ਉਸ ਨੂੰ ਛੱਡ ਦਿੱਤਾ ਹੈ । ਪਰ ਉਹ ਗੁੱਸੇ ਹੋ ਕੇ ਆਪਣੇ ਘਰ ਜਾਣ ਦੀ ਥਾਂ ਆਪਣੇ ਦੋਸਤਾਂ ਵੱਲ ਚਲਾ ਗਿਆ । ਤੈਨੂੰ ਉਨ੍ਹਾਂ ਦੇ ਘਰ ਪਤਾ ਹਨ ?"

"ਵੀਰਨ ਦਾ ਘਰ ਜਾਣਦਾ ਹਾਂ ।"

"ਚੰਦਰਈਆ ਦਾ ?"

"ਨਹੀਂ ।"

"ਤੂੰ ਆਪਣੇ ਬਾਪੂ ਨੂੰ ਮਿਲੇਂਗਾ ?"

"ਹਾਂ, ਹਾਂ ।" ਕਹਿੰਦਿਆਂ ਉਹ ਨੱਚਣ ਲੱਗ ਪਿਆ । ਦਰੋਗਾ ਮੱਲੂ ਨੂੰ ਨਾਲ ਲੈ ਕੇ ਤੁਰ ਪਿਆ । ਦੋਵੇਂ ਪਹਿਲਾਂ ਉਸ ਹੋਟਲ ਤੇ ਗਏ । ਹੋਟਲ ਦੇ ਮਾਲਕ ਨੇ ਦੱਸਿਆ ਕਿ ਉਸ ਲੜਕੇ ਨਾਲ ਅਕਸਰ ਦੋ ਆਦਮੀ ਉੱਥੇ ਆਇਆ ਕਰਦੇ ਸਨ ਤੇ ਕਦੀ ਕਦੀ ਇਕ ਮਧਰਾ ਜਿਹਾ ਆਦਮੀ ਵੀ ਉਨ੍ਹਾਂ ਨਾਲ ਆਇਆ ਕਰਦਾ ਸੀ । ਪਰ, ਹੋਟਲ ਵਾਲੇ ਨੇ ਦੱਸਿਆ ਕਿ ਉਹ ਉਨ੍ਹਾਂ ਵਿਚੋਂ ਕਿਸੇ ਦਾ ਵੀ ਘਰ ਨਹੀਂ ਸੀ ਜਾਣਦਾ । ਦਰੋਗੇ ਨੇ ਉਸ ਨੂੰ ਧਮਕੀ ਦਿੱਤੀ ਕਿ ਜੇ ਉਸ ਨੇ ਉਨ੍ਹਾਂ ਦੇ ਘਰ ਨਾ ਦੱਸੇ ਤਾਂ ਉਹ ਆਪ ਵੀ ਫੜਿਆ ਜਾਵੇਗਾ । ਅਖੀਰ ਉਹ ਦੂਰੋਂ ਹੀ ਵੀਰਨ ਦਾ ਘਰ ਦਿਖਾ ਕੇ ਮੁੜ ਗਿਆ । ਉਥੇ ਪਹੁੰਚ ਕੇ ਦਰੋਗੇ ਨੇ ਮੱਲੂ ਨੂੰ ਸਮਝਾਇਆ—"ਤੇਰਾ ਬਾਪੂ ਸ਼ਾਇਦ ਚੰਦਰਈਆ ਦੇ ਘਰ ਗਿਆ ਹੋਵੇਗਾ । ਉਸ ਦੇ ਘਰ ਦਾ ਪਤਾ ਕਰਕੇ ਤੈਨੂੰ ਲੈ ਚੱਲਾਂਗਾ ।"

ਜਦੋਂ ਦਰੋਗਾ ਤੇ ਮੱਲੂ ਮੁੜ ਕੇ ਆਏ ਤਾਂ ਨੀਲੀ ਥਾਣੇ ਹੀ ਬੈਠੀ ਸੀ। ਨੀਲੀ ਨੂੰ ਵੇਖ ਕੇ ਦਰੋਗੇ ਨੂੰ ਬੜਾ ਤਰਸ ਆਇਆ। ਜਦੋਂ ਹਰ ਸਵਾਲ ਦਾ ਜਵਾਬ ਨੀਲੀ ਨਿਡਰ ਤੇ ਨਿਝੱਕ ਹੋ ਕੇ ਦੇ ਰਹੀ ਸੀ ਤਾਂ ਦਰੋਗੇ ਦੇ ਦਿਲ ਵਿਚ ਉਸ ਪ੍ਰਤੀ ਅਣਜਾਣੇ ਹੀ ਇਕ ਇੱਜ਼ਤ ਪੈਦਾ ਹੋ ਗਈ। ਉਸ ਨੇ ਸੋਚਿਆ ਕਿ "ਕਾਸ਼! ਮੈਂ ਉਸ ਦੀ ਕੁਝ ਮਦਦ ਕਰ ਸਕਦਾ।" ਪਰ ਉਹ ਆਪਣੇ ਫ਼ਰਜ਼ ਦਾ ਬੱਝਿਆ, ਜੋ ਜੋ ਨੀਲੀ ਦੱਸਦੀ ਗਈ, ਲਿਖਦਾ ਗਿਆ।

ਘਰ ਜਾਣ ਲੱਗਿਆਂ ਨੀਲੀ ਕੁਝ ਦੂਰ ਜਾ ਕੇ ਫਿਰ ਮੁੜ ਆਈ। ਬੋਲੀ— "ਮਹਾਰਾਜ! ਮਕਾਨ ਮਾਲਕ ਦਾ ਕੀ ਹਾਲ ਹੈ? ਕੀ ਹੋਸ਼ ਆ ਗਈ?"

"ਹੁਣ ਕੋਈ ਖ਼ਤਰੇ ਵਾਲੀ ਗੱਲ ਨਹੀਂ। ਛੇਤੀ ਹੀ ਠੀਕ ਹੋ ਜਾਵੇਗਾ।" ਦਰੋਗਾ ਬੋਲਿਆ।

"ਅਖ਼ੀਰ ਰੱਬ ਵੀ ਤਾਂ ਕੋਈ ਚੀਜ਼ ਹੈ। ਨੇਕ ਆਦਮੀ ਦਾ ਭਲਾ ਕਿਉਂ ਨਹੀਂ ਕਰੇਗਾ?...ਰੱਬ ਕਰੇ ਉਹ ਸ਼ਰੀਫ਼ ਆਦਮੀ ਛੇਤੀ ਠੀਕ ਹੋ ਜਾਵੇ।" ਨੀਲੀ ਜਾਣ ਲੱਗੀ ਬੋਲੀ।

"ਕੀ ਉਹ ਸੱਚਮੁਚ ਏਨਾ ਨੇਕ ਤੇ ਭਲਾਮਾਣਸ ਹੈ ਜਾਂ ਉਸ ਦੇ ਧਨ ਦੌਲਤ ਨੂੰ ਦੇਖ ਕੇ ਕਹਿ ਰਹੀ ਹੈਂ?" ਦਰੋਗਾ ਹੱਸਦਾ ਹੋਇਆ ਬੋਲਿਆ।

"ਬਾਬੂ ਜੀ! ਜੇ ਉਹ ਭਲਾ ਆਦਮੀ ਨਾ ਹੁੰਦਾ ਤਾਂ ਉਹ ਗੋਲੀ ਸਿੱਧੀ ਚੋਰਾਂ ਤੇ ਨਾ ਚਲਾਉਂਦਾ? ਹਵਾ ਵਿਚ ਕਿਉਂ ਚਲਾਉਂਦਾ?" ਕਹਿੰਦਿਆਂ ਉਹ ਪੁੱਤ ਦਾ ਹੱਥ ਫੜ ਕੇ ਘਰ ਨੂੰ ਤੁਰ ਪਈ। ਦਰੋਗੇ ਦਾ ਦਿਲ ਇਕ ਵਾਰ ਫਿਰ ਪਿਘਲ ਗਿਆ।

ਘਰ ਨੂੰ ਤੁਰੇ ਆਉਂਦੇ ਨੀਲੀ ਨੇ ਨੌਕਰੀ ਦੀ ਤਲਾਸ਼ ਵਿਚ ਕਈ ਘਰਾਂ ਦੇ ਦਰਵਾਜ਼ੇ ਖੜਕਾਏ। ਜਿਹੜਾ ਵੀ ਦਰਵਾਜ਼ਾ ਖੁਲ੍ਹਿਆ ਉਸ ਨੇ ਉਥੇ ਹੀ ਆਪਣੀ ਦਰਦ ਕਹਾਣੀ ਸੁਣਾਈ। ਅਖੀਰ ਇਕ ਘਰ ਦੀ ਮਾਲਕਣ ਨੇ ਉਸ ਨੂੰ ਮਾਮੂਲੀ ਤਨਖਾਹ ਤੇ ਨੌਕਰ ਰੱਖਣਾ ਮੰਨ ਲਿਆ। ਕੰਮ ਸੰਭਾਲਣ ਤੋਂ ਪਹਿਲਾਂ ਉਸ ਨੇ ਕਈ ਸ਼ਰਤਾਂ ਵੀ ਰੱਖੀਆਂ ਜੋ ਨੀਲੀ ਨੇ ਬਿਨਾਂ ਹੀਲ ਹੁੱਜਤ ਮੰਨ ਲਈਆਂ। ਮਕਾਨ ਮਾਲਕਣ ਦੀ ਜੀਭ ਕੈਂਚੀ ਵਾਂਗ ਚਲਦੀ ਸੀ—ਏਨੀ ਤਿੱਖੀ ਕਿ ਸੁਣਨ ਵਾਲਾ ਥਰ ਥਰ ਕੰਬਣ ਲੱਗ ਜਾਵੇ। ਨੀਲੀ ਉਸੇ ਦਿਨ ਤੋਂ ਉਸ ਘਰ ਕੰਮ ਕਰਨ ਲੱਗ ਪਈ। ਭਾਂਡੇ ਮਾਂਜ ਕੇ ਤੇ ਸਫ਼ਾਈਆਂ ਕਰਕੇ ਨੀਲੀ ਜਦੋਂ ਮੁੜ ਰਹੀ ਸੀ ਤਾਂ ਕਿਸੇ ਤੀਵੀਂ ਨੇ ਉਸ ਨੂੰ ਰੋਕ ਕੇ ਪੁੱਛਿਆ—"ਕੀ ਤੂੰ ਔਹ ਸਾਹਮਣੇ ਘਰ ਕੰਮ ਤੇ ਲੱਗੀ ਹੈਂ?"

"ਜੀ ਹਾਂ।"

"ਉਹ ਵੀ ਕੋਈ ਆਦਮੀ ਹਨ? ਨਾ ਹੋਇਆਂ ਬਰਾਬਰ ਤਨਖਾਹ ਬਦਲੇ ਲਹੂ ਚੂਸ ਜਾਂਦੇ ਹਨ। ਤਾਂ ਹੀ ਤਾਂ ਉਨ੍ਹਾਂ ਦੇ ਘਰ ਕੋਈ ਨੌਕਰਾਣੀ ਟਿਕਦੀ ਨਹੀਂ। ਹਰ ਮਹੀਨੇ ਉਸ ਘਰ ਨਵੀਂ ਨੌਕਰਾਣੀ ਦਿੱਸਦੀ ਹੈ। ਜਿਹੜਾ ਕੋਈ ਵੀ ਉਸ

ਘਰ ਬਾਰੇ ਥੋੜ੍ਹਾ ਬਹੁਤ ਜਾਣਦਾ ਹੈ ਉਹ ਉਥੇ ਕਦੇ ਵੀ ਕੰਮ ਕਰਨ ਲਈ ਨਹੀਂ ਮੰਨੇਗਾ।"

"ਉਨ੍ਹਾਂ ਨੇ ਔਖੇ ਵੇਲੇ ਮੇਰੀ ਮਦਦ ਕੀਤੀ ਹੈ। ਉਹ ਮੈਨੂੰ ਕੁਝ ਵੀ ਕਹਿਣ ਮੈਂ ਹੱਸ ਕੇ ਸਹਿ ਲਵਾਂਗੀ। ਅਖ਼ੀਰ ਉਹ ਵੀ ਤਾਂ ਬੰਦੇ ਹੀ ਹਨ। ਕਦੀ ਤਾਂ ਉਨ੍ਹਾਂ ਦੇ ਦਿਲ ਵਿਚ ਤਰਸ ਆਵੇਗਾ" ਕਹਿੰਦਿਆਂ ਨੀਲੀ ਤੁਰ ਪਈ।

## 40

ਅਦਾਲਤ ਵਿਚ ਮੁਕੱਦਮਾ ਪੇਸ਼ ਹੋਇਆ। ਤਿੰਨੇ ਮੁਜਰਮਾਂ ਨੂੰ ਕਟਹਿਰੇ 'ਚ ਖੜ੍ਹਾ ਕਰਕੇ ਉਨ੍ਹਾਂ ਦਾ ਦੋਸ਼ ਬਿਆਨ ਕੀਤਾ ਗਿਆ। ਪਰ ਉਹ ਤਿੰਨੇ ਆਪਣੇ ਆਪ ਨੂੰ ਨਿਰਦੋਸ਼ ਦੱਸ ਰਹੇ ਸਨ।

ਇਸ ਲਈ ਸਰਕਾਰੀ ਵਕੀਲ ਨੂੰ ਉਨ੍ਹਾਂ ਦਾ ਦੋਸ਼ ਸਾਬਤ ਕਰਨ ਦੀ ਲੋੜ ਪਈ। ਉਸ ਨੇ ਆਪਣੇ ਪਹਿਲੇ ਗਵਾਹ ਵਜੋਂ ਨੀਲੰਮਾ ਦਾ ਨਾਂ ਲਿਆ। ਨੀਲੀ ਆਪਣੀ ਧੀ ਨੂੰ ਅਦਾਲਤ ਦੇ ਬਾਹਰ ਹੀ ਮੱਲੂ ਨੂੰ ਸੰਭਾਲ ਕੇ ਅੰਦਰ ਆਈ ਸੀ। ਉਸ ਨੇ ਆਪਣੀਆਂ ਫਟੀਆਂ ਪੁਰਾਣੀਆਂ ਸਾੜ੍ਹੀਆਂ ਵਿਚੋਂ ਜੋ ਮਾੜੀ ਮੋਟੀ ਅਤੇ ਚੰਗੀ ਸੀ ਲਾ ਕੇ ਆਪਣਾ ਤਨ ਢੱਕਿਆ ਹੋਇਆ ਸੀ। ਉਹ ਸੁੱਕ ਕੇ ਤੀਲਾ ਹੋ ਗਈ ਸੀ— ਚਿਹਰਾ ਪੀਲਾ ਤੇ ਵਾਲ ਖਿੰਡੇ ਹੋਏ ਸਨ।

ਸਿਰ ਝੁਕਾਈ ਜਦੋਂ ਨੀਲੀ ਕਟਹਿਰੇ ਦੀਆਂ ਪੌੜੀਆਂ ਚੜ੍ਹ ਰਹੀ ਸੀ, ਉਸ ਦੀਆਂ ਲੱਤਾਂ ਕੰਬ ਰਹੀਆਂ ਸਨ। ਕਟਹਿਰੇ ਦੇ ਜੰਗਲੇ ਤੇ ਹੱਥ ਧਰ ਕੇ ਜਦੋਂ ਉਸ ਨੇ ਸਿਰ ਉੱਪਰ ਚੁੱਕਿਆ, ਉਸ ਨੂੰ ਸਾਹਮਣੇ ਖੜ੍ਹੇ ਤਿੰਨੇ ਮੁਜਰਮ ਦਿਖਾਈ ਦਿੱਤੇ। ਉਨ੍ਹਾਂ ਵਿਚ ਸਿਰ ਝੁਕਾਈ ਖੜ੍ਹੇ ਪਤੀ ਨੂੰ ਦੇਖ ਕੇ ਨੀਲੀ ਦੇ ਦਿਲ ਦਿਮਾਗ਼ ਵਿਚ ਇਕ ਤੂਫ਼ਾਨ ਜਿਹਾ ਆ ਗਿਆ। ਉਹ ਕਾਫ਼ੀ ਚਿਰ ਉਸ ਪਾਸੇ ਵੇਖ ਹੀ ਨਾ ਸਕੀ। ਉਸ ਦੀਆਂ ਅੱਖਾਂ ਭਰ ਆਈਆਂ। ਪੈਰ ਕੰਬਣ ਲੱਗੇ ਪਰ ਅਗਲੇ ਹੀ ਪਲ ਉਸ ਨੇ ਆਪਣਾ ਫਰਜ਼ ਯਾਦ ਕਰਕੇ ਆਪਣੇ ਆਪ ਨੂੰ ਸੰਭਾਲਿਆ।

ਅਪਰਾਧੀਆਂ ਦੀ ਵਕਾਲਤ ਕਰਨ ਲਈ ਸਰਕਾਰ ਵਲੋਂ ਮਿਲੇ ਵਕੀਲ ਨੇ ਨੀਲੀ ਨੂੰ ਦੱਸ ਦਿੱਤਾ ਸੀ ਕਿ ਉਨ੍ਹਾਂ ਮਾਂ-ਪੁੱਤ ਦੀਆਂ ਗਵਾਹੀਆਂ ਤੇ ਹੀ ਪੁਲੱਈਆ ਤੇ ਉਸ ਦੇ ਸਾਥੀਆਂ ਦੇ ਬਚਣ ਦੀ ਗੁੰਜਾਇਸ਼ ਹੈ। ਇਸ ਤੋਂ ਬਿਨਾਂ ਪੁਲੱਈਆ ਨੂੰ ਵੀ ਪਤਾ ਲੱਗ ਚੁੱਕਿਆ ਸੀ ਕਿ ਚੰਦਰਈਆ ਸਾਧੂ ਦੇ ਭੇਸ ਵਿਚ ਘਰ ਜਾ ਕੇ ਨੀਲੀ ਨੂੰ ਸਭ ਕੁਝ ਦੱਸ ਆਇਆ ਸੀ। ਉਸ ਨੂੰ ਪੂਰਾ ਭਰੋਸਾ ਸੀ ਕਿ ਨੀਲੀ ਨੇ ਭਲਾ ਬੁਰਾ ਵਿਚਾਰ ਕੇ ਹੁਣ ਤੀਕ ਉਸ ਨੂੰ ਛੁਡਵਾਉਣ ਦੀ ਕੋਈ ਨਾ ਕੋਈ ਵਿਉਂਤ ਬਣਾ ਲਈ ਹੋਵੇਗੀ।

ਏਨੇ ਵਿਚ ਚਪੜਾਸੀ ਨੇ ਕਿਹਾ, "ਬੀਬੀ! ਪਰਮਾਤਮਾ ਦੀ ਸੌਂਹ ਖਾ ਕੇ ਕਹੋ ਕਿ..." ਤੇ ਉਸ ਨੇ ਇਕ ਕੱਪੜੇ ਵਿਚ ਲਪੇਟੀ ਗੀਤਾ ਉਸ ਦੇ ਸਾਹਮਣੇ ਰੱਖੀ।

"ਵੀਰਾ ! ਇਸ ਦੀ ਕੀ ਲੋੜ ਹੈ ! ਰੱਬ ਕਿੱਥੇ ਨਹੀਂ ?..."

"ਪਰ ਇਹ ਅਦਾਲਤ ਦਾ ਦਸਤੂਰ ਹੈ ।"

ਨੀਲੀ ਨੇ ਚਪੜਾਸੀ ਦੇ ਕਹੇ ਅਨੁਸਾਰ ਸਹੁੰ ਖਾਧੀ ਕਿ ਉਹ ਅਦਾਲਤ ਸਾਹਮਣੇ ਸਿਰਫ਼ ਸੱਚ ਹੀ ਕਹੇਗੀ । ਹੁਣ ਤੋਂ ਕੁਝ ਸਮਾਂ ਪਹਿਲਾਂ ਤੀਕ ਉਸ ਦੇ ਦਿਲ ਵਿਚ ਜੋ ਝਿਝਕ, ਦੁੱਖ ਜਾਂ ਕਮਜ਼ੋਰੀ ਸੀ ਖੰਭ ਲਾ ਕੇ ਉੱਡ ਗਈ ਸੀ । ਉਸ ਨੂੰ ਲੱਗ ਰਿਹਾ ਸੀ ਜਿਵੇਂ ਕਿ ਉਸ ਦੇ ਬੋਲਾਂ ਅੰਦਰ ਕੋਈ ਰੱਬੀ ਭਾਵ ਸਮਾ ਗਏ ਹੋਣ । ਉਹ ਹੁਣ ਬਿਲਕੁਲ ਨਿਡਰ ਤੇ ਅਡੋਲ ਖੜ੍ਹੀ ਸੀ ।

ਸਰਕਾਰੀ ਵਕੀਲ ਨੇ ਨੀਲੀ ਨੂੰ ਪੁੱਛਣਾ ਸ਼ੁਰੂ ਕੀਤਾ—"ਤੇਰਾ ਨਾਂ ?"

ਨੀਲੰਮਾ ।"

"ਤੇਰੇ ਘਰ ਵਾਲੇ ਦਾ ਨਾਂ ?"

"ਪੁਲੱਈਆ ।"

"ਕੀ ਤੂੰ ਇਨ੍ਹਾਂ ਤਿੰਨਾਂ ਵਿਚੋਂ ਆਪਣੇ ਪਤੀ ਨੂੰ ਪਛਾਣ ਸਕਦੀ ਹੈਂ ?"

"ਜੀ ! ਜੋ ਵਿਚਕਾਰ ਖੜ੍ਹਾ ਹੈ...।"

ਇਸ ਮਗਰੋਂ ਵਕੀਲ ਜੋ ਜੋ ਸਵਾਲ ਕਰੀ ਗਿਆ; ਨੀਲੀ ਉਨ੍ਹਾਂ ਦਾ ਬੇ ਝਿਜਕ ਜਵਾਬ ਦਿੰਦੀ ਰਹੀ । ਪੁਲੱਈਆ ਨੂੰ ਜਾਣੋਂ ਅੱਗ ਲੱਗ ਗਈ ਹੋਵੇ । ਉਹ ਅੰਦਰ ਹੀ ਅੰਦਰ ਕੁੜ੍ਹਨ ਲੱਗਿਆ ।

ਇਕ ਦਿਨ ਸਟੇਸ਼ਨ ਤੇ ਚੋਰੀ ਕਰਨ ਤੋਂ ਲੈ ਕੇ ਰਾਤਾਂ ਨੂੰ ਜਹਾਜ਼ ਤੋਂ ਸਮਾਨ ਲਾਹੁਣ ਦੇ ਬਹਾਨੇ ਘਰੋਂ ਜਾਣ ਬਾਰੇ, ਇਕ ਵਾਰ ਸਾੜ੍ਹੀ ਖਰੀਦ ਕੇ ਲਿਆਉਣ, ਪਿੰਡ ਵਿਚ ਪ੍ਰੋਕਿਉਰਮੈਂਟ ਵਾਲੇ ਕੇਸ ਵਿਚ ਸਜ਼ਾ ਹੋਣ ਤੇ ਇਸ ਚੋਰੀ ਤੋਂ ਅਗਲੇ ਦਿਨ ਮਾਂ ਪੁੱਤ ਦੀ ਗੱਲਬਾਤ ਆਦਿ ਬਾਰੇ ਵਕੀਲ ਨੇ ਜੋ ਜੋ ਸਵਾਲ ਵੀ ਪੁੱਛੇ ਨੀਲੀ ਬੇਝਿਜਕ ਉਨ੍ਹਾਂ ਦਾ ਜਵਾਬ ਦਿੰਦੀ ਰਹੀ । ਬਾਕੀ ਦੋਹਾਂ ਬਾਰੇ ਉਸ ਨੇ ਦੱਸਿਆ ਕਿ ਨਾ ਤਾਂ ਉਸ ਨੇ ਉਹਨਾਂ ਨੂੰ ਕਦੀ ਦੇਖਿਆ ਸੀ ਤੇ ਨਾ ਹੀ ਉਹ ਕਦੀ ਉਸ ਦੇ ਘਰ ਆਏ ਸਨ ।

ਨੀਲੀ ਨੇ ਜਦੋਂ ਨਿਡਰ ਤੇ ਅਡੋਲ ਹੋ ਕੇ ਸਭ ਕੁਝ ਸੱਚੋ ਸੱਚ ਦੱਸ ਦਿੱਤਾ ਤਾਂ ਮੁਜਰਮਾਂ ਦੇ ਵਕੀਲ ਲਈ ਕੋਈ ਗੁੰਜਾਇਸ਼ ਹੀ ਨਾ ਰਹੀ । ਪਰ ਫਿਰ ਵੀ ਉਸ ਨੇ ਆਪਣੀ ਕੋਸ਼ਿਸ਼ ਨਾ ਛੱਡੀ—

"ਤੇਰੇ ਘਰ ਵਾਲੇ ਦਾ ਸੁਭਾਅ ਕਿਹੋ ਜਿਹਾ ਹੈ ?"

ਨੀਲੀ ਚੁੱਪ ਖੜ੍ਹੀ ਰਹੀ ।

"ਚੰਗਾ, ਇਹ ਦੱਸ ਕਿ ਤੇਰੇ ਪਤੀ ਬਾਰੇ ਲੋਕਾਂ ਦੇ ਕੀ ਵਿਚਾਰ ਹਨ ?"

"ਮੇਰੀ ਨਾਨੀ ਕਿਹਾ ਕਰਦੀ ਸੀ ਕਿ—ਹੱਥ ਨੂੰ ਜ਼ਰਾ ਵੀ ਸੇਕ ਲੱਗੇ ਤਾਂ ਹੱਥੋਂ ਘੜਾ ਤੀਕ ਛੱਡ ਦਿੰਦਾ ਹੈ !...ਸ਼ਹਿਰ ਆ ਕੇ ਇਸ ਨੇ ਕੀ ਸੋਚਿਆ ਜਾਂ ਨਾ—ਮੈਨੂੰ ਇਸ ਦਾ ਬਿਲਕੁਲ ਵੀ ਪਤਾ ਨਹੀਂ ।"

"ਕੀ ਤੂੰ ਆਪਣੇ ਪਤੀ ਦੇ ਇਸ ਸੁਭਾਅ ਕਾਰਨ ਉਸ ਨਾਲ ਗੁੱਸੇ ਵੀ ਹੋ ਜਾਂਦੀ ਸੀ ?"

''ਬਾਬੂ ਜੀ ! ਗੁੱਸੇ ਹੋ ਕੇ ਕਿਸੇ ਨੂੰ ਸੁਧਾਰਿਆ ਨਹੀਂ ਜਾ ਸਕਦਾ । ਉਸ ਨਾਲ ਤਾਂ ਉਲਟਾ ਆਪਣਾ ਹੀ ਨੁਕਸਾਨ ਹੁੰਦਾ ਹੈ ।''

''ਤੇਰਾ ਪਤੀ ਤੇਰੇ ਨਾਲ ਗੁੱਸੇ ਹੋਇਆ ਕਰਦਾ ਸੀ ਨਾ ? ਤੂੰ ਵੀ ਇਸੇ ਲਈ ਉਸ ਨਾਲ ਗੁੱਸੇ ਹੋਇਆ ਕਰਦੀ ਸੀ । ਕਿਉਂ ? ਮੈਂ ਠੀਕ ਕਹਿ ਰਿਹਾ ਹਾਂ ਨਾ ?''

''ਬਾਬੂ ਜੀ ! ਤੁਹਾਡਾ ਅਜਿਹੀਆਂ ਗੱਲਾਂ ਪੁੱਛਣ ਦਾ ਕੀ ਮਤਲਬ ? '

''ਤਾਂ ਇਸ ਦਾ ਮਤਲਬ ਇਹੀ ਹੋਇਆ ਕਿ ਤੁਹਾਡੀ ਆਪਸ ਵਿਚ ਬਣਦੀ ਨਹੀਂ ਸੀ । ਕਿਉਂ ? ਠੀਕ ਹੈ ?''

''ਮੈਂ ਭਲਾ ਇਹ ਗੱਲ ਕਿਵੇਂ ਮੰਨ ਲਵਾਂ ? ਮੇਰੇ ਪਤੀ ਨੇ ਮੈਨੂੰ ਅੱਜ ਤੀਕ ਕਦੀ ਝਿੜਕਿਆ ਨਹੀਂ...ਕਦੀ ਮੇਰੇ ਤੇ ਹੱਥ ਨਹੀਂ ਚੁੱਕਿਆ...ਏਥੋਂ ਤੀਕ ਕਿ ਮੰਦਾ ਵੀ ਨਹੀਂ ਬੋਲਿਆ । ਪਹਿਲਾਂ, ਪਿੰਡ, ਜੇ ਕਦੀ ਅੰਨ੍ਹਾ ਵੇਕੰਨਾ ਕੋਈ ਚੋਰੀ ਕਰ ਲੈਂਦਾ ਤਾਂ ਇਹ ਉਸ ਦਾ ਲਹੂ ਦਾ ਪਿਆਸਾ ਬਣ ਜਾਂਦਾ । ਮੈਂ ਤਾਂ ਕਦੀ ਸੋਚ ਵੀ ਨਹੀਂ ਸਕਦੀ ਕਿ ਅਜਿਹਾ ਆਦਮੀ ਕਦੀ ਏਨਾ ਵੀ ਬਦਲ ਸਕਦਾ ਹੈ ।...ਨਹੀਂ ਤਾਂ ਮੈਨੂੰ ਪਹਿਲਾਂ ਹੀ ਚਾਨਣ ਨਾ ਹੋ ਜਾਂਦਾ ? ਗਲਤੀ ਤਾਂ ਮੇਰੀ ਹੈ ਜੋ ਮੈਂ ਇਸ ਦੀ ਹਰ ਗੱਲ ਦਾ ਇਤਬਾਰ ਕਰਦੀ ਰਹੀ । ਜੇ ਇਹ ਮੇਰੀ ਮੰਨਦਾ ਤਾਂ ਅਸੀਂ ਪਿੰਡ ਹੀ ਰਹਿੰਦੇ...ਮਿਹਨਤ ਮਜ਼ਦੂਰੀ ਕਰਕੇ ਆਪਣਾ ਢਿੱਡ ਭਰ ਲੈਂਦੇ ਤੇ ਸੁਖੀ ਰਹਿੰਦੇ । ਪਰ ਇਸ ਨੇ ਮੇਰੀ ਇੱਕ ਨਾ ਸੁਣੀ । ਹੁਣ ਆਪਣੀ ਕਰਨੀ ਦਾ ਫਲ ਭੁਗਤ ਰਿਹਾ ਹੈ...''

ਪੁਲੱਈਆ ਦੇ ਗੁੱਸੇ ਦਾ ਪਾਰਾ ਚੜ੍ਹ ਰਿਹਾ ਸੀ । ਉਸ ਦੇ ਮਨ ਵਿਚ ਆਇਆ ਕਿ ਉਹ ਚੀਖ਼ ਚੀਖ਼ ਕੇ ਕਹੇ ਕਿ 'ਮੈਂ ਇਹ ਸਭ ਕੁਝ ਤੇਰੇ ਲਈ ਕੀਤਾ ਤੇ ਤੂੰ ਮੇਰੇ ਨਾਲ ਦਗ਼ਾ ਕਮਾ ਰਹੀ ਹੈਂ ।' ਪਰ ਉਸ ਦੇ ਬੁਲ੍ਹ ਸਿਉਂਤੇ ਰਹੇ ਕਿਉਂ ਕਿ ਜੇ ਉਹ ਇਹ ਕੁਝ ਬੋਲ ਦਿੰਦਾ ਫਿਰ ਤਾਂ ਆਪਣਾ ਦੋਸ਼ ਆਪ ਹੀ ਕਬੂਲ ਕਰ ਜਾਂਦਾ ।

ਨੀਲੀ ਦੀ ਗਵਾਹੀ ਖ਼ਤਮ ਹੋਈ । ਮੱਲੂ ਨੂੰ ਅਦਾਲਤ ਵਿਚ ਪੇਸ਼ ਕਰਨ ਤੋਂ ਪਹਿਲਾਂ ਸਰਕਾਰੀ ਵਕੀਲ ਨੇ ਜੱਜ ਨੂੰ ਬੇਨਤੀ ਕੀਤੀ ਕਿ ਮੁਜਰਮ ਪੁਲੱਈਆ ਨੂੰ ਕੁਝ ਚਿਰ ਲਈ ਦੂਰ ਰੱਖਣ ਦੀ ਇਜਾਜ਼ਤ ਦਿੱਤੀ ਜਾਵੇ ਕਿਉਂਕਿ ਲੜਕਾ ਆਪਣੇ ਬਾਪ ਨੂੰ ਏਨਾ ਪਿਆਰ ਕਰਦਾ ਹੈ ਕਿ ਪਿਉ ਦੇ ਸਾਹਮਣੇ ਹੋਣ ਤੇ ਉਹ ਰੋਣ ਤੋਂ ਬਿਨਾਂ ਇਕ ਅੱਖਰ ਵੀ ਨਹੀਂ ਬੋਲੇਗਾ । ਜੱਜ ਨੇ ਵਕੀਲ ਦੀ ਗੱਲ ਮੰਨ ਲਈ ।

ਮੱਲੂ ਅਦਾਲਤ ਦੇ ਕਟਹਿਰੇ ਵਿਚ ਚੜ੍ਹ ਕੇ ਮਸਤੀ ਨਾਲ ਏਧਰ ਓਧਰ ਘੁੰਮਣ ਲੱਗਿਆ । ਛੋਟਾ ਹੋਣ ਕਰਕੇ ਉਹ ਕਟਹਿਰੇ ਵਿਚ ਖੜ੍ਹਾ ਪੂਰਾਂ ਦਿੱਸ ਵੀ ਨਹੀਂ ਸੀ ਰਿਹਾ । ਉਸ ਨੇ ਕਹਿਣ ਤੇ ਵੀ ਆਪਣੇ ਹੱਥ ਵਿਚਲੀ ਛੜੀ ਪਰ੍ਹਾਂ ਨਾ ਰੱਖੀ । ਕਟਹਿਰੇ ਵਿਚ ਜਾਂਦਿਆਂ ਹੀ ਉਸ ਨੇ ਆਪਣੀ ਛੜੀ ਇਉਂ ਘੁਮਾਈ ਜਿਵੇਂ ਕਿ ਉਹ ਤਲਵਾਰ ਚਲਾ ਰਿਹਾ ਹੋਵੇ ।

ਵਕੀਲ ਮੁਸਕਰਾ ਕੇ ਬੋਲਿਆ—

''ਬਹੁਤ ਹੀ ਚੰਗਾ ਬੱਚਾ ਹੈ ।...ਤੇਰਾ ਨਾਂ, ਬੇਟਾ, ਕੀ ਹੈ ?''

''ਮੱਲੂ ।''

"ਤੇਰੇ ਬਾਪੂ ਦਾ ਕੀ ਨਾਂ ਹੈ ।

ਮੱਲੂ ਵਿਅੰਗ ਨਾਲ ਹੱਸਦਾ ਹੋਇਆ ਬੋਲਿਆ—"ਮੇਰੇ ਬਾਪੂ ਦਾ ਨਾਂ ਵੀ ਨਹੀਂ ਪਤਾ ?—ਪੁਲੱਦੀਆ ।"

"ਬਹੁਤ ਹੀ ਸੋਹਣਾ ਨਾਂ ਹੈ—ਚੰਗਾ ਨਾਂ ।"

"ਮੇਰਾ ਬਾਪੂ ਚੰਗਾ ਹੈ । ਬਾਪੂ ਦਾ ਨਾਂ ਵੀ ਕਿੰਨਾ ਚਗਾ ਹੈ ? ਤੁਹਾਡਾ ਨਾਂ ?"

"ਮੇਰਾ ਨਾਂ ਗੋਬਿੰਦ ਰਾਓ ਹੈ ।"

ਮੱਲੂ ਮੂੰਹ ਚਿੜਾਉਂਦਾ ਬੋਲਿਆ—"ਛੀ...ਛੀ...ਏਨਾ ਵੱਡਾ ਨਾਂ ? ਬਿਲਕੁਲ ਚੰਗਾ ਨਾਂ ਨਹੀਂ ।"

"ਚੰਗਾ, ਮੈਂ ਆਪਣਾ ਨਾਂ ਛੋਟਾ ਕਰ ਲਵਾਂਗਾ । ਅੱਛਾ ਮੱਲੂ ! ਇਹ ਦੱਸ—ਉਸ ਦਿਨ ਤੂੰ ਤੇ ਤੇਰਾ ਬਾਪੂ ਘਰ ਦੇ ਵਿਹੜੇ 'ਚ ਸੁੱਤੇ ਹੋਏ ਸੀ ਨਾ ?"

"ਹਮੇਸ਼ਾ ਹੀ ਸੌਂਦੇ ਹਾਂ—ਜੇ ਮੈਂ ਬਾਪੂ ਦੀ ਛਾਤੀ ਤੇ ਸੌਂ ਜਾਵਾਂ ਤਾਂ ਬਾਪੂ ਨੂੰ ਖੁਸ਼ੀ ਹੁੰਦੀ ਹੈ ਤੇ ਮੈਨੂੰ ਵੀ । ਹੀ...ਹੀ...ਹੀ..." ਉਹ ਹੱਸਣ ਲੱਗ ਪਿਆ ।

"ਚੰਗਾ ਫਿਰ ਇਹ ਦੱਸ ਕਿ ਉਸ ਦਿਨ ਕੀ ਹੋਇਆ ਸੀ ?"

"ਕਿਹੜੇ ਦਿਨ ?"

"ਜਿਸ ਦਿਨ ਤੇਰਾ ਬਾਪੂ ਉਸ ਘਰ ਦੀ ਕੰਧ ਤੇ ਚੜ੍ਹਿਆ ਸੀ ।"

"ਇਹ ਕੁਝ ਤਾਂ ਮੈਂ ਪਹਿਲਾਂ ਹੀ ਦੱਸ ਦਿੱਤਾ ਸੀ । ਭਲਾ ਹੁਣ ਦੁਬਾਰਾ ਕਿਉਂ ?" "ਕਿਉਂ ਕਿ ਬਾਕੀਆਂ ਨੇ ਨਹੀਂ ਸੁਣਿਆ ।—ਹੁਣ ਉਹ ਵੀ ਸੁਣਨਾ ਚਾਹੁੰਦੇ ਨੇ । ਦੱਸ ਪੁੱਤਰ ! ਮੱਲੂ ਤਾਂ ਬਹੁਤ ਹੀ ਚੰਗਾ ਲੜਕਾ ਹੈ ।"

ਮੱਲੂ ਨੇ ਛੜੀ ਪੈਰਾਂ ਵਿਚ ਰੱਖ ਦਿੱਤੀ ਤੇ ਕਟਹਿਰੇ ਦੇ ਜੰਗਲੇ ਨੂੰ ਫੜ ਕੇ ਲੋਕਾਂ ਵੱਲ ਦੇਖਦਾ ਹੋਇਆ ਬੋਲਣ ਲੱਗਿਆ ।...ਛੋਟੀ ਜਿਹੀ ਨਿੱਕਰ ਤੇ ਮੋਢੇ ਤੋਂ ਪਾਟਿਆ ਹੋਇਆ ਕੁੜਤਾ...ਮੱਥੇ ਤੇ ਡਿੱਗ ਰਹੇ ਵਾਲ....ਮੋਤੀਆਂ ਵਰਗੇ ਨਿੱਕੇ ਨਿੱਕੇ ਦੰਦ...ਤੇ ਮਿੱਠੇ ਬੋਲ...। ਮੱਲੂ ਬੋਲ ਰਿਹਾ ਸੀ—

"ਉਸ ਦਿਨ ਮੈਂ ਮਾਂ ਨਾਲ ਗੁਆਂਢੀਆਂ ਦੇ ਘਰ ਬੈਠਾਂ ਸੀ । ਕੁਝ ਚਿਰ ਮਗਰੋਂ ਸੋਣ ਲਈ ਬਾਪੂ ਕੋਲ ਆਇਆ...ਗਾਣਾ ਗਾਇਆ...ਕਹਾਣੀਆਂ ਸੁਣਾਈਆਂ... ਦੁਪਹਿਰ ਨੂੰ ਸੌਂ ਚੁੱਕਿਆ ਸੀ...ਇਸ ਲਈ ਨੀਂਦ ਨਾ ਆਈ...ਬਾਪੂ ਨੂੰ ਵੀ ਨੀਂਦ ਨਹੀਂ ਸੀ ਆ ਰਹੀ...ਚਾਰੇ ਪਾਸੇ ਹਨ੍ਹੇਰ ਗੁਬਾਰ ਸੀ...ਮੈਂ ਹੌਲੀ ਹੌਲੀ ਊਂਘਣ ਲੱਗ ਪਿਆ...ਏਨੇ ਵਿਚ ਅੱਖ ਖੁਲ੍ਹੀ...ਦੇਖਿਆ ਤਾਂ ਬਾਪੂ ਉਠ ਕੇ ਜਾ ਰਿਹਾ ਸੀ...ਮੈਂ ਵੀ ਉਠ ਖੜ੍ਹਿਆ...ਬਾਪੂ ਵੀ ਮੁੜ ਆਇਆ ਤੇ ਮੈਨੂੰ ਛਾਤੀ ਤੇ ਲਿਟਾ ਕੇ ਥਾਪੜਨ ਲੱਗਿਆ...ਮੈਂ ਸੋਚਿਆ ਕਿ ਅੱਜ ਬਾਪੂ ਮੈਨੂੰ ਛੱਡ ਕੇ ਕਿਤੇ ਜਾਣ ਵਾਲਾ ਹੈ...ਮੈਨੂੰ ਆਪਣੇ ਨਾਲ ਨਹੀਂ ਲਿਜਾਏਗਾ...ਮੈਂ ਵੀ ਬਾਪੂ ਦਾ ਕੰਮ ਦੇਖਣਾ ਚਾਹਿਆ...ਇਹ ਦੇਖਣ ਨੂੰ ਵੀ ਜੀ ਕੀਤਾ ਕਿ ਉਹ ਜਹਾਜ਼ ਕਿੰਨਾ ਵੱਡਾ ਹੈ ?...ਮੈਂ ਸੌਣ ਦਾ ਬਹਾਨਾ ਕੀਤਾ...ਜਦੋਂ ਬਾਪੂ ਨਿਕਲ ਗਿਆ ਤਾਂ ਮੈਂ ਵੀ ਲੁਕਦਾ ਛਿਪਦਾ ਉਸ ਦੇ ਮਗਰ ਚਲਾ ਗਿਆ ।"

"ਤੇਰੇ ਬਾਪੂ ਨਾਲ ਹੋਰ ਕੌਣ ਕੌਣ ਸਨ ?"

"ਵੀਰਨ ਤੇ ਚੰਦਰਦੀਆ ।"

"ਕੀ ਇਹੀ ਵੀਰਨ ਤੇ ਚੰਦਰਦੀਆ ਹਨ ? ?" ਕਹਿੰਦਿਆਂ ਵਕੀਲ ਨੇ ਮੱਲੂ ਨੂੰ ਕਟਹਿਰੇ ਵਿਚ ਖੜ੍ਹੇ ਦੋਵੇਂ ਮੁਜਰਮ ਦਿਖਾਏ । ਮੱਲੂ ਨੇ ਉਨ੍ਹਾਂ ਨੂੰ ਝੱਟ ਪਛਾਣ ਗਿਆ ਤੇ ਵਕੀਲ ਦੀ 'ਹਾਂ' ਵਿਚ ਹਾਂ ਮਿਲਾਉਂਦਿਆਂ ਉਸ ਨੇ ਵੀਰਨ ਵੱਲ ਇਸ਼ਾਰਾ ਕਰਕੇ ਕਿਹਾ "ਪਕੌੜੇ ਤੇ ਚਾਹ ਦੁਆਇਆ ਕਰਦਾ ਸੀ ।"

ਏਨੇ ਵਿਚ ਵਕੀਲ ਨੇ ਅਗਲਾ ਸਵਾਲ ਕੀਤਾ—

"ਹਾਂ, ਤਾਂ ਤੂੰ ਉਨ੍ਹਾਂ ਦਾ ਪਿੱਛਾ ਕੀਤਾ । ਫੇਰ ਕੀ ਹੋਇਆ ?"

"ਹਾਂ, ਸੱਚ ਫਿਰ ਕੀ ਹੋਇਆ ?" ਮੱਲੂ ਕੁਝ ਚਿਰ ਯਾਦ ਕਰਕੇ ਬੋਲਿਆ—"ਮੈਂ ਇਨ੍ਹਾਂ ਦੇ ਮਗਰ ਮਗਰ ਗਿਆ । ਉਹ ਤਿੰਨੇ ਸੜਕ ਤੇ ਇਕ ਖੰਭੇ ਤੇ ਲੱਗੇ ਬਲਬ ਦੀ ਰੌਸ਼ਨੀ ਵਿਚ ਖੜ੍ਹੇ ਹੋ ਗਏ ।...ਮੈਂ ਸੋਚਿਆ ਕਿ ਜੇ ਮੈਨੂੰ ਬਾਪੂ ਨੇ ਬਲਬ ਦੀ ਰੌਸ਼ਨੀ ਵਿਚ ਨੇ ਵੇਖ ਲਿਆ ਤਾਂ ਜ਼ਰੂਰ ਮਾਰੇਗਾ...ਇਸ ਲਈ ਮੈਂ ਕੂੜੇ ਵਾਲੇ ਢੋਲ ਦੇ ਉਹਲੇ ਲੁਕ ਕੇ ਬੈਠ ਗਿਆ...ਗਿਆ ਤਾਂ ਮੈਂ ਜਹਾਜ਼ ਦੇਖਣ ਸੀ ਪਰ ਜਾ ਪਹੁੰਚਿਆ ਉਸ ਵੱਡੇ ਘਰ ਸਾਹਮਣੇ...ਦਿਲ ਵਿਚ ਆਇਆ ਕਿ ਮੈਂ ਵੀ ਮਗਰ ਹੀ ਘਰ ਦੀ ਛੱਤ ਤੇ ਚੜ੍ਹ ਜਾਵਾਂ ਪਰ...ਸੋਚਿਆ ਜੇ ਬਾਪੂ ਜੇ ਦੇਖ ਲਿਆ ਤਾਂ ਮਾਰੇਗਾ...ਗੁੱਸੇ ਹੋਵੇਗਾ— ਤਿੰਨੇ ਕੰਧ ਤੇ ਚੜ੍ਹ ਗਏ....ਮੈਂ ਬੈਠਾ ਰਿਹਾ...ਏਨੇ ਵਿਚ ਇਕ ਕੁੱਤਾ ਭੌਂਕਿਆ... ਰੌਲਾ...ਹੋਰ ਸ਼ੋਰ...ਮੈਂ ਕੂੜੇ ਵਾਲੇ ਢੋਲ ਵਿਚ ਲੁਕ ਗਿਆ...ਮੈਂ ਬਾਪੂ ਨੂੰ ਉਡੀਕਦਾ ਰਿਹਾ...ਪਰ ਬਾਪੂ ਮੁੜਿਆ ਹੀ ਨਾ ।" ਉਸ ਨੇ ਰੁਕ ਕੇ ਸਾਹ ਲਿਆ ਤੇ ਫਿਰ ਅਗਲੇ ਦਿਨ ਦੀਆਂ ਗੱਲਾਂ ਸੁਣਾਈਆਂ...ਅਗਲੇ ਦਿਨ ਬਾਪੂ ਦੇ ਮੁੜਨ ਤੀਕ ਦੀ ਹਰ ਘਟਨਾ ਉਸ ਨੇ ਜਿਉਂ ਦੀ ਤਿਉਂ ਸੁਣਾ ਦਿੱਤੀ ਪਰ ਉਸ ਰਾਤ ਵਾਲੀ ਘਟਨਾ ਯਾਦ ਕਰਕੇ ਉਹ ਉਦਾਸ ਹੋ ਗਿਆ ਤੇ ਉਸ ਦੀਆਂ ਅੱਖਾਂ ਭਰ ਆਈਆਂ ।

"ਉਸ ਰਾਤ ਪੁਲੀਸ ਵਾਲੇ ਮੇਰੇ ਬਾਪੂ ਨੂੰ ਫੜ ਕੇ ਲੈ ਗਏ ।...ਮੈਂ ਬਥੇਰਾ ਰੋਇਆ ਪਰ ਬਾਪੂ ਨਾ ਹੀ ਮੁੜਿਆ...ਕਿਤੇ ਵੀ ਨਾ ਦਿੱਸਿਆ...ਇਹ ਮੇਰੇ ਬਾਪੂ ਨੂੰ ਪਤਾ ਨਹੀਂ ਕਿੱਥੇ ਲੈ ਗਏ । ਪੁੱਛੋ ਤਾਂ ਕਦੀ ਕਹਿੰਦੇ ਹਨ 'ਏਥੇ ਹੈ' ਕਦੇ 'ਓਥੇ ਹੈ ।' ਉਹ ਅਸਲ ਵਿਚ ਹੈ ਕਿੱਥੇ ? ਮੈਨੂੰ ਪਤਾ ਹੀ ਨਹੀਂ ਲੱਗਦਾ । ਜੇ ਕਿਤੇ ਮੇਰਾ ਬਾਪੂ ਇਥੇ ਹੁੰਦਾ ਤਾਂ ਇਨ੍ਹਾਂ ਝੂਠ ਮਾਰਨ ਵਾਲੇ ਪੁਲੀਸ ਵਾਲਿਆਂ ਦੀਆਂ ਹੱਡੀਆਂ ਪੱਲਸੀਆਂ ਇੱਕ ਕਰ ਛੱਡਦਾ । ਮੇਰਾ ਬਾਪੂ ! ਕਿੰਨਾ ਚੰਗਾ ਹੈ ਮੇਰਾ ਬਾਪੂ ! ਜੇ ਮੈਂ ਮਾਂ ਨੂੰ ਪੁੱਛਦਾ ਹਾਂ ਤਾਂ ਉਹ ਇਹੀ ਕਹਿ ਦਿੰਦੀ ਹੈ 'ਪਿੰਡ ਗਿਆ ਹੋਇਆ ਹੈ ।' ਭਲਾ ਜੇ ਉਹ ਜਾਂਦਾ ਵੀ ਤਾਂ ਮੈਨੂੰ ਦੱਸੇ ਬਿਨਾਂ ਚਲਾ ਕਿਵੇਂ ਜਾਂਦਾ ?...ਕਿਉਂ ਜਾਂਦਾ ?...ਜੇ ਚਲਾ ਵੀ ਜਾਂਦਾ, ਉਹ ਮੈਥੋਂ ਦੂਰ ਏਨੇ ਦਿਨ ਰਹਿ ਹੀ ਨਹੀਂ ਸਕਦਾ..." ਬੋਲਦੇ ਬੋਲਦੇ ਉਸ ਦੇ ਮੱਥੇ ਤੇ ਤਿਉੜੀਆਂ ਪੈ ਗਈਆਂ...ਉਸ ਦਾ ਚਿਹਰਾ ਭਖ ਉਠਿਆ । ਉਸ ਨੇ ਝੱਟ ਪੈਰਾਂ ਵਿਚ ਪਈ ਛਟੀ ਚੁੱਕੀ ਤੇ ਚਾਰੇ ਪਾਸੇ ਘੁੰਮਾਈ ਫਿਰ ਚਾਰ ਵਾਰ ਕਟਹਿਰੇ ਦੇ ਜੰਗਲੇ ਨਾਲ ਛਟੀ ਮਾਰ ਕੇ ਉਹ ਚੀਕ ਕੇ ਬੋਲਿਆ—"ਓਏ, ਪੁਲੀਸ ਵਾਲਿਓ ! ਤੁਸੀਂ ਸਾਰਿਆਂ ਨੇ ਮਿਲ ਕੇ ਪਤਾ ਨਹੀਂ

ਮੇਰੇ ਬਾਪੂ ਨੂੰ ਕਿੱਥੇ ਲੁਕੋ ਛੱਡਿਆ ਹੈ ? ਜੇ ਤੁਸੀਂ ਮੈਨੂੰ ਮੇਰਾ ਬਾਪੂ ਨਾ ਮੋੜਿਆ, ਤਾਂ ਮੈਂ ਇਸੇ ਛਟੀ ਨਾਲ ਤੁਹਾਡੀਆਂ ਹੱਡੀਆਂ ਤੋੜ ਦਿਆਂਗਾ...ਦੰਦੀਆਂ ਵੱਢ ਵੱਢ ਕੇ ਖਾ ਜਾਵਾਂਗਾ !...ਬਾਪੂ ! ਓਏ ਬਾਪੂ..." ਤੇ ਉਹ ਉੱਚੀ ਉੱਚੀ ਰੋਣ ਲੱਗ ਪਿਆ । ਕੋਲ ਹੀ ਲੁਕੇ ਬੈਠੇ ਪੁਲੱਈਆ ਦਾ ਸਾਰਾ ਸਰੀਰ ਕੰਬ ਗਿਆ । ਉਸ ਦੀਆਂ ਅੱਖਾਂ ਅੱਗੇ ਹਨ੍ਹੇਰਾ ਜਿਹਾ ਛਾ ਗਿਆ । ਉਹ ਆਪਣਾ ਸਾਰਾ ਗੁੱਸਾ, ਦੁੱਖ ਆਦਿ ਭੁੱਲ ਕੇ ਅੱਗੇ ਵਧਿਆ ।

"ਮੱਲੂ ! ਮੇਰੇ ਪੁੱਤਰ ।" ਕਹਿੰਦਿਆਂ ਪੁਲੱਈਆ ਨੇ ਕੁੱਦ ਕੇ ਕਟਹਿਰੇ ਵਿਚ ਪਹੁੰਚਣਾ ਚਾਹਿਆ । ਬਾਪੂ ਨੂੰ ਦੇਖ ਕੇ ਖੁਸ਼ੀ ਨਾਲ ਖੀਵਾ ਹੋਇਆ ਮੱਲੂ "ਬਾਪੂ !" ਆਖ ਕੇ ਕਟਹਿਰੇ 'ਚੋਂ ਉਤਰ ਗਿਆ । ਰੋਂਦੇ ਹੋਏ ਮੱਲੂ ਨੂੰ ਚਪੜਾਸੀ ਬਾਹਰ ਵੱਲ ਲੈ ਗਿਆ ਤੇ ਪੁੱਤਰ ਵੱਲ ਦੌੜ ਰਹੇ ਪੁਲੱਈਆ ਨੂੰ ਪੁਲੀਸ ਨੇ ਪਿਛਾਂਹ ਵੱਲ ਖਿੱਚ ਲਿਆ ।

## 41

ਜਦੋਂ ਪੁਲੱਈਆ ਕਚਹਿਰੀ ਤੋਂ ਜੇਲ੍ਹ ਪਰਤਿਆਂ ਤਾਂ ਤਰਕਾਲਾਂ ਢਲ ਚੁੱਕੀਆਂ ਸਨ । ਜੇਲ੍ਹ ਦੇ ਕਮਰੇ ਵਿਚ ਪਹੁੰਚਦਿਆਂ ਹੀ ਉਹ ਧੜੰਮ ਕਰਦਾ ਬੈਠ ਗਿਆ । ਉਹ ਗੁੱਸੇ ਨਾਲ ਪਾਗਲ ਹੋ ਰਿਹਾ ਸੀ । ਸਾਹਮਣੇ ਜੇਲ੍ਹ ਦੀਆਂ ਸੀਖਾਂ ਸਨ ਨਹੀਂ ਤਾਂ ਗੁੱਸੇ ਵਿਚ ਪਾਗਲ ਹੋਇਆ ਉਹ ਜਾ ਕੇ ਪਤਨੀ ਦਾ ਗਲ ਘੁੱਟ ਦਿੰਦਾ ।

'ਇਹ ਸਭ ਉਸੇ ਕਾਰਨ ਹੋਇਆ ਹੈ । ਜੇ ਮੈਂ ਆਪਣੇ ਪੁੱਤਰ ਮੱਲੂ ਨੂੰ ਇਕ ਵਾਰ ਵੀ ਇਸ਼ਾਰਾ ਕਰ ਦਿੰਦਾ ਤਾਂ ਕੀ ਉਹ ਇਕ ਅੱਖਰ ਵੀ ਬੋਲ ਦਿੰਦਾ ?...ਨੀਲੀ ਨੇ ਮੌਕਾ ਪਾ ਕੇ ਮੇਰੇ ਦੁਸ਼ਮਣ ਦੀ ਮਦਦ ਕੀਤੀ ਹੈ ।...ਉਸੇ ਕਾਰਨ ਮੇਰੀ ਜ਼ਿੰਦਗੀ ਬਰਬਾਦ ਹੋ ਗਈ...ਮੈਂ ਆਦੇਮਾ ਦੀਦੀ ਦੀ ਗੱਲ ਨਹੀਂ ਸੀ ਮੰਨੀ...ਜਿਵੇਂ ਉਸ ਮਕਾਨ ਮਾਲਕ ਨੇ ਕਿਹਾ ਹੋਣੈ, ਇਸ ਨੇ ਉਵੇਂ ਹੀ ਕੀਤਾ ਹੋਣੈ...ਮੇਰੇ ਨਾਲ ਦਗਾ... । ਪਹਿਲਾਂ ਦਾਨ ਪੁੰਨ ਕਰਦੀ ਨੇ ਮੇਰਾ ਘਰ ਲੁਟਾ ਦਿੱਤਾ । ਰਜੂਏ ਸਾਹਮਣੇ ਮੈਨੂੰ ਨੀਵਾਂ ਦਿਖਾ ਕੇ ਬਰਬਾਦ ਕਰ ਸੁਟਿਆ । ਨੇਕੀ...ਨੇਕੀ...ਇਸ ਦੀ ਨੇਕ ਚਲਣੀ ਨੇ ਮੇਰਾ ਮਰਦਊਪੁਣਾ ਹੀ ਮਿੱਟੀ ਵਿਚ ਮਿਲਾ ਦਿੱਤਾ । ਕਾਹਲੀ ਵਿਚ ਮੈਂ ਇਸ ਦਾ ਅਸਲੀ ਰੂਪ ਹੀ ਨਾ ਪਛਾਣ ਸਕਿਆ । ਆਪਣੀ ਸ਼ਰਤ ਪੂਰੀ ਕਰਨ ਦੀ ਲਗਨ ਵਿਚ ਮੈਂ ਇਸ ਨੀਵੀਂ ਜ਼ਾਤ ਵਾਲੀ—ਜਿਹੜੀ ਖੋਟੇ ਪੈਸੇ ਵਾਂਗ ਕਿਤੇ ਵੀ ਚੱਲ ਨਹੀਂ ਸੀ ਸਕੀ—ਨੂੰ ਆਪਣੇ ਗਲ ਮੜ੍ਹ ਲਿਆ । ਬਹੁਤਾ ਸੰਭਲ ਸੰਭਲ ਕੇ ਤੁਰਦੇ ਨੇ, ਮੈਂ ਕੇਲੇ ਦੇ ਛਿਲਕੇ ਤੇ ਹੀ ਪੈਰ ਜਾ ਧਰਿਆ । ਜਿਹੜੀਆਂ ਲੜਕੀਆਂ ਆਪ ਪਸੰਦ ਕਰਕੇ ਮੇਰੇ ਕੋਲ ਆਈਆ, ਮੈਂ ਸਭ ਠੁਕਰਾ ਦਿੱਤੀਆਂ—ਜੇ ਉਨ੍ਹਾਂ 'ਚੋਂ ਹੀ ਕਿਸੇ ਨਾਲ ਵਿਆਹ ਕਰਵਾਇਆ ਹੁੰਦਾ ਤਾਂ ਮੈਨੂੰ ਅੱਜ ਇਹ ਦਿਨ ਨਾ ਦੇਖਣਾ ਪੈਂਦਾ ।...ਸੋਨਾ ਪੈਦਾ ਕਰਨ ਵਾਲੀਆਂ ਜ਼ਮੀਨਾਂ ਛੱਡ ਕੇ...ਪਿੰਡ ਛੱਡ ਕੇ...

ਅੱਜ ਇਸ ਤਰ੍ਹਾਂ ਨਾ ਭਟਕਣਾ ਪੈਂਦਾ...ਅੱਜ ਜੇਲ੍ਹ ਦੀਆਂ ਸੀਖਾਂ ਦੇ ਮਗਰ ਬੰਦ ਕਮਰੇ ਵਿਚ ਭੁੰਜੇ ਲੇਟਣ ਦੀ ਨੌਬਤ ਨਾ ਆਉਂਦੀ।...ਤੇ ਨਾਂ ਹੀ ਇੰਜ ਆਪਣੇ ਪਿਆਰੇ ਪੁੱਤਰ ਮੱਲ੍ਹ ਤੋਂ ਵਿਛੜਨਾ ਪੈਂਦਾ।...ਇਹ ਸਭ ਉਸੇ ਦੀ ਕਰਤੂਤ ਹੈ। ਜੇ ਮੈਂ ਉਸ ਨਾਲ ਮਾਰ ਕੁੱਟ ਕਰਾਂ ਜਾਂ ਗਲ ਘੁੱਟ ਕੇ ਉਸ ਨੂੰ ਜਾਨੋਂ ਹੀ ਮਾਰ ਸੁੱਟਾਂ, ਤਾਂ ਵੀ ਕੋਈ ਪਾਪ ਨਹੀਂ ਹੋਵੇਗਾ।' ਉਸ ਦਾ ਦਿਲ ਕਬਾਬ ਵਾਂਗ ਭੁੱਜ ਰਿਹਾ ਸੀ। ਉਸ ਦਿਨ ਉਹ ਰੋਟੀ ਵੀ ਨਾ ਖਾ ਸਕਿਆ—ਜਿਵੇਂ ਕਿ ਗੁੱਸੇ ਨੇ ਹੀ ਉਸ ਦੀ ਭੁੱਖ ਮਾਰ ਦਿੱਤੀ ਹੋਵੇ। ਪੁਲੱਈਆ ਇਨ੍ਹਾਂ ਸੋਚਾਂ ਵਿਚ ਡੁੱਬਿਆ ਰਿਹਾ ਤੇ ਚਾਰੇ ਪਾਸੇ ਹਨ੍ਹੇਰਾ ਪਸਰਦਾ ਗਿਆ।

ਉਹ ਵਾਰ ਵਾਰ ਪਾਗਲਾਂ ਵਾਂਗੂੰ ਇਧਰ ਉਹਰ ਘੁੰਮ ਰਿਹਾ ਸੀ। ਕਦੀ ਕਦੀ ਗੁੱਸੇ ਦੇ ਵੇਗ ਵਿਚ ਉਹ ਆਪਣੇ ਦਿਲ ਦੀਆਂ ਗੱਲਾਂ ਉੱਚੀ ਉੱਚੀ ਬੋਲਣ ਲੱਗ ਜਾਂਦਾ। ਉਸ ਨੇ ਦੋ ਤਿੰਨ ਵਾਰ ਸੀਖਾਂ ਭੰਨ ਸਿੱਟਣ ਦੀ ਕੋਸ਼ਿਸ਼ ਕੀਤੀ ਪਰ ਸਾਰਾ ਜ਼ੋਰ ਲਾਉਣ ਦੇ ਬਾਵਜੂਦ ਜੇਲ੍ਹ ਦਾ ਦਰਵਾਜ਼ਾ ਨਾ ਟੁੱਟਿਆ।

ਪੁਲੱਈਆ ਨੂੰ ਇੰਜ ਦੁੱਖੀ ਹੁੰਦਾ ਦੇਖ ਕੇ ਕੋਲ ਹੀ ਪਏ ਇਕ ਹੋਰ ਕੈਦੀ ਨੇ ਪੁੱਛਿਆ,—"ਕਿਉਂ ਵੀਰਾ ! ਤੈਨੂੰ ਹੋਇਆ ਕੀ ਹੈ ? '

'ਕੀ ਦੱਸਾਂ ਤੇ ਕੀ ਨਾ ਦੱਸਾਂ ? ਜੇ ਕਿਤੇ ਇਕ ਵਾਰੀ ਦਰਵਾਜ਼ਾ ਖੁਲ੍ਹ ਜਾਵੇ ਤਾਂ ਉਸ ਦਾ ਗਲ ਘੁੱਟ ਸਿੱਟਾਂ।"

"ਕੀਹਦਾ ?"

"ਹੋਰ ਕੀਹਦਾ ? ਉਸੇ ਕਮੀਨੀ ਦਾ—ਜੋ ਆਪਣੇ ਆਪ ਨੂੰ ਮੇਰੀ ਪਤਨੀ ਕਹਾਉਂਦੀ ਹੈ...ਜਿਸ ਨੂੰ ਸਾਰੇ ਪਿੰਡ ਨੇ ਠੁਕਰਾ ਦਿੱਤਾ ਸੀ ਤੇ ਮੈਂ ਮਰੇ ਸੱਪ ਵਾਂਗ ਆਪਣੇ ਗਲ ਪਾ ਲਿਆ।...ਅੱਜ ਉਹੀ ਮੇਰੇ ਖਿਲਾਫ਼ ਗਵਾਹੀ ਦੇ ਗਈ।" ਪੁਲੱਈਆ ਦਾ ਸਾਰਾ ਗੁੱਸਾ ਦੁੱਖ ਵਿਚ ਬਦਲ ਗਿਆ। ਪੁਲੱਈਆ ਜ਼ਾਰ ਜ਼ਾਰ ਰੋਂਦਾ ਹੋਇਆ ਬੋਲਿਆ—' ਉਸ ਕਮਜ਼ਾਤ ਨੇ ਮੈਨੂੰ ਮੇਰੇ ਪੁੱਤਰ ਮੱਲ੍ਹ ਨੂੰ ਮਿਲਣ ਨਹੀਂ ਦੇਣਾ...ਪੁੱਤਰ ਦੀ ਯਾਦ ਵਿਚ ਤੜਫਦੇ ਮੇਰੀ ਪਤਾ ਨਹੀਂ ਕੀ ਹਾਲਤ ਹੋ ਜਾਵੇ।"

ਉਹ ਹਉਂਕੇ ਭਰ ਭਰ ਰੋਂਦਾ ਹੋਇਆ ਆਪਣੇ ਸਾਥੀ ਕੋਲ ਜਾ ਕੇ ਹੋਰ ਵੀ ਉੱਚੀ ਉੱਚੀ ਰੋਣ ਲੱਗ ਪਿਆ। ਹੌਲੀ ਹੌਲੀ ਸਾਥੀ ਪੁਲੱਈਆ ਦਾ ਸਿਰ ਪਲੋਸਣ ਲੱਗ ਪਿਆ। ਕੁਝ ਚਿਰ ਮਗਰੋਂ ਉਸ ਨੇ ਪੁਲੱਈਆ ਨੂੰ ਲਿਜਾ ਕੇ ਆਪਣੀ ਥਾਂਵੇਂ ਲਿਟਾ ਦਿੱਤਾ। ਥਕਾਵਟ ਕਾਰਨ ਪੁਲੱਈਆ ਦਾ ਸਾਰਾ ਸਰੀਰ ਦਰਦ ਕਰ ਰਿਹਾ ਸੀ। ਉਹ ਪਿਆ ਪਿਆ ਸੌਂ ਗਿਆ। ਅੱਖਾਂ ਮਿਚਣ ਸਾਰ ਉਸ ਸਾਹਮਣੇ ਕਚਹਿਰੀ, ਪਤਨੀ ਤੇ ਪੁੱਤਰ—ਇਕ ਇਕ ਕਰਕੇ ਘੁੰਮਣ ਲੱਗੇ। ਇਸ ਨਾਲ ਉਸ ਦੇ ਦਿਲ ਵਿਚ ਇਕ ਮੂਕ ਵੇਦਨਾ ਤੇ ਦੁੱਖ ਜਾਗ ਪਿਆ। ਉਸ ਨੇ ਅੱਖਾਂ ਖੋਲ੍ਹੀਆਂ। ਸਾਹਮਣੇ ਸੰਤਰੀ ਇਧਰ ਉਧਰ ਘੁੰਮ ਰਿਹਾ ਸੀ। ਵਰਾਂਡੇ 'ਚੋਂ ਥੋੜ੍ਹੀ ਥੋੜ੍ਹੀ ਰੌਸ਼ਨੀ ਉਸ ਕਮਰੇ ਵਿਚ ਵੀ ਪੈ ਰਹੀ ਸੀ। ਪੁਲੱਈਆ ਨੇ ਉਸ ਮੱਧਮ ਜਿਹੀ ਰੌਸ਼ਨੀ ਵਿਚ ਹੀ ਉਸ ਸਾਥੀ ਵੱਲ ਦੇਖਿਆ ਜੋ ਉਸ ਨੂੰ ਧੀਰਜ ਬਨਾਉਣ ਦੀ ਕੋਸ਼ਿਸ਼ ਕਰ ਰਿਹਾ ਸੀ।

ਪੁਲੱਈਆ ਸੋਚਣ ਲੱਗਿਆ ਕਿ ਉਹ ਬੁੱਢਾ ਇਥੇ ਕਿਵੇਂ ਆ ਗਿਆ ? ਜੇ

ਇਹ ਉਹ ਨਹੀਂ ਤਾਂ ਫਿਰ ਹੋਰ ਕੌਣ ਹੋਇਆ !...ਲੱਗਦਾ ਤਾਂ ਇਹ ਭਗਤ ਵਰਗਾ ਹੈ...ਪਰ ਭਗਤ ਤਾਂ ਕਦੋਂ ਦਾ ਮਰ ਚੁੱਕਿਆ । ਉਹ ਕਿਵੇਂ ਹੋ ਸਕਦਾ ਹੈ ? ਤਾਂ ਫਿਰ ਕੀ ਇਹ ਉਹੀ ਬੁੱਢਾ ਹੈ ?...ਪਰ ਉਸ ਨੂੰ ਜੇਲ੍ਹ ਕਿਉਂ ਲਿਆਂਦਾ ਗਿਆ ? ਅੱਜ ਸਵੇਰੇ ਤਾਂ ਇਹ ਆਦਮੀ ਇਥੇ ਨਹੀਂ ਸੀ ।...ਹੁਣ ਇਹ ਕਿਥੋਂ ਤੇ ਕਿਵੇਂ ਆ ਗਿਆ ? ਅਖ਼ੀਰ ਉਹ ਹੈ ਕੌਣ ?...

ਉਸ ਆਦਮੀ ਨੇ ਹੌਲੀ ਜਿਹੀ ਪੁੱਛਿਆ ਪੁਲੱਈਆ—"ਬੇਟਾ ! ਦਰਦ ਕੁਝ ਘਟਿਆ ?" ਪੁਲੱਈਆ ਦੇ ਮੂੰਹੋਂ ਇਕ ਅੱਖਰ ਵੀ ਨਾ ਨਿਕਲਿਆ ।...ਉਹ ਸਿਰਫ਼ 'ਹਾਏ, ਹਾਏ' ਕਰਦਾ ਰਿਹਾ । ਵਰਾਂਡੇ 'ਚੋਂ ਕਿਸੇ ਦੀ ਪੈੜ ਚਾਲ ਵੀ ਨਹੀਂ ਸੀ ਸੁਣਾਈ ਦੇ ਰਹੀ । ਪਹਿਰੇਦਾਰ ਸ਼ਾਇਦ ਬੈਠ ਗਿਆ ਹੋਵੇਗਾ । ਜਿਉਂ ਜਿਉਂ ਰਾਤ ਬੀਤਦੀ ਗਈ, ਤਿਉਂ ਤਿਉਂ ਨੀਂਦ ਪੁਲੱਈਆ ਤੋਂ ਦੂਰ ਨੱਸਦੀ ਰਹੀ । ਉਸ ਦੇ ਨਾਲ ਦਾ ਕੈਦੀ ਵੀ ਨਹੀਂ ਸੀ ਸੁੱਤਾ । ਕੁਝ ਚਿਰ ਮਗਰੋਂ ਉਸ ਨੇ ਫਿਰ ਪੁੱਛਿਆ—"ਕਿਉਂ ਬੇਟਾ ! ਨੀਂਦ ਆ ਰਹੀ ਹੈ ਜਾਂ ਨਹੀਂ ?"

ਉਸ ਦੀ ਆਵਾਜ਼ ਸੁਣਦਿਆਂ ਹੀ ਪੁਲੱਈਆ ਦੇ ਲੂੰ ਕੰਡੇ ਖੜ੍ਹੇ ਹੋ ਗਏ । ਉਸ ਨੂੰ ਉਹ ਆਵਾਜ਼ ਜਾਣੀ ਪਛਾਣੀ ਜਿਹੀ ਲੱਗੀ । ਉਸ ਨੂੰ ਜਾਪਿਆ ਜਿਵੇਂ ਕਿ ਉਸ ਬੁੱਢੇ ਦੇ ਬੋਲ ਉਸ ਦੇ ਦਿਲ ਵਿਚ ਭੜਕ ਰਹੀ ਗੁੱਸੇ ਦੀ ਅੱਗ ਤੇ ਸੀਤ ਪਾਣੀ ਵਾਂਗੂ ਵਰ੍ਹ ਰਹੇ ਹੋਣ ।

ਕੁਝ ਚਿਰ ਮਗਰੋਂ ਪੁਲੱਈਆ ਉੱਠ ਬੈਠਾ । ਬੁੱਢਾ ਉਸ ਦੇ ਐਨ ਕੋਲ ਆ ਕੇ ਬੋਲਿਆ—"ਬੇਟੀ ! ਤੇਰੀ ਇਹ ਹਾਲਤ ਹੋ ਕਿਵੇਂ ਗਈ ?"

ਇਹ ਸਵਾਲ ਸੁਣਦਿਆਂ ਹੀ ਪੁਲੱਈਆ ਦਾ ਜੀ ਕੀਤਾ ਕਿ ਉਹ ਬੁੱਢੇ ਕੋਲ ਰੱਜ ਕੇ ਆਪਣਾ ਦੁੱਖੜਾ ਰੋਵੇ । ਉਸ ਨੂੰ ਲੱਗਿਆ ਕਿ ਬੇਸ਼ੱਕ ਉਹ ਬੁੱਢਾ ਉਸ ਦਾ ਨਾਉਂ ਥੇਹ ਤੀਕ ਨਹੀਂ ਸੀ ਜਾਣਦਾ ਪਰ ਸਾਰੀ ਦੁਨੀਆਂ ਵਿਚ ਉਸ ਦਾ ਦੁੱਖ ਵੰਡਾਉਣ ਵਾਲਾ ਇਕੱਲਾ ਉਹੀ ਸੀ । ਬੈਠੇ ਬੈਠੇ ਪੁਲੱਈਆ ਨੇ ਸ਼ੁਰੂ ਤੋਂ ਲੈ ਕੇ ਅਖ਼ੀਰ ਤਕ ਆਪਣੀ ਜੀਵਨ ਕਥਾ ਉਸ ਬੁੱਢੇ ਨੂੰ ਸੁਣਾ ਦਿੱਤੀ । ਪੁਲੱਈਆ ਦੀ ਰਾਮ ਕਹਾਣੀ ਸੁਣ ਕੇ ਬੁੱਢੇ ਨੇ ਇਕ ਲੰਬਾ ਹਉਕਾ ਭਰਿਆ...ਬੱਸ ਹੋਰ ਕੁਝ ਵੀ ਨਾ ਕਿਹਾ । ਕੁਝ ਚਿਰ ਮਗਰੋਂ ਉਠ ਕੇ ਜਾਣ ਲੱਗਿਆ ਉਸ ਨੇ ਕੇਵਲ ਏਨਾ ਕਿਹਾ—"ਪੁੱਤਰ ! ਰਾਤ ਕਾਫ਼ੀ ਹੋ ਗਈ । ਥਕਿਆ ਹੋਇਆ ਹੈਂ । ਹੁਣ ਸੌਂ ਜਾਹ ।"

ਨਾਲ ਦਾ ਕੈਦੀ ਤਾਂ ਚਲਾ ਗਿਆ ਪਰ ਪੁਲੱਈਆ ਉਸੇ ਨੂੰ ਵੇਖਦਾ ਰਿਹਾ । ਵੇਖਦੇ ਵੇਖਦੇ ਕੁਝ ਚਿਰ ਮਗਰੋਂ ਉਸ ਦੀ ਅੱਖ ਲੱਗ ਗਈ ।

ਰਾਤ ਦੇ ਚੌਥੇ ਪਹਿਰ ਫਿਰ ਉਸ ਦੀ ਅੱਖ ਖੁਲ੍ਹ ਗਈ ਤੇ ਮੁੜ ਕੇ ਉਹ ਸੌਂ ਨਾ ਸਕਿਆ । ਉਸ ਨੂੰ ਲੱਗਿਆ ਜਿਵੇਂ ਕਿ ਉਸ ਦਾ ਸਾਥੀ ਕੈਦੀ ਚੌਂਕੜੀ ਮਾਰੀ ਬੈਠਾ ਹੋਵੇ । ਉਸ ਨੂੰ ਇਸ ਰੂਪ ਵਿਚ ਬੈਠਿਆ ਦੇਖ ਕੇ ਪੁਲੱਈਆ ਨੂੰ ਦੇਵੀ ਨੀਲੰਮਾ ਦੇ ਮੰਦਰ ਵਾਲਾ ਭਗਤ ਯਾਦ ਆ ਗਿਆ ਜੋ ਬਿਲਕੁਲ ਇਵੇਂ ਬੈਠ ਕੇ ਆਸਣ ਲਾਉਂਦਾ ਤੇ ਭਗਤੀ ਕਰਿਆ ਕਰਦਾ ਸੀ । ਉਹ ਹਾਲੇ ਉਸ ਬਾਰੇ ਸੋਚ ਹੀ ਰਿਹਾ ਸੀ ਕਿ ਸਾਥੀ ਕੈਦੀ ਨੇ ਉਸ ਨੂੰ ਆਪਣੇ ਕੋਲ ਸੱਦਿਆ । ਪੁਲੱਈਆ ਉਠ ਕੇ ਉਸ ਕੋਲ ਜਾ

ਪਹੁੰਚਿਆ : ਪੁਲੱਦੀਆ ਨੂੰ ਸਾਥੀ ਦਾ ਚਿਹਰਾ ਸਾਫ਼ ਤਾਂ ਨਹੀਂ ਦਿੱਸਿਆ ਪਰ ਉਸ ਨੂੰ ਭਾਉਲਾ ਜਿਹਾ ਪਿਆ ਕਿ ਉਸ ਨਾਲ ਵਾਲੇ ਕੈਦੀ ਦੇ ਚਿਹਰੇ ਤੇ ਇਕ ਨੂਰ ਚਮਕ ਰਿਹਾ ਹੈ ।

ਸਾਥੀ ਪੁਲੱਦੀਆ ਨੂੰ ਪਲੋਸਦਾ ਹੋਇਆ ਬੋਲਣ ਲੱਗਿਆ—"ਬੇਟਾ ! ਕੋਈ ਸਮਾਂ ਸੀ ਜਦੋਂ ਮੈਂ ਆਪਣੇ ਹੀ ਆਦਮੀਆਂ ਨੂੰ ਨਫ਼ਰਤ ਤੇ ਈਰਖਾ ਨਾਲ ਵੇਖਿਆ ਕਰਦਾ ਸੀ । ਉਨ੍ਹੀਂ ਦਿਨੀਂ ਮੇਰੇ ਕੋਲ ਕੁਝ ਆਪਣੀ ਜਾਇਦਾਦ ਵੀ ਸੀ । ਪਰ ਮੈਂ ਇਕ ਮਨੁੱਖ ਵਾਂਗੂੰ ਜ਼ਿੰਦਗੀ ਨਾ ਜਿਉਂ ਸਕਿਆ ਤੇ ਅਖੀਰ ਜ਼ੇਲ੍ਹ ਵਿਚ ਆ ਬੈਠਾ । ਹੁਣ ਤਾਂ ਇਸ ਦੁਨੀਆਂ ਵਿਚ ਮੇਰਾ ਆਪਣਾ ਕੁਝ ਵੀ ਨਹੀਂ ਰਹਿ ਗਿਆ । ਪਰ ਫਿਰ ਵੀ ਮੈਂ ਇਸ ਦੁਨੀਆਂ ਵਿਚ ਜਿਉਂਦੇ ਰਹਿਣ ਦੀ ਇੱਛਾ ਨਾਲ ਖੁਸ਼ੀ ਨਾਲ ਜੀ ਰਿਹਾ ਹਾਂ । ਜਦੋਂ ਤਕ ਪੰਜ ਤੱਤਾਂ ਤੋਂ ਬਣਿਆ ਸਰੀਰ ਰਹੇ, ਇਸ ਨੂੰ ਆਪਣਾ ਧਰਮ ਨਿਭਾਉਣਾ ਹੀ ਚਾਹੀਦਾ ਹੈ ।...ਨਹੀਂ ਤਾਂ ਦੁਨੀਆਂ ਤਹਿਸ ਨਹਿਸ ਹੋ ਜਾਵੇਗੀ । ਤੇਰੇ ਨਾਲ ਕਿਸੇ ਨੇ ਵੀ ਧੋਖਾ ਨਹੀਂ ਕੀਤਾ...ਫਰੇਬ ਨਹੀਂ ਕੀਤਾ । ਝੂਠ ਬੋਲ ਕੇ ਤੂੰ ਖ਼ੁਦ ਹੀ ਆਪਣੇ ਆਪ ਨੂੰ ਧੋਖਾ ਦੇ ਰਿਹਾ ਹੈਂ । ਆਪਣੀ ਕਰਨੀ ਦਾ ਫਲ ਹੱਸ ਕੇ ਭੁਗਤ ।" ਉਹ ਕੁਝ ਚਿਰ ਲਈ ਰੁਕਿਆ ਫਿਰ ਪੁਲੱਦੀਆ ਦੀ ਠੋਡੀ ਫੜ ਕੇ ਉਸ ਦਾ ਮੂੰਹ ਉੱਚਾ ਕਰਕੇ ਬੋਲਣ ਲੱਗਿਆ—"ਤੈਨੂੰ ਇਸ ਗੱਲ ਤੇ ਤਾਂ ਮਾਣ ਹੋਣਾ ਚਾਹੀਦਾ ਹੈ ਕਿ ਤੇਰੀ ਪਤਨੀ ਨੇ ਹਰ ਗੱਲ ਇਕ ਪਾਸੇ ਰੱਖ ਕੇ ਸੱਚਾਈ ਦਾ ਪੱਖ ਲਿਆ । ਤੈਨੂੰ ਮਾਣ ਕਰਨਾ ਚਾਹੀਦਾ ਹੈ ਕਿ ਤੂੰ ਚੋਰਾਂ ਨੂੰ ਫੜ ਕੇ ਪੁਲੀਸ ਹਵਾਲੇ ਕਰਨ ਵਾਲਾ ਪੁੱਤ ਜੰਮਿਆ ਹੈ । ਤੈਥੋਂ ਵੱਧ ਕਿਸਮਤ ਵਾਲਾ ਭਲਾ ਹੋਰ ਕੌਣ ਹੋ ਸਕਦਾ ਹੈ ? ਬੇਟਾ ! ਇਸ ਜਨਮ ਵਿਚ ਹੀ ਸਭ ਕੁਝ ਨਹੀਂ ਹੋ ਸਕਦਾ । ਇਕ ਇਕੱਲੇ ਤੀਲੇ ਨਾਲ ਕਦੇ ਪੂਰਾ ਪਹੀਆ ਨਹੀਂ ਬਣਦਾ '...ਪੂਰਾ ਪਹੀਆ ਬਣਨ ਤੇ ਉਸ ਮਗਰੋਂ ਸੜਕ ਦੀ ਔਹ ਪਰਲੀ ਨੁੱਕਰ ਤਕ ਪਹੁੰਚਣ ਲਈ ਤੀਲੇ ਨੂੰ ਵੀ ਪਤਾ ਨਹੀਂ ਕਿੰਨੇ ਜਨਮ ਲੈਣੇ ਪੈਣਗੇ ? ਕੀ ਤੂੰ ਕਦੀ ਇਹ ਵੀ ਸੋਚਿਐ ਕਿ ਤੇਰੇ ਅੰਦਰ ਹੋਣ ਸਮੇਂ ਉਨ੍ਹਾਂ ਦਾ ਕੀ ਹਾਲ ਹੋਣੈ ?...ਤੇਰੀ ਪਤਨੀ ਦੀ ਨੇਕ ਦਿਲੀ ਤੇ ਨਿਆਂ ਪਸੰਦੀ ਹੀ ਪਰਛਾਵੇਂ ਵਾਂਗ ਉਸ ਦੇ ਨਾਲ ਰਹੇਗੀ... ਉਸ ਦੀ ਰਖਿਆ ਕਰੇਗੀ ।...ਜ਼ਰਾ ਦੱਸ ਤਾਂ ਸਹੀ ਕਿ ਉਸ ਨੇ ਅਜਿਹਾ ਕਿਹੜਾ ਪਾਪ ਕੀਤਾ ਹੈ ਕਿ ਤੂੰ ਜਾ ਕੇ ਉਸ ਦਾ ਗਲ ਘੁਟੇਂ ਜਾਂ ਬੁਰਾਈ ਉਸ ਨੂੰ ਸੱਪ ਬਣ ਕੇ ਡੰਗੇ ?"

ਏਨਾ ਕਹਿ ਕੇ ਉਹ ਉਠ ਕੇ ਚਲਾ ਗਿਆ । ਏਨੇ ਵਿਚ ਕਮਰੇ ਦਾ ਦਰਵਾਜ਼ਾ ਖੁਲ੍ਹਿਆ ਤੇ ਸਾਥੀ ਉਠ ਕੇ ਬਾਹਰ ਨਿਕਲ ਗਿਆ । ਪੁਲੱਦੀਆ ਉਥੇ ਹੀ ਬੈਠਾ ਰਿਹਾ । ਸਵੇਰ ਹੋਈ । ਉਹ ਕਮਰੇ ਤੋਂ ਬਾਹਰ ਨਿਕਲਿਆ...ਫਿਰ ਅੰਦਰ ਆ ਗਿਆ ਪਰ ਉਸ ਦੇ ਦਿਮਾਗ਼ ਵਿਚ ਸਾਥੀ ਦੀਆਂ ਗੱਲਾਂ ਹੀ ਚੱਕਰ ਲਾ ਰਹੀਆਂ ਸਨ । ਉਹ ਬੁੱਢੇ ਦੀਆਂ ਗੱਲਾਂ ਬਾਰੇ ਹੀ ਸੋਚਦਾ ਬੈਠਾ ਰਿਹਾ । ਸਾਰੀ ਰਾਤ ਦੇ ਉਨੀਂਦਰੇ ਕਾਰਨ ਉਸ ਦੀਆਂ ਅੱਖਾਂ ਲਾਲ ਹੋ ਗਈਆਂ ਸਨ । ਉਸ ਨੂੰ ਪਲ ਭਰ ਲਈ ਅੱਖ ਲਾਉਣ ਦੀ ਵਿਹਲ ਨਹੀਂ ਸੀ...ਲਗਾਤਾਰ ਕੋਈ ਨਾ ਕੋਈ ਕੰਮ

ਕਰਨਾ ਪੈ ਰਿਹਾ ਸੀ ।ਕੰਮ ਵਿਚ ਰੁੱਝੇ ਪੁਲੱਈਆ ਦੇ ਦਿਮਾਗ਼ ਵਿਚ ਵੀ ਸਾਥੀ ਦੇ ਬੋਲ ਹੀ ਗੂੰਜ ਰਹੇ ਸਨ ।

ਦੁਪਹਿਰ ਸਮੇਂ ਜਦੋਂ ਉਹ ਕਮਰੇ ਵਿਚ ਮੁੜਿਆ ਤਾਂ ਉਸ ਦਾ ਸਾਥੀ ਉਥੇ ਨਹੀਂ ਸੀ । ਪੁਲੱਈਆ ਨੇ ਸੋਚਿਆ ਕਿ ਉਹ ਸ਼ੰਝ ਤੀਕ ਮੁੜ ਆਵੇਗਾ ਤੇ ਉਹ ਉਸ ਦੇ ਨੈਣ ਨਕਸ਼ ਸਾਫ਼ ਦੇਖ ਲਵੇਗਾ...ਪਰ ਉਹ ਮੁੜ ਕੇ ਨਾ ਆਇਆ । ਪੁਲੱਈਆ ਨੂੰ ਪਛਤਾਵਾ ਲੱਗਿਆ ਕਿ ਉਸ ਨੇ ਸਵੇਰੇ ਹੀ ਉਸ ਦੀ ਸ਼ਕਲ ਚੰਗੀ ਤਰ੍ਹਾਂ ਕਿਉਂ ਨਾ ਦੇਖ ਲਈ ।

ਜਿਉਂ ਜਿਉਂ ਤਰਕਾਲਾਂ ਢਲਣ ਲੱਗੀਆਂ ਪੁਲੱਈਆ ਉਪਰਾਮ ਹੋਣ ਲੱਗਿਆ । ਉਸ ਦੇ ਦਿਲ ਵਿਚ ਕਈ ਤਰ੍ਹਾਂ ਦੇ ਵਿਚਾਰ ਆਉਣ ਲੱਗੇ । ਜ਼ੋਰ ਦੀ ਹਵਾ ਚਲ ਰਹੀ ਸੀ । ਬਾਹਰ ਮਿੱਟੀ ਉੱਡ ਰਹੀ ਸੀ । ਅਸਮਾਨ ਵਿਚ ਬੱਦਲ ਆਵਾਰਾ ਘੁੰਮ ਰਹੇ ਸਨ ।...ਕੁਝ ਚਿਰ ਮਗਰੋਂ ਅਸਮਾਨ ਨਿਖਰ ਆਇਆ ਸੀ ।

ਸੰਝ ਦਾ ਮੂੰਹ ਝਾਖਰਾ ਜਿਹਾ ਸੀ । ਪੁਲੱਈਆ ਨਵੇਂ ਸਿਰਿਉਂ ਆਪਣੇ ਬੀਤੇ ਦਿਨ ਯਾਦ ਕਰਨ ਲੱਗਿਆ ।...'ਨੀਲੀ ਨਾਲ ਉਸ ਦਾ ਕਾਰਜ ਰਚਣਾ...ਵਿਆਹ ਤੋਂ ਪਹਿਲਾਂ ਹੀ ਪੁੱਤਰ ਦੀ ਕਲਪਨਾ...ਉਸ ਦੇ ਸੁਪਨਿਆਂ ਦਾ ਸੋਹਣਾ ਬਹਾਦਰ ਪੁੱਤਰ...ਪੁੱਤਰ ਵੀ ਪਿਉ ਵਾਂਗ ਲੰਬੇ ਤੇ ਘੁੰਗਰਾਲੇ ਵਾਲ ਰੱਖੇਗਾ...ਚਾਰ ਬੰਦਿਆਂ 'ਚ ਨਾਮਣਾ ਖੱਟੇਗਾ...ਪੁੱਤਰ ਕਿਸੇ ਤੋਂ ਡਰੇਗਾ ਨਹੀਂ...ਉਹ ਆਪਣੇ ਪੁੱਤਰ ਨੂੰ ਪਹਿਲਵਾਨੀ ਵਿਚ ਉਸਤਾਦ ਬਣਾਵੇਗਾ...ਉਸ ਦਾ ਪੁੱਤਰ ਕੌਲ ਦਾ ਪੱਕਾ ਹੋਵੇਗਾ...ਜਾਨ ਦੀ ਬਾਜ਼ੀ ਲਾ ਕੇ ਵੀ ਈਮਾਨ ਦੀ ਰਖਿਆ ਕਰੇਗਾ...ਚੋਰਾਂ ਨੂੰ ਫੜਨ ਵਾਲਾ...ਫੜ ਕੇ ਸਜ਼ਾ ਦੁਆਉਣ ਵਾਲਾ ਰਾਜਾ ਬੇਟਾ ਬਣੇਗਾ...ਹਾਂ, ਹਾਂ !... ਸੱਚਮੁੱਚ ਬਣਿਆ ਤਾਂ ਹੈ...ਉਸ ਦਿਨ ਜੋਤਸ਼ੀ ਨੇ ਉਸ ਦਾ ਹੱਥ ਦੇਖ ਕੇ ਕਿਹਾ ਤਾਂ ਸੀ ਕਿ 'ਅਜਿਹਾ ਲੜਕਾ ਲੱਖਾਂ ਵਿਚ ਹੀ ਨਹੀਂ, ਕਰੋੜਾਂ ਵਿਚ ਇਕ ਹੁੰਦਾ ਹੈ ।'... ਉਸ ਨੇ ਠੀਕ ਹੀ ਤਾਂ ਕਿਹਾ ਸੀ ।...ਮੇਰਾ ਪੁੱਤਰ ਸੱਚਮੁੱਚ ਕਰੋੜਾਂ 'ਚੋਂ ਇਕ ਹੈ... ਜਿਵੇਂ ਮੈਂ ਚਾਹੁੰਦਾ ਸਾਂ ਮੇਰਾ ਪੁੱਤਰ ਉਹੋ ਜਿਹਾ ਹੀ ਬਣਿਆ...ਮੇਰਾ ਪੁੱਤਰ...ਮੇਰਾ ਮੱਲੂ...ਨਿਆਂ ਤੇ ਸੱਚ ਦੀ ਰੱਖਿਆ ਕਰਨ ਵਾਲਾ...ਫਿਰ ਭਲਾ ਮੈਂ ਏਨਾ ਦੁੱਖੀ ਕਿਉਂ ਹੋਵਾਂ...ਕਿਉਂ ?...ਭਲਾ ਕਿਉਂ ?'

ਅਜਿਹੀਆਂ ਸੋਚਾਂ ਵਿਚ ਮਗਨ ਪੁਲੱਈਆ ਨੂੰ ਜਾਪਿਆ ਜਿਵੇਂ ਕਿ ਪੁੱਤਰ ਦੇ ਨਾਲ ਹੀ ਨੀਲੀ ਵੀ ਉਸ ਦੇ ਸਾਹਮਣੇ ਆ ਖੜ੍ਹੀ ਹੋਵੇ ।—ਉਹੀ ਭੋਲਾ ਚਿਹਰਾ... ਅਦਾਲਤ ਦੇ ਕਟਹਿਰੇ ਵਿਚ ਖੜ੍ਹੀ ਨਿਡਰਤਾ ਤੇ ਸ਼ਾਂਤੀ ਨਾਲ ਬੋਲਣ ਵਾਲੀ ਪਤਨੀ ਦੇ ਚਿਹਰੇ ਦੀ ਚਮਕ ਇਕ ਪਲ ਲਈ ਉਸ ਦੀਆਂ ਅੱਖਾਂ ਅੱਗੇ ਘੁੰਮ ਗਈ ।... ਪਤਨੀ ਦੀ ਇਸ ਤਸਵੀਰ ਸਾਹਮਣੇ ਉਸ ਦਾ ਸਿਰ ਇੰਜ ਝੁਕ ਗਿਆ ਜਿਵੇਂ ਕਿ ਉਹ ਉਸ ਦਾ ਤੇਜ਼ ਨਾ ਸਹਾਰ ਸਕਿਆ ਹੋਵੇ—ਉਸ ਦੇ ਸਾਹਮਣੇ ਖੜ੍ਹਾ ਵੀ ਨਾ ਰਹਿ ਸਕਿਆ ਹੋਵੇ ।

ਉਸ ਰਾਤ ਉਹ ਰੋਟੀ ਦੀ ਇਕ ਬੁਰਕੀ ਵੀ ਨਾ ਖਾ ਸਕਿਆ । ਸਾਹਮਣੇ ਪਈ

ਥਾਲੀ ਵੇਖ ਕੇ ਉਸ ਨੂੰ ਆਪਣੀ ਪਤਨੀ ਤੇ ਬੱਚੇ ਯਾਦ ਆ ਗਏ। ਜੀ ਕਰੜਾ ਕਰਕੇ ਉਹ ਇਕ ਅੱਧ ਬੁਰਕੀ ਮੂੰਹ ਵਿਚ ਪਾਉਣ ਲੱਗਿਆ ਤਾਂ ਉਸ ਦੀਆਂ ਅੱਖਾਂ ਭਰ ਆਈਆਂ! ਉਹ ਉਥੋਂ ਉਠ ਕੇ ਚਲਾ ਗਿਆ।

ਸਾਰੀ ਰਾਤ ਉਸ ਨੂੰ ਆਪਣੀ ਪਤਨੀ ਤੇ ਉਸ ਦੀਆਂ ਗੱਲਾਂ ਯਾਦ ਆਉਂਦੀਆਂ ਰਹੀਆ। ਉਸ ਨੂੰ ਕੋਈ ਅੰਦਰਲੀ ਪੀੜ ਸਿਉਂਕ ਵਾਂਗ ਖਾਣ ਲੱਗੀ। ਉਹ ਸੋਚਣ ਲੱਗਿਆ—'ਕਿਉਂਕਿ ਮੇਰੀ ਪਤਨੀ ਤੇ ਮੇਰੇ ਪੁੱਤਰ ਨੇ ਸੱਚ ਬੋਲਿਆ ਸੀ, ਇਸੇ ਲਈ ਮਕਾਨ ਮਾਲਕ ਮਰਿਆ ਨਹੀਂ—ਠੀਕ ਹੋ ਗਿਆ। ਮੈਂ ਹੀ ਬੁਰਾ ਬਣ ਗਿਆ। ਕੁਸੰਗਤ ਵਿਚ ਪੈ ਕੇ ਮੈਂ ਬਿਲਕੁਲ ਹੀ ਮਨੁੱਖਤਾ ਦੀਆਂ ਕਦਰਾਂ ਕੀਮਤਾਂ ਛੱਡ ਬੈਠਿਆ—ਚੋਰੀ ਕੀਤੀ, ਜੂਆ ਖੇਡਿਆ। ਕੀ ਅਜੇਹੀ ਹਾਲਤ ਵਿਚ ਮੈਂ ਆਪਣੇ ਬੰਦਿਆਂ ਨਾਲ ਰਹਿ ਸਕਦਾ ਸੀ? ਮੇਰੀ ਥਾਂ ਤਾਂ ਇਹ ਜੇਲ੍ਹ ਹੀ ਹੈ। ਮੇਰੀ ਪਤਨੀ ਤੇ ਮੇਰੇ ਪੁੱਤਰ ਨੇ ਜੋ ਕੁਝ ਕੀਤਾ, ਮੇਰੀ ਭਲਾਈ ਲਈ ਹੀ ਕੀਤਾ। ਜੇਲ੍ਹ 'ਚ ਰਹਿ ਕੇ ਮੈਂ ਵੀ ਹੋਰਨਾਂ ਵਾਂਗ ਕੁਝ ਕੰਮ ਕਾਰ ਸਿੱਖ ਕੇ ਬਾਹਰ ਜਾਵਾਂਗਾ ਤੇ ਚੰਗੀ ਜ਼ਿੰਦਗੀ ਜਿਉਣ ਦਾ ਕੋਈ ਸਾਧਨ ਬਣਾ ਲਵਾਂਗਾ।'

ਉਸ ਨੇ ਸਿਰ ਚੁੱਕ ਕੇ ਅਸਮਾਨ ਵੱਲ ਦੇਖਿਆ। ਉਸ ਨੂੰ ਲੱਗਿਆ ਜਿਵੇਂ ਕਿ ਉਸ ਦੇ ਆਪਣੇ ਘਰ ਵਾਲੇ ਬੱਦਲਾਂ ਵਿਚਕਾਰ ਘੁੰਮ ਰਹੇ ਹੋਣ। ਥੋੜ੍ਹੇ ਚਿਰ ਮਗਰੋਂ ਉਸ ਨੂੰ ਫਿਰ ਆਪਣਾ ਪੁੱਤਰ ਯਾਦ ਆਇਆ।...ਪੁੱਤਰ ਦੇ ਪੈਦਾ ਹੋਣ ਤੋਂ ਪਹਿਲਾਂ ਹੀ ਪੁੱਤਰ ਬਾਰੇ ਰੰਗੀਨ ਸੁਪਨੇ...ਜਿਸ ਦਿਨ ਉਹ ਪੈਦਾ ਹੋਇਆ ਸੀ ਪੁਲੱਈਆ ਨੇ ਕਿਵੇਂ ਖੁਸ਼ੀਆਂ ਮਨਾਈਆਂ ਸਨ...ਉਸ ਨੇ ਸੋਚਿਆ ਕਿ ਉਸ ਦੇ ਪੁੱਤਰ ਨੇ ਸੱਚਮੁੱਚ ਹੀ ਉਸ ਦਾ ਨਾਂ ਰੱਖਿਆ ਸੀ। ਪੁਲੱਈਆ ਪਲ ਪਲ ਆਪਣੇ ਪੁੱਤਰ ਨੂੰ ਛਾਤੀ ਨਾਲ ਘੁੱਟ ਕੇ ਰੱਜ ਕੇ ਪਿਆਰ ਕਰਨ ਲਈ ਬੇਤਾਬ ਹੋਣ ਲੱਗਿਆ। ਅਖ਼ੀਰ ਦਿਲ ਵਿਚ...ਕਲਪਨਾ ਵਿਚ ਆਪਣੀ ਇੱਛਾ ਪੂਰੀ ਕਰ ਲਈ। ਜਦੋਂ ਉਹ ਡਿੱਗ ਕੇ ਧਰਤੀ ਮਾਂ ਨੂੰ ਚੁੰਮਣ ਲੱਗਾ ਤਾਂ ਉਸ ਦੀਆਂ ਦੋਵੇਂ ਅੱਖਾਂ 'ਚੋਂ ਗੰਗਾ ਜਮਨਾ ਵਾਂਗ ਹੰਝੂ ਵਹਿ ਤੁਰੇ। ਸੰਤਰੀ, ਜਿਹੜਾ ਪਤਾ ਨਹੀਂ ਕਦੋਂ ਦਾ ਖੜ੍ਹਾ ਇਹ ਸਭ ਕੁਝ ਦੇਖ ਰਿਹਾ ਸੀ ਬੋਲਿਆ—"ਕਿਉਂ ਰੋ ਰਿਹੈਂ? ਜਾਹ, ਹੁਣ ਜਾ ਕੇ ਸੌਂ ਜਾਹ।"

ਪੁਲੱਈਆ ਕਾਹਲ ਨਾਲ ਉਠਿਆ। ਸੀਖਾਂ ਕੋਲ ਆ ਕੇ ਬੜੇ ਤਰਸ ਭਰੇ ਲਹਿਜੇ ਨਾਲ ਉਸ ਨੇ ਸੰਤਰੀ ਨੂੰ ਬੇਨਤੀ ਕੀਤੀ—"ਔਹ ਦੇਖ! ਆਰਬਰ (ਹਾਰਬਰ) ਨੂੰ ਜਾਂਦੀ ਸੜਕ ਕੰਢੇ ਮੇਰਾ ਘਰ ਹੈ। ਜੇ ਤੂੰ ਇਕ ਵਾਰ ਮੇਰਾ ਪੁੱਤਰ ਲਿਆ ਕੇ ਮੈਨੂੰ ਵਿਖਾ ਦੇਵੇਂ ਤਾਂ ਰੱਬ ਤੇਰਾ ਭਲਾ ਕਰੇਗਾ।"

"ਦੇਖ! ਰੌਲਾ ਨਾ ਪਾ। ਜੇ ਕਿਤੇ ਜੇਲ੍ਹਰ ਸਾਹਬ ਆ ਗਏ ਤਾਂ ਮੁਸੀਬਤ ਖੜ੍ਹੀ ਹੋ ਜਾਵੇਗੀ। ਜਾਹ ਤੇ ਚੁੱਪ ਕਰਕੇ ਸੌਂ ਜਾਹ!"

ਮਜ਼ਬੂਰ ਪੁਲੱਈਆ ਸੀਖਾਂ ਨੂੰ ਫੜੀ ਇਕ ਲੰਬਾ ਹੌਕਾ ਭਰ ਕੇ ਚੁੱਪ ਕਰ ਰਿਹਾ।

42

ਨੀਲੀ ਕੜਕਦੀ ਧੁੱਪ ਵਿਚ ਬੱਚਿਆਂ ਨੂੰ ਨਾਲ ਲੈ ਕੇ ਘਰੋਂ ਨਿਕਲੀ ਤੇ ਸੈਸ਼ਨ ਜੱਜ ਦੀ ਕਚਹਿਰੀ ਜਾ ਪਹੁੰਚੀ। ਉਹ ਕਚਹਿਰੀ ਦੇ ਬਾਹਰ ਇਕ ਦਰਖ਼ਤ ਹੇਠਾਂ ਬੈਠ ਗਈ। ਪਰਛਾਵੇਂ ਢਲ ਗਏ ਪਰ ਉਸ ਨੂੰ ਆਵਾਜ਼ ਨਾ ਪਈ।

ਉਹ ਭੁੱਖੀ ਭਾਣੀ ਬੈਠੀ ਕਿਸਮਤ ਤੇ ਝੂਰ ਰਹੀ ਸੀ। ਉਪਰੋਂ ਧੀ ਦਾ ਰੋਣਾ ਉਸ ਦਾ ਦਿਲ ਵਿੰਨ੍ਹ ਰਿਹਾ ਸੀ। ਉਹ ਇਸੇ ਫ਼ਿਕਰ ਵਿਚ ਘੁਲੀ ਜਾ ਰਹੀ ਸੀ ਕਿ ਅਖ਼ੀਰ ਉਹ ਬੱਚਿਆਂ ਨੂੰ ਕਿਵੇਂ ਪਾਲੇਗੀ? ਅਜਿਹੀ ਹਾਲਤ ਤੇ ਉੱਤੋਂ ਨੌਕਰੀ ਤੋਂ ਵੀ ਜਵਾਬ ਮਿਲ ਗਿਆ ਸੀ। ਮਾਲਕਣ ਨੇ ਕਹਿ ਦਿੱਤਾ ਸੀ—"ਹੁਣ ਤੂੰ ਕੰਮ ਦੇ ਲਾਇਕ ਨਹੀਂ ਰਹੀ।...ਢਿਲਾ ਕਰਕੇ ਆਈਂ।..." ਪਰ ਨੀਲੀ ਸੋਚ ਰਹੀ ਸੀ ਕਿ ਉਦੋਂ ਤਕ ਡੰਗ ਕਿਵੇਂ ਲੰਘੇਗਾ? ਹਾਲੀ ਤਾਂ ਪੁੱਤਰ ਵੀ ਕਿਸੇ ਕੰਮ ਜੋਗਾ ਨਹੀਂ ਸੀ ਹੋਇਆ। ਪਿਛਲੀ ਰਾਤ ਤੋਂ ਉਹ ਫ਼ਿਕਰਮੰਦ ਸੀ ਜਦੋਂ ਉਹ ਭੁੱਖੇ ਢਿੱਡ—ਪਾਣੀ ਦਾ ਗਲਾਸ ਪੀ ਕੇ—ਸੌਂ ਗਈ ਸੀ। ਸਵੇਰੇ ਉਸ ਨੂੰ ਚੱਕਰ ਆ ਰਹੇ ਸਨ। ਕਮਜ਼ੋਰੀ ਕਰਕੇ ਉਹ ਕੋਈ ਕੰਮ ਵੀ ਨਹੀਂ ਸੀ ਕਰ ਸਕੀ। ਕਚਹਿਰੀ ਤੱਕ ਆਉਣ ਲੱਗਿਆਂ ਵੀ ਉਸ ਨੇ ਦੋ ਵਾਰ ਬੈਠ ਕੇ ਸਾਹ ਲਿਆ ਸੀ। ਉਥੇ ਬੈਠਿਆਂ ਤਾਂ ਉਸ ਨੂੰ ਧਰਤੀ ਤੇ ਅਸਮਾਨ ਵੀ ਘੁੰਮ ਰਹੇ ਦਿੱਸ ਰਹੇ ਸਨ।

ਤਿੰਨੇ ਦੋਸ਼ੀਆਂ ਨੂੰ ਫਿਰ ਅਦਾਲਤ ਵਿਚ ਲਿਆਂਦਾ ਗਿਆ। ਜੱਜ ਜਾਂ ਵਕੀਲ ਦੇ ਕੁਝ ਵੀ ਕਹਿਣ ਤੋਂ ਪਹਿਲਾਂ ਹੀ ਪੁਲੱਈਆ ਬੋਲਿਆ—"ਜੱਜ ਸਾਹਿਬ! ਮੈਂ ਸਭ ਕੁਝ ਸੱਚੋ ਸੱਚ ਦੱਸ ਦਿਆਂਗਾ ਪਰ ਮੇਰੇ ਤੇ ਤਰਸ ਕਰੋ...ਮਿਹਰਬਾਨੀ ਕਰਕੇ ਮੇਰੀ ਇਕ ਇੱਛਾ ਪੂਰੀ ਕਰ ਦਿਓ। ਤੇ ਉਹ ਇੱਛਾ ਪੂਰੀ ਕਰਨੀ ਕੋਈ ਵੱਡੀ ਗੱਲ ਵੀ ਨਹੀਂ। ਅਦਾਲਤ ਦੇ ਬਾਹਰ ਦਰਖ਼ਤ ਹੇਠਾਂ ਮੇਰਾ ਪੁੱਤਰ ਮੱਲੂ ਬੈਠਾ ਹੈ। ਮੈਨੂੰ ਇਕ ਵਾਰ ਇਨ੍ਹਾਂ ਹੱਥਾਂ ਨਾਲ ਚੁੱਕ ਕੇ ਮੇਰਾ ਪੁੱਤਰ ਮੈਨੂੰ ਹਿੱਕ ਨਾਲ ਲਾ ਲੈਣ ਦਿਉ—ਰੱਬ ਤੁਹਾਡਾ ਭਲਾ ਕਰੇਗਾ।'

ਜੱਜ ਨੇ ਉਸ ਦੀ ਬੇਨਤੀ ਮੰਨ ਲਈ ਪਰ ਕਿਹਾ ਕਿ ਜੋ ਕੁਝ ਉਸ ਨੇ ਦੱਸਣਾ ਸੀ ਪਹਿਲਾਂ ਦੱਸ ਦੇਵੇ ਤੇ ਵਾਅਦਾ ਕੀਤਾ ਕਿ ਮਗਰੋਂ ਉਸ ਦੀ ਇੱਛਾ ਪੂਰੀ ਕਰ ਦਿੱਤੀ ਜਾਵੇਗੀ। ਜੇ ਕੋਈ ਹੋਰ ਮੌਕਾ ਹੁੰਦਾ ਤਾਂ ਪੁਲੱਈਆ ਆਪਣੇ ਦਿਲ ਦਾ ਹਾਲ, ਉਸ ਨਾਲ ਹੋਏ ਅਨਿਆਂ, ਧੋਖੇ ਤੇ ਫ਼ਰੇਬ ਦੀ ਕਹਾਣੀ ਪੂਰੇ ਵਿਸਤਾਰ ਨਾਲ ਸੁਣਾਉਂਦਾ। ਪਰ ਹੁਣ ਤਾਂ ਉਸ ਦੀਆਂ ਅੱਖਾਂ ਛੇਤੀ ਤੋਂ ਛੇਤੀ ਆਪਣੇ ਪਿਆਰੇ ਪੁੱਤਰ ਨੂੰ ਦੇਖਣ ਲਈ ਤਰਸ ਰਹੀਆਂ ਸਨ—ਉਹ ਛੇਤੀ ਤੋਂ ਛੇਤੀ ਮੱਲੂ ਨੂੰ ਕਲਾਵੇ ਵਿਚ ਲੈਣ ਲਈ ਬਿਹਬਲ ਹੋ ਰਿਹਾ ਸੀ। ਉਸ ਨੂੰ ਹਿੱਕ ਨਾਲ ਘੁੱਟ ਲੈਣ ਲਈ ਬੇਤਾਬ ਹੋ ਰਿਹਾ ਸੀ। ਉਸ ਦੀ ਇਸ ਉਤਸੁਕਤਾ ਨੇ ਸਾਰੀ ਸੱਚਾਈ ਨੂੰ ਚਾਰ ਪੰਜ ਵਾਕਾਂ ਵਿਚ ਹੀ ਨਿਪਟਾ ਦਿੱਤਾ—

"ਦੀਵਾਰ ਦੇ ਨਾਲ ਨਾਲ ਉਪਰ ਜਾ ਰਹੀ ਨਲਕੇ ਦੀ ਨਾਲੀ ਦੇ ਸਹਾਰੇ ਮੈਂ

ਸਭ ਤੋਂ ਮਗਰੋਂ ਉੱਪਰ ਚੜ੍ਹਿਆ। ਮਾਲਕ ਦੇ ਹੱਥ ਵਿਚ ਪਿਸਤੌਲ ਸੀ ਤੇ ਉਹ ਬਾਕੀ ਦੋਹਾਂ ਤੇ ਗੋਲੀ ਚਲਾ ਰਿਹਾ ਸੀ। ਮੈਨੂੰ ਲੱਗਿਆ ਕਿ ਮੇਰੇ ਦੋਵੇਂ ਸਾਥੀ ਜ਼ਿੰਦਗੀ ਤੋਂ ਹੱਥ ਧੋ ਬੈਠਣਗੇ। ਜਦੋਂ ਮੈਨੂੰ ਘਬਰਾਹਟ ਵਿਚ ਹੋਰ ਕੁਝ ਨਾ ਸੁਝਿਆ ਤਾਂ ਮੈਂ ਕੋਲ ਪਿਆ ਮੇਜ਼ ਚੁੱਕਿਆ ਤੇ ਮਾਲਕ ਦੇ ਸਿਰ ਤੇ ਪੂਰੇ ਜ਼ੋਰ ਨਾਲ ਮਾਰਿਆ। ਏਨੇ ਵਿਚ ਗਲੀ ਵਿਚ ਰੌਲਾ ਪੈ ਗਿਆ...ਤੇ ਮੈਂ ਫੜੇ ਜਾਣ ਦੇ ਡਰੋਂ ਬਿਨਾਂ ਚੋਰੀ ਕੀਤੇ ਹੀ ਨੱਸ ਗਿਆ।"

"ਤੇਰੇ ਨਾਲ ਦੇ ਬੰਦੇ ਇਹੀ ਹਨ ?" ਜੱਜ ਨੇ ਸਵਾਲ ਕੀਤਾ। ਪਰ ਪੁਲੱਦੀਆ ਕੁਝ ਨਾ ਬੋਲਿਆ।

ਜੱਜ ਨੇ ਫਿਰ ਆਪਣਾ ਸਵਾਲ ਦੁਹਰਾਇਆ।

"ਜੱਜ ਸਾਹਿਬ ! ਮਾਫ਼ ਕਰਨਾ, ਮੈਨੂੰ ਇਹ ਸਵਾਲ ਨਾ ਪੁੱਛੋ।"

"ਹਰ ਇਕ ਸਵਾਲ ਦਾ ਜਵਾਬ ਦੇਣ ਮਗਰੋਂ ਹੀ ਤੇਰੀ ਇੱਛਾ ਪੂਰੀ ਕੀਤੀ ਜਾ ਸਕਦੀ ਹੈ।"

ਪੁਲੱਦੀਆ ਨੇ ਨੀਵੀਂ ਪਾ ਲਈ। ਉਸ ਦਾ ਰੰਗ ਉੱਡ ਗਿਆ। ਏਨੇ ਵਿਚ ਵੀਰਨ ਬੋਲ ਉਠਿਆ—

"ਜੱਜ ਸਾਹਿਬ ! ਅਖੀਰ ਸੱਚ ਕਦੋਂ ਤੀਕ ਲੁਕੇਗਾ ?...ਅਸੀਂ ਤਿੰਨਾਂ ਨੇ ਰਲ ਕੇ ਹੀ ਇਹ ਵਾਰਦਾਤ ਕੀਤੀ ਸੀ।" ਪੁਲੱਦੀਆ ਨੇ ਬੜੇ ਆਦਰ ਨਾਲ ਵੀਰਨ ਵੱਲ ਸਿਰ ਚੁੱਕ ਕੇ ਦੇਖਿਆ। ਉਸ ਭੋਲੇ ਆਦਮੀ ਨੇ ਜੋ ਜੋ ਦੁੱਖ ਝੱਲੇ ਸਨ, ਜੋ ਜੋ ਉਪਦੇਸ਼ ਦਿੱਤੇ ਸਨ ਉਹ ਸਭ ਪੁਲੱਦੀਆ ਦੇ ਦਿਮਾਗ਼ ਵਿਚ ਘੁੰਮ ਗਏ।

ਦਰੋਗਾ ਮੱਲੂ ਨੂੰ ਅਦਾਲਤ ਵਿਚ ਲੈ ਆਇਆ। ਉਹ ਪਿਉ ਨੂੰ ਦੇਖਣ ਸਾਰ "ਬਾਪੂ, ਬਾਪੂ" ਕਹਿੰਦਾ ਹੋਇਆ ਨੱਚ ਉਠਿਆ। ਉਹ ਇਕੋ ਛਾਲ ਵਿਚ ਬਾਪ ਦੀਆਂ ਬਾਹਾਂ ਵਿਚ ਜਾ ਡਿੱਗਾ ਤੇ "ਬਾਪੂ, ਬਾਪੂ" ਕਹਿੰਦਾ ਹੋਇਆ ਡੁਸਕਣ ਲੱਗ ਪਿਆ। ਉਨ੍ਹਾਂ ਦੀ ਮਿਲਣੀ ਵਿਚ ਦੁੱਖ ਤੇ ਖ਼ੁਸ਼ੀ ਦੀਆਂ ਰਲੀਆਂ ਮਿਲੀਆਂ ਭਾਵਨਾਵਾਂ ਪਰਤੱਖ ਦਿੱਸ ਰਹੀਆਂ ਸਨ।

ਪਿਉ ਪੁੱਤਰ ਨੂੰ ਰੱਜ ਕੇ ਪਿਆਰ ਕਰਨ ਲੱਗਿਆ—ਉਹ ਜ਼ਾਰ ਜ਼ਾਰ ਰੋ ਰਿਹਾ ਸੀ—"ਪੁੱਤਰ ! ਮੇਰੇ ਲਾਡਲੇ ਪੁੱਤਰ !!...ਤੂੰ ਆਪਣਾ ਨਾਂ ਸੱਚ ਕਰ ਦਿਖਾਇਆ ਹੈ।..." ਰੋਣਾ ਵਧਣ ਕਾਰਨ ਉਸ ਦੇ ਮੂੰਹੋਂ ਹੋਰ ਕੁਝ ਨਾ ਨਿਕਲਿਆ। ਉਸ ਨੇ ਸੋਚਿਆ ਸੀ ਕਿ ਉਹ ਆਪਣੇ ਪੁੱਤਰ ਨਾਲ ਰੱਜ ਕੇ ਗੱਲਾਂ ਕਰੇਗਾ—ਉਸ ਨੂੰ ਬਹੁਤ ਕੁਝ ਦੱਸੇਗਾ...ਉਸ ਤੋਂ ਬਹੁਤ ਕੁਝ ਪੁੱਛੇਗਾ। ਪਤਾ ਨਹੀਂ ਉਹ ਪੁੱਤਰ ਨਾਲ ਕਿੰਨੀਆਂ ਗੱਲਾਂ ਕਰਨੀਆਂ ਚਾਹੁੰਦਾ ਸੀ...ਪਰ ਰੋਣ ਤੋਂ ਬਿਨਾਂ ਉਹ ਕੁਝ ਵੀ ਨਾ ਕਰ ਸਕਿਆ। ਪਿਉ ਪੁੱਤ ਨੂੰ ਅਜਿਹੀ ਤਰਸਯੋਗ ਹਾਲਤ ਵਿਚ ਮਿਲਦਿਆਂ ਦੇਖ ਕੇ ਕਚਹਿਰੀ ਵਿਚ ਖੜ੍ਹੇ ਹਰ ਆਦਮੀ ਦਾ ਦਿਲ ਪਿਘਲ ਰਿਹਾ ਸੀ।

ਪੁਲੱਦੀਆ ਨੇ ਸੋਚਿਆ—"ਅਖੀਰ ਤਾਂ ਮੱਲੂ ਨੂੰ ਛੱਡਣਾ ਹੀ ਪਵੇਗਾ...ਇਸ ਤੋਂ ਬਿਨਾਂ ਕੋਈ ਚਾਰਾ ਨਹੀਂ।" ਜਿਉਂ ਜਿਉਂ ਪਿਉ ਦੇ ਹੱਥ ਢਿੱਲੇ ਹੁੰਦੇ ਗਏ, ਪੁੱਤ

ਦੀ ਜੱਫੀ ਹੋਰ ਵੀ ਮਜ਼ਬੂਤ ਹੁੰਦੀ ਗਈ। ਉਹ ਜ਼ੋਰ ਜ਼ੋਰ ਨਾਲ ਰੋਣ ਲੱਗਿਆ। ਪੁੱਤਰ ਦਾ ਰੋਣਾ ਸੁਣ ਕੇ ਨੀਲੀ ਵੀ ਘਬਰਾਈ ਹੋਈ ਅੰਦਰ ਆ ਗਈ। ਅੰਦਰ ਆਉਂਦੇ ਸਾਰ ਉਸ ਨੂੰ ਰੋਂਦਾ ਹੋਇਆ ਪਤੀ ਦਿੱਸਿਆ। ਪਤੀ ਦਾ ਚਿਹਰਾ ਵੇਖਦਿਆਂ ਸਾਰ ਉਸ ਦੇ ਦਿਲ ਵਿਚ ਇਕ ਅਣਭੋਗਿਆ ਸੁਆਦ ਜਾਗ ਪਿਆ। ਉਸ ਨੂੰ ਲੱਗਿਆ ਕਿ ਉਸ ਦੇ ਮੂੰਹ ਤੋਂ ਉਹੀ ਮੁੱਢਲੇ ਦਿਨਾਂ ਵਾਲਾ ਭੋਲਾਪਣ ਤੇ ਚਮਕ ਟਪਕ ਰਹੀ ਸੀ। ਪਤੀ ਵੱਲ ਵੇਖਦੀ ਉਹ ਢਿੱਡ ਦੀ ਭੁੱਖ ਤੇ ਆਪਣੇ ਦੁੱਖ ਭੁੱਲ ਗਈ। ਉਸ ਦੀਆਂ ਅੱਖਾਂ ਵਿਚੋਂ ਹੰਝੂ ਕਿਰਨ ਲੱਗੇ। ਉਸ ਨੂੰ ਪੁਰਾਣੇ ਦਿਨ ਯਾਦ ਆ ਗਏ...ਉਹ ਪਹਿਲੀ ਮੁਲਾਕਾਤ ਵਾਲੀ ਰਾਤ ਦੀ ਸ਼ਰਤ...ਇਸ ਭੋਲੀ ਕੁੜੀ ਦਾ ਉਸ ਦੇ ਘੁੰਗਰਾਲੇ ਵਾਲਾਂ ਨੂੰ ਆਪਣੀਆਂ ਉਂਗਲੀਆਂ ਤੇ ਲਪੇਟ ਕੇ ਖੇਡਣਾ...ਪਿਆਰ ਭਰੀਆਂ ਗੱਲਾਂ...ਜਿਨ੍ਹਾਂ ਤੇ ਮਸਤ ਹੋਇਆ ਉਸ ਦਾ ਪਤੀ ਆਪਣਾ ਗੁੱਸਾ ਭੁੱਲ ਕੇ ਨਸ਼ਿਆਇਆ ਜਿਹਾ ਉਸ ਵੱਲ ਵੇਖਦਾ ਰਹਿੰਦਾ ਸੀ... ਉਨ੍ਹਾਂ ਦਿਨਾਂ ਵਿਚ ਉਸ ਦਾ ਚਿਹਰਾ ਕਿੰਨਾ ਭੋਲਾ ਤੇ ਪਿਆਰਾ ਸੀ...ਜਿਸ ਦਿਨ ਉਨ੍ਹਾਂ ਦੇ ਪੁੱਤਰ ਨੇ ਜਨਮ ਲਿਆ, ਉਸ ਦਿਨ ਉਸ ਦੇ ਮੂੰਹ ਤੇ ਕਿੰਨੀ ਰੌਣਕ ਸੀ... ਉਸ ਨੂੰ ਆਪਣੇ ਪਤੀ ਦੇ ਮੂੰਹ ਤੇ ਉਹੀ ਰੌਣਕ ਤੇ ਉਹੀ ਭੋਲਾਪਣ ਕਿੰਨੇ ਚਿਰ ਮਗਰੋਂ ਅੱਜ ਦਿੱਸਿਆ ਸੀ।

ਦਰੋਗਾ ਮੱਲੂ ਨੂੰ ਕਚਹਿਰੀ 'ਚੋਂ ਲਿਜਾ ਕੇ ਨੀਲੀ ਨੂੰ ਸੌਂਪਦਾ ਹੋਇਆ ਬੋਲਿਆ—"ਉਸ ਨੇ ਆਪਣਾ ਜੁਰਮ ਇਕਬਾਲ (ਕਬੂਲ) ਕਰ ਲਿਆ ਹੈ। ਹੁਣ ਤੁਹਾਨੂੰ ਇਥੇ ਆਉਣ ਦੀ ਲੋੜ ਨਹੀਂ।"

"ਬਾਬੂ ਜੀ...।" ਨੀਲੀ ਬੜੀ ਨਿਮਰਤਾ ਨਾਲ ਕੁਝ ਪੁੱਛਣਾ ਚਾਹੁੰਦੀ ਸੀ ਪਰ ਗੱਲ ਉਸ ਦੇ ਸੰਘ ਵਿਚ ਹੀ ਅਟਕ ਗਈ। ਪਰ ਦਰੋਗਾ ਉਸ ਦੇ ਦਿਲ ਦੀ ਗੱਲ ਤਾੜ ਗਿਆ ਤੇ ਬੋਲਿਆ—"ਇਹੀ, ਕੋਈ ਤਿੰਨ ਚਾਰ ਸਾਲ ਦੀ ਕੈਦ ਹੋ ਸਕਦੀ ਹੈ।" ਸੁਣ ਕੇ ਪਲ ਭਰ ਨੀਲੀ ਸੁੰਨ ਹੋ ਗਈ।

ਥੋੜ੍ਹੇ ਚਿਰ ਮਗਰੋਂ ਨੀਲੀ ਨੇ ਪੈਰ ਪੁੱਟਿਆ। ਮੱਲੂ ਦਾ ਰੋਣਾ ਹਾਲੀ ਘਟਿਆ ਨਹੀਂ ਸੀ। ਜਦੋਂ ਨੀਲੀ ਕਚਹਿਰੀ ਦੀ ਚਾਰ ਦੀਵਾਰੀ ਤੋਂ ਬਾਹਰ ਸੜਕ ਵੱਲ ਆਈ ਤਾਂ ਮੱਲੂ ਰੋਂਦਾ ਹੋਇਆ ਕਹਿ ਰਿਹਾ ਸੀ—"ਮਾਂ! ਉਹ ਆਦਮੀ ਬਾਪੂ ਨੂੰ ਲਈ ਜਾ ਰਹੇ ਹਨ।..." ਸੜਕ ਤੇ ਆਉਣ ਜਾਣ ਵਾਲੇ ਹੈਰਾਨੀ ਨਾਲ ਉਸ ਲੜਕੇ ਵੱਲ ਵੇਖ ਰਹੇ ਸਨ।

ਚਾਰ ਕਦਮ ਤੁਰ ਕੇ ਹੀ ਨੀਲੀ ਥੱਕ ਗਈ। ਹੁਣ ਤੀਕ ਤਾਂ ਉਹ ਖ਼ੁਸ਼ੀ ਨਾਲ ਰੱਜੀ ਮਹਿਸੂਸ ਕਰ ਰਹੀ ਸੀ ਪਰ ਹੁਣ ਫਿਰ ਜਿਵੇਂ ਉਸ ਦਾ ਢਿੱਡ ਖਾਲੀ ਹੋ ਗਿਆ ਹੋਵੇ। ਉਸ ਨੂੰ ਆਪਣੇ ਪੈਰਾਂ ਨਾਲ ਮਣ ਮਣ ਲੋਹਾ ਬੰਨ੍ਹਿਆ ਜਾਪਦਾ ਸੀ। ਉਸ ਦਾ ਦਿਲ ਬੈਠ ਰਿਹਾ ਸੀ...ਉਹ ਬੜੀ ਮੁਸ਼ਕਿਲ ਨਾਲ ਪੈਰ ਪੁੱਟਦੀ ਅਗਾਂਹ ਵੱਧ ਰਹੀ ਸੀ।...ਹੌਲੀ ਹੌਲੀ ਉਸ ਦਾ ਸਿਰ ਚੱਕਰ ਖਾਣ ਲੱਗ ਪਿਆ...ਉਸ ਦੇ ਪੈਰ ਲੜਖੜਾਉਣ ਲੱਗੇ।...ਉਹ ਸੋਚਣ ਲੱਗੀ—"ਪਤਾ ਨਹੀਂ ਮੇਰਾ ਘਰ ਹਾਲੀ ਕਿੰਨੀ ਦੂਰ ਹੈ? ਕੀ ਉਹ ਘਰ ਹੁਣ ਮੇਰਾ ਹੈ ਵੀ ਜਾਂ ਨਹੀਂ?...ਘਰ ਪਹੁੰਚਦਿਆਂ ਹੀ

ਮਾਲਕਣ ਨੂੰ ਕਿਰਾਇਆ ਨਾ ਦਿੱਤੇ ਜਾਣ ਤੇ ਪਤਾ ਨਹੀਂ ਕੀ ਕੁਝ ਆਖੇਗੀ...ਕਿਤੇ ਘਰੋਂ ਕੱਢ ਤਾਂ ਨਹੀਂ ਦੇਵੇਗੀ ?...ਸ਼ਾਇਦ ਹੁਣ ਤੀਕ ਉਹ ਆਪਣਾ ਜਿੰਦਰਾ ਮਾਰ ਚੁੱਕੀ ਹੋਵੇ...ਸ਼ਾਇਦ ਹੁਣ ਮੈਨੂੰ ਘਰ 'ਚ ਪੈਰ ਹੀ ਨਾ ਧਰਨ ਦੇਵੇ..."

ਸੰਝ ਦਾ ਸਮਾਂ ਸੀ। ਸੜਕ ਤੇ ਲੋਕਾਂ ਦੀ ਆਵਾਜਾਈ ਕਾਫ਼ੀ ਸੀ। ਬੈਲ ਗੱਡੀਆਂ ਮੋਟਰਾਂ ਤੇ ਰਿਕਸ਼ੇ ਆਪਣੇ ਆਪਣੇ ਰਾਹ ਅਗਾਂਹ ਵੱਧ ਰਹੇ ਸਨ। ਪਰ ਨੀਲੀ ਦੇ ਪੈਰ ਜਵਾਬ ਦੇ ਰਹੇ ਸਨ। ਭੁੱਖ ਨਾਲ ਉਹ ਇਕੱਲੀ ਹੀ ਨਹੀਂ ਸੀ ਤੜਪ ਰਹੀ—ਉਸ ਦੇ ਨਾਲ ਉਸ ਦਾ ਪੁੱਤਰ, ਧੀ ਤੇ ਪੇਟ ਵਿਚਲਾ ਬੱਚਾ ਵੀ ਵਿਲਕ ਰਹੇ ਸਨ।

ਨੀਲੀ ਬੜੀ ਔਖ ਨਾਲ ਥੋੜ੍ਹੀ ਦੂਰ ਹੋਰ ਗਈ। ਔਹ ਲਓ ! ਸਾਹਮਣੇ ਸ਼ਿਵਜੀ ਦਾ ਮੰਦਰ ਦਿੱਸ ਪਿਆ। ਮੰਦਰ ਦੇ ਸਾਹਮਣੇ ਕਈ ਮੰਗਤੇ ਕਤਾਰ ਬੰਨ੍ਹੀ ਬੈਠੇ ਸਨ। ਸੜਕ ਕੰਢੇ ਦੁਕਾਨਾਂ ਦੇ ਅੱਗੇ ਕੇਲੇ ਲਟਕ ਰਹੇ ਸਨ। ਨੀਲੀ ਨੇ ਸੋਚਿਆ ਕਿ "ਜੇ ਚਾਰ ਕੇਲੇ ਮਿਲ ਜਾਣ ਤਾਂ ਉਨ੍ਹਾਂ ਦੀ ਭੁੱਖ ਮਿਟ ਜਾਵੇ। ਪਰ ਕੇਲੇ ਮਿਲਣਗੇ ਕਿਵੇਂ ? ਰੇਸ਼ਮੀ ਕੱਪੜੇ ਪਹਿਨੀ ਕਿੰਨੇ ਹੀ ਭਗਤ ਕਾਰਾਂ ਵਿਚ ਬੈਠੇ ਮੰਦਰ ਆ ਜਾ ਰਹੇ ਸਨ। ਭਗਤਾਂ ਦੀ ਸੜਕ ਤੇ ਕਾਫ਼ੀ ਭੀੜ ਸੀ। ਸੜਕ ਤੇ ਤੁਰੇ ਜਾਂਦੇ ਅਚਾਨਕ ਨੀਲੀ ਦਾ ਸਿਰ ਚਕਰਾਉਣ ਲੱਗਿਆ। ਉਸ ਤੋਂ ਥੋੜ੍ਹੀ ਦੂਰ ਇਕ ਮੰਗਤਾ ਬੈਠਾ ਸੀ। ਨੀਲੀ ਨੂੰ ਵੇਖ ਕੇ ਉਸ ਮੰਗਤੇ ਨੇ ਸੋਚਿਆ "ਲਓ ! ਇਕ ਹੋਰ ਮੰਗਤੀ ਆ ਗਈ।" ਉਸ ਦਾ ਵਿਚਾਰ ਉਸ ਦੇ ਮੂੰਹ ਤੋਂ ਸਾਫ਼ ਪੜ੍ਹਿਆ ਜਾਂਦਾ ਸੀ—ਉਹ ਨੀਲੀ ਵੱਲ ਬੜੀ ਨਫ਼ਰਤ ਭਰੀ ਨਜ਼ਰ ਨਾਲ ਦੇਖ ਰਿਹਾ ਸੀ। ਸਾਹਮਣੇ ਬੈਠੀ ਇਕ ਮੰਗਤੀ ਵੀ ਨੀਲੀ ਵੱਲ ਘੂਰ ਕੇ ਵੇਖਣ ਲੱਗੀ।

ਉੱਠਣ ਤੋਂ ਮਜਬੂਰ ਨੀਲੀ ਨੇ ਆਪਣੇ ਬੱਚਿਆਂ ਵੱਲ ਤੱਕਿਆ। ਮੱਲੂ ਦਾ ਦੁੱਖ ਵੀ ਹਾਲੇ ਉਵੇਂ ਡਲ੍ਹਕ ਰਿਹਾ ਸੀ। ਨੀਲੀ ਨੂੰ ਜਾਪਿਆ ਜਿਵੇਂ ਉਸ ਦੇ ਢਿੱਡ ਵਿਚਲਾ ਬੱਚਾ ਉਸ ਨੂੰ ਰੋ ਰੋ ਕਹਿ ਰਿਹਾ ਹੋਵੇ—"ਮਾਂ ! ਭੁੱਖ ਲੱਗੀ ਹੈ।" ਇਹ ਵਿਚਾਰ ਆਉਂਦਿਆਂ ਹੀ ਨੀਲੀ ਦਾ ਸਿਰ ਘੁੰਮ ਗਿਆ।

ਉਹ ਵਿਚਾਰੀ ਨੀਲੀ ! ਪੇਕੇ ਘਰ ਢਿੱਡ ਭਰਨ ਲਈ ਮੁਸੀਬਤਾਂ ਝੱਲਦੀ ਰਹੀ। ਪਰ ਉਸ ਨੇ ਕਦੀ ਆਪਣਾ ਹੱਥ ਨਹੀਂ ਖਿੱਚਿਆ। ਉਸ ਮਗਰੋਂ ਉਸ ਨੇ ਜਵਾਨੀ ਦੇ ਨਸ਼ੇ ਵਿਚ ਝੂੰਮਦਿਆਂ, ਖੇਲਦਿਆਂ, ਕੁੱਦਦਿਆਂ, ਨੱਚਦਿਆਂ ਗਾਉਂਦਿਆਂ ਖ਼ੁਸ਼ੀ ਨਾਲ ਦਿਨ ਕੱਟੇ। ਵਿਆਹ ਸਮੇਂ ਉਹ ਇਕ ਸ਼ਰਮਾਕਲ ਕੁਆਰੀ ਕੰਜਕ ਵਾਂਗ ਸ਼ਰਮ ਨਾਲ ਲਾਜਵੰਤੀ ਬਣੀ ਰਹੀ। ਬਹੂ ਬਣ ਕੇ ਜਦੋਂ ਸਹੁਰੀਂ ਗਈ ਤਾਂ ਆਪਣੀ ਸ਼ਰਤ ਪੂਰੀ ਕਰਨ ਲਈ ਵਿਆਹ ਕਰਵਾ ਲੈਣ ਵਾਲੇ ਪਤੀ ਦੀਆਂ ਅੱਖਾਂ ਖੋਹਲੀਆਂ। ਪਤਨੀ ਦੇ ਰੂਪ ਵਿਚ ਉਸ ਨੇ ਉਸ ਘਰ ਦੇ ਨਾਂ ਨੂੰ ਚਾਰ ਚੰਨ ਲਾਏ ਸਨ—ਉਸ ਘਰ ਦੀ ਇੱਜ਼ਤ ਵਧਾਈ ਸੀ। ਉਸ ਨੇ ਕਦੇ ਵੀ ਕਿਸੇ ਸਾਹਮਣੇ ਆਪਣਾ ਹੱਥ ਨਹੀਂ ਸੀ ਅੱਡਿਆ। ਮੰਦਹਾਲੀ ਦੇ ਦਿਨੀਂ ਵੀ ਉਸ ਨੇ ਦੂਜਿਆਂ ਨੂੰ ਦਿੱਤਾ ਹੀ ਸੀ—ਕਦੀ ਕਿਸੇ ਤੋਂ ਕੁਝ ਲਿਆ ਨਹੀਂ ਸੀ। ਉਸ ਦਾ ਹੱਥ ਹਮੇਸ਼ਾ ਦੇਣ ਲਈ ਹੇਠਾਂ ਵੱਲ

ਹੀ ਮੁੜਿਆ ਸੀ—ਕਦੀ ਵੀ ਮੰਗਣ ਲਈ ਉਪਰ ਵੱਲ ਨਹੀਂ ਸੀ ਉੱਠਿਆ। ਪਰ ਉਹੀ ਹੱਥ ਅੱਜ...ਜਦੋਂ ਮੰਗਣ ਲਈ...ਉਪਰ ਵੱਲ ਨੂੰ ਹੋ ਕੇ ਖੁਲ੍ਹਣ ਲੱਗਿਆ ਤਾਂ ਉਸ ਦਾ ਹੱਥ, ਉਸ ਦੇ ਸਰੀਰ ਦਾ ਰੋਮ ਰੋਮ ਥਰ ਥਰ ਕੰਬਣ ਲੱਗਿਆ। ਬਹੁਤ ਕੋਸ਼ਿਸ਼ ਕਰਨ ਮਗਰੋਂ ਵੀ ਉਸ ਦਾ ਹੱਥ ਦੇਣ ਲਈ ਹੇਠਾਂ ਵੱਲ ਹੀ ਮੁੜਿਆ...ਅੱਜ ਜਦੋਂ ਉਸ ਦੀਆਂ ਚਾਰੇ ਕੰਨੀਆਂ ਖਾਲੀ ਸਨ। ਜਦੋਂ ਉਸ ਨੇ ਆਪਣੇ ਆਪੇ ਨੂੰ ਮਜਬੂਰ ਕਰਕੇ ਆਪਣਾ ਹੱਥ ਮੰਗਤਿਆਂ ਵਾਂਗ ਉਪਰ ਨੂੰ ਕੀਤਾ,... ਉਸ ਦੀ ਹਥੇਲੀ ਤੇ ਉਸ ਦੀਆ ਅੱਖਾਂ 'ਚੋਂ...ਦੋ ਕੋਸੇ ਹੰਝੂ ਡਿੱਗ ਪਏ।

ਛਾਪਕ : ਜਨਤਕ ਪ੍ਰੈੱਸ, 159, ਲਾਜਪਤ ਰਾਏ ਮਾਰਕੀਟ, ਚਾਂਦਨੀ ਚੌਕ, ਦਿੱਲੀ-6